# PUNJAB VIDHAN SABHA

## DEBATES

*Monday, the 28th October, 2013*

*Vol. VI No. 1*

*OFFICIAL REPORT*

CONTENTS

| | Page(s) |
|---|---|
| Obituary References | (1) 1 |

---

Punjab Vidhan Sabha Secretariat, Chandigarh

Price: Rs.________

# PUNJAB VIDHAN SABHA

*Monday, the 28th October, 2013*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 2.00 P.M. Mr. Speaker (Doctor Charnjit Singh Atwal) in the Chair.*

---

## OBITUARY REFERENCES

**ਮਾਨਯੋਗ ਸਪੀਕਰ:** ਅਕਾਲ ਚਲਾਣਿਆਂ ਦਾ ਵਰਣਨ

ਵਿਧਾਨ ਸਭਾਂ ਦੇ ਪਿਛਲੇ ਸਮਾਗਮ ਤੋਂ ਅੱਜ ਤੱਕ ਦੇ ਸਮੇਂ ਦੌਰਾਨ ਕਈ ਸਤਿਕਾਰਯੋਗ ਸ਼ਖ਼ਸੀਅਤਾਂ ਸਾਡੇ ਤੋਂ ਵਿਛੜ ਗਈਆਂ ਹਨ। ਅੱਜ ਅਸੀਂ ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਲਈ ਇਕੱਤਰ ਹੋਏ ਹਾਂ ।

ਸ਼੍ਰੀਮਤੀ ਗੁਰਬਿੰਦਰ ਕੌਰ ਬਰਾੜ, ਸਾਬਕਾ ਐਮ.ਪੀ. ਅਤੇ ਸਾਬਕਾ ਰਾਜ ਮੰਤਰੀ ਸਾਨੂੰ ਮਿਤੀ 7 ਸਤੰਬਰ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 12 ਅਗਸਤ, 1922 ਨੂੰ ਪਿੰਡ ਕੈਰੋਂ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ ਅਤੇ ਉਨ੍ਹਾਂ ਨੇ ਲਾਹੌਰ ਤੋਂ ਸਿੱਖਿਆ ਪ੍ਰਾਪਤ ਕੀਤੀ। ਉਹ ਪੰਜਾਬ ਦੇ ਸਾਬਕਾ ਮੁੱਖ ਮੰਤਰੀ ਸਰਦਾਰ ਹਰਚਰਨ ਸਿੰਘ ਬਰਾੜ ਜੀ ਦੇ ਧਰਮਪਤਨੀ ਸਨ। ਉਹ 1972 ਵਿੱਚ ਮਲੋਟ ਵਿਧਾਨ ਸਭਾ ਹਲਕੇ ਤੋਂ ਐਮ.ਐਲ.ਏ. ਚੁਣੇ ਗਏ ਅਤੇ ਪੰਜਾਬ ਸਰਕਾਰ ਵਿੱਚ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਵਿਭਾਗ ਦੇ ਰਾਜ ਮੰਤਰੀ ਬਣੇ। ਉਹ ਪੰਜਾਬ ਵਿਧਾਨ ਸਭਾ ਵਿੱਚ ਵਿਰੋਧੀ ਧਿਰ ਦੇ ਨੇਤਾ ਅਤੇ 1980 ਤੋਂ 1985 ਤੱਕ ਫਰੀਦਕੋਟ ਪਾਰਲੀਮਾਨੀ ਹਲਕੇ ਤੋਂ ਪਾਰਲੀਮੈਂਟ ਦੇ ਮੈਂਬਰ ਵੀ ਰਹੇ।

ਸਰਦਾਰ ਚਰਨਜੀਤ ਸਿੰਘ ਵਾਲੀਆ, ਸਾਬਕਾ ਐਮ.ਪੀ. ਅਤੇ ਪ੍ਰਸਿੱਧ ਮੁਲਾਜ਼ਮ ਨੇਤਾ ਵੀ ਸਾਨੂੰ ਮਿਤੀ 18 ਜੁਲਾਈ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 21 ਜੂਨ, 1935 ਨੂੰ ਦਿੱਲੀ ਵਿਖੇ ਹੋਇਆ ਸੀ। ਐਮ.ਏ. (ਅੰਗਰੇਜ਼ੀ) ਅਤੇ ਐਲ.ਐਲ.ਬੀ. ਤੱਕ ਵਿਦਿਆ ਹਾਸਲ ਕਰਨ ਉਪਰੰਤ ਉਨ੍ਹਾਂ ਨੇ ਮੁਲਾਜ਼ਮ ਜਥੇਬੰਦੀ ਦੀ ਪਤੀਨਿੱਧਤਾ ਕੀਤੀ। ਉਹ ਪੰਜਾਬ ਸਟੇਟ ਸਰਵਿਸਿਜ਼ ਫੈਡਰੇਸ਼ਨ ਅਤੇ ਕਿਸਾਨ ਕਿਰਤੀ ਮਜ਼ਦੂਰ ਦਲ ਦੇ ਪ੍ਰਧਾਨ ਰਹੇ ਅਤੇ 1985 ਵਿੱਚ ਪਟਿਆਲਾ ਪਾਰਲੀਮਾਨੀ ਹਲਕੇ ਤੋਂ ਅਕਾਲੀ ਦਲ ਦੇ ਉਮੀਦਵਾਰ ਵਜੋਂ ਮੈਂਬਰ ਪਾਰਲੀਮੈਂਟ ਚੁਣੇ ਗਏ। ਉਨ੍ਹਾਂ ਨੇ ਸ਼੍ਰੋਮਣੀ ਅਕਾਲੀ ਦਲ ਦੇ ਮੀਤ ਪ੍ਰਧਾਨ ਵਜੋਂ ਵੀ ਸੇਵਾ ਕੀਤੀ। ਉਨ੍ਹਾਂ ਨੇ ਪੰਜਾਬ ਖਾਦੀ ਬੋਰਡ ਦੇ ਚੇਅਰਮੈਨ ਵਜੋਂ ਵੀ ਸੇਵਾ ਨਿਭਾਈ।

ਸ਼੍ਰੀਮਤੀ ਬਲਵੰਤ ਕੌਰ ਜੀ, ਸਾਬਕਾ ਐਮ.ਐਲ.ਸੀ. ਵੀ ਸਾਨੂੰ ਮਿਤੀ 10 ਮਈ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 90 ਸਾਲਾਂ ਦੇ ਸਨ। ਉਹ ਉੱਘੇ ਸਮਾਜ ਸੇਵੀ ਸਨ ਅਤੇ 1954 ਤੋਂ 1960 ਤੱਕ ਉਹ ਪੰਜਾਬ ਵਿਧਾਨ ਕੌਂਸਲ ਦੇ ਮੈਂਬਰ ਰਹੇ।

[ਮਾਨਯੋਗ ਸਪੀਕਰ]

ਸ਼੍ਰੀਮਤੀ ਸਰਲਾ ਦੇਵੀ ਜੀ, ਸਾਬਕਾ ਐਮ.ਐਲ.ਏ. ਵੀ ਸਾਨੂੰ ਮਿਤੀ 2 ਮਈ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਇਕ ਉੱਘੇ ਸਮਾਜ ਸੇਵੀ ਸਨ ਜਿਨ੍ਹਾਂ ਦਾ ਜਨਮ 13 ਜਨਵਰੀ, 1922 ਨੂੰ ਹੋਇਆ ਸੀ। ਉਨ੍ਹਾਂ ਨੇ ਦੇਵ ਸਮਾਜ ਕਾਲਜ, ਲਾਹੌਰ ਤੋਂ ਸਿੱਖਿਆ ਹਾਸਲ ਕੀਤੀ । ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ ਜਿਸ ਦੇ ਨਤੀਜੇ ਵਜੋਂ ਉਹ ਇੱਕ ਸਾਲ ਜੇਲ੍ਹ ਵਿਚ ਵੀ ਗਏ। ਉਨ੍ਹਾਂ ਨੇ ਹਰਸ਼ਾ ਛੀਨਾ ਮੋਰਚਾ ਅਤੇ ਹੋਰ ਕਿਸਾਨ ਮੋਰਚਿਆਂ ਵਿੱਚ ਹਿੱਸਾ ਲਿਆ ਅਤੇ ਆਲ ਇੰਡੀਆ ਵੂਮੈਨ ਕਾਨਫਰੰਸ ਲਈ ਵੀ ਕੰਮ ਕੀਤਾ। ਉਹ ਦੂਜੀ ਪੰਜਾਬ ਵਿਧਾਨ ਸਭਾ ਦੇ ਮੈਂਬਰ ਰਹੇ ਅਤੇ ਉਨ੍ਹਾਂ ਨੇ ਕਾਂਗਰਸ ਪਾਰਟੀ ਵਿੱਚ ਵੱਖ-ਵੱਖ ਅਹੁਦਿਆਂ ਤੇ ਰਹਿ ਕੇ ਕੰਮ ਕੀਤਾ।

ਸ਼੍ਰੀ ਸਤਪਾਲ ਡਾਂਗ, ਸਾਬਕਾ ਐਮ.ਐਲ.ਏ. ਵੀ ਸਾਨੂੰ ਮਿਤੀ 15 ਜੂਨ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 4 ਅਕਤੂਬਰ, 1920 ਨੂੰ ਗੁਜਰਾਂਵਾਲਾ (ਪਾਕਿਸਤਾਨ) ਵਿਖੇ ਹੋਇਆ ਸੀ। ਉਹ ਇੱਕ ਉੱਘੇ ਕਮਿਊਨਿਸਟ ਨੇਤਾ ਸਨ। ਉਨ੍ਹਾਂ ਨੇ ਆਪਣੀ ਗ੍ਰੈਜੂਏਸ਼ਨ ਦੀ ਪੜ੍ਹਾਈ ਲਾਹੌਰ ਦੇ ਸਰਕਾਰੀ ਕਾਲਜ ਤੋਂ ਕੀਤੀ ਅਤੇ ਦੇਸ਼ ਦੀ ਅਜ਼ਾਦੀ ਦੇ ਸੰਘਰਸ਼ ਵਿੱਚ ਵੀ ਹਿੱਸਾ ਲਿਆ। ਉਹ 1967 ਤੋਂ 1980 ਤੱਕ ਅੰਮ੍ਰਿਤਸਰ ਹਲਕੇ ਤੋਂ ਪੰਜਾਬ ਵਿਧਾਨ ਸਭਾ ਦੇ ਮੈਂਬਰ ਰਹੇ ਅਤੇ ਪੰਜਾਬ ਸਰਕਾਰ ਵਿੱਚ ਖੁਰਾਕ ਤੇ ਸਪਲਾਈ ਮੰਤਰੀ ਵੀ ਰਹੇ। ਉਨ੍ਹਾਂ ਨੇ ਪੰਜਾਬ ਵਿੱਚ ਅੱਤਵਾਦ ਦਾ ਡੱਟ ਕੇ ਵਿਰੋਧ ਕੀਤਾ ਅਤੇ ਇਸ ਸਬੰਧੀ ਉਨ੍ਹਾਂ ਨੇ ਤਿੰਨ ਪੁਸਤਕਾਂ ਵੀ ਲਿਖੀਆਂ ਜਿਨ੍ਹਾਂ ਨੂੰ "ਪਦਮ ਵਿਭੂਸ਼ਨ" ਅਵਾਰਡ ਨਾਲ ਸਨਮਾਨਿਤ ਵੀ ਕੀਤਾ ਗਿਆ।

ਸਰਦਾਰ ਕਿਰਪਾਲ ਸਿੰਘ ਜੀ ਢਿੱਲੋਂ, ਸਾਬਕਾ ਐਮ.ਐਲ.ਏ. ਵੀ ਸਾਨੂੰ ਮਿਤੀ 25 ਸਤੰਬਰ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 16 ਜੂਨ, 1927 ਨੂੰ ਪਿੰਡ ਢਿਲਵਾਂ, ਜ਼ਿਲ੍ਹਾ ਕਪੂਰਥਲਾ ਵਿਖੇ ਹੋਇਆ। ਉਹ ਕਪੂਰਥਲਾ ਹਲਕੇ ਤੋਂ ਚਾਰ ਵਾਰ ਪੰਜਾਬ ਵਿਧਾਨ ਸਭਾ ਦੇ ਮੈਂਬਰ ਰਹੇ। ਉਨ੍ਹਾਂ ਨੇ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਵਿੱਚ ਵੱਖ-ਵੱਖ ਅਹੁਦਿਆਂ ਤੇ ਕੰਮ ਕੀਤਾ। ਉਹ ਪੰਜਾਬ ਖਾਦੀ ਤੇ ਪੇਂਡੂ ਉਦਯੋਗ ਵਿਕਾਸ ਬੋਰਡ ਅਤੇ ਪੰਜਾਬ ਰਾਜ ਬਿਜਲੀ ਬੋਰਡ ਦੇ ਮੈਂਬਰ ਵੀ ਰਹੇ। ਉਨ੍ਹਾਂ ਨੇ ਹੰਗਰੀ ਵਿਖੇ "ਵਿਸ਼ਵ ਸ਼ਾਂਤੀ ਸੰਮੇਲਨ" ਵਿੱਚ ਵੀ ਭਾਗ ਲਿਆ।

ਕਾਮਰੇਡ ਕੁਲਵੰਤ ਸਿੰਘ, ਸਾਬਕਾ ਐਮ.ਐਲ.ਏ. ਵੀ ਸਾਨੂੰ 12 ਮਈ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 84 ਸਾਲਾਂ ਦੇ ਸਨ। ਉਹ ਭਾਰਤੀ ਕਮਿਊਨਿਸਟ ਪਾਰਟੀ ਦੇ ਉੱਘੇ ਨੇਤਾ ਸਨ। ਉਹ ਦੋ ਵਾਰ ਆਦਮਪੁਰ ਹਲਕੇ ਤੋਂ ਪੰਜਾਬ ਵਿਧਾਨ ਸਭਾ ਦੇ ਮੈਂਬਰ ਰਹੇ। ਉਹ ਪੰਜਾਬ ਕਿਸਾਨ ਸਭਾ ਦੇ ਪ੍ਰਧਾਨ ਅਤੇ ਭਾਰਤ ਦੇ ਖੇਤੀਬਾੜੀ ਕਮਿਸ਼ਨ ਦੇ ਮੈਂਬਰ ਵੀ ਰਹੇ। ਉਹ ਸਹਿਕਾਰੀ ਸ਼ੂਗਰ ਮਿੱਲ ਭੋਗਪੁਰ ਦੇ ਚੇਅਰਮੈਨ ਅਤੇ ਡਾਇਰੈਕਟਰ ਵੀ ਰਹੇ।

ਸ਼੍ਰੀ ਹਰੀਸ਼ ਬੇਦੀ, ਸਾਬਕਾ ਐਮ.ਐਲ.ਏ. ਵੀ ਸਾਨੂੰ ਮਿਤੀ 13 ਅਕਤੂਬਰ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 3 ਦਸੰਬਰ, 1955 ਨੂੰ ਲੁਧਿਆਣਾ ਵਿਖੇ ਹੋਇਆ ਸੀ। ਉਹ ਇੱਕ ਉੱਘੇ ਸਮਾਜ ਸੇਵੀ ਸਨ। ਉਹ ਧਾਰਮਿਕ ਸਰਗਰਮੀਆਂ ਵਿੱਚ ਵੱਧ ਚੜ੍ਹ ਕੇ ਹਿੱਸਾ ਲੈਂਦੇ ਸਨ। ਉਹ ਭਾਰਤੀ ਯੁਵਾ ਮੋਰਚਾ ਅਤੇ

ਵਪਾਰ ਸੈੱਲ ਲੁਧਿਆਣਾ ਦੇ ਪ੍ਰਧਾਨ ਰਹੇ। ਉਹ ਸਾਲ 2007 ਵਿੱਚ ਲੁਧਿਆਣਾ (ਉੱਤਰੀ) ਹਲਕੇ ਤੋਂ ਬਤੌਰ ਭਾਰਤੀ ਜਨਤਾ ਪਾਰਟੀ ਦੇ ਉਮੀਦਵਾਰ ਵਜੋਂ ਪੰਜਾਬ ਵਿਧਾਨ ਸਭਾ ਲਈ ਚੁਣੇ ਗਏ ਸਨ ।

ਸਰਦਾਰ ਹਰੀ ਸਿੰਘ ਸੈਣੀ, ਸਾਬਕਾ ਐਮ.ਐਲ.ਏ. ਵੀ ਪਿਛਲੇ ਦਿਨੀਂ ਸਾਨੂੰ ਕੈਨੇਡਾ ਦੇ ਵਿਕਟੋਰੀਆ ਵਿਖੇ ਸਦੀਵੀ ਵਿਛੋੜਾ ਦੇ ਗਏ ਹਨ। ਉਹ 102 ਸਾਲਾਂ ਦੇ ਸਨ। ਉਹ 1949 ਵਿੱਚ ਦਸੂਹਾ ਹਲਕੇ ਤੋਂ ਵਿਧਾਇਕ ਚੁਣੇ ਗਏ ਸਨ। ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਵੀ ਹਿੱਸਾ ਲਿਆ ਸੀ।

ਕਾਮਰੇਡ ਜਗਜੀਤ ਸਿੰਘ ਲਾਇਲਪੁਰੀ, ਉੱਘੇ ਕਮਿਊਨਿਸਟ ਨੇਤਾ ਵੀ ਸਾਨੂੰ ਮਿਤੀ 28 ਮਈ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 10 ਅਪ੍ਰੈਲ, 1917 ਨੂੰ ਲਾਇਲਪੁਰ (ਪਾਕਿਸਤਾਨ) ਵਿਖੇ ਹੋਇਆ ਸੀ। ਉਨ੍ਹਾਂ ਨੇ ਬੀ.ਐਸ.ਸੀ. ਦੀ ਡਿਗਰੀ ਖਾਲਸਾ ਕਾਲਜ, ਅੰਮ੍ਰਿਤਸਰ ਤੋਂ ਪ੍ਰਾਪਤ ਕੀਤੀ ਅਤੇ ਵਕਾਲਤ ਦੀ ਡਿਗਰੀ ਲਾਹੌਰ (ਪਾਕਿਸਤਾਨ) ਤੋਂ ਪ੍ਰਾਪਤ ਕੀਤੀ। ਉਹ ਕਿਸਾਨ ਮੋਰਚਿਆਂ ਦੇ ਆਗੂ ਵਜੋਂ ਉਭਰੇ ਅਤੇ ਲੰਮੇ ਸਮੇਂ ਲਈ ਸਾਂਝੀ ਕਮਿਊਨਿਸਟ ਪਾਰਟੀ ਦੀ ਕੌਮੀ ਕਾਰਜਕਾਰੀ ਦੇ ਮੈਂਬਰ ਵੀ ਰਹੇ। ਸਰਦਾਰ ਪ੍ਰਤਾਪ ਸਿੰਘ ਕੈਰੋਂ ਜੀ ਦੇ ਬਤੌਰ ਮੁੱਖ ਮੰਤਰੀ ਕਾਰਜਕਾਲ ਦੌਰਾਨ ਉਨ੍ਹਾਂ ਨੇ ਸਰਕਾਰ ਵੱਲੋਂ "ਖੁਸ਼ ਹੈਸੀਅਤ" ਟੈਕਸ ਦੇ ਵਿਰੋਧ ਵਿੱਚ ਕਿਸਾਨ ਮੋਰਚੇ ਦੀ ਅਗਵਾਈ ਕੀਤੀ ਅਤੇ ਫੈਸਲਾ ਵਾਪਸ ਕਰਵਾਇਆ। ਉਨ੍ਹਾਂ ਨੇ 1940 ਵਿੱਚ ਕਿਰਤੀ ਲੋਕ ਕਮਿਊਨਿਸਟ ਪਾਰਟੀ ਬਣਾਈ ਅਤੇ 1986 ਵਿੱਚ ਐਮ.ਸੀ.ਪੀ.ਆਈ.(ਯੂ.) ਪਾਰਟੀ ਦਾ ਗਠਨ ਵੀ ਕੀਤਾ। ਉਨ੍ਹਾਂ ਨੇ ਆਪਣੇ 95ਵੇਂ ਜਨਮ ਦਿਨ ਦੇ ਮੌਕੇ ਤੇ ਆਪਣੀ ਸਵੈ-ਜੀਵਨੀ "ਮਾਈ ਲਾਈਫ ਮਾਈ ਟਾਈਮ" ਪ੍ਰਕਾਸ਼ਿਤ ਕੀਤੀ।

ਸਰਦਾਰ ਰਾਮ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 25 ਮਈ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 1910 ਵਿੱਚ ਪਿੰਡ ਕਕਰਾਲਾ, ਜ਼ਿਲ੍ਹਾ ਪਟਿਆਲਾ ਵਿਖੇ ਹੋਇਆ ਸੀ। ਉਹ 1939 ਵਿੱਚ ਸੈਨਾ ਵਿੱਚ ਭਰਤੀ ਹੋਏ ਅਤੇ ਦੂਜੇ ਵਿਸ਼ਵ ਯੁੱਧ ਵਿੱਚ ਹਿੱਸਾ ਲਿਆ। ਉਨ੍ਹਾਂ ਨੂੰ ਭਾਰਤ ਦੇ ਪ੍ਰਧਾਨ ਮੰਤਰੀ ਵੱਲੋਂ ਤਾਮਰ-ਪੱਤਰ ਨਾਲ ਸਨਮਾਨਿਤ ਕੀਤਾ ਗਿਆ।

ਸਰਦਾਰ ਗੁਰਬਖਸ਼ ਸਿੰਘ ਰਾਹੀ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 19 ਮਾਰਚ, 2013 ਨੂੰ ਸਦੀਵੀ ਵਿਛੋੜਾ ਦੇ ਗਏ ਸਨ। ਉਨ੍ਹਾਂ ਦਾ ਜਨਮ ਮਿਤੀ 18 ਅਪ੍ਰੈਲ, 1911 ਨੂੰ ਪਿੰਡ ਸਹਿਜੜਾ ਵਿਖੇ ਹੋਇਆ। ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਅਹਿਮ ਯੋਗਦਾਨ ਪਾਇਆ।

ਸਰਦਾਰ ਰਾਮ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 2 ਜੂਨ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਸੌ ਸਾਲਾਂ ਦੇ ਸਨ ਅਤੇ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੇ ਬਹੁਤ ਨਜ਼ਦੀਕੀ ਸਨ। ਉਹ 1939 ਵਿੱਚ ਸੈਨਾ ਵਿੱਚ ਭਰਤੀ ਹੋਏ ਅਤੇ 1942 ਵਿੱਚ ਇੰਡੀਅਨ ਨੈਸ਼ਨਲ ਆਰਮੀ ਵਿੱਚ ਸ਼ਾਮਲ ਹੋ ਗਏ ਸਨ। ਉਨ੍ਹਾਂ ਨੇ ਅੰਗਰੇਜ਼ ਸਰਕਾਰ ਵਿਰੁੱਧ ਲੜਾਈ ਲੜਦੇ ਹੋਏ ਜਰਮਨੀ ਅਤੇ ਮਲਾਇਆ ਦੀਆਂ ਜੇਲ੍ਹਾਂ ਵਿਚ ਕੈਦ ਕੱਟੀ। ਉਨ੍ਹਾਂ ਨੂੰ ਵੀ ਭਾਰਤ ਦੇ ਪ੍ਰਧਾਨ ਮੰਤਰੀ ਵੱਲੋਂ ਤਾਮਰ-ਪੱਤਰ ਨਾਲ ਸਨਮਾਨਿਤ ਕੀਤਾ ਗਿਆ ਸੀ।

[ਮਾਨਯੋਗ ਸਪੀਕਰ]

ਸਰਦਾਰ ਗੁਰਦਾਸ ਸਿੰਘ ਬੇਦੀ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 28 ਮਈ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 98 ਸਾਲਾਂ ਦੇ ਸਨ। ਉਨ੍ਹਾਂ ਨੇ ਭਾਰਤ ਛੱਡੋ ਅੰਦੋਲਨ ਅਤੇ ਆਰੀਆ ਸਮਾਜ ਲਹਿਰ ਵਿੱਚ ਹਿੱਸਾ ਲਿਆ ਅਤੇ ਦੇਸ਼ ਦੀ ਆਜ਼ਾਦੀ ਲਈ ਜੇਲ੍ਹ ਵੀ ਗਏ।

ਸਰਦਾਰ ਕਰਤਾਰ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 24 ਜੂਨ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 1907 ਵਿੱਚ ਪਿੰਡ ਝਿੰਗੜਾਂ, ਤਹਿਸੀਲ ਬੰਗਾ ਵਿਖੇ ਹੋਇਆ। ਉਨ੍ਹਾਂ ਨੇ ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਇੰਡੀਅਨ ਨੈਸ਼ਨਲ ਆਰਮੀ ਵਿੱਚ ਸ਼ਾਮਲ ਹੋ ਕੇ ਦੇਸ਼ ਦੀ ਆਜ਼ਾਦੀ ਲਈ ਯੋਗਦਾਨ ਪਾਇਆ।

ਸਰਦਾਰ ਕਾਬਲ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 6 ਸਤੰਬਰ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 1919 ਵਿੱਚ ਪਿੰਡ ਸਿੰਬਲ ਮਾਜਰਾ, ਤਹਿਸੀਲ ਬਲਾਚੌਰ ਵਿਖੇ ਹੋਇਆ ਸੀ। ਉਹ ਆਜ਼ਾਦ ਹਿੰਦ ਫੌਜ ਵਿੱਚ ਸ਼ਾਮਲ ਹੋ ਕੇ ਦੇਸ਼ ਦੀ ਆਜ਼ਾਦੀ ਲਈ ਲੜੇ ਅਤੇ ਕਈ ਵਾਰੀ ਜੇਲ੍ਹ ਵਿੱਚ ਵੀ ਰਹੇ।

ਸ਼੍ਰੀ ਪ੍ਰਕਾਸ਼ ਚੰਦ ਵੱਲਾ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 6 ਮਈ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 20 ਮਾਰਚ, 1920 ਨੂੰ ਪਿੰਡ ਖਡੂਰ ਸਾਹਿਬ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ। ਉਨ੍ਹਾਂ ਨੇ ਭਾਰਤ ਛੱਡੋ ਅੰਦੋਲਨ ਵਿੱਚ ਹਿੱਸਾ ਲਿਆ ਅਤੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਦੌਰਾਨ ਜੇਲ੍ਹ ਵਿੱਚ ਵੀ ਰਹੇ।

ਸਰਦਾਰ ਭਗਵੰਤ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 24 ਮਈ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 1920 ਨੂੰ ਪਿੰਡ ਮੱਟੂ ਭਾਈਕੇ (ਪਾਕਿਸਤਾਨ) ਵਿਖੇ ਹੋਇਆ। ਉਨ੍ਹਾਂ ਨੇ ਭਾਰਤ ਛੱਡੋ ਅੰਦੋਲਨ ਵਿੱਚ ਹਿੱਸਾ ਲਿਆ ਅਤੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਦੌਰਾਨ ਜੇਲ੍ਹ ਵਿੱਚ ਵੀ ਰਹੇ। ਉਨ੍ਹਾਂ ਨੂੰ ਭਾਰਤ ਦੇ ਪ੍ਰਧਾਨ ਮੰਤਰੀ ਵੱਲੋਂ ਤਾਮਰ-ਪੱਤਰ ਨਾਲ ਸਨਮਾਨਿਤ ਕੀਤਾ ਗਿਆ।

ਸਰਦਾਰ ਮੇਹਰ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 14 ਅਗਸਤ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਸਾਲ 1920 ਵਿੱਚ ਪਿੰਡ ਚਿੰਤਗੜ੍ਹ, ਜ਼ਿਲ੍ਹਾ ਰੂਪਨਗਰ ਵਿਖੇ ਹੋਇਆ। ਉਨ੍ਹਾਂ ਨੇ ਆਜ਼ਾਦ ਹਿੰਦ ਫੌਜ ਵਿੱਚ ਭਰਤੀ ਹੋ ਕੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਆਪਣਾ ਹਿੱਸਾ ਪਾਇਆ। ਉਹ ਨਾਇਬ ਸੂਬੇਦਾਰ ਦੇ ਅਹੁਦੇ ਤੋਂ ਰਿਟਾਇਰ ਹੋਏ। ਉਹ ਆਪਣੇ ਪਿੰਡ ਚਿੰਤਗੜ੍ਹ ਦੇ ਸਰਪੰਚ ਅਤੇ ਬਲਾਕ ਸੰਮਤੀ, ਕੁਰਾਲੀ ਦੇ ਚੇਅਰਮੈਨ ਵੀ ਰਹੇ। ਉਹ ਖਾਲਸਾ ਗਰਲਜ਼ ਸਕੂਲ ਅਤੇ ਕਾਲਜ ਮੈਨੇਜਮੈਂਟ ਕਮੇਟੀ ਦੇ 30 ਸਾਲ ਤੱਕ ਮੈਂਬਰ ਵੀ ਰਹੇ।

ਸ਼੍ਰੀ ਤਿਲਕ ਰਾਜ ਸੂਰੀ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 23 ਮਾਰਚ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 4 ਸਤੰਬਰ, 1922 ਨੂੰ ਪਾਕਿਸਤਾਨ ਵਿਖੇ ਹੋਇਆ ਸੀ। ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਅਹਿਮ ਯੋਗਦਾਨ ਪਾਇਆ।

ਸ੍ਰੀ ਗੁਰਮੁੱਖ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 23 ਜੁਲਾਈ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 12 ਜੁਲਾਈ, 1922 ਨੂੰ ਪਿੰਡ ਕਾਲੋਕੇ, ਤਹਿਸੀਲ ਨਨਕਾਣਾ ਸਾਹਿਬ, ਜ਼ਿਲ੍ਹਾ ਸ਼ੇਖੂਪੁਰਾ (ਪਾਕਿਸਤਾਨ) ਵਿਖੇ ਹੋਇਆ। ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਲਿਆ।

ਸਰਦਾਰ ਗੁਰਦੇਵ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 17 ਅਗਸਤ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 9 ਅਪ੍ਰੈਲ, 1922 ਨੂੰ ਪਿੰਡ ਸੀਲੋ, ਜ਼ਿਲ੍ਹਾ ਲੁਧਿਆਣਾ ਵਿਖੇ ਹੋਇਆ ਸੀ। ਉਹ 1940 ਵਿੱਚ ਫੌਜ ਵਿੱਚ ਭਰਤੀ ਹੋਏ ਸਨ ਅਤੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਲੈਂਦੇ ਹੋਏ ਹਾਲੈਂਡ ਅਤੇ ਇੰਗਲੈਂਡ ਦੀਆਂ ਜੇਲ੍ਹਾਂ ਵਿੱਚ ਕੈਦ ਵੀ ਰਹੇ।

ਸ੍ਰੀ ਕ੍ਰਿਸ਼ਨ ਚੰਦਰ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 6 ਦਸੰਬਰ, 2012 ਨੂੰ ਸਦੀਵੀ ਵਿਛੋੜਾ ਦੇ ਗਏ ਸਨ। ਉਨ੍ਹਾਂ ਦਾ ਜਨਮ ਮਿਤੀ 12 ਮਈ, 1922 ਨੂੰ ਪਿੰਡ ਕਿਲਾ ਸੂਬਾਵਾਲਾ (ਪਾਕਿਸਤਾਨ) ਵਿਖੇ ਹੋਇਆ। ਉਨ੍ਹਾਂ ਨੇ ਭਾਰਤ ਛੱਡੋ ਅੰਦੋਲਨ ਵਿੱਚ ਹਿੱਸਾ ਲਿਆ ਅਤੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਦੌਰਾਨ ਵੱਖ-ਵੱਖ ਥਾਵਾਂ ਤੇ ਜੇਲ੍ਹ ਵਿੱਚ ਕੈਦ ਰਹੇ।

ਠਾਕੁਰ ਪੰਜਾਬ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 31 ਮਈ, 2013 ਨੂੰ ਸਦੀਵੀ ਵਿਛੋੜਾ ਦੇ ਗਏ ਸਨ। ਉਹ 91 ਸਾਲਾਂ ਦੇ ਸਨ। ਉਨ੍ਹਾਂ ਨੇ ਆਜ਼ਾਦ ਹਿੰਦ ਫੌਜ ਵਿੱਚ ਨੇਤਾ ਜੀ ਸੁਭਾਸ਼ ਚੰਦਰ ਬੋਸ ਦੇ ਨਜ਼ਦੀਕੀ ਵਜੋਂ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਯੋਗਦਾਨ ਪਾਇਆ। ਉਨ੍ਹਾਂ ਨੂੰ ਭਾਰਤ ਦੇ ਪ੍ਰਧਾਨ ਮੰਤਰੀ ਜੀ ਵੱਲੋਂ ਤਾਮਰ-ਪੱਤਰ ਨਾਲ ਸਨਮਾਨਿਤ ਕੀਤਾ ਗਿਆ।

ਸਰਦਾਰ ਵੀਰ ਸਿੰਘ ਹਾਲ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 15 ਸਤੰਬਰ, 2013 ਨੂੰ ਸਦੀਵੀ ਵਿਛੋੜਾ ਦੇ ਗਏ ਸਨ। ਉਨ੍ਹਾਂ ਦਾ ਜਨਮ 6 ਮਾਰਚ, 1923 ਨੂੰ ਪਿੰਡ ਕੂੜੀਆਂ, ਜ਼ਿਲ੍ਹਾ ਲਾਹੌਰ (ਪਾਕਿਸਤਾਨ) ਵਿਖੇ ਹੋਇਆ। ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਲਿਆ।

ਸਰਦਾਰ ਸ਼ਿੰਗਾਰਾ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 20 ਫਰਵਰੀ, 2013 ਨੂੰ ਸਦੀਵੀ ਵਿਛੋੜਾ ਦੇ ਗਏ ਸਨ। ਉਹ 90 ਸਾਲਾਂ ਦੇ ਸਨ। ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਯੋਗਦਾਨ ਪਾਇਆ ਅਤੇ ਉਹ ਜੈਤੋਂ ਮੋਰਚੇ ਵਿੱਚ ਵੀ ਸ਼ਾਮਲ ਹੋਏ।

ਸਰਦਾਰ ਗਿਆਨ ਸਿੰਘ ਜੀ ਕਾਤਲ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 6 ਮਾਰਚ, 2013 ਨੂੰ ਸਦੀਵੀ ਵਿਛੋੜਾ ਦੇ ਗਏ ਸਨ। ਉਨ੍ਹਾਂ ਦਾ ਜਨਮ 2 ਸਤੰਬਰ, 1924 ਨੂੰ ਪਿੰਡ ਮੱਖਵਾਲ, ਜ਼ਿਲ੍ਹਾ ਸਿਆਲਕੋਟ (ਪਾਕਿਸਤਾਨ) ਵਿਖੇ ਹੋਇਆ ਸੀ। ਉਨ੍ਹਾਂ ਨੇ ਆਜ਼ਾਦ ਹਿੰਦ ਫੌਜ ਵਿੱਚ ਸੇਵਾ ਕਰਦਿਆਂ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਯੋਗਦਾਨ ਪਾਇਆ ਅਤੇ ਦੂਜੇ ਵਿਸ਼ਵ-ਯੁੱਧ ਵਿੱਚ ਵੀ ਲੜੇ।

ਸ੍ਰੀ ਇੰਦਰ ਸੇਨ ਚਾਵਲਾ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 3 ਅਪਰੈਲ, 2013 ਨੂੰ ਸਦੀਵੀ ਵਿਛੋੜਾ ਦੇ ਗਏ ਸਨ। ਉਹ 87 ਸਾਲਾਂ ਦੇ ਸਨ। ਉਨ੍ਹਾਂ ਨੇ ਭਾਰਤ ਛੱਡੋ ਅੰਦੋਲਨ ਵਿੱਚ ਹਿੱਸਾ ਲੈ ਕੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਯੋਗਦਾਨ ਪਾਇਆ।

[ਮਾਨਯੋਗ ਸਪੀਕਰ]

ਸਰਦਾਰ ਦਾਨ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 18 ਅਗਸਤ, 2013 ਨੂੰ ਸਦੀਵੀ ਵਿਛੋੜਾ ਦੇ ਗਏ ਸਨ। ਉਹ ਲਗਭਗ 87 ਸਾਲਾਂ ਦੇ ਸਨ। ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਯੋਗਦਾਨ ਪਾਇਆ ਅਤੇ 13 ਸਾਲ ਦੀ ਉਮਰ ਵਿੱਚ ਲਾਹੌਰ ਜੇਲ੍ਹ ਵਿੱਚ ਕੈਦ ਕੱਟੀ।

ਕੈਪਟਨ ਰਣਜੀਤ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 19 ਸਤੰਬਰ, 2013 ਨੂੰ ਸਦੀਵੀ ਵਿਛੋੜਾ ਦੇ ਗਏ ਸਨ। ਉਨ੍ਹਾਂ ਦਾ ਜਨਮ 6 ਜੂਨ, 1927 ਨੂੰ ਪਿੰਡ ਡਰੋਲੀ ਭਾਈ ਵਿਖੇ ਹੋਇਆ। ਉਹ ਘੱਟ ਉਮਰ ਦੇ ਅਤੇ ਛੋਟਾ ਕੱਦ ਹੋਣ ਦੇ ਬਾਵਜੂਦ ਵੀ ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਸਿਫਾਰਸ਼ ਤੇ ਆਜ਼ਾਦ ਹਿੰਦ ਫੌਜ ਵਿੱਚ ਭਰਤੀ ਹੋਏ ਅਤੇ ਲੈਫਟੀਨੈਂਟ ਕਰਨਲ ਬਣੇ। ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਅਹਿਮ ਯੋਗਦਾਨ ਪਾਇਆ।

ਸਰਦਾਰ ਗੁਰਦਿਆਲ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 26 ਜੂਨ, 2013 ਨੂੰ ਸਦੀਵੀ ਵਿਛੋੜਾ ਦੇ ਗਏ ਸਨ। ਉਨ੍ਹਾਂ ਦਾ ਜਨਮ 1 ਜਨਵਰੀ, 1927 ਨੂੰ ਪਿੰਡ ਲੋਹਾਰ ਮਾਜਰਾ, ਤਹਿਸੀਲ ਅਮਲੋਹ ਵਿਖੇ ਹੋਇਆ। ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਯੋਗਦਾਨ ਪਾਇਆ। ਉਨ੍ਹਾਂ ਨੂੰ ਭਾਰਤ ਦੇ ਪ੍ਰਧਾਨ ਮੰਤਰੀ ਜੀ ਵੱਲੋਂ ਤਾਮਰ-ਪੱਤਰ ਨਾਲ ਸਨਮਾਨਿਤ ਕੀਤਾ ਗਿਆ ਸੀ।

ਸਰਦਾਰ ਦਿਆਲ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 20 ਸਤੰਬਰ, 2013 ਨੂੰ ਸਦੀਵੀ ਵਿਛੋੜਾ ਦੇ ਗਏ ਸਨ। ਉਨ੍ਹਾਂ ਦਾ ਜਨਮ ਸਾਲ 1918 ਵਿੱਚ ਪਿੰਡ ਚੰਨੂ ਵਾਲਾ, ਤਹਿਸੀਲ ਬਾਘਾ ਪੁਰਾਣਾ, ਜ਼ਿਲ੍ਹਾ ਮੋਗਾ ਵਿਖੇ ਹੋਇਆ। ਉਨ੍ਹਾਂ ਨੇ ਆਜ਼ਾਦ ਹਿੰਦ ਫੌਜ ਵਿੱਚ ਸ਼ਾਮਲ ਹੋ ਕੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਯੋਗਦਾਨ ਪਾਇਆ ਅਤੇ ਜਪਾਨ ਦੀ ਜੇਲ੍ਹ ਵਿੱਚ ਕੈਦ ਵੀ ਰਹੇ।

ਇਨ੍ਹਾਂ ਸਾਰੇ ਸੁਤੰਤਰਤਾ ਸੰਗਰਾਮੀਆਂ ਨੇ ਆਪਣੀ ਲਗਨ, ਮਿਹਨਤ ਅਤੇ ਕੁਰਬਾਨੀ ਸਦਕਾ ਹਿੰਦੁਸਤਾਨ ਨੂੰ ਆਜ਼ਾਦ ਕਰਵਾਉਣ ਵਿੱਚ ਆਪਣਾ ਯੋਗਦਾਨ ਪਾਇਆ। ਅਸੀਂ ਉਨ੍ਹਾਂ ਦੀਆਂ ਕੁਰਬਾਨੀਆਂ ਸਦਕਾ ਮਿਲੀ ਆਜ਼ਾਦੀ ਦਾ ਨਿੱਘਾ ਆਨੰਦ ਮਾਣ ਰਹੇ ਹਾਂ ਅਤੇ ਉਨ੍ਹਾਂ ਨੂੰ ਕਦੇ ਵੀ ਭੁਲਾ ਨਹੀਂ ਸਕਦੇ।

ਇਨ੍ਹਾਂ ਤੋਂ ਇਲਾਵਾ ਸ਼੍ਰੀ ਜਗਦੀਸ਼ ਤਾਂਗੜੀ, ਮਹਾਨ ਸ਼ਖ਼ਸੀਅਤ ਮਿਤੀ 9 ਜੂਨ, 2013 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 85 ਸਾਲਾਂ ਦੇ ਸਨ। ਉਨ੍ਹਾਂ ਨੇ ਅੱਤਵਾਦ ਦਾ ਮੁਕਾਬਲਾ ਕਰਨ ਲਈ ਹਿੰਦੂ ਸ਼ਿਵ ਸੈਨਾ ਦਾ ਗਠਨ ਕੀਤਾ, ਜਿਸ ਦੇ ਉਹ ਪ੍ਰਧਾਨ ਰਹੇ। ਉਨ੍ਹਾਂ ਨੇ ਅੱਤਵਾਦ ਦੇ ਸਮੇਂ ਦੌਰਾਨ ਪੰਜਾਬ ਦੀ ਏਕਤਾ ਤੇ ਅਖੰਡਤਾ ਨੂੰ ਬਣਾਈ ਰੱਖਣ ਲਈ ਯੋਗਦਾਨ ਪਾਇਆ।

ਸਰਦਾਰ ਮੋਹਿੰਦਰ ਸਿੰਘ ਪਬੱਤ, ਪ੍ਰਸਿੱਧ ਟਕਸਾਲੀ ਅਕਾਲੀ ਆਗੂ ਵੀ ਸਾਨੂੰ ਮਿਤੀ 8 ਜੁਲਾਈ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 72 ਸਾਲਾਂ ਦੇ ਸਨ। ਉਹ 15 ਸਾਲ ਗੁਰਦੁਆਰਾ ਸਿੰਘ ਸਭਾ ਮਾਛੀਵਾੜਾ ਦੇ ਪ੍ਰਧਾਨ ਰਹੇ।

ਸ਼੍ਰੀ ਮੰਨਾ ਡੇ, ਪ੍ਰਸਿੱਧ ਗਾਇਕ ਵੀ ਸਾਨੂੰ ਮਿਤੀ 24 ਅਕਤੂਬਰ, 2013 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 1 ਮਈ, 1919 ਨੂੰ ਕਲਕੱਤਾ ਵਿਖੇ ਹੋਇਆ। ਉਹ ਪ੍ਰਸਿੱਧ ਗਾਇਕ ਸਨ, ਜਿਨ੍ਹਾਂ ਨੇ ਵੱਖ-ਵੱਖ ਭਾਸ਼ਾਵਾਂ ਵਿੱਚ ਚਾਰ ਹਜ਼ਾਰ ਤੋਂ ਵੱਧ ਗੀਤ ਗਾਏ। ਉਨ੍ਹਾਂ ਨੂੰ "ਪਦਮ ਸ਼੍ਰੀ", "ਪਦਮ ਭੂਸ਼ਨ" ਅਤੇ "ਦਾਦਾ ਸਾਹਿਬ ਫਾਲਕੇ" ਅਵਾਰਡ ਨਾਲ ਸਨਮਾਨਿਤ ਕੀਤਾ ਗਿਆ।

ਸ਼੍ਰੀ ਪ੍ਰਾਣ, ਪ੍ਰਸਿੱਧ ਫ਼ਿਲਮੀ ਅਦਾਕਾਰ ਵੀ ਮਿਤੀ 12 ਜੁਲਾਈ 2013 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ, ਉਨ੍ਹਾਂ ਦਾ ਜਨਮ 12 ਫ਼ਰਵਰੀ, 1920 ਨੂੰ ਹੋਇਆ ਸੀ ਅਤੇ ਉਹ ਪਿੰਡ ਭੈਰੋਵਾਲ, ਜ਼ਿਲ੍ਹਾ ਹੁਸ਼ਿਆਰਪੁਰ ਨਾਲ ਸਬੰਧਤ ਸਨ। ਉਹ ਇਕ ਉੱਘੇ ਫ਼ਿਲਮੀ ਅਦਾਕਾਰ ਸਨ ਅਤੇ ਉਨ੍ਹਾਂ ਨੇ ਬਹੁਤ ਸਾਰੀਆਂ ਹਿੰਦੀ ਅਤੇ ਪੰਜਾਬੀ ਫ਼ਿਲਮਾਂ ਵਿੱਚ ਸ਼ਲਾਘਾਯੋਗ ਕੰਮ ਕੀਤਾ। ਉਨ੍ਹਾਂ ਨੂੰ "ਕਲਾ ਭੂਸ਼ਨ ਅਵਾਰਡ", "ਕਲਾ ਰਤਨ ਅਵਾਰਡ" ਅਤੇ "ਦਾਦਾ ਸਾਹਿਬ ਫਾਲਕੇ" ਅਵਾਰਡ ਨਾਲ ਸਨਮਾਨਿਤ ਕੀਤਾ ਗਿਆ।

ਇਨ੍ਹਾਂ ਤੋਂ ਇਲਾਵਾ ਸ਼੍ਰੀਮਤੀ ਰਾਜਿੰਦਰ ਕੌਰ, ਪ੍ਰਸਿੱਧ ਪੰਜਾਬੀ ਲੇਖਕਾ, ਸਰਦਾਰ ਸੰਤੋਖ ਸਿੰਘ ਤਪੱਸਵੀ, ਪ੍ਰਸਿੱਧ ਪੱਤਰਕਾਰ ਅਤੇ ਸਰਦਾਰ ਗੁਰਦੇਵ ਸਿੰਘ ਰਾਏ, ਪ੍ਰਸਿੱਧ ਪੰਜਾਬੀ ਲੇਖਕ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ।ਮੈਂ ਸਦਨ ਦੇ ਧਿਆਨ ਵਿੱਚ ਇਹ ਵੀ ਲਿਆਉਣਾ ਚਾਹੁੰਦਾ ਹਾਂ.......

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਤੇ ਐਨ.ਆਰ.ਆਈਜ਼ ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਸ਼੍ਰੀ ਜਸਦੀਪ ਸਿੰਘ ਮਲਹੋਤਰਾ, ਹਿੰਦੁਸਤਾਨ ਟਾਈਮਜ਼ ਦੇ ਜਲੰਧਰ ਤੋਂ ਪੱਤਰਕਾਰ ਸਨ, ਉਨ੍ਹਾਂ ਦਾ ਨਾਂ ਰਹਿ ਗਿਆ ਹੈ, ਉਹ ਵੀ ਕ੍ਰਿਪਾ ਕਰਕੇ ਸ਼ਾਮਲ ਕਰ ਲਵੋ ਜੀ।

**ਮਾਨਯੋਗ ਸਪੀਕਰ :** ਠੀਕ ਹੈ। ਉਹ ਵੀ ਸ਼ਾਮਲ ਕਰ ਲਵਾਂਗੇ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਕ ਪਦਮ ਸ਼੍ਰੀ ਰਾਣਾ ਮੋਤੀ ਸਿੰਘ ਦਾ ਨਾਂ ਰਹਿ ਗਿਆ ਹੈ....

**ਮਾਨਯੋਗ ਸਪੀਕਰ :** ਪਦਮ ਸ਼੍ਰੀ ਵਾਲਾ ਉਹ ਤੁਸੀਂ ਅੱਗੇ ਲਿਖਿਆ ਨਹੀਂ....

**ਸ਼੍ਰੀ ਸੁਨੀਲ ਜਾਖੜ :** ਤੁਹਾਡੇ ਕੋਲ ਭੇਜਿਆ ਹੈ ਜੀ।

**ਮਾਨਯੋਗ ਸਪੀਕਰ :** ਉਹ ਪਦਮ ਸ਼੍ਰੀ ਵਾਲਾ ਲਫਜ਼ ਰਹਿ ਗਿਆ ਹੈ, ਚਲੋ, ਉਹ ਵੀ ਸ਼ਾਮਲ ਕਰ ਲਵਾਂਗੇ।

**ਸ਼੍ਰੀ ਸੁਨੀਲ ਜਾਖੜ :** ਠੀਕ ਹੈ ਜੀ।

**ਸਰਦਾਰ ਪਰਮਿੰਦਰ ਸਿੰਘ ਪਿੰਕੀ :** ਸਪੀਕਰ ਸਾਹਿਬ, ਸ਼੍ਰੀ ਦੀਪ ਮਲਹੋਤਰਾ, ਐਮ.ਐਲ.ਏ. ਜੀ ਦੀ ਮਾਤਾ ਸ਼੍ਰੀਮਤੀ ਨਿਰਮਲਾ ਮਲਹੋਤਰਾ ਜੀ ਵੀ ਸਦੀਵੀ ਵਿਛੋੜਾ ਪਾ ਗਏ ਹਨ। ਉਨ੍ਹਾਂ ਦਾ ਨਾਂ ਵੀ ਸ਼ਾਮਲ ਕਰ ਲਿਆ ਜਾਵੇ ਜੀ।

**ਮਾਨਯੋਗ ਸਪੀਕਰ :** ਚਲੋ, Thank you. ਉਨ੍ਹਾਂ ਦੇ ਨਾਂ ਨੂੰ ਵੀ ਸ਼ਾਮਲ ਕਰ ਲਵਾਂਗੇ। ਸਰਦਾਰ ਮਨਪ੍ਰੀਤ ਸਿੰਘ ਇਯਾਲੀ, ਐਮ.ਐਲ.ਏ.ਸਾਹਿਬ ਦੇ ਪਿਤਾ ਸ਼੍ਰੀ ਗੁਰਚਰਨਜੀਤ ਸਿੰਘ ਗਰੇਵਾਲ ਵੀ ਸਾਨੂੰ 1 ਜੁਲਾਈ, 2013 ਨੂੰ ਸਦੀਵੀ ਵਿਛੋੜਾ ਦੇ ਗਏ

[ਮਾਨਯੋਗ ਸਪੀਕਰ]

ਹਨ। ਇਨ੍ਹਾਂ ਸਭਨਾਂ ਦੇ ਚਲੇ ਜਾਣ ਨਾਲ ਦੇਸ਼, ਰਾਜ ਤੇ ਸਾਨੂੰ ਨਾ ਪੂਰਿਆ ਜਾਣ ਵਾਲਾ ਵੱਡਾ ਘਾਟਾ ਪਿਆ ਹੈ ਅਤੇ ਅਸੀਂ ਉਨ੍ਹਾਂ ਦੀਆਂ ਵੱਡਮੁੱਲੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਸਾਨੂੰ ਯਤਨ ਕਰਨਾ ਚਾਹੀਦਾ ਹੈ ਕਿ ਅਸੀਂ ਇਨ੍ਹਾਂ ਵਿਛੜੀਆਂ ਸ਼ਖ਼ਸੀਅਤਾਂ ਦੇ ਪਦ ਚਿੰਨ੍ਹਾਂ ਤੇ ਚਲਦੇ ਹੋਏ ਲੋਕਾਂ ਦੀ ਸੇਵਾ ਵਿਚ ਹਾਜ਼ਰ ਰਹੀਏ। ਇਹੀ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ। ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਇਹ ਉਨ੍ਹਾਂ ਸ਼ਖ਼ਸੀਅਤਾਂ ਦੀਆਂ ਰੂਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਅਤੇ ਵਾਹਿਗੁਰੂ ਉਨ੍ਹਾਂ ਦੇ ਪਰਿਵਾਰਾਂ ਨੂੰ ਚੜ੍ਹਦੀ ਕਲਾ ਵਿਚ ਰੱਖੇ ਤੇ ਭਾਣਾ ਮੰਨਣ ਦਾ ਬਲ ਬਖਸ਼ੇ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸ਼ੋਕ ਪ੍ਰਸਤਾਵ ਸਾਰੀਆਂ ਵਿਛੜੀਆਂ ਸ਼ਖ਼ਸੀਅਤਾਂ ਦੇ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ।

(ਅਵਾਜ਼ਾਂ: ਠੀਕ ਹੈ ਜੀ।)

ਹੁਣ ਮੈਂ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਵਿਛੜੀਆਂ ਰੂਹਾਂ ਦੀ ਯਾਦ ਵਿਚ ਦੋ ਮਿੰਟ ਮੌਨ ਧਾਰਨ ਕਰਨ ਲਈ ਖੜ੍ਹੇ ਹੋਈਏ।

(ਇਸ ਸਮੇਂ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੱਲੋਂ ਖੜ੍ਹੇ ਹੋ ਕੇ ਦੋ ਮਿੰਟ ਦਾ ਮੌਨ ਧਾਰਨ ਕੀਤਾ ਗਿਆ।

**ਮਾਨਯੋਗ ਸਪੀਕਰ** : ਹੁਣ ਸਦਨ, ਮੰਗਲਵਾਰ, ਮਿਤੀ 29 ਅਕਤੂਬਰ, 2013 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੁੰਦਾ ਹੈ।

| |
|---|
| *2.25 ਵਜੇ<br>ਬਾ: ਦੁ: |

(*ਇਸ ਸਮੇਂ ਸਦਨ ਮੰਗਲਵਾਰ, ਮਿਤੀ 29 ਅਕਤੂਬਰ, 2013 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ।)

-----------

4881/26-3-14/305 ਕਾਪੀਆਂ-ਸਰਕਾਰੀ ਪ੍ਰੈਸ, ਪਟਿਆਲਾ।

# PUNJAB VIDHAN SABHA

## DEBATES

*Tuesday, the 29th October, 2013*

Vol. VI- No. 2

OFFICIAL REPORT

CONTENTS


| | | Page(s) |
|---|---|---|
| Starred Questions and Answers | .. | (2) 1 |
| Matters raised during Zero Hour | .. | (2) 31 |
| Ruling by the Hon'ble Speaker | .. | (2) 32 |
| Announcement by the Hon'ble Speaker Reg. Panel of Chairmen | .. | (2) 33 |
| Announcement by the Secretary | .. | (2) 33 |
| Matters raised during Zero Hour and Statements by the Deputy Chief Minister/Minister (*Resumption*) | .. | (2) 34 |
| Walk out | .. | (2) 35 |
| Call Attention Notices under Rule 66 | .. | (2) 37 |
| Presentation of First Report of the Business Advisory Committee | .. | (2) 47 |
| Presentation of Interim Report of the Committee | .. | (2) 56 |
| Papers to be Laid on the Table of the House | .. | (2) 56 |



Punjab Vidhan Sabha Secretariat, Chandigarh

Price : Rs.__________

**LEGISLATIVE BUSINESS**


1. The Pepsu Tenancy and Agricultural Lands (Amendment) Bill, 2013 .. (2) 60
2. The Punjab Security of Land Tenures (Amendment) Bill, 2013 .. (2) 62
3. The Punjab Agricultural Produce Markets (Amendment) Bill, 2013 .. (2) 66
4. The Punjab Privately Managed Recognized Schools Employees (Security of Service) (Amendment) Bill, 2013 .. (2) 68
5. The Punjab School Education Board (Amendment) Bill, 2013 .. (2) 70
6. The Punjab Prohibition of Cow Slaughter (Amendment) Bill,2013 .. (2) 73

Announcement by the Hon'ble Speaker Reg. Discussion on Price rise and Sand .. (2) 79

Appendix .. (2) (i)

# ਪੰਜਾਬ ਮੰਤਰੀ ਮੰਡਲ ਦੀ ਸੂਚੀ.

## ਕੈਬਨਿਟ ਮੰਤਰੀ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | (ਪ੍ਰਸੋਨਲ, ਬਿਜਲੀ,ਖੇਤੀਬਾੜੀ, ਵਿਜੀਲੈਂਸ, ਸਾਇੰਸ ਤਕਨਾਲੋਜੀ ਵਾਤਾਵਰਣ, ਸਹਿਕਾਰਤਾ, ਆਮ ਪ੍ਰਸ਼ਾਸਨ,ਰੁਜ਼ਗਾਰ ਵਸੀਲੇ ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ,ਸੈਨਿਕ ਸੇਵਾਵਾਂ ਭਲਾਈ,ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ) |
| 2) | ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ | (ਗ੍ਰਹਿ ਮਾਮਲੇ, ਪ੍ਰਸ਼ਾਸਕੀ ਸੁਧਾਰ,ਹਾਊਸਿੰਗ, ਕਰ ਤੇ ਆਬਕਾਰੀ, ਖੇਡਾਂ ਤੇ ਯੁਵਕ ਸੇਵਾਵਾਂ, ਪੂੰਜੀ ਨਿਵੇਸ਼, ਸ਼ਹਿਰੀ ਹਵਾਬਾਜ਼ੀ) |
| 3) | ਸ਼੍ਰੀ ਚੂਨੀ ਲਾਲ ਭਗਤ | ਜੰਗਲਾਤ, ਜੰਗਲੀ ਜੀਵ ਅਤੇ ਕਿਰਤ ਮੰਤਰੀ |
| 4) | ਸਰਦਾਰ ਸਰਵਨ ਸਿੰਘ ਫਿਲੌਰ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 5) | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ |
| 6) | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ |
| 7) | ਸਰਦਾਰ ਗੁਲਜਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |
| 8) | ਸ਼੍ਰੀ ਮਦਨ ਮੋਹਨ ਮਿੱਤਲ | ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ |
| 9) | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ |
| 10) | ਸਰਦਾਰ ਜਨਮੇਜਾ ਸਿੰਘ ਸੇਖੋਂ | ਸਿੰਜਾਈ ਮੰਤਰੀ |
| 11) | ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ |
| 12) | ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ |
| 13) | ਸਰਦਾਰ ਸਿਕੰਦਰ ਸਿੰਘ ਮਲੂਕਾ | ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 14) | ਸ਼੍ਰੀ ਅਨਿਲ ਜੋਸ਼ੀ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ |
| 15) | ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ |
| 16) | ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਲੋਕ ਨਿਰਮਾਣ (ਭ ਤੇ ਮ) ਮੰਤਰੀ |

## ਮੁੱਖ ਸੰਸਦੀ ਸਕੱਤਰ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਸੋਹਣ ਸਿੰਘ ਠੰਡਲ | ਸਿੰਚਾਈ |
| 2) | ਚੌਧਰੀ ਨੰਦ ਲਾਲ | ਜੰਗਲਾਤ, ਜੰਗਲੀ ਜੀਵ ਅਤੇ ਕਿਰਤ |
| 3) | ਸਰਦਾਰ ਬਲਬੀਰ ਸਿੰਘ ਘੁੰਨਸ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 4) | ਸ਼੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ,ਮੱਛੀ ਪਾਲਣ ਅਤੇ ਡੇਅਰੀ ਵਿਕਾਸ |
| 5) | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ ਤੇ ਮ.) |
| 6) | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 7) | ਸ਼੍ਰੀਮਤੀ ਮਹਿੰਦਰ ਕੌਰ ਜੋਸ਼ | ਡਾਕਟਰੀ ਸਿੱਖਿਆ ਅਤੇ ਖੋਜ |
| 8) | ਸ਼੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 9) | ਸ਼੍ਰੀ ਕੇ.ਡੀ.ਭੰਡਾਰੀ | ਸਹਿਕਾਰਤਾ |
| 10) | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 11) | ਸਰਦਾਰ ਅਮਰਪਾਲ ਸਿੰਘ ਬੋਨੀ | ਤਕਨੀਕੀ ਸਿੱਖਿਆ ਅਤੇ ਸਨਅਤੀ ਸੰਸਥਾਵਾਂ |
| 12) | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 13) | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ , ਸੁਰੱਖਿਆ ਸੇਵਾਵਾਂ ਭਲਾਈ |
| 14) | ਸ਼੍ਰੀ ਐਨ.ਕੇ.ਸ਼ਰਮਾ | ਉਦਯੋਗ ਅਤੇ ਵਣਜ |
| 15) | ਸ਼੍ਰੀਮਤੀ ਐਫ.ਨਿਸਾਰਾ ਖਾਤੂਨ | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |
| 16) | ਡਾਕਟਰ ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 17) | ਸ਼੍ਰੀ ਪ੍ਰਕਾਸ਼ ਚੰਦ ਗਰਗ | ਖੁਰਾਕ ਅਤੇ ਸਿਵਲ ਸਪਲਾਈ |
| 18) | ਸ਼੍ਰੀ ਪਵਨ ਕੁਮਾਰ ਟੀਨੂੰ | ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ. ਦੀ ਭਲਾਈ |
| 19) | ਸ਼੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਅਤੇ ਕਰ |
| 20) | ਸ਼੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |

# PUNJAB VIDHAN SABHA

*Tuesday, the 29th October, 2013*

*The Vidhan Sabha met in the Punjab Vidhan Sabha Hall, Vidhan Bhawan, Sector-1, Chandigarh at 10.00 A.M. Mr. Speaker (Doctor Charnjit Singh Atwal) in the Chair.*

---

## STARRED QUESTIONS AND ANSWERS

**ਮਾਨਯੋਗ ਸਪੀਕਰ** : ਪਹਿਲਾਂ ਪ੍ਰਸ਼ਨ ਕਾਲ।

### ਅਨਾਜ ਮੰਡੀ ਤਰਸਿੱਕਾ ਅਤੇ ਜਲਾਲ ਉਸਮਾ ਵਿਖੇ ਸ਼ੈੱਡ ਉਸਾਰਨਾ

*981. **ਸਰਦਾਰ ਬਲਜੀਤ ਸਿੰਘ ਜਲਾਲ ਉਸਮਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 2013-14 ਦੇ ਦੌਰਾਨ ਪੰਜਾਬ ਮੰਡੀ ਬੋਰਡ ਵੱਲੋਂ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਅਨਾਜ ਮੰਡੀ ਤਰਸਿੱਕਾ ਅਤੇ ਜਲਾਲ ਉਸਮਾ ਵਿਖੇ ਸ਼ੈੱਡ ਉਸਾਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਮਾਰਕੀਟਿੰਗ ਸਬ-ਯਾਰਡ ਤਰਸਿੱਕਾ ਅਤੇ ਖਰੀਦ ਕੇਂਦਰ ਜਲਾਲ ਉਸਮਾ ਵਿਖੇ ਲੋੜੀਂਦੇ 30' x 30' ਸਾਈਜ਼ ਦੇ ਆਰ.ਸੀ.ਸੀ. ਸ਼ੈੱਡ ਪਹਿਲਾਂ ਹੀ ਬਣੇ ਹੋਏ ਹਨ, ਲਿਹਾਜਾ ਇਥੇ ਨਵੇਂ ਸ਼ੈੱਡ ਬਣਾਉਣ ਦੀ ਕੋਈ ਤਜਵੀਜ਼ ਹਾਲ ਦੀ ਘੜੀ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਬਲਜੀਤ ਸਿੰਘ ਜਲਾਲ ਉਸਮਾ** : ਸਪੀਕਰ ਸਾਹਿਬ, ਇਨ੍ਹਾਂ ਦੋਹਾਂ ਮੰਡੀਆਂ ਵਿੱਚ ਹਰ ਸਾਲ ਸੀਜ਼ਨ ਵਿੱਚ ਬਹੁਤ ਜ਼ਿਆਦਾ ਅਨਾਜ ਆਉਂਦਾ ਹੈ। ਜਿਸ ਕਾਰਨ ਉਥੇ ਸ਼ੈੱਡ ਦੀ ਬਹੁਤ ਜ਼ਿਆਦਾ ਜ਼ਰੂਰਤ ਹੈ। ਹੁਣ ਵੀ ਸ਼ੈੱਡ ਨਾ ਹੋਣ ਕਾਰਨ ਅਨਾਜ ਬਹੁਤ ਜ਼ਿਆਦਾ ਖਰਾਬ ਹੋ ਗਿਆ ਹੈ। ਮੈਂ ਆਪ ਹਲਕੇ ਦੇ ਨੁਮਾਇੰਦਿਆਂ ਨੂੰ ਅਤੇ ਅਫ਼ਸਰਾਂ ਨੂੰ ਨਾਲ ਲੈ ਕੇ ਇਨ੍ਹਾਂ ਦੋਹਾਂ ਮੰਡੀਆਂ ਦਾ ਮੌਕੇ ਤੇ ਜਾ ਕੇ ਮੁਆਇਨਾ ਕੀਤਾ ਹੈ। ਉਥੇ ਬਹੁਤ ਜ਼ਿਆਦਾ ਅਨਾਜ ਖਰਾਬ ਹੋਇਆ ਸੀ। ਇਸ ਲਈ ਬਾਰਸ਼ਾਂ ਤੋਂ ਰਾਹਤ ਪਹੁੰਚਾਉਣ ਲਈ ਸ਼ੈੱਡ ਦੀ ਬਹੁਤ ਜ਼ਿਆਦਾ ਜ਼ਰੂਰਤ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ..

**ਮਾਨਯੋਗ ਸਪੀਕਰ** : ਕੁਐਸਚਨ ਤਾਂ ਇਨ੍ਹਾਂ ਨੇ ਕੋਈ ਕੀਤਾ ਨਹੀਂ ਪਰ ਫਿਰ ਵੀ ਜੇ ਤੁਸੀਂ ਜਵਾਬ ਦੇਣਾ ਹੈ ਤਾਂ ਦੇ ਦਿਉ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਮੰਡੀਆਂ ਨਹੀਂ ਹਨ ਇਹ ਸਬ-ਯਾਰਡ ਹਨ। ਤਰਸਿੱਕਾ ਗ੍ਰੇਨ ਯਾਰਡ ਗਹਿਰੀ ਮੰਡੀ ਦੀ ਸਬ-ਯਾਰਡ ਹੈ ਅਤੇ ਦੂਜਾ ਵੀ ਸਬ-ਯਾਰਡ ਹੈ। ਸਿਰਫ਼ ਮੰਡੀਆਂ ਵਿੱਚ ਹੀ ਸ਼ੈੱਡ ਵਗੈਰਾ ਬਣਦੇ ਹਨ, ਇਥੇ ਨਹੀਂ ਬਣ ਸਕਦੇ।

-----------

## ਵੀ.ਆਈ.ਪੀਜ਼. ਨਾਲ ਤਾਇਨਾਤ ਸੁਰੱਖਿਆ ਕਰਮਚਾਰੀਆਂ ਨੂੰ ਮੁੱਢਲੀਆਂ ਸਹੂਲਤਾਂ ਦੇਣ ਸਬੰਧੀ

*979. **ਸਰਦਾਰ ਪਰਗਟ ਸਿੰਘ** : ਕੀ ਉਪ ਮੁੱਖ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਸੱਚ ਹੈ ਕਿ VIPs ਨਾਲ ਤਾਇਨਾਤ ਸੁਰੱਖਿਆ ਕਰਮਚਾਰੀਆਂ ਨੂੰ VIPs ਨਾਲ ਸਰਕਾਰੀ ਕੰਮਾਂ ਲਈ ਸਿਵਲ ਸਕੱਤਰੇਤ ਜਾਂ ਜ਼ਿਲ੍ਹਿਆਂ ਦੇ ਜ਼ਿਲ੍ਹਾ ਪ੍ਰਸ਼ਾਸਨ ਕੰਪਲੈਕਸਾਂ ਵਿਚ ਜਾਣ ਸਮੇਂ ਗਰਮੀ ਅਤੇ ਸਰਦੀ ਤੋਂ ਬਚਾਅ ਲਈ ਉਨ੍ਹਾਂ ਦੇ ਬੈਠਣ ਲਈ ਢੁੱਕਵੀ ਥਾਂ ਨਹੀਂ ਹੁੰਦੀ ਅਤੇ ਨਾ ਹੀ ਪੀਣ ਵਾਲੇ ਪਾਣੀ ਵਰਗੀਆਂ ਮੁਢਲੀਆਂ ਸਹੂਲਤਾਂ ਮੁਹੱਈਆ ਹੁੰਦੀਆਂ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਸਰਕਾਰ ਇਸ ਸਬੰਧ ਵਿਚ ਕੋਈ ਕਾਰਵਾਈ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਰੱਖਦੀ ਹੈ ਤਾਂ ਉਸ ਦੇ ਵੇਰਵੇ ਕੀ ਹਨ?

**ਸਰਦਾਰ ਸੁਖਬੀਰ ਸਿੰਘ ਬਾਦਲ** : (ੳ) ਜੀ ਹਾਂ, ਇਹ ਸੱਚ ਹੈ ਕਿ ਵੀ.ਆਈ.ਪੀਜ਼. ਨਾਲ ਤਾਇਨਾਤ ਸੁਰੱਖਿਆ ਕਰਮਚਾਰੀਆਂ ਨੂੰ ਬੇਸਿਕ ਸਹੂਲਤਾਂ, ਜਿਵੇਂ ਕਿ ਬੈਠਣ ਦਾ ਪ੍ਰਬੰਧ ਅਤੇ ਪੀਣ ਯੋਗ ਪਾਣੀ ਆਦਿ, ਜਦ ਉਨ੍ਹਾਂ ਨਾਲ ਸਰਕਾਰੀ ਡਿਊਟੀ ਤੇ ਆਉਂਦੇ ਹਨ ਤਾਂ ਮੁਹੱਈਆ ਨਹੀਂ ਕੀਤੇ ਜਾਂਦੇ ਸਨ।

(ਅ) ਹੁਣ ਗ੍ਰਿਹ ਵਿਭਾਗ ਵਲੋਂ ਸਾਰੇ ਜ਼ਿਲ੍ਹਿਆਂ ਨੂੰ ਸਰਕਾਰ ਦੇ ਮੀਮੋ ਨੰ. 4/43/13-4ਗ4/5444-58, ਮਿਤੀ 26.10.2013 ਨੂੰ ਹਦਾਇਤਾਂ ਜਾਰੀ ਕੀਤੀਆਂ ਜਾ ਚੁੱਕੀਆਂ ਹਨ ਕਿ ਵੀ.ਵੀ.ਆਈ.ਪੀਜ਼./ਪ੍ਰੋਟੈਕਟੀਜ਼ ਜਦੋਂ ਸਰਕਾਰੀ ਡਿਊਟੀ ਤੇ ਆਉਂਦੇ ਹਨ ਤਾਂ ਉਨ੍ਹਾਂ ਨਾਲ ਤਾਇਨਾਤ ਸੁਰੱਖਿਆ ਕਰਮਚਾਰੀਆਂ ਨੂੰ ਬੇਸਿਕ ਸਹੂਲਤਾਂ ਮੁਹੱਈਆ ਕੀਤੀਆਂ ਜਾਣ।

**Sardar Pargat Singh** : Thank you, Sir.

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਿਪਟੀ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਭਵਨ, ਨਵੀਂ ਦਿੱਲੀ ਵਿਖੇ ਜੋ ਸਾਡੇ ਸਕਿਓਰਟੀ ਕਰਮਚਾਰੀ ਹਨ, ਇਨ੍ਹਾਂ ਵਾਸਤੇ ਜੋ........

**ਮਾਨਯੋਗ ਸਪੀਕਰ** : ਪੰਜਾਬ ਭਵਨ ਨਹੀਂ, ਐਮ.ਐਲ.ਏਜ਼. ਹੋਸਟਲ।

**ਸਰਦਾਰ ਬਲਬੀਰ ਸਿੰਘ ਸਿੱਧੂ** : ਪੰਜਾਬ ਭਵਨ, ਨਵੀਂ ਦਿੱਲੀ ਦੀ ਮੈਂ ਗੱਲ ਕਰ ਰਿਹਾ ਹਾਂ। ਉਥੇ ਇੰਨੀ ਜ਼ਿਆਦਾ ਬੁਰੀ ਹਾਲਤ ਹੈ। ਅਸੀਂ ਦੋ ਵਾਰ ਇੰਸਪੈਕਸ਼ਨ ਕੀਤੀ ਹੈ। ਉਥੇ ਕਾਕਰੋਚ ਹਨ, ਕੰਬਲਾਂ ਵਿਚੋਂ ਸਮੈੱਲ ਮਾਰਦੀ ਹੈ, ਕੋਈ ਪ੍ਰਾਪਰ ਪ੍ਰਬੰਧ ਨਹੀਂ ਹਨ। ਕੀ ਕਿਰਪਾ ਕਰਕੇ ਇਹ ਇਸ ਪਾਸੇ ਧਿਆਨ ਦੇਣਗੇ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕਿਸੇ ਦੀ ਡਿਊਟੀ ਲਗਾਵਾਂਗਾ ਅਤੇ ਜਿਹੜੀਆਂ ਜ਼ਰੂਰੀ ਅਤੇ ਬੇਸਿਕ ਨਸੈਸਟੀਜ਼ ਹਨ, ਇਨ੍ਹਾਂ ਨੂੰ ਜ਼ਰੂਰ ਪੂਰਾ ਕਰਾਂਗੇ।

----------

## ਉੱਚਾ ਪਿੰਡ ਸੰਘੋਲ ਦੇ ਮਿਊਜ਼ੀਅਮ ਵਿੱਚ ਰੱਖੀਆਂ ਗਈਆਂ ਵਸਤਾਂ ਦੀ ਸਾਂਭ-ਸੰਭਾਲ

*1013. **ਜਸਟਿਸ ਨਿਰਮਲ ਸਿੰਘ** : ਕੀ ਸਭਿਆਚਾਰਕ ਮਾਮਲੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿੱਚ ਉੱਚਾ ਪਿੰਡ, ਸੰਘੋਲ ਵਿੱਚ ਬਣੇ ਹੋਏ ਮਿਊਜ਼ੀਅਮ ਵਿੱਚ ਰੱਖੀਆਂ ਗਈਆਂ ਅਨਮੋਲ ਵਸਤਾਂ ਅਤੇ ਸਿੱਕਿਆਂ ਆਦਿ ਦੀ ਕੁੱਲ ਕੀਮਤ ਕਿੰਨੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਵਸਤਾਂ ਦੀ ਹਿਫਾਜ਼ਤ ਲਈ ਵਿਭਾਗ ਵੱਲੋਂ ਕੋਈ ਸੁਰੱਖਿਆ ਅਮਲਾ ਵੀ ਨਿਯੁਕਤ ਕੀਤਾ ਹੋਇਆ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ?

**ਸਰਦਾਰ ਸਰਵਨ ਸਿੰਘ ਫਿਲੌਰ** : (ੳ) ਅਜਾਇਬ ਘਰ, ਸੰਘੋਲ (ਉੱਚਾ ਪਿੰਡ) ਜ਼ਿਲ੍ਹਾ ਫਤਹਿਗੜ੍ਹ ਵਿਖੇ ਪ੍ਰਦਰਸ਼ਿਤ ਅਨਮੋਲ ਵਸਤਾਂ ਅਤੇ ਸਿੱਕਿਆਂ ਆਦਿ ਦੀ ਕੀਮਤ ਨਿਰਧਾਰਤ ਨਹੀਂ ਕੀਤੀ ਜਾ ਸਕਦੀ।

(ਅ) (ੳ) ਅਨੁਸਾਰ ਅਜਾਇਬ ਘਰ, ਸੰਘੋਲ ਵਿਖੇ ਪ੍ਰਦਰਸ਼ਿਤ ਵਸਤਾਂ ਦੀ ਸੁਰੱਖਿਆ ਲਈ ਪੰਜਾਬ ਐਕਸ ਸਰਵਿਸਮੈਨ ਨਿਗਮ ਲਿਮਟਿਡ ਰਾਹੀਂ ਸੁਰੱਖਿਆ ਗਾਰਦ ਤੈਨਾਤ ਹੈ, ਜਿਸ ਵਿਚ ਇਕ ਇੰਸਪੈਕਟਰ ਅਤੇ ਚਾਰ ਸੁਰੱਖਿਆ ਗਾਰਦ ਤੈਨਾਤ ਹਨ।

**ਜਸਟਿਸ ਨਿਰਮਲ ਸਿੰਘ** : ਸਪਲੀਮੈਂਟਰੀ, ਸਪੀਕਰ ਸਾਹਿਬ, ਸੰਘੋਲ ਚੰਡੀਗੜ੍ਹ-ਲੁਧਿਆਣਾ ਸੜਕ ਤੇ ਸਥਿਤ ਹੈ। ਇਹ ਚੰਡੀਗੜ੍ਹ ਤੋਂ ਸਿਰਫ਼ 35 ਕਿਲੋਮੀਟਰ ਦੀ ਦੂਰੀ ਤੇ ਹੈ। ਇਸ ਅਜਾਇਬ ਘਰ ਵਿੱਚ ਮੇਰਾ ਖਿਆਲ ਹੈ ਕਿ ਜਿੰਨੇ ਮੈਂਬਰ ਬੈਠੇ ਹਨ ਇਹ ਉਸ ਰੋਡ ਤੋਂ ਨਿਕਲੇ ਹਨ। ਜੇ ਉਸ ਅਜਾਇਬ ਘਰ ਵਿੱਚ ਆਪਾਂ ਜਾਈਏ ਤਾਂ ਜਿਹੜੀਆਂ ਉਥੇ ਦੁਰਲੱਭ ਵਸਤਾਂ ਹਨ, ਮੰਤਰੀ ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਦੀ ਕੀਮਤ ਨਿਰਧਾਰਤ ਨਹੀਂ ਕੀਤੀ ਜਾ ਸਕਦੀ। ਮੈਂ ਵੀ ਐਗਰੀ ਕਰਦਾ ਹਾਂ ਕਿ ਇੰਨੀਆਂ ਵੈਲਿਊਏਬਲ ਮੂਰਤੀਆਂ ਹਨ ਕਿ ਉਨ੍ਹਾਂ ਦੀ ਕੀਮਤ ਨਿਰਧਾਰਤ ਕਰਨਾ ਬਹੁਤ ਔਖਾ ਹੈ ਅਤੇ ਇੰਡੀਅਨ ਕਰੰਸੀ ਵਿੱਚ ਇੱਕ-ਇੱਕ ਮੂਰਤੀ ਦੀ ਜਿਹੜੀ ਕੀਮਤ ਹੈ, ਉਹ ਇੱਕ-ਇੱਕ ਤੇ ਦੋ-ਦੋ ਕਰੋੜ ਰੁਪਏ ਦੀ ਹੈ, ਬਾਹਰ ਦੀ ਕਰੰਸੀ ਵਿੱਚ ਇਨ੍ਹਾਂ ਦੀ ਕੀਮਤ ਤਾਂ ਅਸੀਂ ਅਸੈੱਸ ਹੀ ਨਹੀਂ ਕਰ ਸਕਦੇ। ਇਹ ਮੂਰਤੀਆਂ ਹੁਣ ਅੰਦਰ ਇਸ ਹਾਲਤ ਵਿੱਚ ਪਈਆਂ ਹਨ ਜਿਵੇਂ ਸੜਕਾਂ ਤੇ ਰੋੜ ਪਏ ਹੁੰਦੇ ਹਨ। ਇਹ ਇੰਨੀਆਂ ਦੁਰਲੱਭ ਵਸਤੂਆਂ ਹਨ ਕਿ ਇਹ ਹੁਣ ਦੀਆਂ ਨਹੀਂ ਹਨ ਸਗੋਂ ਮੋਹਿੰਜੋਦੜੋ ਅਤੇ ਹੜੱਪਾ ਸਭਿਅਤਾ ਦੇ ਟਾਈਮ ਦੀਆਂ ਮੂਰਤੀਆਂ ਹਨ। ਉਥੇ ਇਕੱਲੀਆਂ ਮੂਰਤੀਆਂ ਹੀ ਨਹੀਂ ਹਨ ਸਗੋਂ ਹੋਰ ਬਹੁਤ ਸਾਰੀਆਂ ਚੀਜ਼ਾਂ ਹਨ ਜਿਵੇਂ ਕਿ coins, painted grey-ware material, black slipped ware, fine potteries, terracotta beads, bangles, figurines ਹਨ, ਮਤਲਬ ਕਿ ਇਹੋ ਜਿਹਾ ਬਹੁਤ ਸਾਰਾ ਮੈਟੀਰੀਅਲ ਹੈ ਜਿਹੜਾ ਕਿ ਦੁਰਲੱਭ ਹੈ। ਉਸ ਮਿਊਜ਼ੀਅਮ ਵਿੱਚ ਜਾ ਕੇ ਬੜਾ ਦੁੱਖ ਹੁੰਦਾ ਹੈ। ਮੰਤਰੀ ਸਾਹਿਬ ਨੇ ਉੱਤਰ ਦੇ 'ਅ' ਪਾਰਟ ਵਿੱਚ ਕਿਹਾ ਹੈ ਕਿ ਉਥੇ ਸੁਰੱਖਿਆ ਲਈ ਇੱਕ ਇੰਸਪੈਕਟਰ ਅਤੇ ਚਾਰ ਸੁਰੱਖਿਆ ਗਾਰਦ ਤੈਨਾਤ ਹਨ। ਮੈਂ ਤਾਂ ਜਦੋਂ ਵੀ ਉਥੇ ਕਦੇ ਗਿਆ ਹਾਂ, ਮੈਨੂੰ ਨਾ ਕੋਈ ਇੰਸਪੈਕਟਰ ਅਤੇ ਨਾ ਹੀ ਚਾਰ ਸੁਰੱਖਿਆ ਗਾਰਦ ਮਿਲੇ ਹਨ। ਇੱਕ ਗਾਰਦ ਉਥੇ ਜ਼ਰੂਰ ਮਿਲਦਾ ਹੈ। ਬਾਕੀ ਮਨਿਸਟਰ ਸਾਹਿਬ ਇਸ ਨੂੰ ਚੈੱਕ ਕਰ

[ਜਸਟਿਸ ਨਿਰਮਲ ਸਿੰਘ]
ਲੈਣ ਕਿ ਉਥੇ ਕਿੰਨੇ ਇੰਸਪੈਕਟਰ ਤੇ ਸੁਰੱਖਿਆ ਗਾਰਦ ਡਿਊਟੀ ਦਿੰਦੇ ਹਨ। ਇਹ ਸਰਪ੍ਰਾਈਜ਼ ਵਿਜ਼ਿਟ ਕਰਨ, ਫਿਰ ਪਤਾ ਲੱਗ ਸਕੇਗਾ। ਦੂਸਰਾ, ਇਹ ਮੇਰਾ ਅਮਲੀ ਪੁਆਇੰਟ ਹੈ ਕਿ....

**ਮਾਨਯੋਗ ਸਪੀਕਰ** : ਇੱਕ ਸਮੇਂ ਵਿੱਚ ਇੱਕੋ ਹੀ ਸਪਲੀਮੈਂਟਰੀ ਕਰ ਸਕਦੇ ਹੋ।

**ਜਸਟਿਸ ਨਿਰਮਲ ਸਿੰਘ** : Let me put a question. ਮੇਰਾ ਕੁਐਸਚਨ ਹੈ ਕਿ ਇੱਥੇ ਇੰਨੀਆਂ ਦੁਰਲੱਭ ਵਸਤੂਆਂ ਹਨ, ਕੀ ਸਰਕਾਰ ਦੀ ਕੋਈ ਇਹੋ ਜਿਹੀ ਤਜਵੀਜ਼ ਹੈ ਕਿ ਇਸ ਨੂੰ ਟੂਰਿਜ਼ਮ ਡੈਸਟੀਨੇਸ਼ਨ ਬਣਾਇਆ ਜਾਵੇ, ਇੱਕ ਮੇਰਾ ਕੁਐਸਚਨ ਹੈ, ਸੈਕੰਡਲੀ....

**ਮਾਨਯੋਗ ਸਪੀਕਰ** : ਮੰਤਰੀ ਜੀ ਜਵਾਬ ਦੇਣ ਲੱਗੇ ਹਨ।

**ਮੰਤਰੀ** : ਸਪੀਕਰ ਸਾਹਿਬ, ਜਿੱਥੋਂ ਤਾਈਂ ਇਨ੍ਹਾਂ ਦਾ ਸਵਾਲ ਹੈ ਕਿ ਇਸ ਜਗ੍ਹਾ ਨੂੰ ਟੂਰਿਸਟ ਡੈਸਟੀਨੇਸ਼ਨ ਬਣਾਇਆ ਜਾਵੇ, ਇਹ ਅਸੀਂ ਵਿਚਾਰ ਲੈਂਦੇ ਹਾਂ। ਇਸ ਨੂੰ ਵਿਚਾਰ ਕੇ ਕੋਈ ਨਾ ਕੋਈ ਕਾਰਵਾਈ ਕਰਨ ਦਾ ਯਤਨ ਕਰਾਂਗੇ। ਦੂਸਰਾ, ਜਿਹੜਾ ਇਨ੍ਹਾਂ ਨੇ ਸਕਿਉਰਟੀ ਬਾਰੇ ਕਿਹਾ ਹੈ, ਸਕਿਉਰਟੀ ਬਾਰੇ ਜਵਾਬ ਵਿੱਚ ਦੱਸਿਆ ਹੋਇਆ ਹੈ, ਜੇਕਰ ਕੋਈ ਕਮੀ ਹੋਈ ਅਤੇ ਲੋੜ ਸਮਝੀ ਗਈ ਤਾਂ ਸਕਿਉਰਟੀ ਹੋਰ ਵਧਾਉਣ ਦਾ ਉਪਰਾਲਾ ਕੀਤਾ ਜਾਵੇਗਾ।

**ਜਸਟਿਸ ਨਿਰਮਲ ਸਿੰਘ** : ਸਰ, ਮੇਰੀ ਸੈਕਿੰਡ ਸਪਲੀਮੈਂਟਰੀ ਹੈ ਕਿ ਇਹ ਮੋਹਿੰਜਦੜੋ ਅਤੇ ਹੜੱਪਾ ਦੀ ਜੋ ਹਿਸਟਰੀ ਬੁੱਕਸ ਵਿੱਚ ਲਗਾਈ ਹੋਈ ਹੈ, ਅਸੀਂ ਸਕੂਲਾਂ ਵਿੱਚ ਪੜ੍ਹਾਉਂਦੇ ਹਾਂ, ਉਹ ਏਰੀਆ ਪਾਕਿਸਤਾਨ ਵਿੱਚ ਚਲਾ ਗਿਆ ਹੈ। ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹਾਂਗਾ ਕਿ ਕੀ ਕੋਈ ਇਹੋ ਜਿਹੀ ਪਰਪੋਜ਼ਲ ਐਜੂਕੇਸ਼ਨ ਡਿਪਾਰਟਮੈਂਟ ਨਾਲ ਸੈਟਲ ਕਰਕੇ ਇਹ ਸੰਘੋਲ ਦੀ ਹਿਸਟਰੀ ਬੱਚਿਆਂ ਨੂੰ ਪੜ੍ਹਾਉਣ ਦੀ ਕੋਈ ਤਜਵੀਜ਼ ਹੈ ਜਾਂ ਬਣਾਈ ਜਾ ਸਕਦੀ ਹੈ? ਇਹ ਮੇਰਾ ਸੈਕਿੰਡ ਕੁਐਸਚਨ ਹੈ।

**ਮਾਨਯੋਗ ਸਪੀਕਰ** : ਮੰਤਰੀ ਸਾਹਿਬ, ਕੀ ਕੋਈ ਐਸੀ ਸਕੀਮ ਆਪਾਂ ਬਣਾ ਸਕਦੇ ਹਾਂ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਜੋ ਸੁਝਾਅ ਹੈ, ਇਸ ਤੇ ਵਿਚਾਰ ਕਰ ਲਵਾਂਗੇ।

--------

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1049*

**ਮਾਨਯੋਗ ਸਪੀਕਰ**: ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਉ ਕਰ ਦਿੱਤੀ ਹੈ।

---------

* Reply to Starred Question No. 1049 not received till 3-11-2014, i.e. date on which this Debates was sent to the press for final printing.

## ਸ਼ਗਨ ਸਕੀਮ ਦੇ ਪੈਂਡਿੰਗ ਪਏ ਕੇਸ

*1050. **ਸਰਦਾਰ ਗੁਰਕੀਰਤ ਸਿੰਘ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਹਲਕਾ ਖੰਨਾ ਅੰਦਰ ਸ਼ਗਨ ਸਕੀਮ ਦੇ ਕਿੰਨੇ ਕੇਸ ਪੈਂਡਿੰਗ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਦਰਸਾਏ ਕੇਸ ਪੈਂਡਿੰਗ ਹੋਣ ਦੇ ਕੀ ਕਾਰਨ ਹਨ ਅਤੇ ਪੈਂਡਿੰਗ ਪਏ ਕੇਸਾਂ ਨੂੰ ਕਦੋਂ ਤੱਕ ਪੈਸੇ ਦੇ ਦਿੱਤੇ ਜਾਣਗੇ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** (ੳ) ਹਲਕਾ ਖੰਨਾ ਅੰਦਰ ਸ਼ਗਨ ਸਕੀਮ ਦੇ 693 ਕੇਸ ਪੈਂਡਿੰਗ ਹਨ।

(ਅ) ਸਬੰਧਤ ਲਾਭਪਾਤਰੀਆਂ ਵੱਲੋਂ ਵਿਭਾਗ ਨੂੰ ਸਹੀ ਬੈਂਕ ਖਾਤੇ ਨਾ ਦਿੱਤੇ ਜਾਣ ਕਾਰਨ ਕੇਸ ਪੈਂਡਿੰਗ ਹਨ। ਇਨ੍ਹਾਂ ਲਾਭਪਾਤਰੀਆਂ ਨੂੰ ਅਦਾਇਗੀ ਇੱਕ ਮਹੀਨੇ ਦੇ ਅੰਦਰ-ਅੰਦਰ ਕਰ ਦਿੱਤੀ ਜਾਵੇਗੀ।

**ਸਰਦਾਰ ਗੁਰਕੀਰਤ ਸਿੰਘ :** ਸਰ, ਕੇਵਲ ਸਹੀ ਬੈਂਕ ਖਾਤਿਆਂ ਦੇ ਨਾ ਹੋਣ ਕਾਰਨ ਹੀ ਲਾਭਪਾਤਰੀਆਂ ਨੂੰ ਇਹ ਸ਼ਗਨ ਸਕੀਮ ਨਹੀਂ ਮਿਲ ਰਹੀ। ਇਹੋ ਜਿਹਾ ਉੱਤਰ ਉਨ੍ਹਾਂ ਨਾਲ ਇਨਸਾਫ ਦੇਣ ਵਾਲਾ ਨਹੀਂ ਹੈ। ਸਬੰਧਤ ਪਰਿਵਾਰ ਬੜੇ ਲੰਬੇ ਸਮੇਂ ਤੋਂ ਦਰ-ਦਰ ਭਟਕ ਰਹੇ ਹਨ। ਦਫ਼ਤਰਾਂ ਵਿੱਚ ਜਾ ਰਹੇ ਹਨ ਪਰ ਉਨ੍ਹਾਂ ਨੂੰ ਸ਼ਗਨ ਸਕੀਮ ਦਾ ਲਾਭ ਨਹੀਂ ਮਿਲ ਰਿਹਾ। ਕੀ ਮੰਤਰੀ ਜੀ ਦੱਸ ਸਕਦੇ ਹਨ ਕਿ ਕੀ ਜਿਹੜੇ ਦੋ ਸਾਲ ਪੁਰਾਣੇ ਕੇਸ ਹਨ, ਉਨ੍ਹਾਂ ਨੂੰ ਵੀ ਇਸ ਦੇ ਵਿੱਚ ਲਿਆ ਜਾ ਰਿਹਾ ਹੈ? ਇਸ ਦੇ ਨਾਲ-ਨਾਲ ਸਰਕਾਰ ਵੱਲੋਂ ਇਹ ਚੋਣ ਮੈਨੀਫੈਸਟੋ ਵਿੱਚ ਵੀ ਦਿੱਤਾ ਗਿਆ ਸੀ ਕਿ 31,000 ਰੁਪਿਆ ਸ਼ਗਨ ਸਕੀਮ ਵਜੋਂ ਦਿੱਤਾ ਜਾਵੇਗਾ। ਕੀ ਜਿਹੜੇ ਪੈਂਡਿੰਗ ਕੇਸ ਹਨ, ਉਨ੍ਹਾਂ ਦੇ ਬੈਨੀਫਿਸਰੀਜ਼ ਨੂੰ 15,000 ਰੁਪਿਆ ਮਿਲੇਗਾ ਜਾਂ 31,000 ਰੁਪਏ ਦੀ ਸ਼ਗਨ ਸਕੀਮ ਮਿਲੇਗੀ? ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ।

**ਮੰਤਰੀ :** ਸਪੀਕਰ ਸਾਹਿਬ, ਅਜੇ ਤੱਕ ਸਾਡੀ ਸਕੀਮ 15,000 ਰੁਪਏ ਵਾਲੀ ਚੱਲ ਰਹੀ ਹੈ, ਉਨ੍ਹਾਂ ਨੂੰ 15,000 ਰੁਪਏ ਦੇ ਹਿਸਾਬ ਨਾਲ ਪੈਸੇ ਮਿਲਣਗੇ। ਇਸ ਸ਼ਗਨ ਸਕੀਮ ਤਹਿਤ ਵਿਧਾਨ ਸਭਾ ਹਲਕਾ ਖੰਨਾ ਦੇ 693 ਕੇਸ ਬਕਾਇਆ ਹਨ, ਜਿਨ੍ਹਾਂ ਵਿੱਚੋਂ 421 ਕੇਸਾਂ ਦਾ ਨਿਪਟਾਰਾ ਅਸੀਂ ਚੈੱਕਾਂ ਰਾਹੀਂ ਕਰ ਰਹੇ ਹਾਂ। ਇਹ ਰਕਮ 63 ਲੱਖ 15 ਹਜ਼ਾਰ ਦੇ ਕਰੀਬ ਹੈ। ਬਾਕੀ ਜਿਹੜੇ 272 ਕੇਸਾਂ ਦੀ ਅਦਾਇਗੀ 40 ਲੱਖ 80 ਹਜ਼ਾਰ ਰੁਪਇਆ ਹੈ, ਉਹ ਆਨ ਲਾਈਨ ਬੈਂਕਾਂ ਦੁਆਰਾ ਇਕ ਮਹੀਨੇ ਦੇ ਅੰਦਰ-ਅੰਦਰ 15 ਹਜ਼ਾਰ ਦੇ ਹਿਸਾਬ ਨਾਲ ਕਰ ਦਿੱਤੀ ਜਾਵੇਗੀ।

**ਸ਼੍ਰੀ ਸੁਨੀਲ ਜਾਖੜ :** ਸਰ, ਸਪਲੀਮੈਂਟਰੀ ਜੀ।

**ਮਾਨਯੋਗ ਸਪੀਕਰ :** ਹਾਂ ਜੀ

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਅਤੇ ਸਰਕਾਰ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ 'ਕਿਆ ਹੂਆ ਤੇਰਾ ਵਾਅਦਾ', ਤੁਸੀਂ ਤਾਂ ਵਾਅਦਾ ਕੀਤਾ ਸੀ ਕਿ 31 ਹਜ਼ਾਰ ਰੁਪਇਆ ਦੇਵਾਂਗੇ? ਗਰੀਬ ਆਦਮੀ ਵਾਸਤੇ ਤੁਹਾਡੇ ਕੋਲ ਟਾਈਮ ਨਹੀਂ ਹੈ, ਗਰੀਬ ਆਦਮੀ ਨੂੰ ਬੱਚੀ ਦੀ ਸ਼ਾਦੀ ਵਾਸਤੇ ਪੈਸੇ ਚਾਹੀਦੇ ਹਨ। ਕੀ ਉਹ ਇਸ ਪੈਸੇ ਦਾ ਇੰਤਜ਼ਾਰ ਕਰਨ ਵਾਸਤੇ ਤਿੰਨ ਸਾਲ ਆਪਣੀ ਬੱਚੀ ਦਾ ਵਿਆਹ ਰੋਕ ਦੇਣ। ਕੀ ਮੰਤਰੀ ਜੀ ਜਵਾਬ ਦੇਣਗੇ ਕਿ ਇਹ ਪੈਸੇ ਕਦੋਂ ਤੱਕ ਦੇਵੋਗੇ?

**ਮਾਨਯੋਗ ਸਪੀਕਰ :** ਇਸ ਦਾ ਜਵਾਬ ਇਹ ਨਹੀਂ ਦੇ ਸਕਦੇ। ਇਹ ਤਾਂ ਫਾਈਨਾਂਸ ਵਾਲੇ ਦੇ ਸਕਦੇ ਹਨ।

**ਸ਼੍ਰੀ ਸੁਨੀਲ ਜਾਖੜ :** ਕਿਉਂ ਨਹੀਂ ਦੇ ਸਕਦੇ, ਸਰ। ਇਨ੍ਹਾਂ ਨੂੰ ਦੇਣਾ ਚਾਹੀਦਾ ਹੈ। ਇਨ੍ਹਾਂ ਦੇ ਆਪਣੇ ਮਹਿਕਮੇ ਦਾ ਕੰਮ ਹੈ। ਇਹ ਕਹਿੰਦੇ ਹਨ ਕਿ ਅਸੀਂ 31 ਹਜ਼ਾਰ ਹੀ ਦਿਆਂਗੇ। He is Hon'ble Minister, equally competent to answer. He is only the concerned.

**ਮਾਨਯੋਗ ਸਪੀਕਰ :** ਉਨ੍ਹਾਂ ਨੇ 15 ਦਿਨਾਂ ਵਿਚ ਕਿਹਾ ਹੈ ਅਤੇ 15 ਦਿਨਾਂ ਵਿਚ ਕਰ ਦਿੱਤਾ ਜਾਵੇਗਾ।

**Sh. Sunil Jakhar :** He should put his foot down.

**ਸਰਦਾਰ ਗੁਰਕੀਰਤ ਸਿੰਘ :** ਸਰ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਜਿਹੜੇ 693 ਕੇਸ ਪੈਂਡਿੰਗ ਹਨ ਕੀ ਉਹ ਟਾਈਮ-ਬਾਉਂਡ ਕਰਨਗੇ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਟਾਈਮ ਦੱਸ ਦਿੱਤਾ ਹੈ, ਇਕ ਮਹੀਨੇ ਦੇ ਅੰਦਰ-ਅੰਦਰ ਕਰ ਦੇਣਗੇ। ਤੁਹਾਡੇ ਲਾਭਪਾਤਰੀਆਂ ਦੀ ਅਦਾਇਗੀ ਇਕ ਮਹੀਨੇ ਦੇ ਅੰਦਰ-ਅੰਦਰ ਹੋ ਜਾਵੇਗੀ। ਧੰਨਵਾਦ ਜੀ। ਹਾਂ ਜੀ, ਅਗਲਾ ਪ੍ਰਸ਼ਨ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਜੀ।

**ਸਰਦਾਰ ਜਗਮੋਹਨ ਸਿੰਘ ਕੰਗ :** ਸਰ, ਸਪਲੀਮੈਂਟਰੀ ਜੀ।

**ਮਾਨਯੋਗ ਸਪੀਕਰ :** ਨਹੀਂ ਜੀ, ਉਹ ਕਰ ਚੁੱਕੇ ਹਨ, ਮੈਂ ਨਾਮ ਲੈ ਚੁੱਕਾ ਹਾਂ। ਹਾਂ ਜੀ, ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਜੀ।

----------

## ਸਬ-ਡਵੀਜ਼ਨ ਤਿੱਬੜੀ ਵਿਚ ਰਣੀਆਂ ਰਜਬਾਹੇ ਸਬੰਧੀ

*1075. **ਸਰਦਾਰ ਸੁਖਜਿੰਦਰ ਸਿੰਘ ਰੰਧਾਵਾ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਗੁਰਦਾਸਪੁਰ ਵਿਚ ਸਬ-ਡਵੀਜ਼ਨ ਤਿੱਬੜੀ ਅਧੀਨ ਪੈਂਦੇ ਰਣੀਆਂ ਰਜਬਾਹੇ ਦੀ ਲਾਈਨਿੰਗ ਟੁੱਟ ਚੁੱਕੀ ਹੈ ਅਤੇ ਇੱਟਾਂ ਚੋਰੀ ਹੋ ਗਈਆਂ ਹਨ ਅਤੇ ਇਸ ਸਬੰਧੀ ਪੁਲਿਸ ਥਾਣਾ, ਕੋਟਲੀ ਸੂਰਤ ਮੱਲੀ (ਬਟਾਲਾ) ਵਿਖੇ ਕੇਸ ਰਜਿਸਟਰ ਕਰਵਾਇਆ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਕੇਸ ਦੀ ਮੌਜੂਦਾ ਸਥਿਤੀ ਅਤੇ ਵਿਭਾਗ ਨੂੰ ਹੋਏ ਨੁਕਸਾਨ ਦੇ ਵੇਰਵੇ ਕੀ ਹਨ;

(ਅ) ਕੀ ਉਕਤ ਕੇਸ ਨੂੰ ਦਰਜ ਕਰਨ ਵਿਚ ਕੋਈ ਦੇਰੀ ਕੀਤੀ ਗਈ ਹੈ; ਜੇਕਰ ਅਜਿਹਾ ਹੈ ਤਾਂ ਇਸ ਦੇ ਕੀ ਕਾਰਨ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ :** (ੳ) ਜੀ ਹਾਂ, ਰਣੀਆਂ ਰਜਬਾਹੇ ਦੀ ਟੇਲ ਉੱਤੇ ਸ਼੍ਰੀ ਹਰਦਿਆਲ ਸਿੰਘ ਪੁੱਤਰ ਸ਼੍ਰੀ ਸੁੱਚਾ ਸਿੰਘ ਵਾਸੀ ਪਿੰਡ ਦਰਗਾਬਾਦ ਵੱਲੋਂ ਲਗਭੱਗ 500 ਫੁੱਟ ਲਾਈਨਿੰਗ ਤੋੜ ਕੇ ਇੱਟਾਂ ਚੋਰੀ ਕਰ ਲਈਆਂ, ਜਿਸ ਨਾਲ ਵਿਭਾਗ ਦਾ ਲਗਭੱਗ

1.24 ਲੱਖ ਰੁਪਏ ਦਾ ਨੁਕਸਾਨ ਕੀਤਾ ਗਿਆ ਹੈ। ਵਿਭਾਗ ਵੱਲੋਂ ਤੁਰੰਤ ਕਾਰਵਾਈ ਕਰਦੇ ਹੋਏ ਦੋਸ਼ੀ ਉੱਤੇ ਪੁਲਿਸ ਥਾਣਾ ਕੋਟਲੀ ਸੂਰਤ ਮੱਲੀ ਵਿਚ ਐਫ.ਆਈ.ਆਰ ਨੰਬਰ 45 ਮਿਤੀ 21-08-2013 ਰਾਹੀਂ ਪੁਲਿਸ ਕੇਸ ਰਜਿਸਟਰ ਕਰਵਾਇਆ ਗਿਆ ਹੈ। ਦੋਸ਼ੀ ਵੱਲੋਂ ਕੀਤੇ ਨੁਕਸਾਨ ਦੀ ਪੂਰਤੀ ਵਾਸਤੇ ਸਬੰਧਤ ਪੁਲਿਸ ਥਾਣਾ ਨੂੰ ਲਿਖਿਆ ਗਿਆ ਹੈ।

(ਅ) ਦੋਸ਼ੀ ਉੱਤੇ ਬਣਦੀ ਕਾਨੂੰਨੀ ਕਾਰਵਾਈ ਸਬੰਧੀ ਤੁਰੰਤ ਐਕਸ਼ਨ ਲਿਆ ਗਿਆ ਅਤੇ ਕਿਸੇ ਤਰ੍ਹਾਂ ਦੀ ਦੇਰੀ ਨਹੀਂ ਹੋਈ।

**ਸਰਦਾਰ ਸੁਖਜਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ 8/1/2013 ਨੂੰ ਇਹ ਜਿਹੜੀ ਉਥੋਂ ਨਹਿਰ ਪੁੱਟੀ ਗਈ ਹੈ, ਉਸ ਤੋਂ 7 ਮਹੀਨੇ ਬਾਅਦ ਮੈਂ ਚੀਫ ਇੰਜੀਨੀਅਰ ਨੂੰ ਮਿਲਿਆ ਉਨ੍ਹਾਂ ਨੂੰ ਮੈਂ ਐਪਲੀਕੇਸ਼ਨ ਦਿੱਤੀ, ਉਨ੍ਹਾਂ ਨੇ ਉਸ ਤੇ ਕਾਰਵਾਈ ਵੀ ਕੀਤੀ। ਮੇਰਾ ਖਿਆਲ ਉਸ ਨੂੰ 10-15 ਦਿਨ ਜ਼ਰੂਰ ਲੱਗਣਗੇ। ਉਸ ਤੇ ਕਿਉਂ ਨਹੀਂ ਕਾਰਵਾਈ ਕੀਤੀ ਗਈ।ਕੀ ਡਿਪਾਰਟਮੈਂਟ ਉਨ੍ਹਾਂ ਮੁਲਾਜ਼ਮਾਂ ਦੇ ਅਗੇਂਸਟ ਕਾਰਵਾਈ ਕਰੇਗਾ ਔਰ ਜਦੋਂ ਦਾ ਪਰਚਾ ਹੋਇਆ ਉਦੋਂ ਤੋਂ ਹੁਣ ਤੱਕ ਨਾ ਤਾਂ ਕੋਈ ਅਰੈਸਟ ਹੋਇਆ ਔਰ ਨਾ ਕਿਸੇ ਦੀ ਇਨਕੁਆਰੀ ਹੋਈ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਜਨਮੇਜਾ ਸਿੰਘ ਜੀ

**ਮੰਤਰੀ** : ਸਪੀਕਰ ਸਾਹਿਬ, ਜਦੋਂ ਚੋਰੀ ਹੋਈ ਹੈ ਉਸ ਦਿਨ 8-1-2013 ਨੂੰ ....

**ਮਾਨਯੋਗ ਸਪੀਕਰ** : 21-8-2013....

**ਮੰਤਰੀ** : ਨਹੀਂ ਜੀ, ਚੋਰੀ 8-1-2013 ਨੂੰ ਹੋਈ ਹੈ ਔਰ 7 ਦਿਨਾਂ ਬਾਅਦ 4-5 ਵਾਰੀ ਐਸ.ਐਸ.ਪੀ. ਗੁਰਦਾਸਪੁਰ ਨੂੰ, ਡੀ.ਸੀ. ਗੁਰਦਾਸਪੁਰ ਨੂੰ ਸਾਡੇ ਐਕਸੀਅਨ ਅਤੇ ਐਸ.ਈ. ਈਵਨ ਕਿ ਚੀਫ ਇੰਜੀਨੀਅਰ ਕੈਨਾਲ ਵੀ ਮਿਲੇ ਉਸ ਤੋਂ ਬਾਅਦ ਜਾ ਕੇ ਪਰਚਾ ਹੋਇਆ। ਇਹ ਜਿਹੜੀ ਦੇਰੀ ਹੋਈ ਇਹ ਸਾਡੇ ਵਲੋਂ ਨਹੀਂ ਹੋਈ।

**ਮਾਨਯੋਗ ਸਪੀਕਰ** : ਹਾਂ ਜੀ, ਸਰਦਾਰ ਸੁਖਜਿੰਦਰ ਸਿੰਘ ਜੀ

**ਸਰਦਾਰ ਸੁਖਜਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਨਹਿਰ ਪੱਟ ਕੇ ਲੈ ਗਏ ਹਨ, ਕੀ ਉਹ ਤੁਸੀਂ ਦੁਬਾਰਾ ਚਾਲੂ ਕਰਨ ਦੀ ਕੋਸ਼ਿਸ਼ ਕਰੋਗੇ? ਕੀ ਉਸ ਇਲਾਕੇ ਦੇ ਲੋਕਾਂ ਨੂੰ ਪਾਣੀ ਦਿਓਗੇ?

**ਮਾਨਯੋਗ ਸਪੀਕਰ** : ਪਾਣੀ ਤਾਂ ਦੇਣਾ ਹੀ ਦੇਣਾ ਹੈ ਜੀ।

**ਮੰਤਰੀ** : ਹਾਂ ਜੀ, ਉਸ ਦੀ ਸਫਾਈ ਹੋ ਗਈ ਹੈ। ਇਹ ਜਲਦੀ ਹੀ ਦੁਬਾਰਾ ਪੱਕੀ ਕਰ ਦਿਆਂਗੇ।

**ਸਰਦਾਰ ਸੁਖਜਿੰਦਰ ਸਿੰਘ** : ਸਪੀਕਰ ਸਾਹਿਬ, ਸਪਲੀਮੈਂਟਰੀ।

**ਮਾਨਯੋਗ ਸਪੀਕਰ** : ਨਹੀਂ ਜੀ, ਦੋ ਤੁਸੀਂ ਲੈ ਲਈਆਂ ਹਨ।

**ਸਰਦਾਰ ਸੁਖਜਿੰਦਰ ਸਿੰਘ** : ਨਹੀਂ ਜੀ, ਮੈਂ ਇਨ੍ਹਾਂ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਕਿਸੇ ਨੂੰ ਵੀ ਅੱਜ ਭੇਜ ਦਿਉ, ਕੀ ਉਸ ਦੀ ਸਫਾਈ ਹੋਈ ਹੈ ਜਾਂ ਉਥੇ ਕੋਈ ਚੀਜ਼ ਹੈ ਤੇ ਜੇ ਹੋਏਗੀ ਤਾਂ ਮੈਂ ਉਸਦਾ ਜ਼ਿੰਮੇਵਾਰ ਹਾਂ।

**ਮੰਤਰੀ** : ਸਪੀਕਰ ਸਾਹਿਬ, ਇਸ ਦੀ ਇਨਕੁਆਰੀ ਕਰਵਾ ਲਵਾਂਗੇ।

**ਮਾਨਯੋਗ ਸਪੀਕਰ** : ਧੰਨਵਾਦ ਜੀ। ਹਾਂ ਜੀ, ਸਰਦਾਰ ਮਨਪ੍ਰੀਤ ਸਿੰਘ ਇਯਾਲੀ।

----------

*1100. **ਸਰਦਾਰ ਮਨਪ੍ਰੀਤ ਸਿੰਘ ਇਯਾਲੀ** : ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਦੱਸਣਗੇ ਕਿ -

(ੳ) ਜ਼ਿਲ੍ਹਾ ਲੁਧਿਆਣਾ ਵਿਚ ਮਿੰਨੀ ਪ੍ਰਾਇਮਰੀ ਹੈਲਥ ਸੈਂਟਰ ਦਾਖਾ, ਸਿਵਲ ਹਸਪਤਾਲ ਪਾਇਲ, ਸਿਵਲ ਹਸਪਤਾਲ ਮਲੋਦ ਅਤੇ ਕਮਿਊਨਟੀ ਹੈਲਥ ਸੈਂਟਰ ਦੋਰਾਹਾ ਵਿਖੇ ਡਾਕਟਰਾਂ ਅਤੇ ਪੈਰਾ ਮੈਡੀਕਲ ਸਟਾਫ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿਚੋਂ ਕਿੰਨੀਆਂ ਅਸਾਮੀਆਂ ਭਰੀਆਂ ਹੋਈਆਂ ਹਨ ਅਤੇ ਕਿੰਨੀਆਂ ਖਾਲੀ ਹਨ?

(ਅ) ਉਪਰੋਕਤ ਵਰਣਿਤ ਖਾਲੀ ਪਈਆਂ ਅਸਾਮੀਆਂ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ** : ਸ਼੍ਰੀਮਾਨ ਜੀ, (ੳ)ਲੋੜੀਂਦੀ ਸੂਚਨਾ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ।

(ਅ) ਵਿਭਾਗ ਵਿੱਚ ਡਾਕਟਰਾਂ ਅਤੇ ਪੈਰਾ ਮੈਡੀਕਲ ਸਟਾਫ ਦੀਆਂ ਖਾਲੀ ਪਈਆਂ ਅਸਾਮੀਆਂ ਨੂੰ ਭਰਨ ਲਈ ਸਰਕਾਰ ਵੱਲੋਂ ਲਗਾਤਾਰ ਪ੍ਰਕਿਰਿਆ ਜਾਰੀ ਹੈ।

### ਅਨੁਲੱਗ-'ੳ'

**ਜ਼ਿਲਾ ਲੁਧਿਆਣਾ ਦੇ ਪੀ.ਐਚ.ਸੀ. ਦਾਖਾ, ਪੀ.ਐਚ.ਸੀ. ਪਾਇਲ, ਸੀ.ਐਚ.ਸੀ. ਮਲੋਦ ਅਤੇ ਸਿਵਲ ਡਿਸਪੈਂਸਰੀ ਦੋਰਾਹਾ ਵਿੱਚ ਮਨਜ਼ੂਰਸ਼ੁਦਾ, ਖਾਲੀ ਅਤੇ ਭਰੀਆਂ ਅਸਾਮੀਆਂ ਦੀ ਸ਼੍ਰੇਣੀਵਾਰ ਗਿਣਤੀ**

**ਪ੍ਰਾਇਮਰੀ ਹੈਲਥ ਸੈਂਟਰ, ਦਾਖਾ**

| ਸ਼੍ਰੇਣੀ | ਮਨਜ਼ੂਰਸ਼ੁਦਾ ਅਸਾਮੀਆਂ | ਭਰੀਆਂ ਅਸਾਮੀਆਂ | ਖਾਲੀ ਪੋਸਟਾਂ |
|---|---|---|---|
| ਮੈਡੀਕਲ ਅਫ਼ਸਰ | 1 | 0 | 1 |
| ਮੈਡੀਕਲ ਅਫ਼ਸਰ ਡੈਂਟਲ | 1 | 1 | 0 |
| ਫਾਰਮਾਸਿਸਟ | 1 | 1 | 0 |
| ਏ.ਐਨ.ਐਮ | 2 | 2 | 0 |
| ਐਲ.ਐਚ.ਵੀ | 1 | 0 | 1 |
| ਸਟਾਫ ਨਰਸ | 1 | 1 | 0 |
| ਐਚ.ਆਈ. | 1 | 0 | 1 |
| ਕੁੱਲ ਜੋੜ | 8 | 5 | 3 |

## ਪ੍ਰਾਇਮਰੀ ਹੈਲਥ ਸੈਂਟਰ, ਪਾਇਲ

| ਸ਼੍ਰੇਣੀ | ਮਨਜ਼ੂਰਸ਼ੁਦਾ ਅਸਾਮੀਆਂ | ਭਰੀਆਂ ਅਸਾਮੀਆਂ | ਖਾਲੀ ਪੋਸਟਾਂ |
|---|---|---|---|
| ਸੀਨੀਅਰ ਮੈਡੀਕਲ ਅਫ਼ਸਰ | 1 | 1 | 0 |
| ਮੈਡੀਕਲ ਅਫ਼ਸਰ | 5 | 4 | 1 |
| ਮੈਡੀਕਲ ਅਫ਼ਸਰ ਡੈਂਟਲ | 1 | 1 | 0 |
| ਐਸ.ਏ | 1 | 1 | 0 |
| ਸਟੈਨੋ | 1 | 1 | 0 |
| ਕਲਰਕ | 2 | 0 | 2 |
| ਚੀਫ ਫਾਰਮਾਸਿਸਟ | 1 | 1 | 0 |
| ਫਾਰਮਾਸਿਸਟ | 3 | 3 | 0 |
| ਰੇਡੀਓਗ੍ਰਾਫਰ | 1 | 1 | 0 |
| ਸਟਾਫ ਨਰਸ | 5 | 5 | 0 |
| ਐਲ.ਟੀ.ਗ੍ਰੇਡ-1 | 1 | 0 | 1 |
| ਐਲ.ਟੀ.ਗ੍ਰੇਡ-2 | 3 | 0 | 3 |
| ਅਪਥਾਲਮਿਕ ਅਫ਼ਸਰ | 1 | 1 | 0 |
| ਬੀ.ਈ.ਈ | 1 | 1 | 0 |
| ਡਰਾਇਵਰ | 2 | 1 | 1 |
| ਹੈਲਥ ਸੁਪਰਵਾਈਜ਼ਰ(ਮੇਲ) | 1 | 1 | 0 |
| ਹੈਲਥ ਸੁਪਰਵਾਈਜ਼ਰ (ਫੀਮੇਲ) | 1 | 1 | 0 |
| ਮ.ਪ.ਹ.ਵ (ਮ) | 1 | 1 | 0 |
| ਮ.ਪ.ਹ.ਵ (ਫ) | 1 | 1 | 0 |
| ਕੁੱਲ ਜੋੜ | 33 | 25 | 8 |

## ਸੀ.ਐਚ.ਸੀ. ਮਲੋਦ

## ਸੰਸਥਾ ਦਾ ਨਾਮ: ਕਮਿਊਨਿਟੀ ਹੈਲਥ ਸੈਂਟਰ, ਮਲੋਦ

| ਅਸਾਮੀ ਦਾ ਨਾਮ | ਮਨਜ਼ੂਰਸ਼ੁਦਾ | ਭਰੀਆਂ | ਖਾਲੀ |
|---|---|---|---|
| ਸੀਨੀਅਰ ਮੈਡੀਕਲ ਅਫ਼ਸਰ | 1 | 1 | 0 |
| ਮੈਡੀਕਲ ਅਫ਼ਸਰ | 5 | 1 | 4 |
| ਮੈਡੀਕਲ ਅਫ਼ਸਰ (ਡੈਂਟਲ) | 1 | 1 | 0 |
| ਨਰਸਿੰਗ ਸਿਸਟਰ | 1 | 0 | 1 |
| ਸਟਾਫ ਨਰਸ | 7 | 6 | 1 |
| ਲੈਬੋਟਰੀ ਟੈਕਨੀਸ਼ੀਅਨ ਗ੍ਰੇਡ-1 | 1 | 1 | 0 |
| ਲੈਬੋਟਰੀ ਟੈਕਨੀਸ਼ੀਅਨ ਗ੍ਰੇਡ-2 | 1 | 0 | 1 |
| ਬਲਾਕ ਐਕਸਟੈਂਸ਼ਨ ਐਜੂਕੇਟਰ | 1 | 0 | 1 |
| ਫਾਰਮਾਸਿਸਟ | 3 | 2 | 1 |

[ਸਿਹਤ ਤੇ ਪਰਿਵਾਰ ਭਲਾਈ ਮੰਤਰੀ]

| | | | |
|---|---|---|---|
| ਚੀਫ ਫਾਰਮਾਸਿਸਟ | 1 | 0 | 1 |
| ਮਲਟੀਪਰਪਜ਼ ਹੈਲਥ ਸੁਪਰਵਾਈਜ਼ਰ(ਮੇਲ) | 1 | 1 | 0 |
| ਮਲਟੀਪਰਪਜ਼ ਹੈਲਥ ਸੁਪਰਵਾਈਜ਼ਰ(ਫੀਮੇਲ) | 1 | 1 | 0 |
| ਰੇਡੀਓਗ੍ਰਾਫਰ | 1 | 1 | 0 |
| ਅਪਥਾਲਮਿਕ ਅਫ਼ਸਰ | 1 | 1 | 0 |
| ਟਰੇਂਡ ਦਾਈ | 1 | 0 | 1 |
| ਕੁੱਲ ਜੋੜ | 27 | 16 | 11 |

**ਸਿਵਲ ਡਿਸਪੈਂਸਰੀ ਦੋਰਾਹਾ**

| ਸ਼੍ਰੇਣੀ | ਮਨਜ਼ੂਰਸ਼ੁਦਾ ਅਸਾਮੀਆਂ | ਭਰੀਆਂ ਅਸਾਮੀਆਂ | ਖਾਲੀ ਪੋਸਟਾਂ |
|---|---|---|---|
| ਮੈਡੀਕਲ ਅਫ਼ਸਰ | 2 | 1 | 1 |
| ਮੈਡੀਕਲ ਅਫ਼ਸਰ ਡੈਂਟਲ | 1 | 1 | 0 |
| ਫਾਰਮਾਸਿਸਟ | 1 | 1 | 0 |
| ਅਪਥਾਲਮਿਕ ਅਫ਼ਸਰ | 1 | 1 | 0 |
| ਮਲਟੀਪਰਪਜ਼ ਹੈਲਥ ਵਰਕਰ (ਫੀਮੇਲ) | 2 | 2 | 0 |
| ਮਲਟੀਪਰਪਜ਼ ਹੈਲਥ ਵਰਕਰ (ਮੇਲ) | 1 | 1 | 0 |
| ਕੁੱਲ ਜੋੜ | 8 | 7 | 1 |

**ਮੰਤਰੀ** : ਸਪੀਕਰ ਸਾਹਿਬ,...

**ਮਾਨਯੋਗ ਸਪੀਕਰ** : ਜਿਆਨੀ ਸਾਹਿਬ, ਇੱਕ ਮਿੰਟ, ਕਿਉਂਕਿ ਮੈਂ ਖੁਦ ਵੀ ਇਸ ਦੇ ਨਾਲ ਕਨਸਰਨਡ ਹਾਂ, ਮੇਰੇ ਹਲਕੇ ਦੀਆਂ ਵੀ ਤਿੰਨ ਡਿਸਪੈਂਸਰੀਆਂ ਹਨ। ਮੈਂ ਚਾਹਾਂਗਾ ਕਿ ਰਿਪੋਰਟ ਜਿਹੜੀ ਹੈ ਤੁਸੀਂ ਬਜਾਏ ਅੱਜ ਜਵਾਬ ਦਿਉ, ਇਸ ਦਾ ਜਵਾਬ ਤੁਸੀਂ, ਅੱਜ 29.10.13 ਹੋ ਗਈ ਕੱਲ੍ਹ 30.10.13, ਤੁਸੀਂ ਇਸ ਦਾ ਜਵਾਬ 31.10.13 ਨੂੰ ਦੁਬਾਰਾ ਚੈੱਕ ਕਰਕੇ ਦੇਣਾ ਔਰ ਮੌਕੇ ਤੇ ਕਿਸੇ ਦੀ ਸਪੈਸ਼ਲ ਡਿਊਟੀ ਲਾ ਕੇ ਫਿਰ ਜਵਾਬ ਦੇਣਾ। ਨੈਕਸਟ

(ਇੱਕ ਅਵਾਜ਼ : ਸਰ, ਸਪਲੀਮੈਂਟਰੀ....)

**ਮਾਨਯੋਗ ਸਪੀਕਰ** : ਨਹੀਂ ਜੀ। ਥੈਂਕਸ, 31.10.13* ਨੂੰ ਸਪਲੀਮੈਂਟਰੀ ਹੋਵੇਗੀ। ਮੈਂ ਚਾਹੁੰਦਾ ਹਾਂ ਕਿ ਜਵਾਬ ਦੇਣ ਲੱਗਿਆਂ ਤੁਹਾਡੀ ਪੁਜ਼ੀਸ਼ਨ ਆਕਵਰਡ ਨਾ ਹੋਵੇ (ਸਿਹਤ ਮੰਤਰੀ ਵੱਲ ਇਸ਼ਾਰਾ), ਤੁਸੀਂ ਇਸ ਦਾ ਚੰਗੀ ਤਰ੍ਹਾਂ ਦੇਖ ਕੇ ਜਵਾਬ ਦਿਉ।

----------

*Please see supplementaries to this question in the Debates dated 31.10.13

## ਜੰਡਿਆਲਾ ਗੁਰੂ ਵਿਖੇ ਨਾਇਬ ਤਹਿਸੀਲਦਾਰ ਦੀ ਅਸਾਮੀ ਨੂੰ ਰੈਗੂਲਰ ਕਰਨਾ

*983. **ਸਰਦਾਰ ਬਲਜੀਤ ਸਿੰਘ ਜਲਾਲ ਉਸਮਾ** : ਕੀ ਮਾਲ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਜੰਡਿਆਲਾ ਗੁਰੂ ਵਿਖੇ ਨਾਇਬ ਤਹਿਸੀਲਦਾਰ ਦੀ ਅਸਾਮੀ ਨੂੰ ਰੈਗੂਲਰ ਤੌਰ ਤੇ ਕਦੋਂ ਤੱਕ ਭਰ ਦਿੱਤਾ ਜਾਵੇਗਾ?

**ਸਰਦਾਰ ਬਿਕਰਮ ਸਿੰਘ ਮਜੀਠੀਆ** : ਜੰਡਿਆਲਾ ਗੁਰੂ ਹਾਲਾਂ ਸਬ ਤਹਿਸੀਲ ਨਹੀਂ ਹੈ। ਫਿਰ ਵੀ ਜਨਤਾ ਦੇ ਵਡੇਰੇ ਹਿੱਤਾਂ ਵਿੱਚ ਨਾਇਬ ਤਹਿਸੀਲਦਾਰ ਅੰਮ੍ਰਿਤਸਰ-1 ਨੂੰ ਜੰਡਿਆਲਾ ਗੁਰੂ ਵਿਖੇ ਹਫ਼ਤੇ ਵਿੱਚ ਦੋ ਦਿਨ ਕੰਮ ਕਰਨ ਲਈ ਕਿਹਾ ਗਿਆ ਹੈ। ਜਦੋਂ ਸਰਕਾਰ ਜੰਡਿਆਲਾ ਗੁਰੂ ਨੂੰ ਸਬ ਤਹਿਸੀਲ ਘੋਸ਼ਿਤ ਕਰੇਗੀ, ਉਦੋਂ ਨਾਇਬ ਤਹਿਸੀਲਦਾਰ ਦੀ ਪੱਕੇ ਤੌਰ ਤੇ ਤੈਨਾਤੀ ਕਰ ਦਿੱਤੀ ਜਾਵੇਗੀ।

**ਸਰਦਾਰ ਬਲਜੀਤ ਸਿੰਘ ਜਲਾਲ ਉਸਮਾ** : ਸਰ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੰਡਿਆਲਾ ਗੁਰੂ ਅੰਮ੍ਰਿਤਸਰ ਤੋਂ 25-30 ਕਿਲੋਮੀਟਰ ਦੀ ਦੂਰੀ ਤੇ ਹੈ ਔਰ ਉਥੇ ਜਿਹੜੀਆਂ ਨਵੀਆਂ ਕਲੋਨੀਆਂ ਹਨ, ਉਨ੍ਹਾਂ ਦੀ ਵੀ ਬਹੁਤ ਸਾਰੀ ਉਸਾਰੀ ਹੋ ਰਹੀ ਹੈ ਜਿਹੜੀਆਂ ਕਿ ਪੁੱਡਾ ਵੱਲੋਂ ਐਪਰੂਵਡ ਕਲੋਨੀਆਂ ਹਨ। ਆਮ ਲੋਕਾਂ ਨੂੰ ਅਤੇ ਕਿਸਾਨਾਂ ਨੂੰ ਰਜਿਸਟਰੀਆਂ ਕਰਾਉਣ ਵਿੱਚ ਬਹੁਤ ਪ੍ਰਾਬਲਮ ਆਉਂਦੀ ਹੈ, ਕਿਉਂਕਿ ਉਥੇ ਜਿਹੜੇ 2 ਦਿਨ ਮਿਲਦੇ ਹਨ, ਇਹ ਬਹੁਤ ਹੀ ਘੱਟ ਹਨ। ਅੰਮ੍ਰਿਤਸਰ ਸ਼ਹਿਰ ਬਹੁਤ ਵੱਡਾ ਹੋਣ ਦੇ ਨਾਲ ਜਿਹੜੇ ਅੰਮ੍ਰਿਤਸਰ ਵਿਖੇ ਅਫਸਰ ਸਾਹਿਬਾਨ ਤਾਇਨਾਤ ਹਨ, ਉਹ ਕਈ ਵਾਰ 2 ਦਿਨ ਵੀ ਰੈਗੂਲਰ ਨਹੀਂ ਆਉਂਦੇ। ਜਦੋਂ ਆਉਂਦੇ ਹਨ ਤਾਂ ਉਥੇ ਲੋਕਾਂ ਨੂੰ ਸਾਰਾ-ਸਾਰਾ ਦਿਨ ਲੰਬੀਆਂ ਲਾਈਨਾਂ ਵਿੱਚ ਖੜ੍ਹੇ ਹੋ ਕੇ ਰਜਿਸਟਰੀਆਂ ਕਰਵਾਉਣ ਵਿੱਚ ਮੁਸ਼ਕਲ ਆਉਂਦੀ ਹੈ। ਸੋ, ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਔਰ ਮੰਤਰੀ ਸਾਹਿਬ ਦੇ ਨਾਲ-ਨਾਲ ਸੀ.ਐਮ ਸਾਹਿਬ ਨੂੰ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਥੇ ਜੰਡਿਆਲਾ ਗੁਰੂ ਵਿਖੇ ਬਲਾਕ ਹੈ, ਉਥੇ ਖੇਤੀਬਾੜੀ ਅਫ਼ਸਰ ਵੀ ਬੈਠਦੇ ਹਨ, ਨਗਰ ਪੰਚਾਇਤ ਵੀ ਹੈ ਤੇ ਨਾਲ ਹੀ ਹੋਰ ਸੀਨੀਅਰ ਅਫ਼ਸਰ ਵੀ ਸਾਰੇ ਬੈਠਦੇ ਹਨ। ਨਾਇਬ ਤਹਿਸੀਲਦਾਰ ਉਥੇ ਨਹੀਂ ਬੈਠਦਾ। ਕਿਰਪਾ ਕਰਕੇ ਮੇਰੀ ਬੇਨਤੀ ਨੂੰ ਪ੍ਰਵਾਨ ਕੀਤਾ ਜਾਵੇ।

**ਮਾਨਯੋਗ ਸਪੀਕਰ** : ਸਪਲੀਮੈਂਟਰੀ ਕਰੋ ਜੀ।

**ਸਰਦਾਰ ਬਲਜੀਤ ਸਿੰਘ ਜਲਾਲ ਉਸਮਾ** : ਸਰ, ਉਥੇ ਲੋਕਾਂ ਨੇ ਜਿਹੜਾ ਲੋਨ ਬੈਂਕਾਂ ਤੋਂ ਲੈਣਾ ਹੁੰਦਾ ਹੈ, ਤਾਂ ਉਨ੍ਹਾਂ ਇਸ ਵਾਸਤੇ ਵੀ ਅੰਮ੍ਰਿਤਸਰ ਬੜੀ ਦੂਰ ਜਾਣਾ ਪੈਂਦਾ ਹੈ, ਇਸ ਕਰਕੇ ਸਾਰੇ ਹਾਲਾਤਾਂ ਨੂੰ ਮੁੱਖ ਰੱਖਦਿਆਂ ਹੋਇਆਂ ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਨੂੰ ਤਹਿਸੀਲ ਬਣਾਇਆ ਜਾਵੇ, ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਕਦੋਂ ਤੱਕ ਤਹਿਸੀਲ ਬਣਾ ਸਕਦੇ ਹਨ, ਇਸ ਬਾਰੇ ਕੋਈ ਤਜਵੀਜ਼ ਹੈ ਜਾਂ ਨਹੀਂ ਹੈ?

**ਮਾਨਯੋਗ ਸਪੀਕਰ** : ਹਾਂ ਜੀ, ਸੀ.ਐਮ. ਸਾਹਿਬ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੋ ਜੰਡਿਆਲਾ ਗੁਰੂ ਦੀ importance ਹੈ ਕਿ ਉਹ ਬਲਾਕ ਵੀ ਹੈ ਅਤੇ ਐਗਰੀਕਲਚਰ ਦਾ ਵੀ ਉਥੇ ਕਾਫੀ ਕੰਮ ਹੈ। ਅੰਮ੍ਰਿਤਸਰੋਂ ਇਸ ਦੀ ਦੂਰੀ ਵੀ ਦੱਸੀ ਹੈ, ਇਸ ਦਾ ਹੱਕ ਬਣਦਾ ਹੈ ਤੇ ਇਸ ਨੂੰ ਜਲਦੀ ਜਲਦੀ ਕੈਬਨਿਟ ਵਿੱਚ ਲਿਆ ਕੇ ਬਣਾ ਦਿਆਂਗੇ।(ਥੰਪਿੰਗ)

---------

## ਸਕੂਲੀ ਬੱਚਿਆਂ ਨੂੰ ਮਿਡ-ਡੇ-ਮੀਲ ਅਧੀਨ ਭੋਜਨ ਦੇਣ ਸਬੰਧੀ

*1009. **ਸ਼੍ਰੀ ਅਸ਼ਵਨੀ ਸੇਖੜੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਰਾਜ ਵਿੱਚ ਉਨ੍ਹਾਂ ਏਜੰਸੀਆਂ ਦੇ ਨਾਂ ਕੀ-ਕੀ ਹਨ, ਜਿਨ੍ਹਾਂ ਨੂੰ ਸਕੂਲੀ ਬੱਚਿਆਂ ਲਈ ਮਿਡ-ਡੇ-ਮੀਲ ਲਈ ਭੋਜਨ ਤਿਆਰ ਕਰਨ ਅਤੇ ਵੰਡਣ ਦਾ ਕੰਮ ਸੌਂਪਿਆ ਗਿਆ ਹੈ ਅਤੇ ਇਸ ਦੀ ਗੁਣਵੱਤਾ ਅਤੇ ਉਚਿਤ ਵੰਡ ਨੂੰ ਚੈੱਕ ਕਰਨ ਲਈ ਕੀ ਉਪਾਅ ਕੀਤੇ ਗਏ ਹਨ;

(ਅ) ਕੀ ਸਰਕਾਰ ਨੂੰ ਉਪਰੋਕਤ ਵਰਣਿਤ ਭੋਜਨ ਦੀ ਅਸਵੱਛਤਾ ਸਬੰਧੀ ਕੋਈ ਸ਼ਿਕਾਇਤ ਪ੍ਰਾਪਤ ਹੋਈ ਹੈ ; ਜੇਕਰ ਪ੍ਰਾਪਤ ਹੋਈ ਹੈ ਤਾਂ ਇਸ ਤੇ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ਹੈ;

(ੲ) ਕੀ ਸਰਕਾਰ ਨੇ ਸਕੂਲਾਂ ਵਿੱਚ ਭੋਜਨ ਪਕਾਉਣ ਲਈ ਰਸੋਈਆਂ ਦਾ ਢੁਕਵਾਂ ਪ੍ਰਬੰਧ ਕੀਤਾ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ ਅਤੇ ਸਰਕਾਰ ਦੁਆਰਾ ਇਸਦੇ ਕੀ ਬਦਲਵੇਂ ਪ੍ਰਬੰਧ ਕੀਤੇ ਗਏ ਹਨ?

**ਸਰਦਾਰ ਸਿਕੰਦਰ ਸਿੰਘ ਮਲੂਕਾ** : (ੳ) 1. ਅਜੀਤਗੜ੍ਹ, ਸੰਗਰੂਰ ਅਤੇ ਮੋਗਾ ਦੀ ਨਗਰ ਹੱਦਬੰਦੀ ਅੰਦਰ ਆਉਂਦੇ ਸਕੂਲੀਂ ਬੱਚਿਆਂ ਨੂੰ ਅਤੇ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਦੀ ਨਗਰ ਹੱਦਬੰਦੀ ਅੰਦਰ ਆਉਂਦੇ ਸਕੂਲੀਂ ਬੱਚਿਆਂ ਨੂੰ ਮਿਡ-ਡੇ-ਮੀਲ ਇਸਤਰੀ ਸ਼ਕਤੀ, ਸੰਸਥਾ ਦੁਆਰਾ ਦਿੱਤਾ ਜਾਂਦਾ ਹੈ।

2. ਬਠਿੰਡਾ ਨਗਰ ਹੱਦਬੰਦੀ ਅੰਦਰ ਆਉਂਦੇ ਸਕੂਲੀਂ ਬੱਚਿਆਂ ਨੂੰ ਮਿਡ-ਡੇ-ਮੀਲ ਬਿਸ਼ਲਕਸ਼ਮੀ ਕਲੱਬ, ਸੰਸਥਾ ਦੁਆਰਾ ਦਿੱਤਾ ਜਾਂਦਾ ਹੈ।

ਕੇਂਦਰੀ ਰਸੋਈ ਵਿੱਚ ਮਿਡ-ਡੇ-ਮੀਲ ਦੀ ਗੁਣਵੱਤਾ ਅਤੇ ਉਚਿਤ ਵੰਡ ਨੂੰ ਚੈੱਕ ਕਰਨ ਹਿੱਤ ਇਨ੍ਹਾਂ ਰਸੋਈਆਂ ਵਿੱਚ ਰੋਜ਼ਾਨਾ ਦੋ-ਦੋ ਅਧਿਆਪਕਾਂ ਦੀ ਡਿਊਟੀ ਲਗਾਈ ਗਈ ਹੈ ਅਤੇ ਇਸ ਤੋਂ ਇਲਾਵਾ ਜ਼ਿਲ੍ਹਾ ਮੈਨੇਜਰ, ਸਹਾਇਕ ਬਲਾਕ ਮੈਨੇਜਰ, ਮਿਡ-ਡੇ-ਮੀਲ, ਹੋਰ ਜ਼ਿਲ੍ਹਾ ਅਧਿਕਾਰੀਆਂ ਵੱਲੋਂ ਅਤੇ ਸਿਹਤ ਵਿਭਾਗ ਵੱਲੋਂ ਇਨ੍ਹਾਂ ਕੇਂਦਰੀ ਰਸੋਈਆਂ ਰਾਹੀਂ ਦਿੱਤੇ ਜਾਂਦੇ ਮਿਡ-ਡੇ-ਮੀਲ ਦੀ ਲਗਾਤਾਰ ਚੈਕਿੰਗ ਕੀਤੀ ਜਾਂਦੀ ਹੈ।

(ਅ) ਜੀ ਹਾਂ, ਲੁਧਿਆਣਾ ਨਗਰ ਨਿਗਮ ਅੰਦਰ ਗ਼ੈਰ ਸਰਕਾਰੀ ਸੰਸਥਾ ਦੁਆਰਾ ਦਿੱਤੇ ਜਾਂਦੇ ਮਿਡ-ਡੇ-ਮੀਲ ਦੀ ਸਵੱਛਤਾ ਅਤੇ ਗੁਣਵੱਤਾ ਸੰਬਧੀ ਮੁੱਖ ਦਫ਼ਤਰ ਨੂੰ ਸ਼ਿਕਾਇਤਾਂ ਆਈਆਂ ਸਨ ਅਤੇ ਸਬੰਧਤ ਗ਼ੈਰ ਸਰਕਾਰੀ ਸੰਸਥਾ ਦਾ ਇਕਰਾਰਨਾਮਾ ਰੱਦ ਕਰ ਦਿੱਤਾ ਗਿਆ ਹੈ।

(ੲ) ਜੀ ਹਾਂ।

**ਸ਼੍ਰੀ ਅਸ਼ਵਨੀ ਸੇਖੜੀ** : ਸਰ, ਜਵਾਬ ਮਿਲਿਆ ਤੇ ਦੱਸਿਆ ਗਿਆ ਕਿ ਕੁਆਲਿਟੀ ਚੈੱਕ ਕਰਨ ਵਾਸਤੇ ਰੋਜ਼ਾਨਾ ਦੋ-ਦੋ ਅਧਿਆਪਕਾਂ ਦੀ ਡਿਊਟੀ ਲਗਾਈ ਜਾਂਦੀ ਹੈ, ਜਿਹੜੀ ਕੁਕਿੰਗ ਹੁੰਦੀ ਹੈ, ਮੇਰਾ ਮੰਤਰੀ ਜੀ ਨੂੰ ਸਵਾਲ ਹੈ ਕਿ ਜਿਹੜੇ ਅਧਿਆਪਕ ਹਨ, ਉਹ ਕੁਕਿੰਗ ਕਰਦੇ ਹਨ ਜਾਂ ਚੈਕਿੰਗ ਕਰਦੇ ਹਨ ਤਾਂ ਫਿਰ ਡਿਊਟੀ ਕੌਣ ਕਰਦੇ ਹਨ? ਕਿਉਂਕਿ ਸਕੂਲ ਵਿੱਚ ਅਧਿਆਪਕ ਤਾਂ ਇੱਕ-ਦੋ ਹੀ ਹੁੰਦੇ ਹਨ ਅਤੇ ਇਹ ਹਰ ਰੋਜ਼ ਦਾ

ਛੋਟੇ-ਛੋਟੇ ਬੱਚਿਆਂ ਦੀ ਸਿਹਤ ਦਾ ਸਵਾਲ ਹੈ। ਦੋ-ਤਿੰਨ ਸਟੇਟਾਂ ਵਿੱਚ ਇਸ ਤਰ੍ਹਾਂ ਦੇ ਇੰਸੀਡੈਂਟ ਹੋ ਗਏ ਕਿ ਭੋਜਨ ਖਰਾਬ ਹੋ ਜਾਣ ਕਾਰਨ ਉਥੇ ਬੱਚਿਆਂ ਦੀ ਜਾਨ ਚਲੀ ਗਈ। ਕੀ ਇਸ ਚੀਜ਼ ਨੂੰ ਮੋਨੀਟਰ ਕਰਨ ਲਈ ਮੰਤਰੀ ਜੀ ਕੋਈ ਸਪੈਸੀਫਿਕ ਪਾਲਿਸੀ ਬਣਾਉਣਗੇ?

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਸਾਹਿਬ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੀ ਪਾਲਿਸੀ ਬਣੀ ਹੋਈ ਹੈ। ਇੱਕ ਕਮੇਟੀ ਡਿਪਟੀ ਕਮਿਸ਼ਨਰ ਦੀ ਪ੍ਰਧਾਨਗੀ ਹੇਠ ਬਣੀ ਹੋਈ ਹੈ, ਜਿਹੜੀ ਵਾਰ-ਵਾਰ ਚੈੱਕ ਕਰਦੀ ਰਹਿੰਦੀ ਹੈ। ਇਸ ਵਿੱਚ ਐਸ.ਡੀ.ਐਮ. ਅਤੇ ਪਿੰਡ ਦੀ ਪੰਚਾਇਤ ਦੀ ਡਿਊਟੀ ਲੱਗੀ ਹੁੰਦੀ ਹੈ। ਜਿਹੜੀਆਂ ਸੋਸ਼ਲ ਸੰਸਥਾਵਾਂ ਹਨ, ਉਹ ਵੀ ਇਸ ਨੂੰ ਵਾਰੀ-ਵਾਰੀ ਚੈੱਕ ਕਰਦੀਆਂ ਰਹਿੰਦੀਆਂ ਹਨ। ਜਿੱਥੋਂ ਤੱਕ ਟੀਚਰਾਂ ਦਾ ਸਵਾਲ ਹੈ, ਟੀਚਰ ਕਿਹੜਾ ਕੋਈ ਵਿਹਲੇ ਹੁੰਦੇ ਹਨ। ਜੇਕਰ ਕੋਈ ਟੀਚਰ ਕੁਝ ਦੇਰ ਲਈ ਵਿਹਲਾ ਹੁੰਦਾ ਹੈ ਤਾਂ ਉਸ ਦੀ ਡਿਊਟੀ ਲਗਾ ਦਿੱਤੀ ਜਾਂਦੀ ਹੈ ਕਿ ਉਹ ਆਪਣੀ ਹਾਜ਼ਰੀ ਵਿੱਚੋਂ ਅੱਧੇ ਜਾਂ ਇੱਕ ਘੰਟੇ ਦਾ ਕੰਮ ਕਰਵਾ ਦਿੰਦੇ ਹਨ। ਫਿਰ ਵੀ ਜੇਕਰ ਐਮ.ਐਲ.ਏ. ਸਾਹਿਬਾਨ ਇਸ ਨੂੰ ਬਿਹਤਰ ਕਰਨ ਲਈ ਕੋਈ ਸੁਝਾਅ ਦੇਣਗੇ ਤਾਂ ਉਸ ਤੇ ਵਿਚਾਰ ਕਰ ਲਵਾਂਗੇ ਜੀ।

**ਸ਼੍ਰੀ ਅਸ਼ਵਨੀ ਸੇਖੜੀ** : ਐਸ.ਡੀ.ਐਮ. ਸਾਹਿਬ, ਕਮਿਸ਼ਨਰ ਸਾਹਿਬ ਅਤੇ ਬਾਕੀ ਜਿਹੜੇ ਅਫ਼ਸਰ ਇਨ੍ਹਾਂ ਨੇ ਰੈਫਰ ਕੀਤੇ ਹਨ ਉਹ ਇੰਨੇ ਬਿਜ਼ੀ ਹੁੰਦੇ ਹਨ, ਮੈਂ ਨਹੀਂ ਸਮਝਦਾ ਕਿ ਉਹ ਇੰਨੇ ਸਕੂਲਾਂ ਨੂੰ ਮੋਨੀਟਰ ਕਰ ਸਕਦੇ ਹਨ। ਇਸ ਲਈ ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਐਕਸਟਰਾ ਸਟਾਫ ਲਗਾਇਆ ਜਾਵੇ ਕਿਉਂਕਿ ਇਹ ਬਹੁਤ ਵੱਡੀ ਸਕੀਮ ਹੈ, ਜਿਹੜੀ ਹਰ ਪਿੰਡ ਅਤੇ ਛੋਟੇ-ਛੋਟੇ ਸਕੂਲਾਂ ਵਿੱਚ ਚੱਲਦੀ ਹੈ। ਇਸ ਦਾ ਲਾਭ ਉਹ ਬੱਚੇ ਲੈਂਦੇ ਹਨ ਜਿਨ੍ਹਾਂ ਦੀ ਆਵਾਜ਼ ਵੀ ਸਾਡੇ ਤੱਕ ਹਾਲੇ ਨਹੀਂ ਪਹੁੰਚਦੀ, ਉਨ੍ਹਾਂ ਦੀ ਸੇਫਟੀ ਦਾ ਸਵਾਲ ਹੈ। ਕੀ ਮੰਤਰੀ ਜੀ ਐਕਸਟਰਾ ਸਟਾਫ ਲਗਾ ਕੇ, ਆਪਣੇ ਹੀ ਮਹਿਕਮੇ ਵਿੱਚ ਕੋਈ ਐਸਾ ਵਿੰਗ ਬਣਾ ਕੇ ਇਸ ਨੂੰ ਮੋਨੀਟਰ ਕਰਨ ਦੀ ਪਾਲਿਸੀ ਬਣਾਉਣ ਦੀ ਕੋਸ਼ਿਸ਼ ਕਰਨਗੇ?

**ਮਾਨਯੋਗ ਸਪੀਕਰ** : ਹਾਂ ਜੀ, ਉਨ੍ਹਾਂ ਦਾ ਮਤਲਬ ਹੈ ਕਿ ਕੋਈ ਐਕਸਟਰਾ ਸਟਾਫ ਲਗਾਇਆ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਇਸ ਲਈ ਕੋਈ ਅੱਧੇ ਘੰਟੇ ਦੀ ਖਾਤਰ ਐਕਸਟਰਾ ਸਟਾਫ ਤਾਂ ਨਹੀਂ ਲਗਾਇਆ ਜਾ ਸਕਦਾ ਕਿ ਮੈਂ ਕਹਿ ਦੇਵਾਂ ਕਿ ਇੰਨੇ ਵੱਡੇ ਪੈਮਾਨੇ ਤੇ 19,000 ਸਕੂਲਾਂ ਵਾਸਤੇ ਲਗਾ ਦਿਆਂਗੇ, ਪਰ ਇੱਕ ਪੇਰੇਂਟਸ ਦੀ ਕਮੇਟੀ ਬਣੀ ਹੋਈ ਹੈ, ਮਾਪੇ-ਅਧਿਆਪਕ ਸਭਾ, ਉਹ ਵੀ ਚੈੱਕ ਕਰਦੀ ਹੈ, ਉਨ੍ਹਾਂ ਦੀ ਵੀ ਡਿਊਟੀ ਲੱਗੀ ਹੈ ਕਿ ਸਕੂਲ ਵਿੱਚ ਜਾ ਕੇ ਚੈੱਕ ਕਰ ਸਕਦੇ ਹਨ। ਸਾਡੇ ਲੋਕਲ ਟੀਚਰ, ਬਲਾਕ ਲੈਵਲ ਦਾ ਅਫ਼ਸਰ ਜਾਂ ਡੀ.ਈ.ਓ. ਹਨ, ਉਹ ਵੀ ਕਈ ਵਾਰੀ ਚੈੱਕ ਕਰਦੇ ਰਹਿੰਦੇ ਹਨ। ਮੈਂ ਆਪ 100 ਸਕੂਲ ਚੈੱਕ ਕੀਤੇ ਹਨ। ਤੁਸੀਂ ਵੀ ਜਿੱਥੇ ਕਿਤੇ ਜਿਵੇਂ ਐਮ.ਐਲ.ਏ. ਸਾਹਿਬਾਨ ਹਨ, ਸਕੂਲਾਂ ਵਿੱਚ ਗੇੜਾ ਕੱਢਦੇ ਰਿਹਾ ਕਰੋ, ਚੰਗੀ ਗੱਲ ਹੈ।

**Mr. Speaker** : Thank you. Next, Kalia Ji.

**ਸ਼੍ਰੀ ਮਨੋਰੰਜਨ ਕਾਲੀਆ** : ਮਾਨਯੋਗ ਸਪੀਕਰ ਸਾਹਿਬ, ਇਹ ਮਿੱਡ-ਡੇ ਮੀਲ ਦਾ ਸਵਾਲ ਬੜਾ ਅਹਿਮ ਹੈ। ਕਿਉਂਕਿ ਬੱਚੇ ਸਮਾਜ ਦਾ ਭਵਿੱਖ ਹਨ, ਇਸ ਲਈ ਉਨ੍ਹਾਂ ਦੀ ਸਿਹਤ ਅੱਛੀ ਰਹਿਣੀ ਚਾਹੀਦੀ ਹੈ। ਇਸ ਵਿੱਚ ਮਾਨਯੋਗ ਮੰਤਰੀ ਜੀ ਨੇ ਕਿਹਾ ਹੈ ਕਿ ਕਮੇਟੀ ਬਣੀ ਹੋਈ ਹੈ, ਕੀ ਉਸ ਵਿੱਚ ਕੋਈ ਸੈਂਪਲਿੰਗ ਦੀ ਪ੍ਰੋਵੀਜ਼ਨ ਹੈ ਕਿ ਲੈਬਾਰਟਰੀ ਟੈਸਟ ਹੋਣ, ਇਸ ਦੀ ਕੋਈ ਯੋਜਨਾ ਹੈ? ਸਾਡੇ ਕੋਲ ਫੂਡ ਇੰਸਪੈਕਟਰ ਹਨ, ਕਿਉਂਕਿ ਉਹ ਕੁਆਲੀਫਾਈਡ ਹਨ। ਇੱਕ ਟੀਚਰ ਪੜ੍ਹਾਈ ਨਾਲ ਤਾਅਲੁਕ ਰੱਖ ਸਕਦਾ ਹੈ ਪਰੰਤੂ ਫੂਡ ਠੀਕ ਹੈ ਕਿ ਨਹੀਂ ਹੈ, ਉਹ ਨਹੀਂ ਦੱਸ ਸਕਦਾ। ਸੋ, ਕੀ ਮੰਤਰੀ ਸਾਹਿਬ ਇਸ ਪਾਲਿਸੀ ਵਿੱਚ ਇਹ ਗੱਲ ਸ਼ਾਮਲ ਕਰਨਗੇ ਕਿ ਕੋਈ ਫੂਡ ਇੰਸਪੈਕਟਰ ਜਾਂ ਹੈਲਥ ਡਿਪਾਰਟਮੈਂਟ ਵੱਲੋਂ ਇਸ ਦੀ ਪਰਾਪਰ ਸੈਂਪਲਿੰਗ ਹੋਵੇ ਕਿ ਜਿਹੜਾ ਫੂਡ ਆਇਆ ਹੈ, ਕੀ ਉਹ for eating ਹੈ ਜਾਂ ਨਹੀਂ।

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸਿਆ ਹੈ ਅਤੇ ਮਾਨਯੋਗ ਐਮ.ਐਲ.ਏ. ਸਾਹਿਬਾਨ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਡਿਪਟੀ ਕਮਿਸ਼ਨਰ ਦੀ ਪ੍ਰਧਾਨਗੀ ਥੱਲੇ ਪਹਿਲਾਂ ਹੀ ਕਮੇਟੀ ਬਣੀ ਹੋਈ ਹੈ ਅਤੇ ਸਿਵਲ ਸਰਜਨ ਵੀ ਇਸ ਕਮੇਟੀ ਦਾ ਮੈਂਬਰ ਹੈ। ਜਿੱਥੇ ਕਿਤੇ ਲੋੜ ਹੁੰਦੀ ਹੈ ਉਹ ਵੀ ਚੈੱਕ ਕਰਵਾਉਂਦੇ ਰਹਿੰਦੇ ਹਨ।

**Hon'ble Speaker** : Thank you.

**ਸ਼੍ਰੀ ਮਨੋਰੰਜਨ ਕਾਲੀਆ** : ਇਸ ਵਿੱਚ ਕਿੰਨੇ ਕੁ ਸੈਂਪਲ ਲਏ ਜਾ ਚੁੱਕੇ ਹਨ, ਇਸ ਬਾਰੇ ਹਾਊਸ ਵਿੱਚ ਕੋਈ ਜਾਣਕਾਰੀ ਬੇਸ਼ੱਕ ਅੱਗੇ ਕਿਤੇ ਦੇ ਦੇਣ।

**ਮਾਨਯੋਗ ਸਪੀਕਰ** : ਅੱਗੇ ਦੇ ਦੇਣਗੇ। ਅਗਲਾ ਸਵਾਲ ਭੁੱਲੇਵਾਲ ਰਾਠਾਂ ਜੀ।

-------

## ਕਸਬਾ ਗੜ੍ਹਸ਼ੰਕਰ ਅਤੇ ਮਾਹਿਲਪੁਰ ਵਿੱਚ ਸੀਵਰੇਜ ਪਾਉਣਾ

*991. **ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਹੁਸ਼ਿਆਰਪੁਰ ਦੇ ਕਸਬਾ ਗੜ੍ਹਸ਼ੰਕਰ ਅਤੇ ਮਾਹਿਲਪੁਰ ਵਿੱਚ ਸੀਵਰੇਜ ਦੇ ਕੰਮ ਦੀ ਅਜੋਕੀ ਸਥਿਤੀ ਕੀ ਹੈ?

**ਸ਼੍ਰੀ ਅਨਿਲ ਜੋਸ਼ੀ** : ਗੜ੍ਹਸ਼ੰਕਰ ਅਤੇ ਮਾਹਿਲਪੁਰ ਸ਼ਹਿਰ ਵਿੱਚ ਸੀਵਰੇਜ ਵਿਛਾਉਣ ਲਈ ਕ੍ਰਮਵਾਰ 40.27 ਕਰੋੜ ਰੁਪਏ ਅਤੇ 15.09 ਕਰੋੜ ਰੁਪਏ ਦੀ ਰਾਸ਼ੀ ਦੀ ਲੋੜ ਹੈ। ਇਹ ਫੰਡ ਕਿਸੇ ਸਰੋਤ ਤੋਂ ਟਾਈ-ਅਪ ਨਹੀਂ ਹੋਏ ਹਨ।ਇਸ ਕਰਕੇ ਹਾਲੇ ਡਿਲੇਅ ਹੈ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਗੜ੍ਹਸ਼ੰਕਰ, ਮਾਹਿਲਪੁਰ ਦੋਨੋਂ ਮਿਉਂਸਿਪੈਲਿਟੀਆਂ ਵਿੱਚ ਕੋਈ ਵੀ ਸੀਵਰੇਜ ਨਹੀਂ ਹੈ। ਗੜ੍ਹਸ਼ੰਕਰ ਵਿੱਚ ਔਰ ਨਿਚਲੇ ਇਲਾਕਿਆਂ ਵਿੱਚ ਜਦੋਂ ਬਰਸਾਤ ਆਉਂਦੀ ਹੈ 3-3 ਫੁੱਟ ਪਾਣੀ ਘਰਾਂ ਵਿੱਚ ਵੜ ਜਾਂਦਾ ਹੈ। ਅੱਜ ਵੀ ਜਿਹੜਾ ਸੀਵਰੇਜ ਦਾ ਪਾਣੀ ਹੈ, ਗੰਦੀਆਂ ਨਾਲੀਆਂ ਭਰੀਆਂ ਪਈਆਂ ਹਨ ਅਤੇ ਸੜਕਾਂ ਦੇ ਵਿੱਚ ਪਾਣੀ ਖੜ੍ਹਾ ਹੈ ਔਰ ਡੇਂਗੂ ਵਰਗੀਆਂ ਭਿਆਨਕ ਬਿਮਾਰੀਆਂ ਲੱਗ ਚੁੱਕੀਆਂ ਹਨ। ਮੁੱਖ ਮੰਤਰੀ ਜੀ ਨੂੰ ਬੇਨਤੀ ਕਰਕੇ, 42 ਮਕਾਨ ਜਿਹੜੇ ਹਨ ਸੀਵਰੇਜ ਨਾ ਹੋਣ ਕਰਕੇ ਉਨ੍ਹਾਂ ਵਿੱਚ

ਤਰੇੜਾਂ ਪੈ ਗਈਆਂ ਸਨ, ਅਸੀਂ ਮੁੱਖ ਮੰਤਰੀ ਜੀ ਤੋਂ ਉਨ੍ਹਾਂ ਨੂੰ ਰਿਪੇਅਰ ਵਾਸਤੇ ਫੰਡ ਲੈ ਕੇ ਗਏ ਹਾਂ। ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਕਦੋਂ ਤੱਕ ਫੰਡ ਟਾਈ ਅੱਪ ਕਰਕੇ ਗੜ੍ਹਸ਼ੰਕਰ ਅਤੇ ਮਾਹਿਲਪੁਰ ਵਿੱਚ ਸੀਵਰੇਜ ਪਾਇਆ ਜਾਵੇਗਾ। ਇਹ ਦੱਸ ਦੇਣ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਪਹਿਲਾਂ ਜਿਹੜਾ ਵਾਟਰ ਸਪਲਾਈ ਦਾ ਕੰਮ ਹੈ, ਗੜ੍ਹਸ਼ੰਕਰ ਵਿੱਚ ਤਕਰੀਬਨ 95% ਕੰਮ ਕੰਪਲੀਟ ਕਰ ਦਿੱਤਾ ਗਿਆ ਹੈ। ਸੀਵਰੇਜ ਗੜ੍ਹਸ਼ੰਕਰ ਵਿੱਚ 30% ਕੰਪਲੀਟ ਹੈ। ਪਹਿਲਾਂ 100% ਵਾਟਰ ਸਪਲਾਈ ਦੇਣ ਵਾਸਤੇ 1.58 ਕਰੋੜ ਰੁਪਏ ਦੀ ਲਾਗਤ ਨਾਲ ਪੀ.ਐਮ.ਆਈ.ਡੀ.ਸੀ ਤੋਂ ਮਨਜ਼ੂਰੀ ਮਿਲ ਗਈ ਹੈ ਅਤੇ ਕੰਮ ਪ੍ਰਗਤੀ ਅਧੀਨ ਹੈ। ਜਿਹੜਾ ਮਾਹਿਲਪੁਰ ਹੈ, ਉਥੇ 92% ਵਾਟਰ ਸਪਲਾਈ ਪ੍ਰੋਵਾਈਡ ਕਰ ਦਿੱਤਾ ਗਿਆ ਹੈ ਅਤੇ 100% ਕਰਨ ਵਾਸਤੇ 1.65 ਕਰੋੜ ਰੁਪਏ ਦੀ ਪ੍ਰਪੋਜ਼ਲ ਪੀ.ਐਮ.ਆਈ.ਡੀ.ਸੀ. ਨੇ ਮਨਜ਼ੂਰ ਕਰ ਦਿੱਤੀ ਹੈ ਅਤੇ ਕੰਮ ਪ੍ਰਗਤੀ ਅਧੀਨ ਹੈ। ਇਸ ਤੋਂ ਬਾਅਦ ਮਾਨਯੋਗ ਸੀ.ਐਮ. ਸਾਹਿਬ ਨੇ ਅਨਾਊਂਸ ਕੀਤਾ ਸੀ, ਉਸ ਅਨੁਸਾਰ ਅਸੀਂ ਕੋਸ਼ਿਸ਼ ਕਰ ਰਹੇ ਹਾਂ ਅਤੇ ਆਉਣ ਵਾਲੇ ਤਿੰਨ ਸਾਲਾਂ ਵਿੱਚ ਤਕਰੀਬਨ 100% ਸੀਵਰੇਜ ਅਤੇ 100% ਹੀ ਵਾਟਰ ਸਪਲਾਈ ਪੰਜਾਬ ਦੇ ਸ਼ਹਿਰਾਂ ਨੂੰ ਮਿਲ ਜਾਵੇ। ਇਸ ਪ੍ਰਪੋਜ਼ਲ ਨੂੰ ਬਹੁਤ ਜਲਦੀ ਹੀ ਇਸ ਵਿੱਚ ਸ਼ਾਮਲ ਕਰ ਲਿਆ ਜਾਵੇਗਾ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ :** ਸਪੀਕਰ ਸਾਹਿਬ, ਸਪਲੀਮੈਂਟਰੀ ਸਰ।

**ਮਾਨਯੋਗ ਸਪੀਕਰ :** ਰਾਠਾਂ ਸਾਹਿਬ, ਤੁਹਾਨੂੰ ਤਾਂ ਹੁਣ ਧੰਨਵਾਦ ਕਰ ਦੇਣਾ ਚਾਹੀਦਾ ਹੈ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ :** ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਤਿੰਨ ਸਾਲਾਂ ਦਾ ਸਮਾਂ ਦੇ ਦਿੱਤਾ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਤਿੰਨ ਸਾਲਾਂ ਦਾ ਸਮਾਂ ਬਹੁਤ ਜ਼ਿਆਦਾ ਹੈ ਜਿਵੇਂ ਮੈਂ ਪਹਿਲਾਂ ਵੀ ਦੱਸਿਆ ਹੈ ਕਿ 42 ਮਕਾਨਾਂ ਨੂੰ ਤਾਂ ਤ੍ਰੇੜਾਂ ਆ ਗਈਆਂ ਹਨ, ਤਿੰਨ ਸਾਲਾਂ ਦੇ ਸਮੇਂ ਵਿੱਚ ਇਸੇ ਤਰ੍ਹਾਂ ਹੋਰ ਕਿੰਨੇ ਮਕਾਨ ਖਰਾਬ ਹੋਣਗੇ ਅਤੇ ਕਿੰਨੇ ਫੰਡਜ਼ ਉਨ੍ਹਾਂ ਮਕਾਨਾਂ ਦੀ ਰਿਪੇਅਰ ਵਾਸਤੇ ਮੁੱਖ ਮੰਤਰੀ ਸਾਹਿਬ ਕੋਲੋਂ ਲੈ ਕੇ ਆਵਾਂਗੇ? ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਸ ਕੰਮ ਵਾਸਤੇ ਕੋਈ ਸਮਾਂ ਨਿਰਧਾਰਤ ਕੀਤਾ ਜਾਵੇ ਕਿਉਂਕਿ ਤਿੰਨ ਸਾਲਾਂ ਦਾ ਸਮਾਂ ਬਹੁਤ ਜ਼ਿਆਦਾ ਹੈ। ਥੋੜ੍ਹੇ ਸਮੇਂ ਵਿੱਚ ਫੰਡ ਕੁਲੈਕਟ ਕਰਕੇ ਇਹ ਸੀਵਰੇਜ ਪਾਇਆ ਜਾਵੇ।

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਜੇਕਰ ਇਨ੍ਹਾਂ ਦੀ ਕੋਈ ਖਾਸ ਪ੍ਰਾਬਲਮ ਹੈ ਤਾਂ ਅਸੀਂ ਉਸ ਨੂੰ ਵੇਖ ਕੇ, ਜੱਜ ਕਰਕੇ ਉਸ ਨੂੰ ਜਲਦੀ ਕਰਨ ਦੀ ਕੋਸ਼ਿਸ਼ ਕਰਾਂਗੇ।

**ਮਾਨਯੋਗ ਸਪੀਕਰ:** ਧੰਨਵਾਦ ਜੀ।

---------

## ਪਿੰਡਾਂ ਵਿਚ ਗੰਦੇ ਪਾਣੀ ਦਾ ਨਿਕਾਸ ਕਰਨਾ।

***1077. ਸਰਦਾਰ ਗੁਰਚਰਨ ਸਿੰਘ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਰਾਏਕੋਟ ਹਲਕੇ ਵਿਚ ਨਵੀਂ ਅਬਾਦੀ, ਅਕਾਲਗੜ੍ਹ, ਸੁਧਾਰ ਅਤੇ ਬੱਸੀਆਂ ਪਿੰਡ ਵਿਚ ਗੰਦੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਕਰਨ ਲਈ ਕੋਈ ਯੋਜਨਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਸੁਰਜੀਤ ਸਿੰਘ ਰੱਖੜਾ** : ਸ਼੍ਰੀਮਾਨ ਜੀ, (1) ਹਾਂ ਜੀ, ਗ੍ਰਾਮ ਪੰਚਾਇਤ ਨਵੀਂ ਅਬਾਦੀ ਵਿਖੇ ਗੰਦੇ ਪਾਣੀ ਦੇ ਨਿਕਾਸ ਲਈ ਅਨੁਮਾਨਿਤ ਖ਼ਰਚਾ 12.97 ਲੱਖ ਰੁਪਏ ਦਾ ਹੈ। ਜਦੋਂ ਫੰਡਜ਼ ਉਪਲੱਬਧ ਹੋਣਗੇ ਉਦੋਂ ਇਹ ਕੰਮ ਕਰਵਾ ਦਿਤਾ ਜਾਵੇਗਾ।

(2) ਅਤੇ (3) ਨਹੀਂ ਜੀ, ਗ੍ਰਾਮ ਪੰਚਾਇਤ ਅਕਾਲਗੜ੍ਹ ਅਤੇ ਗ੍ਰਾਮ ਪੰਚਾਇਤ ਸੁਧਾਰ ਦੇ ਗੰਦੇ ਪਾਣੀ ਦਾ ਨਿਕਾਸ ਪਿੰਡ ਦੇ ਛੱਪੜਾਂ ਵਿੱਚ ਠੀਕ ਢੰਗ ਨਾਲ ਹੋ ਰਿਹਾ ਹੈ। ਗੰਦੇ ਪਾਣੀ ਦੀ ਕੋਈ ਸਮੱਸਿਆ ਨਹੀਂ ਹੈ।

(4) ਹਾਂ ਜੀ, ਗਰਾਮ ਪੰਚਾਇਤ ਬੱਸੀਆਂ ਦੇ 6 ਛੱਪੜਾਂ ਦਾ ਪਾਣੀ ਇੱਕ ਦੂਜੇ ਨਾਲ ਜੋੜ ਕੇ ਅੰਤ ਵਿੱਚ ਪਿੰਡ ਤੋਂ ਬਾਹਰ ਪਈ ਗ੍ਰਾਮ ਪੰਚਾਇਤ ਦੀ ਸ਼ਾਮਲਾਤ ਜਮੀਨ ਵਿੱਚ ਨਵਾਂ ਛੱਪੜ ਪੁੱਟ ਕੇ ਕਰਨ ਦੀ ਯੋਜਨਾ ਹੈ। ਇਸ ਪ੍ਰਜੈਕਟ ਉਪਰ ਲਗਭਗ 30.00 ਲੱਖ ਰੁਪਏ ਦਾ ਖ਼ਰਚਾ ਆਵੇਗਾ। ਗ੍ਰਾਮ ਪੰਚਾਇਤ ਨੇ ਇਸ ਸਮੇਂ ਉਪਲੱਬਧ 5.64 ਲੱਖ ਰੁਪਏ ਦੀ ਗਰਾਂਟ ਨਾਲ ਪਹਿਲੇ ਪੜ੍ਹਾਅ ਦਾ ਕੰਮ ਸ਼ੁਰੂ ਕਰਵਾ ਦਿੱਤਾ ਹੈ। ਜਦੋਂ ਬਾਕੀ ਫੰਡਜ਼ ਉਪਲੱਬਧ ਹੋਣਗੇ, ਉਦੋਂ ਇਹ ਕੰਮ ਮੁਕੰਮਲ ਕਰਵਾ ਦਿੱਤਾ ਜਾਵੇਗਾ।

**ਸਰਦਾਰ ਗੁਰਚਰਨ ਸਿੰਘ** : ਸਪੀਕਰ ਸਾਹਿਬ, ਮੰਤਰੀ ਸਾਹਿਬ ਕੋਈ ਸਮਾਂ ਸੀਮਾ ਤਹਿ ਕਰਨਗੇ ਕਿ ਕਦੋਂ ਤੱਕ ਇਹ ਫੰਡ ਮੁਹੱਈਆ ਕਰਵਾ ਦਿੱਤੇ ਜਾਣਗੇ?

**ਮੰਤਰੀ** : ਸਪੀਕਰ ਸਾਹਿਬ, ਦੋ ਪਿੰਡਾਂ ਵਿੱਚ ਤਾਂ ਕੋਈ ਲੋੜ ਹੀ ਨਹੀਂ ਕਿਉਂਕਿ ਕੰਮ ਠੀਕ ਚੱਲ ਰਿਹਾ ਹੈ। ਤੀਜੇ ਵਿੱਚ ਅਸੀਂ ਪੈਸੇ ਅਲਾਟ ਕਰ ਦਿੱਤੇ ਹਨ ਅਤੇ ਕੰਮ ਚੱਲ ਰਿਹਾ ਹੈ ਅਤੇ ਇਸਦੇ ਵਿੱਚ ਛੇਤੀ ਕਰ ਦਿਆਂਗੇ।

**Mr. Speaker** : Thank you.

**ਸਰਦਾਰ ਗੁਰਚਰਨ ਸਿੰਘ** : ਸਪੀਕਰ ਸਾਹਿਬ, ਪਿਛਲੇ ਬਜਟ ਸੈਸ਼ਨ ਦੇ ਵਿੱਚ ਵੀ ਮੈਂ ਪੱਖੋਵਾਲ ਪਿੰਡ ਵਾਸਤੇ ਇਕ ਸਵਾਲ ਲਾਇਆ ਸੀ ਕਿ ਪਿੰਡ ਦੇ ਵਿਕਾਸ ਵਾਸਤੇ ਪਾਣੀ ਦਾ ਨਿਕਾਸ ਕੀਤਾ ਜਾਵੇ। ਮੰਤਰੀ ਜੀ ਦਾ ਜਵਾਬ ਸੀ....

**ਮਾਨਯੋਗ ਸਪੀਕਰ** : ਇਸ ਸਵਾਲ ਦੇ ਨਾਲ ਸਬੰਧਤ ਸਪਲੀਮੈਂਟਰੀ ਕਰੋ।

**ਸਰਦਾਰ ਗੁਰਚਰਨ ਸਿੰਘ** : ਇਹ ਇਹਦੇ ਨਾਲ ਹੀ ਸਬੰਧਤ ਹੈ ਜੀ, ਪਿੰਡ ਦੇ ਵਿਕਾਸ ਦੀ ਗੱਲ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਉਸ ਸਵਾਲ ਦੇ ਵਿੱਚ ਇਕ ਮਹੀਨੇ ਦੇ ਅੰਦਰ ਕੰਮ ਕੰਪਲੀਟ ਕਰਨ ਵਾਸਤੇ ਕਿਹਾ ਸੀ ਅਤੇ ਇਹ ਵੀ ਕਿਹਾ ਸੀ ਕਿ 19.70 ਲੱਖ ਰੁਪਏ ਦੀ ਮਨਜ਼ੂਰੀ ਵੀ ਹੋ ਗਈ ਹੈ, ਪਰ 8 ਮਹੀਨੇ ਬੀਤ ਜਾਣ ਦੇ ਬਾਵਜੂਦ ਵੀ ਉਥੇ ਕੰਮ ਸ਼ੁਰੂ ਨਹੀਂ ਹੋਇਆ।

**ਮਾਨਯੋਗ ਸਪੀਕਰ** : ਰੱਖੜਾ ਸਾਹਿਬ, ਕੀ ਇਸ ਦੇ ਬਾਰੇ ਕੋਈ ਜਵਾਬ ਦੇਣਾ ਹੈ ਜੀ?

**ਮੰਤਰੀ** : ਸਪੀਕਰ ਸਾਹਿਬ, ਜੇਕਰ ਇਹ ਮੈਨੂੰ ਪਹਿਲਾਂ ਦੱਸ ਦਿੰਦੇ ਤਾਂ ਮੈਂ ਇਸ ਦਾ ਜਵਾਬ ਤਿਆਰ ਕਰਕੇ ਲੈ ਅਉਂਦਾ। ਮੈਂ ਇਸ ਵੇਲੇ ਇਸ ਦਾ ਜਵਾਬ ਤਿਆਰ ਕਰਕੇ ਨਹੀਂ ਆਇਆ।

**Mr. Speaker** : Thank you.

-------------

## ਲੁਧਿਆਣਾ-ਫਿਰੋਜ਼ਪੁਰ ਸੜਕ ਨੂੰ ਚਹੁੰ-ਮਾਰਗੀ ਕਰਨਾ

***1102. ਸਰਦਾਰ ਮਨਪ੍ਰੀਤ ਸਿੰਘ ਇਯਾਲੀ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਲੁਧਿਆਣਾ-ਫਿਰੋਜ਼ਪੁਰ ਸੜਕ ਨੂੰ ਚਹੁੰ-ਮਾਰਗੀ ਕੀਤਾ ਜਾ ਰਿਹਾ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਮਿਲਟਰੀ ਏਰੀਆ ਵਿਚ ਪੈਂਦੀ ਲੁਧਿਆਣਾ ਕਾਰਪੋਰੇਸ਼ਨ ਦੀ ਹੱਦ ਤੋਂ ਲੈ ਕੇ ਗਹੌਰ ਪਿੰਡ ਤੱਕ ਛੇ ਕਿਲੋਮੀਟਰ ਦੇ ਰਕਬੇ ਨੂੰ ਵੀ ਚਹੁੰ-ਮਾਰਗੀ ਕਰਨ ਲਈ ਕੋਈ ਟੈਂਡਰ ਹੋਇਆ ਹੈ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਸ਼੍ਰੀਮਾਨ ਜੀ, (ੳ) ਹਾਂ, ਲੁਧਿਆਣਾ-ਫਿਰੋਜ਼ਪੁਰ ਸੜਕ ਨੂੰ ਲੁਧਿਆਣਾ ਤੋਂ ਤਲਵੰਡੀ ਭਾਈ ਤੱਕ (ਕਿ.ਮੀ. 92.00 ਤੋਂ 170.00) ਨੈਸ਼ਨਲ ਹਾਈਵੇ ਅਥਾਰਿਟੀ ਆਫ ਇੰਡੀਆ ਵੱਲੋਂ ਚਹੁੰ-ਮਾਰਗੀ ਕੀਤਾ ਜਾ ਰਿਹਾ ਹੈ।

(ਅ) ਪ੍ਰੋਜੈਕਟ ਡਾਇਰੈਕਟਰ, ਨੈਸ਼ਨਲ ਹਾਈਵੇ ਅਥਾਰਿਟੀ ਆਫ ਇੰਡੀਆ, ਜਲੰਧਰ ਨੇ ਸੂਚਿਤ ਕੀਤਾ ਹੈ ਕਿ ਮਿਲਟਰੀ ਏਰੀਆ ਵਿਚ ਪੈਂਦੀ ਲੁਧਿਆਣਾ ਕਾਰਪੋਰੇਸ਼ਨ ਦੀ ਹੱਦ ਤੋਂ ਲੈ ਕੇ ਗਹੌਰ ਪਿੰਡ ਤੱਕ ਛੇ ਕਿਲੋਮੀਟਰ (ਕਿ.ਮੀ.85.00 ਤੋਂ 92.00) ਤੱਕ ਨੂੰ ਚਹੁੰ-ਮਾਰਗੀ ਕਰਨ ਲਈ ਡਿਟੇਲ ਪ੍ਰੋਜੈਕਟ ਰਿਪੋਰਟ ਅਤੇ ਬਿਡ ਡਾਕੂਮੈਂਟਸ ਕੰਨਸਲਟੈਂਟ ਵੱਲੋਂ ਨੈਸ਼ਨਲ ਹਾਈਵੇ ਅਥਾਰਿਟੀ ਆਫ ਇੰਡੀਆ ਨੂੰ ਸਬਮਿਟ ਕਰ ਦਿਤੇ ਗਏ ਹਨ। ਜਲਦੀ ਹੀ ਇਸ ਕੰਮ ਦੇ ਟੈਂਡਰ ਕਾਲ ਕਰ ਲਏ ਜਾਣਗੇ।

**ਸਰਦਾਰ ਮਨਪ੍ਰੀਤ ਸਿੰਘ ਇਯਾਲੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੰਮ ਕਦੋਂ ਤੱਕ ਸ਼ੁਰੂ ਹੋ ਜਾਵੇਗਾ? ਪਿੱਛੋਂ 8 ਲੇਨ ਸੜਕ ਆਉਂਦੀ ਹੈ ਅਤੇ ਅੱਗੇ 4 ਲੇਨ ਸੜਕ ਹੈ। ਉਥੇ ਬਹੁਤ ਸਾਰਾ ਟਰੈਫਿਕ ਸਟਰੱਕ ਹੋ ਜਾਂਦਾ ਹੈ ਅਤੇ ਐਕਸੀਡੈਂਟਾਂ ਦਾ ਖ਼ਤਰਾ ਬਣਿਆ ਰਹਿੰਦਾ ਹੈ। ਇਸ ਕੰਮ ਨੂੰ ਪੂਰਾ ਕਰਨ ਲਈ 6 ਮਹੀਨੇ, ਚਾਰ ਮਹੀਨੇ ਜਾਂ ਕਿੰਨਾ ਸਮਾਂ ਲੱਗੇਗਾ।

**ਮਾਨਯੋਗ ਸਪੀਕਰ :** ਕੀ ਤੁਸੀਂ ਮਿਲਟਰੀ ਏਰੀਏ ਦੀ ਗੱਲ ਕਰ ਰਹੇ ਹੋ?

**ਸਰਦਾਰ ਮਨਪ੍ਰੀਤ ਸਿੰਘ ਇਯਾਲੀ :** ਹਾਂ ਜੀ।

**ਮੰਤਰੀ :** ਸਪੀਕਰ ਸਾਹਿਬ, ਇਹ ਲੁਧਿਆਣਾ-ਫਿਰੋਜ਼ਪੁਰ ਰੋਡ ਲੁਧਿਆਣਾ ਤੋਂ ਤਲਵੰਡੀ ਭਾਈ ਤੱਕ 4 ਲੇਨ ਬਣਨੀ ਹੈ। ਇਹ ਸਾਰਾ ਕੰਮ ਮਾਰਚ-2014 ਤੱਕ ਮੁਕੰਮਲ ਹੋ ਜਾਵੇਗਾ।

**ਮਾਨਯੋਗ ਸਪੀਕਰ :** ਮੰਤਰੀ ਜੀ ਕਹਿੰਦੇ ਹਨ ਕਿ ਇਹ ਕੰਮ ਮਾਰਚ-2014 ਤੱਕ ਮੁਕੰਮਲ ਹੋ ਜਾਵੇਗਾ।

**ਸਰਦਾਰ ਮਨਪ੍ਰੀਤ ਸਿੰਘ ਇਯਾਲੀ :** ਸਪੀਕਰ ਸਾਹਿਬ, ਕੀ ਉਹ ਟੋਟਾ ਵੀ ਕੰਪਲੀਟ ਹੋ ਜਾਵੇਗਾ?

**ਮਾਨਯੋਗ ਸਪੀਕਰ :** ਹਾਂ ਜੀ, ਮੰਤਰੀ ਜੀ, ਤੁਸੀਂ ਵੀ ਸਾਰਾ ਕੁਝ ਜਾਣਦੇ ਹੋ ਅਤੇ ਅਸੀਂ ਵੀ ਜਾਣਦੇ ਹਾਂ। ਉਸ ਟੋਟੇ ਦੀ ਕੰਪਲੀਸ਼ਨ ਬਾਰੇ ਦੱਸੋ।

**ਮੰਤਰੀ** : ਅਸੀਂ ਉਪ ਮੁੱਖ ਮੰਤਰੀ ਸਰਦਾਰ ਸੁਖਬੀਰ ਸਿੰਘ ਬਾਦਲ ਦੀ ਅਗਵਾਈ ਹੇਠ ਨੈਸ਼ਨਲ ਹਾਈਵੇ ਅਥਾਰਟੀ ਨਾਲ ਦਿੱਲੀ ਵਿਖੇ ਮੀਟਿੰਗ ਲਈ ਸੀ। ਉਨ੍ਹਾਂ ਨੇ ਸਾਨੂੰ ਪੂਰੀ ਸ਼ਿਓਰਟੀ ਦਿਵਾਈ ਹੈ ਕਿ ਸਾਰੀਆਂ ਫਾਰਮੈਲਟੀਜ਼ ਪੂਰੀਆਂ ਹੋ ਚੁੱਕੀਆਂ ਹਨ। ਹੁਣ ਤਾਂ ਕੇਵਲ ਟੈਂਡਰ ਲਗਾਉਣੇ ਹਨ।

**ਸਰਦਾਰ ਮਨਪ੍ਰੀਤ ਸਿੰਘ ਇਯਾਲੀ** : ਧੰਨਵਾਦ ਜੀ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਜਿਹੜੀ ਜ਼ੀਰਕਪੁਰ ਤੋਂ ਬਠਿੰਡਾ ਵਾਇਆ ਪਟਿਆਲਾ ਸੜਕ ਹੈ....

**ਮਾਨਯੋਗ ਸਪੀਕਰ** : ਨਹੀਂ ਜੀ, ਮਹਿੰਦਰਾ ਜੀ। ਜੇ ਤਾਂ ਇਸੇ ਸੜਕ ਨਾਲ ਸਬੰਧਤ ਸਪਲੀਮੈਂਟਰੀ ਹੈ ਤਾਂ ਠੀਕ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਸਰ, ਇਹ ਵੀ ਸੜਕ ਦੇ ਨਾਲ ਹੀ ਸਬੰਧਤ ਹੈ। ਉਸ ਸੜਕ ਤੇ ਬੜੇ ਐਕਸੀਡੈਂਟ ਹੋ ਰਹੇ ਹਨ.....

**ਮਾਨਯੋਗ ਸਪੀਕਰ** : ਮਹਿੰਦਰਾ ਜੀ, ਤੁਸੀਂ ਬੜੇ ਸੀਨੀਅਰ ਮੈਂਬਰ ਹੋ ਅਤੇ ਆਨਰੇਬਲ ਹੋ। ਅਗਰ ਉਸ ਸਵਾਲ ਦੇ ਨਾਲ ਕੋਈ ਲਿੰਕ ਹੈ ਤਾਂ ਮੈਂ ਸਪਲੀਮੈਂਟਰੀ ਅਲਾਓ ਕਰ ਸਕਦਾ ਹਾਂ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਅਗਰ ਪਬਲਿਕ ਇੰਟਰਸਟ ਦਾ ਕੋਈ ਸਵਾਲ......

**ਮਾਨਯੋਗ ਸਪੀਕਰ** : ਮੰਤਰੀ ਜੀ ਉਸ ਦਾ ਜਵਾਬ ਨਹੀਂ ਦੇ ਸਕਣਗੇ। ਤੁਸੀਂ ਸੈਪਰੇਟ ਕੁਐਸਚਨ ਦੇ ਦਿਉ। ਮੈਂ ਐਡਮਿਟ ਕਰ ਲਵਾਂਗਾ। ਹਾਂ ਜੀ, ਜਥੇਦਾਰ ਤੋਤਾ ਸਿੰਘ ਜੀ।

**ਸਰਦਾਰ ਤੋਤਾ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਸੜਕ ਲੁਧਿਆਣਾ ਤੋਂ ਮੋਗਾ ਤੱਕ ਤਾਂ ਬਹੁਤ ਹੀ ਇੰਪਾਰਟੈਂਟ ਸੜਕ ਹੈ। ਜਦੋਂ ਕੰਪਨੀ ਨੇ ਕੰਮ ਸ਼ੁਰੂ ਕੀਤਾ ਸੀ ਤਾਂ ਬੜੀ ਤੇਜ਼ੀ ਨਾਲ ਸ਼ੁਰੂ ਕੀਤਾ ਸੀ ਅਤੇ ਮੰਤਰੀ ਸਾਹਿਬ ਨੂੰ ਉਮੀਦ ਸੀ ਕਿ ਸ਼ਾਇਦ ਉਹ 31 ਦਸੰਬਰ, 13 ਤੋਂ ਪਹਿਲਾਂ-ਪਹਿਲਾਂ ਸੜਕ ਕੰਪਲੀਟ ਕਰ ਦੇਣਗੇ। ਸਾਨੂੰ ਆਸ ਵੀ ਸੀ, ਪਰ ਸਪੀਕਰ ਸਾਹਿਬ, ਮੈਂ ਕੰਪਨੀ ਦੀ ਤਿੰਨ ਮਹੀਨੇ ਦੀ ਐਵਰੇਜ ਵੇਖੀ ਹੈ। ਪਿਛਲੇ ਮਹੀਨੇ ਮੈਂ ਉਥੇ ਗਿਆ ਸੀ ਅਤੇ ਦੋ ਦਿਨ ਲਗਾ ਕੇ ਆਇਆ ਹਾਂ। ਉਹ ਕੰਮ ਬਿਲਕੁਲ ਹੀ ਸਲੋਅ ਚਲ ਰਿਹਾ ਹੈ। ਖਾਸ ਕਰਕੇ ਪੁਲਾਂ ਉਤੇ ਕੋਈ ਕੰਮ ਨਹੀਂ ਹੋ ਰਿਹਾ। ਸਰੀਏ ਨੂੰ ਜੰਗਾਲ ਲਗਦਾ ਜਾ ਰਿਹਾ ਹੈ। ਕੋਈ ਅਰਥ ਵਰਕ ਨਹੀਂ ਹੋ ਰਿਹਾ। ਕਿਸੇ ਵੀ ਤਰ੍ਹਾਂ ਉਮੀਦ ਨਹੀਂ ਲਗਦੀ ਕਿ ਇਹ ਕੰਮ ਮਾਰਚ-2014 ਤੱਕ ਮੁਕੰਮਲ ਹੋ ਜਾਵੇਗਾ। ਮੈਨੂੰ ਤਾਂ ਇਹ ਡਰ ਲਗਦਾ ਹੈ ਕਿ ਜਿਵੇਂ ਪਾਣੀਪਤ ਤੋਂ ਲੈ ਕੇ ਜਲੰਧਰ ਤੱਕ ਦੀ ਸੜਕ ਦਾ ਬੁਰਾ ਹਾਲ ਹੈ ਅਤੇ ਮਾਨਯੋਗ ਸੁਪਰੀਮ ਕੋਰਟ ਦੇ ਆਦੇਸ਼ਾਂ ਦੀ ਪਾਲਣਾ ਨਹੀਂ ਹੋ ਰਹੀ। ਉਥੇ ਸੋਮਾ ਕੰਪਨੀ ਭੱਜ ਚੁੱਕੀ ਹੈ। ਕੀ ਇਹ ਰਾਖੀ ਰੱਖ ਸਕਣਗੇ ਕਿ ਕੰਮ ਸਮੇਂ ਸਿਰ ਕੰਪਲੀਟ ਹੋਵੇਗਾ। ਮੰਤਰੀ ਜੀ ਇਸ ਗੱਲ ਦਾ ਇਹ ਭਰੋਸਾ ਦੇਣ।

**ਮੰਤਰੀ** : ਸਪੀਕਰ ਸਾਹਿਬ, ਮੈਂ 10 ਦਿਨ ਪਹਿਲਾਂ ਇਨ੍ਹਾਂ ਨਾਲ ਮੀਟਿੰਗ ਵੀ ਕੀਤੀ ਸੀ। ਨੈਸ਼ਨਲ ਹਾਈਵੇ ਅਥਾਰਟੀ ਨਾਲ ਮੀਟਿੰਗ ਵੀ ਕੀਤੀ ਸੀ। ਉਨ੍ਹਾਂ ਨੇ ਸਾਨੂੰ ਪੂਰੀ ਸ਼ਿਓਰਟੀ ਦਿਵਾਈ ਹੈ ਕਿ ਇਹ ਕੰਮ ਮਾਰਚ-2014 ਤੱਕ ਕੰਪਲੀਟ ਹੋ ਜਾਵੇਗਾ।

----------

## ਡੱਲੇਵਾਲ (ਗੜ੍ਹਸ਼ੰਕਰ) ਵਿਚ ਬਿਜਲੀ ਗਰਿਡ ਨੂੰ ਚਾਲੂ ਕਰਨਾ

***992. ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਗੜ੍ਹਸ਼ੰਕਰ ਦੇ ਬੀਤ ਏਰੀਏ ਦੇ ਪਿੰਡ ਡੱਲੇਵਾਲ ਵਿਖੇ ਬਿਜਲੀ ਦੇ ਗਰਿਡ ਲਈ ਤਿਆਰ ਹੋ ਚੁੱਕੀ ਬਿਲਡਿੰਗ ਵਿਚ ਕੰਮ ਕਦੋਂ ਤੱਕ ਚਾਲੂ ਕਰ ਦਿੱਤਾ ਜਾਵੇਗਾ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਇਸ ਬਿਜਲੀ ਦੇ ਗਰਿਡ ਦੀ ਬਿਲਡਿੰਗ ਦਾ ਕੰਮ 80% ਮੁਕੰਮਲ ਹੋ ਚੁੱਕਿਆ ਹੈ ਅਤੇ ਬਿਜਲੀ ਯੰਤਰਾਂ ਦੀ ਉਸਾਰੀ ਦਾ ਕੰਮ ਜਲਦੀ ਹੀ ਹੱਥ ਵਿਚ ਲਿਆ ਜਾ ਰਿਹਾ ਹੈ। ਇਹ ਸਬ ਸਟੇਸ਼ਨ 31.05.2014 ਤੱਕ ਚਾਲੂ ਕਰ ਦਿੱਤਾ ਜਾਵੇਗਾ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ** : ਮਾਨਯੋਗ ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਲਿਖਤੀ ਜਵਾਬ ਦਿੱਤਾ ਹੈ ਕਿ ਇਹ ਗਰਿਡ 31.5.2014 ਤੱਕ ਚਾਲੂ ਹੋ ਜਾਵੇਗਾ। ਬਹੁਤ-ਬਹੁਤ ਧੰਨਵਾਦ।

----------

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1054*

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

----------

## ਉੱਚਾ ਪਿੰਡ ਸੰਘੋਲ ਦੀ ਪੁਰਾਤੱਤਵ ਵਿਭਾਗ ਅਧੀਨ ਪਈ ਜ਼ਮੀਨ ਦੀ ਵਰਤੋਂ

***1014. ਜਸਟਿਸ ਨਿਰਮਲ ਸਿੰਘ** : ਕੀ ਸਭਿਆਚਾਰਕ ਮਾਮਲੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਉੱਚਾ ਪਿੰਡ ਸੰਘੋਲ ਦੀ ਕੁੱਲ ਕਿੰਨੀ ਜ਼ਮੀਨ ਪੁਰਾਤੱਤਵ ਵਿਭਾਗ ਦੇ ਅਧੀਨ ਹੈ ਅਤੇ ਕੀ ਇਸ ਜ਼ਮੀਨ ਵਿਚ ਖੁਦਾਈ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਨਹੀਂ ਤਾਂ ਕੀ ਵਿਹਲੀ ਪਈ ਜ਼ਮੀਨ ਨੂੰ ਕਿਸੇ ਹੋਰ ਮੰਤਵ ਲਈ ਵਰਤਿਆ ਜਾ ਸਕਦਾ ਹੈ?

**ਸਰਦਾਰ ਸਰਵਨ ਸਿੰਘ ਫਿਲੌਰ** : ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਉੱਚਾ ਪਿੰਡ ਸੰਘੋਲ ਵਿਖੇ ਕੋਈ ਜ਼ਮੀਨ ਪੁਰਾਤੱਤਵ ਵਿਭਾਗ, ਪੰਜਾਬ ਦੇ ਅਧੀਨ ਨਹੀਂ ਹੈ। ਇਸ ਜ਼ਮੀਨ ਵਿਚ ਖੁਦਾਈ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ। ਇਸ ਵਿਹਲੀ ਪਈ ਜ਼ਮੀਨ ਨੂੰ ਕਿਸੇ ਹੋਰ ਮੰਤਵ ਲਈ ਨਹੀਂ ਵਰਤਿਆ ਜਾ ਸਕਦਾ।

---

* For Starred Question No. 1054 and reply thereto please see Appendix to this Debates.

**ਜਸਟਿਸ ਨਿਰਮਲ ਸਿੰਘ** : ਸਪੀਕਰ ਸਾਹਿਬ, ਜਿਹੜਾ ਜਵਾਬ ਮਿਲਿਆ ਹੈ, ਉਸ ਦੇ ਦੋ ਪਾਰਟ ਹਨ। ਪਹਿਲੇ ਪਾਰਟ ਵਿਚ ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਉੱਚਾ ਪਿੰਡ ਸੰਘੋਲ ਵਿਖੇ ਕੋਈ ਵੀ ਜ਼ਮੀਨ ਪੁਰਾਤੱਤਵ ਵਿਭਾਗ , ਪੰਜਾਬ ਦੇ ਅਧੀਨ ਨਹੀਂ ਹੈ। ਪਰ ਦੂਜੇ ਪਾਰਟ ਵਿਚ ਉਹ ਕਹਿੰਦੇ ਹਨ ਕਿ ਇਸ ਵਿਹਲੀ ਪਈ ਜ਼ਮੀਨ ਨੂੰ ਕਿਸੇ ਹੋਰ ਮੰਤਵ ਲਈ ਨਹੀਂ ਵਰਤਿਆ ਜਾ ਸਕਦਾ। ਉਹ ਕਿਹੜੀ ਜ਼ਮੀਨ ਖਾਲੀ ਪਈ ਹੈ ਅਤੇ ਉਹ ਕਿਹੜੀ ਜ਼ਮੀਨ ਹੈ ਜਿਹੜੀ ਕਿ ਪੰਜਾਬ ਸਰਕਾਰ ਦੇ ਅਧੀਨ ਨਹੀਂ ਹੈ।ਇਹ ਦੋ ਪਾਰਟ ਹਨ। ਅਸਲ ਸਵਾਲ ਤਾਂ ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਹੈ ਕਿ ਉਹ ਕਿਹੜੀ ਜ਼ਮੀਨ ਹੈ ਜਿਹੜੀ ਖਾਲੀ ਪਈ ਹੈ, ਪਰ ਪਹਿਲਾਂ ਇਹ ਦੱਸਣ ਕਿ ਦੋਨਾਂ ਪਾਰਟਾਂ ਵਿਚੋਂ ਕੁਰੈਕਟ ਕਿਹੜਾ ਹੈ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੀ ਟੋਟਲ ਜ਼ਮੀਨ ਹੈ ਭਾਵ ਕਿ ਜਿਹੜਾ ਏਰੀਆ ਪ੍ਰੋਟੈਕਟ ਕੀਤਾ ਗਿਆ ਹੈ, ਇਹ 213 ਕਨਾਲ 19 ਮਰਲੇ ਹੈ। ਇਸ ਦੇ ਨਾਲ ਹੀ ਜਿਹੜੀ ਜ਼ਮੀਨ ਪੰਚਾਇਤ ਦੇ ਨਾਂ ਹੈ, ਉਹ 153 ਕਨਾਲ 3 ਮਰਲੇ ਹੈ। ਇਸ ਤੋਂ ਇਲਾਵਾ ਉੱਥੇ ਇੱਕ ਠਾਕੁਰ ਦੁਆਰਾ ਹੈ ਜਿਸ ਦੇ ਨਾਂ ਤੇ 60 ਕਨਾਲ 16 ਮਰਲੇ ਜ਼ਮੀਨ ਹੈ। ਉੱਥੇ ਅਸੀਂ ਇਸ ਕਰਕੇ ਖੁਦਾਈ ਨਹੀਂ ਕਰ ਸਕਦੇ ਕਿਉਂਕਿ ਗੌਰਮਿੰਟ ਆਫ ਇੰਡੀਆ ਨੇ 9.6.1998 ਨੂੰ ਇੱਕ ਅਧਿਸੂਚਨਾ ਜਾਰੀ ਕਰਕੇ ਇਸ ਨੂੰ ਕੌਮੀ ਸੁਰੱਖਿਆ ਸਥਾਨ ਘੋਸ਼ਿਤ ਕੀਤਾ ਸੀ। ਇਸ ਕਰਕੇ ਹੀ ਅਸੀਂ ਉੱਥੇ ਕੋਈ ਚੀਜ਼ ਨਹੀਂ ਬਣਾਈ।

**ਜਸਟਿਸ ਨਿਰਮਲ ਸਿੰਘ** : ਸਪੀਕਰ ਸਾਹਿਬ, ਜਿਹੜੀ ਜ਼ਮੀਨ ਗੌਰਮਿੰਟ ਆਫ ਇੰਡੀਆ ਦੇ ਕੰਟਰੋਲ ਵਿੱਚ ਹੈ, ਉਸ ਦੇ ਆਲੇ-ਦੁਆਲੇ ਉਨ੍ਹਾਂ ਨੇ ਬਾਰਬਰਡ ਵਾਇਰ (ਕੰਡਿਆਲੀ ਤਾਰ) ਲਗਾਈ ਹੋਈ ਹੈ। ਉਸ ਵਿੱਚ ਕਾਂਗਰਸ ਘਾਹ ਤੇ ਭੰਗ ਦੇ ਬੂਟੇ ਬਹੁਤ ਜ਼ਿਆਦਾ ਖੜ੍ਹੇ ਹਨ । ਨੌਜਵਾਨ ਭੰਗ ਖਾਈ ਜਾਂਦੇ ਹਨ ਤੇ ਜਿਹੜਾ ਕਾਂਗਰਸ ਗਰਾਸ ਹੈ, ਜਿਸ ਨੂੰ **ਘਾਹ ਵੀ ਕਹਿੰਦੇ ਹਨ, .. (ਵਿਘਨ) (ਸ਼ੋਰ)... ਕਾਂਗਰਸ ਗਰਾਸ ਸਾਨੂੰ ਤੰਗ ਕਰ ਰਿਹਾ ਹੈ । ਉੱਥੇ ਬੱਚਿਆਂ ਨੂੰ ਲੰਗਜ਼ ਤੇ ਸਕਿਨ ਦੀ ਐਲਰਜੀ ਹੋ ਰਹੀ ਹੈ । ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ..

**ਮਾਨਯੋਗ ਸਪੀਕਰ** : ਇਹ ਸ਼ਬਦ ਐਕਸਪੰਜ ਕਰ ਦਿਉ ।

**ਸਰਦਾਰ ਕੁਲਜੀਤ ਸਿੰਘ ਨਾਗਰਾ** : ਸਪੀਕਰ ਸਾਹਿਬ, ਜਸਟਿਸ ਸਾਹਿਬ ਨੇ ਜਿਹੜੀ ਸ਼ਬਦਾਵਲੀ ਵਰਤੀ ਹੈ, ਉਸ ਨੂੰ ਐਕਸਪੰਜ ਕੀਤਾ ਜਾਵੇ।

**ਮਾਨਯੋਗ ਸਪੀਕਰ** : ਮੈਂ ਪਹਿਲਾਂ ਹੀ ਐਕਸਪੰਜ ਕਰ ਦਿੱਤਾ ਹੈ।

**ਜਸਟਿਸ ਨਿਰਮਲ ਸਿੰਘ** : ਸਪੀਕਰ ਸਾਹਿਬ, ਕਾਂਗਰਸ ਗਰਾਸ ਦਾ ਜਿਹੜਾ ਨਾਂ ਕਾਗਜ਼ਾਂ ਵਿੱਚ ਹੈ, ਉਸ ਨੂੰ ਹੋਰ ਕੀ ਕਹੀਏ। ਕਾਂਗਰਸ ਗਰਾਸ ਹੀ ਕਹਿੰਦੇ ਹਾਂ। ..(ਵਿਘਨ) ..(ਸ਼ੋਰ).. ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਕਾਂਗਰਸ ਗਰਾਸ ਹੈ ਅਤੇ ਇਸ ਤੋਂ ਇਲਾਵਾ ਜਿਹੜੇ ਸੁੱਖਾ ਤੇ ਭੰਗ ਦੇ ਬੂਟੇ ਹਨ, ਉਨ੍ਹਾਂ ਦੀ ਕਦੋਂ ਤੱਕ ਸਫਾਈ ਕਰਵਾ ਦਿੱਤੀ ਜਾਵੇਗੀ ?

**ਮਾਨਯੋਗ ਸਪੀਕਰ** : ਉਸ ਗਰਾਸ ਦਾ ਨਾਂ ਹੀ ਇਹੋ ਹੈ। ਉਹ ਹੋਰ ਕੀ ਕਹਿਣ। ..(ਵਿਘਨ).. (ਸ਼ੋਰ)..

---

** Expunged as Ordered by the Chair.

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ)** : ਸਪੀਕਰ ਸਾਹਿਬ, ** ਨਾਂ ਦੀ ਦਵਾਈ ਹੈ ਜਿਸ ਨਾਲ ** ਸਭ ਖਤਮ ਹੋ ਜਾਵੇਗਾ।

**Mr. Speaker** : No, No ਵੇਖੋ, ਜਿਸ ਦਾ ਨਾਂ ਹੀ ਕਾਂਗਰਸ ਗਰਾਸ ਹੈ, ਉਹ ਫਿਰ ਹੋਰ ਕਿਹੜੇ ਨਾਂ ਨਾਲ ਐਡਰੈਸ ਕਰਨ। ਤੁਸੀਂ ਨਾਂ ਸੁਜੈਸਟ ਕਰ ਦਿਉ, ਉਹ ਫਿਰ ਉਹ ਕਹਿ ਦੇਣਗੇ।

**ਸਰਦਾਰ ਬਲਬੀਰ ਸਿੰਘ ਸਿੱਧੂ** : ** ** (ਵਿਘਨ)

**Mr. Speaker** : Not to be recorded.

**ਜਸਟਿਸ ਨਿਰਮਲ ਸਿੰਘ** : ਸਪੀਕਰ ਸਹਿਬ, ਮੈਂ ਆਪਣੇ ਲਫਜ਼ ਵਾਪਸ ਲੈ ਲਵਾਂਗਾ, ਜੇ ਮੈਨੂੰ ਇਹ ਕਾਂਗਰਸ ਗਰਾਸ ਦਾ ਨਾਂ ਦੱਸ ਦੇਣ ਜਾਂ ਪੰਜਾਬੀ ਵਿੱਚ ਉਸ ਨੂੰ ** ਘਾਹ ਵੀ ਕਹਿੰਦੇ ਹਨ....... (ਵਿਘਨ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸ਼੍ਰੀ ਅਸ਼ਵਨੀ ਸੇਖੜੀ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ** : ਵੜਿੰਗ ਜੀ, ਬੈਠ ਜਾਓ। ਅਗਲਾ ਪ੍ਰਸ਼ਨ। ਸਰਦਾਰ ਮਹੇਸ਼ਇੰਦਰ ਸਿੰਘ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ** ** **

**Mr. Speaker** : Not to be recorded. No personal attack. Next question.

--------------

## ਸਿਵਲ ਹਸਪਤਾਲ, ਬਾਘਾ ਪੁਰਾਣਾ ਵਿਚ ਡਾਕਟਰਾਂ ਅਤੇ ਪੈਰਾ ਮੈਡੀਕਲ ਸਟਾਫ ਦੀਆਂ ਪੋਸਟਾਂ ਭਰਨਾ

*993. **ਸਰਦਾਰ ਮਹੇਸ਼ ਇੰਦਰ ਸਿੰਘ** : ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਦੱਸਣਗੇ ਕਿ -

(ੳ) ਸਿਵਲ ਹਸਪਤਾਲ, ਬਾਘਾਪੁਰਾਣਾ ਜ਼ਿਲ੍ਹਾ ਮੋਗਾ ਵਿੱਚ ਡਾਕਟਰਾਂ ਅਤੇ ਪੈਰਾ ਮੈਡੀਕਲ ਸਟਾਫ ਦੀਆਂ ਕੁੱਲ ਮਨਜ਼ੂਰਸ਼ੁਦਾ ਪੋਸਟਾਂ ਵਿੱਚੋਂ ਕਿੰਨੀਆਂ ਪੋਸਟਾਂ ਭਰੀਆਂ ਹੋਈਆਂ ਹਨ ਅਤੇ ਕਿੰਨੀਆਂ ਕਿਸ-ਕਿਸ ਮਿਤੀ ਤੋਂ ਖਾਲੀ ਪਈਆਂ ਹਨ?

(ਅ) ਖਾਲੀ ਪਈਆਂ ਪੋਸਟਾਂ ਨੂੰ ਕਦੋਂ ਤੱਕ ਭਰ ਦਿੱਤਾ ਜਾਵੇਗਾ ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ** : ਸ਼੍ਰੀਮਾਨ ਜੀ, (ੳ) ਲੋੜੀਂਦੀ ਸੂਚਨਾ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ ਜੀ ।

---

**Expunged/Not recorded as ordered by the Chair.

[ਸਿਹਤ ਤੇ ਪਰਿਵਾਰ ਭਲਾਈ ਮੰਤਰੀ]

(ਅ) ਵਿਭਾਗ ਵਿੱਚ ਡਾਕਟਰਾਂ ਅਤੇ ਪੈਰਾ ਮੈਡੀਕਲ ਸਟਾਫ ਦੀਆਂ ਖਾਲੀ ਪਈਆਂ ਅਸਾਮੀਆਂ ਨੂੰ ਭਰਨ ਲਈ ਸਰਕਾਰ ਵਲੋਂ ਲਗਾਤਾਰ ਪ੍ਰਕਿਰਿਆ ਜਾਰੀ ਹੈ ।

**ਅਨੁਲਗ ੳ**

**ਜ਼ਿਲ੍ਹਾ ਮੋਗਾ ਦੇ ਕਮਿਊਨਿਟੀ ਹੈਲਥ ਸੈਂਟਰ, ਬਾਘਾਪੁਰਾਣਾ ਵਿੱਚ ਮਨਜ਼ੂਰਸ਼ੁਦਾ, ਖਾਲੀ ਅਤੇ ਭਰੀਆਂ ਅਸਾਮੀਆਂ ਦੀ ਸ਼੍ਰੇਣੀਵਾਰ ਗਿਣਤੀ**

| ਸ਼੍ਰੇਣੀ | ਮਨਜ਼ੂਰਸ਼ੁਦਾ ਅਸਾਮੀਆਂ | ਭਰੀਆਂ ਅਸਾਮੀਆਂ | ਖਾਲੀ | ਕਦੋਂ ਤੋਂ ਖਾਲੀ ਹੈ |
|---|---|---|---|---|
| ਸੀਨੀਅਰ ਮੈਡੀਕਲ ਅਫ਼ਸਰ | 1 | 0 | 1 | 1.8.2012 |
| ਮੈਡੀਕਲ ਅਫ਼ਸਰ | 5 | 1 | 4 | 1.6.2012, 3.9.2012, 15.7.2013, 1 absent from 4.6.2013 |
| ਮੈਡੀਕਲ ਅਫ਼ਸਰ ਡੈਂਟਲ | 1 | 1 | 0 | - |
| ਲੈਬਾਰਟਰੀ ਟੈਕਨੀਸ਼ੀਅਨ | 1 | 1 | 0 | - |
| ਰੇਡੀਓਗ੍ਰਾਫਰ | 1 | 0 | 1 | 1.3.2010 |
| ਚੀਫ ਫਾਰਮਾਸਿਸਟ | 1 | 1 | 0 | - |
| ਨਰਸਿੰਗ ਸਿਸਟਰ | 1 | 1 | 0 | - |
| | 9 | 6 | 3 | 19.4.2012, 17.8.2012, 7.9.2012 |
| | 1 | 0 | 1 | - |
| | 3 | 3 | 0 | - |
| | 1 | 0 | 1 | 24.8.2010 |
| | 1 | 1 | 0 | - |
| | 1 | 1 | 0 | - |
| ਡਰਾਈਵਰ | 1 | 1 | 0 | - |
| ਕਲਰਕ | 1 | 1 | 0 | - |
| ਦਰਜਾ-4 | 8 | 8 | 0 | - |
| ਕੁੱਲ ਜੋੜ | 37 | 27 | 10 | - |

**ਸਰਦਾਰ ਮਹੇਸ਼ਇੰਦਰ ਸਿੰਘ** : ਸਪੀਕਰ ਸਾਹਿਬ, ਮੇਰੀ ਦੂਸਰੀ ਸਪਲੀਮੈਂਟਰੀ ਹੈ......

**ਮਾਨਯੋਗ ਸਪੀਕਰ** : ਪਹਿਲਾਂ ਇੱਕ ਤਾਂ ਕਰ ਲਓ।

**ਸਰਦਾਰ ਮਹੇਸ਼ਇੰਦਰ ਸਿੰਘ** : ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਜਦੋਂ ਮੈਂ ਸਵਾਲ ਦਿੱਤਾ ਸੀ, ਉਸ ਤੋਂ ਇੱਕ ਹਫਤਾ ਪਹਿਲਾਂ ਜਿਹੜੇ ਮੇਰੇ ਹਲਕੇ ਵਿੱਚ ਪ੍ਰਾਇਮਰੀ ਹੈਲਥ ਸੈਂਟਰ ਹਨ, ਉਨ੍ਹਾਂ ਵਿੱਚੋਂ ਸਟਾਫ ਸ਼ਿਫਟ ਕਰ ਦਿੱਤਾ ਗਿਆ। ਉਨ੍ਹਾਂ ਵਿਚੋਂ ਮੈਂ ਇੱਕ ਉਦਾਹਰਨ ਦਿੰਦਾ ਹਾਂ ਕਿ ਨੱਥੂਵਾਲਾ ਵੈਸਟ ਪਿੰਡ ਤੇ ਠੱਠੇਭਾਈ ਪਿੰਡ ਦੇ ਪ੍ਰਾਇਮਰੀ ਹੈਲਥ ਸੈਂਟਰ ਵਿੱਚੋਂ ਸਾਰਾ ਸਟਾਫ ਬਾਘਾਪੁਰਾਣਾ ਸ਼ਿਫਟ ਕਰ ਦਿੱਤਾ ਗਿਆ। ਬੇਸ਼ਕ ਮੇਰੀ ਸਪਲੀਮੈਂਟਰੀ ਸਵਾਲ ਨਾਲ ਮੇਲ ਨਹੀਂ ਖਾਂਦੀ, ਤੁਸੀਂ ਕਹੋਗੇ ਕਿ ਅਲਹਿਦਾ ਸਵਾਲ ਕਰੋ ਪਰ ਮੇਰੀ ਗੁਜ਼ਾਰਿਸ਼ ਹੈ ਕਿ ਪਿੰਡਾਂ ਦੇ ਪ੍ਰਾਇਮਰੀ ਹੈਲਥ ਸੈਂਟਰ ਵਿੱਚੋਂ ਸਟਾਫ ਸ਼ਿਫਟ ਕਰਕੇ ਬਾਘਾਪੁਰਾਣਾ ਲਾ ਦਿੱਤਾ ਤੇ ਉਹ ਸਾਰੇ ਪ੍ਰਾਇਮਰੀ ਹੈਲਥ ਸੈਂਟਰ ਹੁਣ ਖਾਲੀ ਪਏ ਹਨ। ਇਸ ਦੇ ਨਾਲ ਹੀ ਮੇਰੀ ਹੋਰ ਛੋਟੀ ਜਿਹੀ ਗੁਜ਼ਾਰਿਸ਼ ਹੈ ...।

**ਮਾਨਯੋਗ ਸਪੀਕਰ** : ਇਹ ਕਈ ਥਾਵਾਂ ਤੇ ਬਿਮਾਰੀ ਹੈ, ਮੈਨੂੰ ਪਤਾ ਹੈ। ਤੁਸੀਂ ਆਪਣੀ ਸਪਲੀਮੈਂਟਰੀ ਕਰੋ, ਇਹ ਬਿਮਾਰੀ ਕਾਮਨ ਹੈ। ਮੰਤਰੀ ਜੀ, ਇਸ ਦਾ ਕੋਈ ਜਵਾਬ ਹੈ।

**ਸਰਦਾਰ ਮਹੇਸ਼ਇੰਦਰ ਸਿੰਘ** : ਔਰ ਇਹ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ?

**ਮਾਨਯੋਗ ਸਪੀਕਰ** : ਮੰਤਰੀ ਜੀ, ਜਿਥੋਂ ਤੁਸੀਂ ਸਟਾਫ ਸ਼ਿਫਟ ਕੀਤਾ ਹੈ, ਪੋਸਟਾਂ ਖਾਲੀ ਪਈਆਂ ਹਨ, ਉਹ ਆਪਾਂ ਕਦੋਂ ਤੱਕ ਭਰ ਦਿਆਂਗੇ ?

**ਮੰਤਰੀ** : ਸਪੀਕਰ ਸਾਹਿਬ, ਸਰਕਾਰ ਨੇ ਚਿੰਤਾ ਕੀਤੀ ਹੈ ਕਿ ਹੈਲਥ ਸੇਵਾਵਾਂ ਦੇਣੀਆਂ ਬੜੀਆਂ ਜ਼ਰੂਰੀ ਹਨ। ਅੱਗਾ ਦੌੜ ਅਤੇ ਪਿੱਛਾ ਚੌੜ ਨਾ ਹੋਵੇ ਔਰ ਜਿਹੜੇ ਜ਼ਿਲ੍ਹਾ ਲੈਵਲ ਤੇ ਹਸਪਤਾਲ ਹਨ, ਉਨ੍ਹਾਂ ਵਿੱਚ ਸਹੀ ਡਾਕਟਰ ਭਰ ਕੇ ਸਹੀ ਸਾਧਨ ਦਿੱਤੇ ਜਾਣ ਤਾਂ ਕਿ ਮਰੀਜ਼ ਦਾ ਸਹੀ ਇਲਾਜ ਉਥੇ ਹੋਵੇ। ਫਿਰ ਸਬ-ਤਹਿਸੀਲ ਹੈ ਔਰ ਇਸ ਤਰ੍ਹਾਂ ਹੀ ਜਿਥੇ ਓ.ਪੀ.ਡੀ. ਜ਼ਿਆਦਾ ਹੈ, ਮੈਨੂੰ ਐਮ.ਐਲ.ਏ. ਸਾਹਿਬ ਮਿਲ ਲੈਣ, ਜੇਕਰ ਉਥੇ ਓ.ਪੀ.ਡੀ. ਜ਼ਿਆਦਾ ਹੋਈ ਤਾਂ ਉਥੇ ਜ਼ਰੂਰ ਗੌਰ ਕਰਕੇ ਮੈਂ ਡਾਕਟਰ ਦੇ ਦਿਆਂਗਾ ਜੀ।

**Mr. Speaker :** Thank you ji. ਅਗਲਾ ਸਵਾਲ, ਸਰਦਾਰ ਪਰਗਟ ਸਿੰਘ।

-----------

## ਰਾਜ ਦੀ ਖੇਡ ਪਾਲਿਸੀ-2010 ਨੂੰ ਲਾਗੂ ਕਰਨਾ

*980. **ਸਰਦਾਰ ਪਰਗਟ ਸਿੰਘ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਿੱਖਿਆ ਵਿਭਾਗ ਵੱਲੋਂ ਰਾਜ ਦੀ ਖੇਡ ਪਾਲਿਸੀ, 2010 ਨੂੰ ਲਾਗੂ ਕਰਨ ਲਈ ਚੁੱਕੇ ਗਏ ਮੁੱਢਲੇ ਕਦਮਾਂ ਦੇ ਵੇਰਵੇ ਕੀ ਹਨ ?

**ਸਰਦਾਰ ਸਿਕੰਦਰ ਸਿੰਘ ਮਲੂਕਾ** : ਸਿੱਖਿਆ ਵਿਭਾਗ ਵੱਲੋਂ ਰਾਜ ਦੀ ਖੇਡ ਪਾਲਿਸੀ, 2010 ਨੂੰ ਲਾਗੂ ਕਰਨ ਲਈ ਚੁੱਕੇ ਗਏ ਮੁੱਢਲੇ ਕਦਮਾਂ ਦੇ ਵੇਰਵੇ ਨਾਲ ਨੱਥੀ ਅਨੁਲੱਗ (ੳ) ਵਿੱਚ ਦਰਜ ਹਨ ਜੀ।

[ਸਿੱਖਿਆ ਮੰਤਰੀ]

## ਅਨੁਲੱਗ (ੳ)

1. ਹਰ ਇੱਕ ਸਕੂਲ ਖਿਡਾਰੀ ਲਈ ਖੇਡ ਲਾਜ਼ਮੀ ਕਰਨ ਦੇ ਮੰਤਵ ਨਾਲ ਅਤੇ ਪਿੰਡਾਂ ਵਿੱਚ ਖੇਡਾਂ ਨੂੰ ਉਤਸ਼ਾਹਿਤ ਕਰਨ ਲਈ ਸਾਲ 2013-14 ਅਥਲੈਟਿਕਸ, ਬਾਕਸਿੰਗ, ਬਾਸਕਟਬਾਲ, ਫੁੱਟਬਾਲ, ਹਾਕੀ, ਜੂਡੋ, ਅਰਚਰੀ ਅਤੇ ਕਬੱਡੀ ਦੇ ਕੁੱਲ 16 ਖੇਡ ਵਿੰਗ ਖੋਲ੍ਹੇ ਗਏ ਜਿਨ੍ਹਾਂ ਵਿੱਚੋਂ 9 ਖੇਡ ਵਿੰਗ ਸਿਰਫ ਪਿੰਡਾਂ ਵਿੱਚ ਹੀ ਖੋਲ੍ਹੇ ਗਏ, ਜਿਨ੍ਹਾਂ ਵਿੱਚ ਦਾਖਲ ਖਿਡਾਰੀਆਂ ਨੂੰ 125 ਰੁ. ਪ੍ਰਤੀ ਖਿਡਾਰੀ ਪ੍ਰਤੀ ਦਿਨ ਦੇ ਹਿਸਾਬ ਨਾਲ ਡਾਇਟ ਦੇ ਨਾਲ ਨਾਲ ਪੜ੍ਹਾਈ, ਕੰਪਿਊਟਰ ਸਿੱਖਿਆ ਮੁਫਤ ਦਿੱਤੀ ਜਾਂਦੀ ਹੈ। ਇਸ ਤੋਂ ਇਲਾਵਾ ਖਿਡਾਰੀਆਂ ਨੂੰ ਦਿੱਤੀ ਜਾਣ ਵਾਲੀ ਖੇਡ ਕਿੱਟ 1500 ਰੁਪਏ ਤੋਂ ਵਧਾ ਕੇ 2500 ਰੁਪਏ ਕਰ ਦਿੱਤੀ ਗਈ ਹੈ।

2. ਸਿੱਖਿਆ ਵਿਭਾਗ ਵਿੱਚ ਖੇਡਾਂ ਸਬੰਧੀ ਕਿਰਿਆਵਾਂ ਦੀ ਨਿਗਰਾਨੀ ਲੈਕਚਰਾਰ ਸਰੀਰਕ ਸਿੱਖਿਆ, ਡੀ.ਪੀ.ਈ. ਅਤੇ ਪੀ.ਟੀ.ਆਈ. ਅਧਿਆਪਕਾਂ ਵੱਲੋਂ ਸੁਚੱਜੇ ਢੰਗ ਨਾਲ ਕੀਤੀ ਜਾਂਦੀ ਹੈ।

3. ਖੇਡ-ਵਾਈਜ਼ ਸੈਸ਼ਨ 2012-13 ਦੌਰਾਨ ਸਿੱਖਿਆ ਵਿਭਾਗ ਵੱਲੋਂ ਵੱਖ-ਵੱਖ ਖੇਡਾਂ ਸਬੰਧੀ ਵੱਖ-ਵੱਖ ਥਾਵਾਂ ਤੇ ਸੈਮੀਨਾਰ ਲਗਾਏ ਗਏ ਜਿਥੇ ਸਰੀਰਕ ਸਿੱਖਿਆ ਅਧਿਆਪਕਾਂ ਨੂੰ ਨਵੀਨਤਮ ਤਕਨੀਕਾਂ ਬਾਰੇ ਖੇਡ ਮਾਹਿਰਾਂ ਵੱਲੋਂ ਜਾਣੂ ਕਰਵਾਇਆ ਗਿਆ।

4. ਇੱਕ ਹੀ ਕੰਪਲੈਕਸ ਵਿੱਚ ਚੱਲ ਰਹੇ ਪ੍ਰਾਇਮਰੀ ਅਤੇ ਮਿਡਲ/ਸੈਕੰਡਰੀ/ਸੀਨੀਅਰ ਸੈਕੰਡਰੀ ਸਕੂਲ ਵਿੱਚ ਕੰਮ ਕਰ ਰਹੇ ਪੀ.ਟੀ.ਆਈ. ਨੂੰ ਪ੍ਰਾਇਮਰੀ ਅਤੇ ਸੈਕੰਡਰੀ, ਦੋਹਾਂ ਵਿਭਾਗਾਂ ਦੀਆਂ ਖੇਡਾਂ ਕਰਵਾਉਣ ਲਈ ਜ਼ਿੰਮੇਵਾਰੀ ਦਿੱਤੀ ਗਈ ਅਤੇ ਸਕੂਲਾਂ ਵਿੱਚ ਸਵੇਰ ਦੀ ਸਭਾ ਦਾ ਸਮਾਂ 15 ਮਿੰਟ ਦੀ ਥਾਂ 20 ਮਿੰਟ ਕੀਤਾ ਗਿਆ ਤਾਂ ਜੋ 10 ਮਿੰਟ ਦੀ ਪ੍ਰਾਰਥਨਾ-ਸਭਾ ਅਤੇ 10 ਮਿੰਟ ਪੀ.ਟੀ. ਕਰਵਾਈ ਜਾ ਸਕੇ। ਸਕੂਲ ਸਮੇਂ ਤੋਂ ਬਾਅਦ ਲਗਭਗ 5.00 ਤੋਂ 7.00 ਵਜੇ ਤੱਕ ਦਾ ਸਮਾਂ ਖੇਡਾਂ ਲਈ ਲਗਾਉਣ ਸਬੰਧੀ ਸਕੂਲ ਅਧਿਆਪਕਾਂ ਨੂੰ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ, ਜਿਸ ਲਈ ਇਹ ਵਾਧੂ ਸਮਾਂ ਲਗਾਉਣ ਵਾਲੇ ਅਧਿਆਪਕਾਂ ਨੂੰ ਸਕੂਲ ਸਮੇਂ ਵਿੱਚ ਕੁਝ ਛੋਟ ਦੇਣ ਬਾਰੇ ਵੀ ਲਿਖਿਆ ਗਿਆ ਹੈ।

5. ਸੈਸ਼ਨ 2013-14 ਦੌਰਾਨ ਸਮਰ ਕੋਚਿੰਗ ਕੈਂਪ, ਸੁੰਦਰ ਨਗਰ (ਹਿਮਾਚਲ ਪ੍ਰਦੇਸ਼) ਵਿਖੇ ਜੂਨ 2013 ਵਿੱਚ 23 ਦਿਨ ਦਾ ਲਗਾਇਆ ਗਿਆ, ਜਿਸ ਵਿੱਚ ਲੜਕੀਆਂ ਨੂੰ ਸੈਲਫ ਡਿਫੈਂਸ ਦੀ ਟ੍ਰੇਨਿੰਗ ਵੀ ਦਿੱਤੀ ਗਈ।

6. ਸਾਰੀਆਂ ਸਕੂਲ ਖੇਡਾਂ ਤਿੰਨ ਉਮਰ ਵਰਗਾਂ ਅੰ-14,17,19 ਵਿੱਚ ਕਰਵਾਈਆਂ ਜਾਂਦੀਆਂ ਹਨ। ਇਨ੍ਹਾਂ ਖੇਡਾਂ ਵਿੱਚ ਲੜਕਿਆਂ ਦੇ ਨਾਲ-ਨਾਲ ਲੜਕੀਆਂ ਵੀ ਭਾਗ ਲੈਂਦੀਆਂ ਹਨ। ਇਸ ਸਾਲ ਪੰਜਾਬ ਦੀਆਂ ਦੋ ਖਿਡਾਰਨਾਂ ਨੂੰ ਬ੍ਰਾਜ਼ੀਲ ਦੇਸ਼ ਵਿਖੇ ਹੋਣ ਵਾਲੀਆਂ ਅੰਤਰ ਰਾਸ਼ਟਰੀ ਖੇਡਾਂ ਵਿੱਚ ਭਾਗ਼ ਲੈਣ ਲਈ ਭੇਜਿਆ ਜਾ ਰਿਹਾ ਹੈ।

7. ਸਾਲਾਨਾ ਖੇਡ ਕੈਲੰਡਰ ਤਿਆਰ ਕਰਦੇ ਹੋਏ ਪੰਜਾਬ ਵਿੱਚ ਸਕੂਲ ਖੇਡ ਮੁਕਾਬਲੇ ਕਰਵਾਏ ਜਾਂਦੇ ਹਨ।

8. ਜ਼ੋਨ ਤੇ ਜ਼ਿਲ੍ਹਾ ਪੱਧਰ ਦੇ ਮੁਕਾਬਲੇ ਖਤਮ ਹੋ ਚੁੱਕੇ ਹਨ, ਸਟੇਟ, ਨੈਸ਼ਨਲ ਅਤੇ ਇੰਟਰਨੈਸ਼ਨਲ ਮੁਕਾਬਲੇ ਜਾਰੀ ਹਨ। ਸਾਰੇ ਬੱਚਿਆਂ ਨੂੰ ਸਮੇਤ ਸਪੋਰਟਸ ਕਿਟ ਅਤੇ ਸਮੇਂ ਸਿਰ ਰੇਲਵੇ ਰਿਜ਼ਰਵੇਸ਼ਨ ਕਰਵਾ ਕੇ ਨੈਸ਼ਨਲ ਖੇਡਾਂ ਵਿੱਚ ਭਾਗ ਲੈਣ ਲਈ ਭੇਜਿਆ ਜਾ ਰਿਹਾ ਹੈ।

9. ਰਾਜ ਦੀਆਂ ਵਿਰਾਸਤੀ ਖੇਡਾਂ ਜਿਵੇਂ ਸਰਕਲ ਕਬੱਡੀ ਨੂੰ ਨੈਸ਼ਨਲ ਲੈਵਲ ਦੀ ਮਾਨਤਾ ਪ੍ਰਾਪਤ ਹੋ ਚੁੱਕੀ ਹੈ ਜੋ ਕਿ ਬਠਿੰਡਾ ਵਿਖੇ 28 ਨਵੰਬਰ ਤੋਂ 03 ਦਸੰਬਰ ਵਿਖੇ ਕਰਵਾਈ ਜਾ ਰਹੀ ਹੈ, ਗੱਤਕੇ ਦਾ 3 ਦਿਨਾਂ ਓਰੀਐਂਟੇਸ਼ਨ ਕੋਰਸ ਅਨੰਦਪੁਰ ਸਾਹਿਬ ਵਿਖੇ 19 ਤੋਂ 21 ਸਤੰਬਰ, 2013 ਤੱਕ ਲਗਾਇਆ ਜਾ ਚੁੱਕਾ ਹੈ। ਇਨ੍ਹਾਂ ਖੇਡਾਂ ਨੂੰ ਸਟੇਟ ਖੇਡਾਂ ਦਾ ਦਰਜਾ ਦਿੱਤਾ ਜਾ ਚੁੱਕਾ ਹੈ, ਜਿਨ੍ਹਾਂ ਵਿਚੋਂ ਸਰਕਲ ਕਬੱਡੀ ਖੇਡ ਨੈਸ਼ਨਲ ਖੇਡ ਕਲੰਡਰ ਵਿੱਚ ਸ਼ਾਮਿਲ ਹੋ ਚੁੱਕੀ ਹੈ ਅਤੇ ਗੱਤਕਾ ਖੇਡ ਨੂੰ ਨੈਸ਼ਨਲ ਖੇਡਾਂ ਵਿੱਚ ਮਾਨਤਾ ਪ੍ਰਾਪਤ ਕਰਵਾਉਣ ਬਾਰੇ ਸਕੂਲ ਗੇਮਜ਼ ਫੈਡਰੇਸ਼ਨ ਨਾਲ ਪੱਤਰ-ਵਿਹਾਰ ਜਾਰੀ ਹੈ।

10. ਬਲਾਕ, ਜ਼ਿਲ੍ਹਾ ਤੇ ਸਟੇਟ ਖੇਡਾਂ ਵਿੱਚ ਭਾਗ ਲੈਣ ਵਾਲੇ ਖਿਡਾਰੀਆਂ ਨੂੰ ਪ੍ਰੋਤਸਾਹਿਤ ਕਰਨ ਲਈ ਸਰਟੀਫਿਕੇਟ ਦਿੱਤੇ ਜਾਂਦੇ ਹਨ ਅਤੇ ਉਨ੍ਹਾਂ ਨੂੰ ਮੈਡਲ ਦੇ ਕੇ ਸਨਮਾਨਿਆ ਜਾਂਦਾ ਹੈ।

11. ਬੱਚਿਆਂ ਨੂੰ ਖੇਡਾਂ ਪ੍ਰਤੀ ਆਕਰਸ਼ਿਤ/ਉਤਸ਼ਾਹਿਤ ਕਰਨ ਲਈ ਉਨ੍ਹਾਂ ਦੀ ਪੜ੍ਹਾਈ ਅਤੇ ਖੇਡਾਂ ਵਿੱਚ ਇਕਸਾਰਤਾ ਬਣਾਈ ਰੱਖਣ ਲਈ 15 ਤੋਂ 25 ਨੰਬਰ ਗਰੇਸ ਵਜੋਂ ਦੇਣ ਸਬੰਧੀ ਵੀ ਫੈਸਲਾ ਕੀਤਾ ਗਿਆ ਹੈ।

12. ਰਾਜ ਵਿੱਚ ਗਰਾਉਂਡ ਲੈਵਲ ਤੇ ਖੇਡਾਂ ਦਾ ਮਾਹੌਲ ਸਿਰਜਣ ਲਈ ਵੱਖ-ਵੱਖ ਖੇਡ ਕਿਰਿਆਵਾਂ ਦਾ ਆਯੋਜਨ ਕੀਤਾ ਜਾਂਦਾ ਹੈ, ਜਿਵੇਂ :-

- ਮੇਜਰ ਧਿਆਨ ਚੰਦ ਦੀ ਯਾਦ ਵਿੱਚ 29 ਸਤੰਬਰ, 2013 ਨੂੰ ਬੱਚਿਆਂ ਦੇ ਮੁਕਾਬਲੇ ਕਰਵਾਏ ਗਏ।
- ਨਵੰਬਰ ਦੇ ਤੀਜੇ ਹਫਤੇ ਵਿੱਚ ਪੰਜਾਬ ਦੇ ਸਾਰੇ ਸਕੂਲਾਂ ਵਿੱਚ ਇੰਟਰ ਹਾਊਸ ਅਥਲੈਟਿਕ ਮੀਟ ਕਰਵਾਈ ਜਾਣੀ ਹੈ ਅਤੇ ਵਿਰਾਸਤੀ ਖੇਡਾਂ ਵੀ ਕਰਵਾਈਆਂ ਜਾਣਗੀਆਂ।

13. ਰਾਜ ਵਿੱਚ ਮੌਜੂਦਾ ਸਪੋਰਟਸ ਇਨਫਰਾਸਟਰਕਚਰ ਨੂੰ ਨਵੀਨਤਮ ਤਕਨੀਕ ਨਾਲ ਵਿਕਸਿਤ ਕਰਨ ਲਈ ਬਜਟ ਵਿੱਚ 10 ਕਰੋੜ ਦਾ ਉਪਬੰਧ ਕਰਵਾ ਲਿਆ ਗਿਆ ਹੈ। ਇਹ ਪੈਸਾ ਸਾਲ 2013-14 ਦੌਰਾਨ ਹੋਣ ਵਾਲੀਆਂ ਖੇਡ ਗਤੀ ਵਿਧੀਆਂ ਤੇ ਖ਼ਰਚ ਕੀਤਾ ਜਾਵੇਗਾ।

14. ਸਾਲ 2014-15 ਦੇ ਸੈਸ਼ਨ ਲਈ ਪੰਜਾਬ ਰਾਜ ਨੂੰ 06 ਜ਼ੋਨਾਂ ਵਿੱਚ ਵੰਡਿਆ ਗਿਆ ਹੈ, ਜਿਸ ਵਿੱਚ ਹਰ ਜ਼ੋਨ ਦਾ ਅਰਗੇਨਾਈਜ਼ਰ ਲਗਾਇਆ ਜਾ ਰਿਹਾ ਹੈ ਅਤੇ ਉਹ ਆਪਣੇ ਆਪਣੇ ਜ਼ੋਨ ਦੀਆਂ ਖੇਡ ਕਿਰਿਆਵਾਂ ਦੀ ਨਿਗਰਾਨੀ ਕਰਨਗੇ।

15. ਭਰਤੀ ਪਾਲਿਸੀ ਵਿੱਚ ਖਿਡਾਰੀਆਂ ਲਈ 3% ਕੋਟਾ ਰਾਖਵਾਂ ਰੱਖਿਆ ਗਿਆ ਹੈ।

**ਸਰਦਾਰ ਪਰਗਟ ਸਿੰਘ** : ਸਰ, 2010 ਦੇ ਵਿੱਚ ਸਾਡੀ ਸਪੋਰਟਸ ਪਾਲਿਸੀ ਬਣੀ ਸੀ। ਮੇਰੇ ਤਾਂ ਮਲੂਕਾ ਸਾਹਿਬ ਨੂੰ ਦੋ ਕੁ ਕੁਐਸਚਨ ਹਨ। ਇਹ ਤਾਂ ਠੀਕ ਹੈ ਕਿ ਸਰਕਾਰੀ ਤਾਮ-ਝਾਮ ਰਾਹੀਂ ਜਵਾਬ ਤਾਂ ਕਾਫੀ ਲੰਬਾ ਆ ਗਿਆ ਹੈ ਪਰ ਪ੍ਰੈਕਟੀਕਲ ਲੈਵਲ ਤੇ ਕੋਈ ਸਰਕਾਰੀ ਜਾਂ ਗੈਰ-ਸਰਕਾਰੀ ਸੰਸਥਾ ਵੱਲੋਂ ਸਟੇਟ ਲੈਵਲ ਤੇ, ਡਿਸਟ੍ਰਿਕਟ ਲੈਵਲ ਤੇ ਇਸ ਨੂੰ ਮੋਨੀਟਰ ਕਰਨਾ ਜ਼ਰੂਰੀ ਹੈ ਕਿਉਂਕਿ ਸਾਡੇ ਕੋਲ 5000 ਫਿਜ਼ੀਕਲ ਐਜੂਕੇਸ਼ਨ ਟੀਚਰ ਹਨ ਔਰ ਗਰਾਊਂਡ ਰਿਆਲਟੀ ਕੁਝ ਹੋਰ ਹੈ, ਉਸ ਨੂੰ ਮੋਨੀਟਰ ਕਰਨ ਲਈ ਕੀ ਮੰਤਰੀ ਸਾਹਿਬ ਕੋਈ ਇਹੋ ਜਿਹੀਆਂ ਕਮੇਟੀਆਂ ਇਸਟੈਬਲਿਸ਼ ਕਰਨਗੇ ਤਾਂ ਕਿ ਉਨ੍ਹਾਂ ਦੀ ਮੋਨੀਟਰਿੰਗ ਹੋ ਕੇ ਬੱਚਿਆਂ ਨੂੰ ਵਧੀਆ ਖੇਡ ਮੈਦਾਨ ਅਤੇ ਖੇਡਾਂ ਮੁਹੱਈਆ ਕਰਵਾਈਆਂ ਜਾ ਸਕਣ ?

**ਮਾਨਯੋਗ ਸਪੀਕਰ** : ਮਲੂਕਾ ਜੀ, ਮੋਨੀਟਰਿੰਗ ਦਾ ਮਸਲਾ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਹਿਲੀ ਗੱਲ ਤਾਂ ਇਹ ਹੈ ਕਿ ਸਾਨੂੰ ਸਪੋਰਟਸ ਦੇ ਕੋਈ ਫੰਡ ਨਹੀਂ ਮਿਲੇ। ਪਿਛਲੀ ਵਾਰ ਅਸੀਂ ਮਾਨਯੋਗ ਫਾਈਨਾਂਸ ਮਨਿਸਟਰ ਜੀ ਨੂੰ ਬੇਨਤੀ ਕੀਤੀ ਸੀ, ਉਨ੍ਹਾਂ ਨੇ ਸਾਨੂੰ ਯੈਸ ਕੀਤੀ ਹੈ ਅਤੇ ਪਹਿਲੀ ਵਾਰ ਖੇਡਾਂ ਵਾਸਤੇ 10 ਕਰੋੜ ਰੁਪਏ ਰੱਖੇ ਵੀ ਹਨ। ਜਦੋਂ ਵੀ ਉਹ ਫੰਡ ਸਾਡੇ ਕੋਲ ਆ ਜਾਣਗੇ, ਸਰਦਾਰ ਪਰਗਟ ਸਿੰਘ ਜੀ ਦੀ ਇਹ ਗੱਲ ਬਿਲਕੁੱਲ ਠੀਕ ਹੈ ਕਿ ਸਾਡੇ ਕੋਲ ਕਾਫੀ ਵੱਡਾ ਸਟਾਫ ਹੈ, ਪੀ.ਟੀ. ਹਨ, ਡੀ.ਪੀ. ਹਨ, ਲੈਕਚਰਾਰ ਹਨ। ਇਸ ਵੇਲੇ ਸਾਡੇ ਕੋਲ 19000 ਸਕੂਲ ਹਨ ਔਰ ਸਾਡੀ ਸਕੀਮ ਹੈ ਕਿ ਮਿਡਲ ਤੱਕ ਅਸੀਂ ਪੀ.ਟੀ. ਲਗਾਈਏ, ਹਾਈ ਸਕੂਲਾਂ ਤੋਂ ਉੱਪਰ ਡੀ.ਪੀ. ਅਤੇ ਫਿਜ਼ੀਕਲ ਐਜੂਕੇਸ਼ਨ ਅਫ਼ਸਰ ਲਗਾਈਏ। ਇਸ ਦੇ ਨਾਲ ਇਸ ਦਾ ਡਾਇਰੈਕਟੋਰੇਟ ਵੀ ਕਾਇਮ ਕੀਤਾ ਜਾਵੇ। ਉਸ ਤੇ ਸਾਡੀ ਵਿਚਾਰ ਚੱਲ ਰਹੀ ਹੈ, ਜਿਉਂ ਹੀ ਸਾਡੇ ਕੋਲ ਪੈਸੇ ਆ ਜਾਣਗੇ, ਅਸੀਂ ਕੋਸ਼ਿਸ਼ ਕਰਕੇ ਉਸ ਨੂੰ ਕਰਾਂਗੇ ਜੀ।

**ਸਰਦਾਰ ਪਰਗਟ ਸਿੰਘ** : ਸਰ, ਮੈਂ ਇਸ ਦੇ ਲਈ ਸੀ.ਐਮ. ਸਾਹਿਬ ਨੂੰ ਰਿਕੁਐਸਟ ਕਰਨੀ ਚਾਹਾਂਗਾ ਕਿਉਂਕਿ ਇਹ ਬਹੁਤ ਇੰਪਾਰਟੈਂਟ ਹੈ। ਆਪਾਂ ਡਰੱਗਜ਼ ਦੀ ਗੱਲ ਕਰਦੇ ਹਾਂ ਕਿਉਂਕਿ ਬੱਚਿਆਂ ਨੂੰ ਉਸ ਲੈਵਲ ਤੇ ਨਰੋਈ ਸਿਹਤ ਅਤੇ ਨਰੋਈ ਸੋਚ ਨਹੀਂ ਦੇਵਾਂਗੇ ਤਾਂ ਉਹ ਸਾਡਾ ਬੇਸ ਅਤੇ ਨੀਂਹ ਕਿਤੇ ਨਾ ਕਿਤੇ ਵੀਕ ਰਹਿ ਜਾਵੇਗੀ ਅਤੇ ਰਹਿ ਰਹੀ ਹੈ। ਇਸ ਦੇ ਲਈ ਐਜੂਕੇਸ਼ਨ ਮਹਿਕਮੇ ਨੂੰ ਫੰਡ ਜ਼ਰੂਰ ਆਉਣ ਵਾਲੇ ਸਮੇਂ ਵਿੱਚ ਮੁਹੱਈਆ ਕਰਵਾਉਣ ਤਾਂ ਜੋ ਖੇਡ ਸੁਵਿਧਾਵਾਂ ਵੱਧ ਤੋਂ ਵੱਧ ਦਿੱਤੀਆਂ ਜਾ ਸਕਣ।

**ਮਾਨਯੋਗ ਸਪੀਕਰ** : ਨੈਕਸਟ ਸਵਾਲ ਜੀ।

---------

## ਮਿਉਂਸਪੈਲਿਟੀਜ਼ ਭੰਗ ਹੋਣ ਉਪਰੰਤ ਹਲਕਾ ਵਿਧਾਇਕ ਦਾ ਰੁਤਬਾ

*1036. **ਸ਼੍ਰੀ ਅਸ਼ਵਨੀ ਸੇਖੜੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਮਿਉਂਸਪੈਲਟੀਜ਼ ਭੰਗ ਹੋਣ ਨਾਲ ਹਲਕੇ ਦੇ ਸਬੰਧਿਤ ਮੈਂਬਰ ਦੀ ਅਹੁਦੇ ਦੇ ਆਧਾਰ ਤੇ ਮੈਂਬਰਸ਼ਿਪ ਵੀ ਖਤਮ ਹੋ ਜਾਂਦੀ ਹੈ। ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ;

(ਅ) ਕੀ ਸਰਕਾਰ ਮੌਜੂਦਾ ਵਿਧਾਇਕ ਨੂੰ ਐਡਮਨਿਸਟ੍ਰੇਟਰ ਵੱਲੋਂ ਕੀਤੀ ਜਾਂਦੀ ਹਰ ਮੀਟਿੰਗ ਵਿੱਚ ਬੁਲਾਉਣ ਦਾ ਵਿਚਾਰ ਰੱਖਦੀ ਹੈ ?

**ਸ਼੍ਰੀ ਅਨਿਲ ਜੋਸ਼ੀ :** (ੳ) ਜੀ ਹਾਂ। ਮਿਉਂਸਪੈਲਟੀਜ਼ ਭੰਗ ਹੋਣ ਨਾਲ ਹਲਕੇ ਦੇ ਸਬੰਧਿਤ ਮੈਂਬਰ ਦੀ ਅਹੁਦੇ ਦੇ ਆਧਾਰ ਤੇ ਸਬੰਧਿਤ ਮਿਉਂਸਪੈਲਟੀ ਦੀ ਮੈਂਬਰਸ਼ਿਪ ਖਤਮ ਹੋ ਜਾਂਦੀ ਹੈ।

(ਅ) ਜੀ ਨਹੀਂ।

**ਸ਼੍ਰੀ ਅਸ਼ਵਨੀ ਸੇਖੜੀ :** ਸਰ, ਮੰਤਰੀ ਜੀ ਨੇ ਬੜਾ ਬਿਊਰੋਕਰੇਟਿਕ ਜਵਾਬ ਦਿੱਤਾ ਹੈ ਕਿਉਂਕਿ ਕੋਈ ਵੀ ਲੋਕਾਂ ਦਾ ਰੀਪ੍ਰੈਜ਼ੈਂਟੇਟਿਵ ਇੰਨਾ ਕਰੂਅਲ ਜਵਾਬ ਨਹੀਂ ਦਿੰਦਾ। ਸਪੀਕਰ ਸਾਹਿਬ, ਅੱਜ ਸ਼ਹਿਰਾਂ ਦੇ ਵਿੱਚ, ਜੋ ਹਾਲ ਚੱਲ ਰਿਹਾ ਹੈ, ਅੱਜ ਸ਼ਹਿਰਾਂ ਦੇ ਵਿੱਚ ਇੰਨੀ ਗੰਦਗੀ ਹੈ, ਇੰਨੀ ਅਨ-ਹਾਈਜੀਨਿਕ ਹੈ ਕਿ ਲੋਕ ਮਰ ਰਹੇ ਹਨ। ਪਿਛਲੇ ਸਾਲ ਸਾਡੇ ਸ਼ਹਿਰ ਬਟਾਲੇ ਵਿੱਚ 46 ਲੋਕ ਮਰ ਗਏ ਸੀ ਅਤੇ ਹੁਣ ਡੇਂਗੂ ਨਾਲ ਤਿੰਨ ਲੋਕ ਮਰ ਗਏ ਹਨ ਔਰ ਕਿਸੇ ਦੇ ਕੰਨਾਂ ਤੇ ਜੂੰ ਨਹੀਂ ਰੀਂਗ ਰਹੀ। ਮੈਂ ਮੰਤਰੀ ਸਾਹਿਬ ਨੂੰ ਤਾਂ ਨਹੀਂ ਪੁੱਛਣਾ ਚਾਹੁੰਦਾ, ਮੈਂ ਆਨਰੇਬਲ ਸੀ.ਐਮ. ਸਾਹਿਬ ਨੂੰ ਬੇਸਿਕ ਪਾਲਿਸੀ ਡਿਸੀਜ਼ਨ ਦੇ ਬਾਰੇ ਕੁਐਸਚਨ ਜ਼ਰੂਰ ਕਰਨਾ ਚਾਹਾਂਗਾ, ਇਹ ਇਸ ਦੇ ਨਾਲ ਰੈਲੇਵੈਂਟ ਹੈ।

**ਮਾਨਯੋਗ ਸਪੀਕਰ :** ਉਨ੍ਹਾਂ ਦਾ ਮਹਿਕਮਾ ਹੀ ਨਹੀਂ, ਉਹ ਜਵਾਬ ਕਿਵੇਂ ਦੇਣਗੇ।

**ਸ਼੍ਰੀ ਅਸ਼ਵਨੀ ਸੇਖੜੀ :** ਚਲੋ, ਮੰਤਰੀ ਜੀ ਜਵਾਬ ਦੇ ਦੇਣ .....

**Mr. Speaker :** He is not concerned. ਉਨ੍ਹਾਂ ਦਾ ਇਸ ਨਾਲ ਕਨਸਰਨ ਨਹੀਂ ਹੈ, ਮੰਤਰੀ ਜੀ ਹੀ ਜਵਾਬ ਦੇਣਗੇ।

**ਸ਼੍ਰੀ ਅਸ਼ਵਨੀ ਸੇਖੜੀ :** ਮੇਰਾ ਸਵਾਲ ਇਹ ਹੈ ਕਿ ਜਿਹੜਾ ਐਮ.ਐਲ.ਏ. ਹੈ, ਉਹ by virtue of an MLA, he is a member of the Municipal Committee, ਕਮੇਟੀ ਭੰਗ ਹੋ ਗਈ ਤਾਂ ਉਸ ਦਾ ਪ੍ਰਿਵਲੇਜ਼ ਹੈ ਕਿ ਉਹ ਕਮੇਟੀ ਦੇ ਕੰਮਾਂ ਵਿਚ ਜਾ ਕੇ ਆਪਣੀ ਸੁਜੈਸ਼ਨ ਤੇ ਦਖਲ ਦੇਵੇ। ਕਿਉਂਕਿ ਕਮੇਟੀ ਭੰਗ ਹੋ ਗਈ ਹੈ, ਐਮ.ਐਲ.ਏ. ਕਾਇਮ ਹੈ ਤਾਂ ਇਹ ਉਸ ਦਾ ਪ੍ਰਿਵੇਲਿਜ ਹੈ ਕਿ ਉਥੋਂ ਦੇ ਜੋ ਛੋਟੇ-ਛੋਟੇ ਕੰਮ ਹਨ, ਸਫਾਈ ਆਦਿ ਦੇ ਕੰਮ ਹਨ ਉਨ੍ਹਾਂ ਨੂੰ ਕਰਵਾਉਣ ਵਿਚ ਦਖਲ ਦੇਵੇ ਤਾਂ ਕਿ ਲੋਕੀਂ ਨਾ ਮਰਨ, ਘੱਟੋ-ਘੱਟ ਲੋਕਾਂ ਨੂੰ ਜਿਊਣ ਦਾ ਅਧਿਕਾਰ ਰਹੇ। ਕੀ ਸਰਕਾਰ ਇਸ ਉਤੇ ਕੋਈ ਬੇਸਿਕ ਪ੍ਰਿੰਸੀਪਲੀ ਡਿਸੀਜ਼ਨ ਲੈਣਾ ਚਾਹੁੰਦੀ ਹੈ ਜਾਂ ਦੱਸਣਾ ਚਾਹੁੰਦੀ ਹੈ ਕਿ ਕੀ ਐਮ.ਐਲ.ਏ. ਜਾ ਕੇ ਕਮੇਟੀ ਵਿਚ ਜਿਹੜੀ ਮੀਟਿੰਗ ਹੁੰਦੀ ਹੈ, ਜਿਹੜਾ ਐਡਮਨਿਸਟ੍ਰੇਟਰ ਹੁੰਦਾ ਹੈ, ਉਸ ਨਾਲ ਬਹਿ ਕੇ ਸ਼ਹਿਰ ਦੀ ਸਫਾਈ ਬਾਰੇ ਕੋਈ ਇੰਤਜ਼ਾਮ ਕਰ ਸਕਦਾ ਹੈ ਜਾਂ ਨਹੀਂ ਕਰ ਸਕਦਾ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਨੂੰ ਇਹ ਗੱਲ ਸਮਝ ਨਹੀਂ ਆਈ ਕਿ ਇਹ ਉਥੇ ਖਾਸ ਕਰਕੇ ਮੀਟਿੰਗ ਵਿਚ ਜਾ ਕੇ ਐਡਮਨਿਸਟ੍ਰੇਟਰ ਵੱਲੋਂ ਜਿਹੜੀ ਮੀਟਿੰਗ ਕੀਤੀ ਜਾਂਦੀ ਹੈ, ਉਸ ਦੇ ਵਿਚ ਇਨ੍ਹਾਂ ਦਾ ਸਵਾਲ ਹੈ ਕਿ ਇਹ ਇਨ੍ਹਾਂ ਨੂੰ ਉਸ ਮੀਟਿੰਗ ਵਿਚ ਬੁਲਾਉਣ।ਤੁਸੀਂ ਤਾਂ ਏਡੇ ਵੱਡੇ ਹਾਊਸ ਦੇ ਮੈਂਬਰ ਹੋ, ਤੁਸੀਂ ਇਥੇ ਕੁਐਸਚਨ ਕਰ ਰਹੇ ਹੋ। ਤੁਹਾਨੂੰ ਕਿਸੇ ਨੇ ਰੋਕਿਆ ਨਹੀਂ, ਤੁਸੀਂ ਈ.ਓ. ਨੂੰ ਪੁੱਛੋ, ਐਡਮਨਿਸਟ੍ਰੇਟਰ ਨੂੰ ਪੁੱਛੋ ਤੇ ਜਿਥੇ ਕੋਈ ਕਮੀ-ਪੇਸ਼ੀ ਹੈ ਤਾਂ ਤੁਸੀਂ ਮੈਨੂੰ ਆ ਕੇ ਮਿਲ ਸਕਦੇ ਹੋ, ਮੈਂ ਸਪੈਸ਼ਲੀ ਕਹਿ

[ਸਥਾਨਕ ਸਰਕਾਰ ਮੰਤਰੀ]
ਸਕਦਾ ਹਾਂ, ਆਰਡਰ ਕਰ ਸਕਦਾ ਹਾਂ। ਤੁਸੀਂ ਏਡਾ ਸ਼ੌਂਕ ਕਿਉਂ ਰੱਖਦੇ ਹੋ ਕਿ ਕੌਂਸਲਰ ਦੇ ਹੁੰਦਿਆਂ ਤੁਹਾਨੂੰ ਬੁਲਾਇਆ ਜਾਵੇ, ਇਹ ਗੱਲ ਮੈਨੂੰ ਸਮਝ ਨਹੀਂ ਆਈ। ਤੁਸੀਂ ਇਸ ਹਾਊਸ ਵਿਚ ਗੱਲ ਕਰ ਰਹੇ ਹੋ। ਦੂਸਰੀ ਗੱਲ ਜਿਹੜੀ ਹੈ ਕਿ ਜਿਥੇ ਕੋਈ ਮਰ ਰਿਹਾ ਹੈ, ਜਿਥੇ ਕੋਈ ਪ੍ਰਾਬਲਮ ਖਾਸ ਹੈ, ਉਹ ਦੱਸ ਦਿਉ। ਤੁਹਾਨੂੰ ਵੈਲਕਮ ਹੈ, ਤੁਸੀਂ ਜਾ ਕੇ ਐਡਮਨਿਸਟ੍ਰੇਟਰ ਨਾਲ ਗੱਲ ਕਰੋ, ਉਸ ਨੂੰ ਆਪਣੀ ਗੱਲ ਕਨਵੇਅ ਕਰੋ। ਜੇ ਕਾਰਵਾਈ ਨਹੀਂ ਹੁੰਦੀ ਤਾਂ ਮੈਨੂੰ ਦੱਸੋ।ਇਸ ਵਿਚ ਤੁਹਾਨੂੰ ਕੋਈ ਰੋਕ ਨਹੀਂ, ਤੁਸੀਂ ਸਾਡੇ ਬਹੁਤ ਹੀ ਉਥੋਂ ਦੇ ਮਾਨਯੋਗ ਵਿਧਾਇਕ ਹੋ।

**ਸ਼੍ਰੀ ਅਸ਼ਵਨੀ ਸ਼ੇਖੜੀ :** ਸਪੀਕਰ ਸਾਹਿਬ, ਜਿਨ੍ਹਾਂ ਐਡਮਨਿਸਟ੍ਰੇਟਰਜ਼ ਦਾ ਇਹ ਨਾਂ ਲੈ ਰਹੇ ਹਨ। ਅੱਜ ਉਹ ਐਡਮਨਿਸਟ੍ਰੇਟਰ ਸ਼ਰੇਆਮ ਕਹਿੰਦੇ ਹਨ ਕਿ ਅਸੀਂ ਹਲਕਾ ਇੰਚਾਰਜ ਨੂੰ ਪੁੱਛਣਾ ਹੈ, ਐਮ.ਐਲ.ਏ.ਨੂੰ ਨਹੀਂ ਪੁੱਛਣਾ। ਇਹ ਸਵਾਲ ਹਾਊਸ ਦੀ ਮਰਿਆਦਾ ਦਾ ਹੈ । ਐਮ.ਐਲ.ਏ. ਜਿਹੜੇ ਲੱਖਾਂ ਵੋਟਾਂ ਦੇ ਨਾਲ ਜਿੱਤ ਕੇ ਆਏ, ਲੱਖਾਂ ਲੋਕਾਂ ਦੇ ਰਿਪ੍ਰੈਜ਼ੈਂਟੇਟਿਵਜ਼ ਹਨ, ਉਨ੍ਹਾਂ ਦੀ ਜਿਹੜੀ ਐਮ.ਐਲ.ਏ. ਦੀ ਕਾਂਸਟੀਚਿਊਸ਼ਨਲ ਅਥਾਰਿਟੀ ਹੈ, ਸਵਾਲ ਬੇਸਿਕ ਇਹ ਕੀਤਾ ਗਿਆ ਹੈ ਕਿ ਕੀ ਮੰਤਰੀ ਜੀ ਆਪਣੇ ਐਡਮਨਿਸਟ੍ਰੇਟਰ ਨੂੰ ਕਹਿਣਗੇ ਕਿ ਜਿਥੇ ਸ਼ਹਿਰ ਵਿਚ ਲੋਕ ਮਰ ਰਹੇ ਹਨ ਉਥੇ ਐਮ.ਐਲ.ਏ. ਨਾਲ ਸਲਾਹ ਕਰ ਲਵੋ ਕਿ ਕਿਸ ਤਰ੍ਹਾਂ ਬਚਾਇਆ ਜਾ ਸਕਦਾ ਹੈ ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਨੂੰ ਤਾਂ ਇਨ੍ਹਾਂ ਦੇ ਸਵਾਲ ਦੀ ਤੇ ਗੱਲ ਵਿਚ ਬਹੁਤ ਫਰਕ ਲਗਦਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਕੀ ਸਰਕਾਰ ਮੌਜੂਦਾ ਵਿਧਾਇਕ ਨੂੰ ਐਡਮਨਿਸਟ੍ਰੇਟਰ ਵੱਲੋਂ ਕੀਤੀ ਜਾਂਦੀ ਹਰ ਮੀਟਿੰਗ ਵਿਚ ਬੁਲਾਉਣ ਦਾ ਵਿਚਾਰ ਰੱਖਦੀ ਹੈ? ਸਵਾਲ ਦਾ ਤੇ ਇਨ੍ਹਾਂ ਦੀ ਗੱਲ ਦਾ ਬਹੁਤ ਫਰਕ ਹੈ । ਜੇਕਰ ਮੀਟਿੰਗ ਦੀ ਗੱਲ ਕਰਦੇ ਹੋ ਤਾਂ ਸਰਕਾਰ ਵਿਚਾਰ ਨਹੀਂ ਰੱਖਦੀ ਪਰ ਉਸ ਤਰ੍ਹਾਂ ਤੁਸੀਂ ਆਨਰੇਬਲ ਮੈਂਬਰ ਹੋ, ਐਮ.ਐਲ.ਏ. ਹੋ, ਹਲਕਾ ਵਿਧਾਇਕ ਹੋ। ਜੇ ਤੁਹਾਨੂੰ ਕੋਈ ਸ਼ਿਕਾਇਤ ਹੈ ਤਾਂ ਐਡਮਨਿਸਟ੍ਰੇਟਰ ਨੂੰ ਦੱਸੋ, ਤੁਹਾਡੀ ਗੱਲ ਨਹੀਂ ਮੰਨਦਾ, ਤੁਹਾਡੇ ਕਹਿਣ ਤੇ ਕੋਈ ਸਫਾਈ ਨਹੀਂ ਕਰਦਾ ਜਾਂ ਜਿਥੇ ਕੋਈ ਕਾਰਵਾਈ ਕਰਨ ਵਾਲੀ ਹੈ, ਉਸ ਵਿਚ ਅਸੀਂ ਉਸ ਨੂੰ ਆਪੇ ਜਵਾਬਦੇਹ ਬਣਾਵਾਂਗੇ। ਤੁਹਾਡਾ ਸਵਾਲ ਹੋਰ ਹੈ, ਤੁਸੀਂ ਗੱਲ ਕੁਝ ਹੋਰ ਕਰਨਾ ਚਾਹੁੰਦੇ ਹੋ।ਤੁਹਾਡੇ ਅੰਦਰ ਭਾਵਨਾ ਕੁਝ ਹੋਰ ਹੈ, ਗੱਲ ਤਾਂ ਇਹ ਹੈ ਕਿ ਇਹ ਜਿਹੜੀ ਪ੍ਰਾਬਲਮ ਹੈ ਉਸ ਬਾਰੇ ਤੁਸੀਂ ਮੈਨੂੰ ਲਿਖ ਕੇ ਦੇ ਦਿਉ, ਮੈਂ ਉਨ੍ਹਾਂ ਨੂੰ ਕਹਾਂਗਾ ਉਹ ਤੁਹਾਨੂੰ ਆ ਕੇ ਮਿਲ ਲਵੇਗਾ। ਠੀਕ ਹੈ ਜੀ।

**Mr. Speaker** : Thank you.

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 994*

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

* For Starred Question No.994 and reply thereto please see Appendix to this Debates.

## ਕੇਂਦਰੀ ਸਪਾਂਸਰਡ ਬੀ.ਏ.ਡੀ.ਪੀ.ਸਕੀਮ ਅਧੀਨ ਸੜਕ ਦੀ ਉਸਾਰੀ

*1053. **ਸ਼੍ਰੀਮਤੀ ਅਰੁਨਾ ਚੌਧਰੀ** : ਕੀ ਲੋਕ ਨਿਰਮਾਣ (ਭ ਅਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਦੀਨਾ ਨਗਰ ਹਲਕੇ ਵਿਚ ਪੈਂਦੀ ਜਾਗੋਚੱਕ ਟਾਂਡਾ ਤੋਂ ਪੀਰ ਬਾਬਾ ਤੱਕ ਨਵੀਂ ਸੜਕ ਕੇਂਦਰੀ ਸਪਾਂਸਰਡ ਬੀ.ਏ.ਡੀ.ਪੀ.ਸਕੀਮ ਅਧੀਨ ਉਸਾਰੀ ਗਈ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਇਸ ਦੀ ਉਸਾਰੀ ਕਦੋਂ ਮੁਕੰਮਲ ਕੀਤੀ ਗਈ ਸੀ ਅਤੇ ਕਿਸ ਮਿਤੀ ਨੂੰ ਇਸ ਦਾ ਉਦਘਾਟਨ ਕੀਤਾ ਗਿਆ ਸੀ ?

**ਸਰਦਾਰ ਸੁਰਨਜੀਤ ਸਿੰਘ ਢਿੱਲੋਂ** : ਸ਼੍ਰੀਮਾਨ ਜੀ, (ੳ) ਹਾਂ ਜੀ, ਦੀਨਾਨਗਰ ਹਲਕੇ ਵਿਚ ਪੈਂਦੀ ਜਾਗੋਚੱਕ ਟਾਂਡਾ ਤੋਂ ਪੀਰ ਬਾਬਾ ਤੱਕ ਨਵੀਂ ਪੇਂਡੂ ਸੜਕ ਦੀ ਉਸਾਰੀ ਕੇਂਦਰੀ ਸਪਾਂਸਰਡ ਬੀ.ਏ.ਡੀ.ਪੀ.ਸਕੀਮ (Border Area Development Programme) ਸਕੀਮ ਅਧੀਨ ਕੀਤੀ ਗਈ ਹੈ।

(ਅ) ਇਸ ਸੜਕ ਦਾ ਕੰਮ ਮਾਰਚ, 2013 ਵਿਚ ਮੁਕੰਮਲ ਕੀਤਾ ਗਿਆ ਹੈ । ਇਸ ਸੜਕ ਦੀ ਉਸਾਰੀ ਦਾ ਕੰਮ ਮੁਕੰਮਲ ਹੋਣ ਉਪਰੰਤ ਇਸ ਦੇ ਉਦਘਾਟਨ ਸਬੰਧੀ ਕੋਈ ਵੀ ਕਾਰਵਾਈ ਨਹੀਂ ਕੀਤੀ ਗਈ।

**ਸ਼੍ਰੀਮਤੀ ਅਰੁਨਾ ਚੌਧਰੀ** : ਸਪੀਕਰ ਸਾਹਿਬ, ਮੰਤਰੀ ਸਾਹਿਬ ਦਾ ਜਵਾਬ ਮੇਰੇ ਕੋਲ ਆ ਗਿਆ ਹੈ। ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਕਹਿਣਾ ਚਾਹੁੰਦੀ ਹਾਂ ਕਿ ਮੇਰੇ ਕੋਲ ਜਿਹੜਾ ਜਵਾਬ ਆਇਆ ਹੈ, ਉਸ ਵਿਚ ਲਿਖਿਆ ਹੈ ਤੇ ਹੁਣ ਵੀ ਇਨ੍ਹਾਂ ਨੇ ਦੱਸਿਆ ਹੈ ਕਿ formal inauguration of this road has not been done.

**ਮਾਨਯੋਗ ਸਪੀਕਰ** : ਇਹ ਤਾਂ ਬੀਬੀ ਜੀ ਉਹ ਵੀ ਕਹਿੰਦੇ ਹਨ ਕਿ ਕੋਈ ਕਾਰਵਾਈ ਨਹੀਂ ਕੀਤੀ ਗਈ..

**ਸ਼੍ਰੀਮਤੀ ਅਰੁਨਾ ਚੌਧਰੀ** : ਮੈਂ ਪੁੱਛਣਾ ਚਾਹੁੰਦੀ ਹਾਂ ਕਿ ਇਸ ਸੜਕ ਦਾ ਉਦਘਾਟਨ 9.12.12 ਨੂੰ ਚਲਦੇ ਕੰਮ ਦੇ ਦੌਰਾਨ ਡਿਪਾਰਟਮੈਂਟ ਦੀ ਮਿਲੀ ਭੁਗਤ ਨਾਲ ਕੀਤਾ ਗਿਆ ਔਰ ਡਿਪਾਰਟਮੈਂਟ ਵੱਲੋਂ ਬਕਾਇਦਾ ਤੁਹਾਡੇ ਡਿਪਾਰਟਮੈਂਟ ਦਾ ਜੇ.ਈ.ਉਥੇ ਹਾਜ਼ਰ ਸੀ । ਮੇਰੇ ਕੋਲ ਪ੍ਰੈਸ ਕਟਿੰਗਜ਼ ਵੀ ਹਨ ਔਰ ਮੈਂ ਤੁਹਾਨੂੰ ਇਹ ਫੋਟੋ ਵੀ ਵਿਖਾਉਣਾ ਚਾਹੁੰਦੀ ਹਾਂ (ਇਸ ਸਮੇਂ ਮਾਨਯੋਗ ਮੈਂਬਰ ਸ਼੍ਰੀਮਤੀ ਅਰੁਨਾ ਚੌਧਰੀ, ਪ੍ਰੈਸ ਕਟਿੰਗਜ਼ ਵਿਖਾ ਰਹੇ ਸਨ।) (ਵਿਰੋਧੀ ਧਿਰ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਸਪੀਕਰ ਸਾਹਿਬ, ਇਹ ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਫੋਟੋਆਂ ਵੀ ਵਿਖਾਉਣੀ ਚਾਹੁੰਦੀ ਹਾਂ, ਜਿਹੜੀ ਇਨਆਗੁਰੇਸ਼ਨ ਦੀ ਡੇਟ ਹੈ ਉਹ ਵੀ ਇਸ ਉਤੇ ਪੱਥਰ ਦੇ ਉਤੇ ਲਿਖੀ ਹੋਈ ਹੈ ।ਸਪੀਕਰ ਸਾਹਿਬ, ਮੈਂ ਇਕ ਸਵਾਲ ਤੁਹਾਡੇ ਰਾਹੀਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਅਨਕੰਸਟੀਚਿਉਸ਼ਨਲ ਪਰਸਨ, ਜਿਸ ਪਾਸ ਕੋਈ ਕੰਸਟੀਚਿਊਸ਼ਨਲ ਪੋਸਟ ਨਹੀਂ ਹੈ ਔਰ ਜਿਸ ਪਾਸ ਆਫੀਸ਼ੀਅਲ ਕੋਈ ਵੀ ਡੈਜੀਗਨੇਸ਼ਨ ਨਹੀਂ ਹੈ । ਮੇਰਾ ਇਹ ਸਵਾਲ ਹੈ ਕਿ ਕੀ ਉਹ ਆਫੀਸ਼ੀਅਲ ਪ੍ਰਾਜੈਕਟ ਦਾ ਨੀਂਹ ਪੱਥਰ ਰੱਖ ਸਕਦਾ ਹੈ ਜਾਂ ਉਦਘਾਟਨ ਕਰ ਸਕਦਾ ਹੈ, ਅਗਰ ਨਹੀਂ ਤਾਂ ਮੰਤਰੀ ਜੀ ਜਿਹੜਾ ਅਨਆਥੋਰਾਈਜ਼ਡ ਪੱਥਰ ਰੱਖਿਆ ਗਿਆ ਹੈ ਕੀ

[ਸ਼੍ਰੀਮਤੀ ਅਰੁਨਾ ਚੌਧਰੀ]
ਉਸ ਨੂੰ ਰਿਮੂਵ ਕਰਨ ਵਾਸਤੇ ਕੁਝ ਕਰਨਗੇ? ਜਿਹੜੇ ਮੁਲਾਜ਼ਮ ਉਥੇ ਹਾਜ਼ਰ ਸਨ, ਤੁਹਾਨੂੰ ਗਲਤ ਇਨਫਰਮੇਸ਼ਨ ਦੇਣ ਵਾਸਤੇ ਇਸ ਵਿੱਚ ਇਨਵਾਲਵਡ ਹਨ, ਕੀ ਉਨ੍ਹਾਂ ਦੀ ਜ਼ਿੰਮੇਵਾਰੀ ਫਿਕਸ ਕਰੋਗੇ ਜਾਂ ਇਨਕੁਆਇਰੀ ਕਰੋਗੇ? (ਅਪੋਜ਼ੀਸ਼ਨ ਵੱਲੋਂ ਥੰਪਿੰਗ)

**ਮੰਤਰੀ** : ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਤੁਹਾਡੇ ਰਾਹੀਂ ਬੀਬੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ...

**ਮਾਨਯੋਗ ਸਪੀਕਰ** : ਪੁੱਛਣਾ ਨਹੀਂ, ਜਵਾਬ ਦਿਉ।

**ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਉਦਘਾਟਨ ਦੀ ਕਰ ਰਹੇ ਹਨ ਜਾਂ ਨੀਂਹ ਪੱਥਰ ਦੀ ਕਰਦੇ ਹਨ। ਇਨ੍ਹਾਂ ਨੇ ਮੇਰੇ ਕੋਲੋਂ ਉਦਘਾਟਨ ਬਾਰੇ ਪੁੱਛਿਆ ਹੈ।

**ਸ਼੍ਰੀਮਤੀ ਅਰੁਨਾ ਚੌਧਰੀ (ਬੈਠੇ-ਬੈਠੇ)** : ਇਕੋ ਗੱਲ ਹੈ।

**ਮੰਤਰੀ** : ਇਕ ਤਾਂ ਨਹੀਂ ਹੈ। ਨੀਂਹ ਪੱਥਰ ਅਲੱਗ ਚੀਜ਼ ਹੈ ਅਤੇ ਉਦਘਾਟਨ ਅਲੱਗ ਚੀਜ਼ ਹੈ। ਜਦੋਂ ਕੰਮ ਮੁਕੰਮਲ ਹੋ ਗਿਆ ਉਸ ਨੂੰ ਉਦਘਾਟਨ ਕਹਿੰਦੇ ਹਨ ਅਤੇ ਸ਼ੁਰੂ ਕਰਨਾ ਹੈ ਉਸ ਨੂੰ ਨੀਂਹ ਪੱਥਰ ਕਹਿੰਦੇ ਹਨ।(ਥੰਪਿੰਗ) ਦੂਜਾ, ਸਾਡੇ ਮਹਿਕਮੇ ਦਾ ਕੋਈ ਵੀ ਮੁਲਾਜ਼ਮ ਨਾ ਤਾਂ ਉਦਘਾਟਨ ਕਰਨ ਗਿਆ ਹੈ ਅਤੇ ਨਾ ਸਾਡੇ ਮਹਿਕਮੇ ਵਿੱਚ ਇਸ ਦਾ ਖਰਚਾ ਪਾਇਆ ਗਿਆ ਹੈ ਅਤੇ ਨਾ ਹੀ ਕਿਸੇ ਵੱਲੋਂ ਕਿਸੇ ਕਿਸਮ ਦੀ ਅਜਿਹੀ ਕਾਰਵਾਈ ਕੀਤੀ ਗਈ ਹੈ। ਅਚਨਚੇਤ ਜਾ ਕੇ ਕੋਈ ਵੀ ਬੰਦਾ ਕਿਸੇ ਦਾ ਉਦਘਾਟਨ ਕਰ ਦੇਵੇ, ਉਸ ਵਾਸਤੇ ਅਸੀਂ ਜ਼ਿੰਮੇਵਾਰ ਨਹੀਂ ਹਾਂ। ਕੱਲ੍ਹ ਵੀ ਕੋਈ ਹੋਰ ਵੀ ਅਜਿਹਾ ਕਰ ਸਕਦਾ ਹੈ। ਸਾਡੇ ਕਾਗਜ਼ਾਂ ਵਿੱਚ ਅਜਿਹੀ ਕਿਸੇ ਕਿਸਮ ਦੀ ਕੋਈ ਗੱਲ ਨਹੀਂ ਹੈ।..(ਸ਼ੋਰ...ਵਿਘਨ.)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਮਾਨਯੋਗ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**Mr. Speaker** : Please sit down.

**ਸ਼੍ਰੀ ਸੁਨੀਲ ਜਾਖੜ** : ਸਪਲੀਮੈਂਟਰੀ, ਸਪੀਕਰ ਸਾਹਿਬ। ਅਸਲ ਮਸਲੇ ਨੂੰ ਮਾਨਯੋਗ ਮੰਤਰੀ ਸਾਹਿਬ ਅਣਦੇਖਾ ਕਰ ਰਹੇ ਹਨ। ਇਹ ਬੜੇ ਸਮਝਦਾਰ ਹਨ ਅਤੇ ਇਨ੍ਹਾਂ ਨੂੰ ਵੀ ਪਤਾ ਹੈ ਕਿ ਮੈਡਮ ਚੌਧਰੀ ਸਵਾਲ ਕੀ ਕਰ ਰਹੇ ਹਨ। ਉਨ੍ਹਾਂ ਦਾ ਸਵਾਲ ਹੈ ਕਿ ਸਰਕਾਰੀ ਕੰਮ ਹੈ ਅਤੇ ਸਰਕਾਰੀ ਅਫ਼ਸਰਾਂ ਨੇ ਜਾ ਕੇ, ਹਲਕਾ ਇੰਚਾਰਜ਼ ਨੇ ਉਥੇ ਮੌਕੇ ਤੇ ਜਾ ਕੇ, ਚਾਹੇ ਇਸ ਨੂੰ ਨੀਂਹ ਪੱਥਰ ਕਹਿ ਲਓ, ਉਦਘਾਟਨ ਵੀ ਉਹੀ ਕਰਕੇ ਆਵੇਗਾ, ਇਸ ਬਾਰੇ ਤੁਸੀਂ ਮੇਰੇ ਤੋਂ ਗਰੰਟੀ ਲੈ ਲਓ ਕਿ ਜੇਕਰ ਉਹ ਨੀਂਹ ਪੱਥਰ ਰੱਖ ਕੇ ਆਇਆ ਹੈ ਤਾਂ ਉਦਘਾਟਨ ਵੀ ਉਸੇ ਨੇ ਹੀ ਕਰਨਾ ਹੈ। ਨੀਂਹ ਪੱਥਰ ਉਸੇ ਨੇ ਰੱਖਿਆ ਹੈ ਮੈਂ ਆਪ ਇਹ ਗੱਲ ਮੰਨਦਾ ਹਾਂ। ਤੁਹਾਡੇ ਡਿਪਾਰਟਮੈਂਟ ਦਾ ਜੇ.ਈ. ਨਾਲ ਜਾ ਕੇ ਨੀਂਹ ਪੱਥਰ ਰਖਾਵੇ, ਉਸ ਖਿਲਾਫ਼ ਤੁਸੀਂ ਕੀ ਕਾਰਵਾਈ ਕਰੋਗੇ? ਇਹ ਇਕੱਲੇ ਇਨ੍ਹਾਂ ਦੇ ਹਲਕੇ ਦੀਨਾ ਨਗਰ ਦਾ ਮਸਲਾ ਨਹੀਂ ਹੈ, ਸਾਰਿਆਂ ਦਾ ਮਸਲਾ ਹੈ।(ਆਪੋਜ਼ੀਸ਼ਨ ਪਾਰਟੀ ਵੱਲੋਂ ਵਿਘਨ, ਸ਼ੋਰ...) ਇਸ ਬਾਰੇ ਕੋਈ ਪਾਲਿਸੀ ਸਟੇਟਮੈਂਟ ਦਿਉ।

**ਮੰਤਰੀ** : ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਉਦਘਾਟਨ ਦੀ ਗੱਲ ਤਾਂ ਤਦ ਹੋਵੇ, ਸੜਕ ਤਾਂ ਚੱਲ ਚੁੱਕੀ ਹੈ। ਰਸਤਾ ਖੁੱਲ੍ਹ ਗਿਆ ਹੈ ਅਤੇ ਇਹ ਸੜਕ ਚਲਾ ਦਿੱਤੀ ਗਈ ਹੈ। ਲੋਕ ਇਸ ਤੋਂ ਸੈਟਿਸਫਾਈ ਹਨ। ਦੂਜਾ, ਮੈਂ ਇਹ

ਗੱਲ ਕਹਿਣੀ ਚਾਹੁੰਦਾ ਹਾਂ ਕਿ ਅਗਰ ਇਸ ਤਰ੍ਹਾਂ ਦੀ ਕਿਸੇ ਕਿਸਮ ਦੀ ਕੋਈ ਗੱਲ ਹੋਈ ਸੀ ਤਾਂ ਉਸੇ ਸਮੇਂ ਸਾਨੂੰ ਕਨਵੇਅ ਕਰ ਸਕਦੇ ਸੀ। ਇਸ ਵਿੱਚ ਨਾ ਸਾਡੇ ਮਹਿਕਮੇ ਦਾ ਕੋਈ ਅਫ਼ਸਰ ਗਿਆ ਅਤੇ ਪੱਥਰ ਤੇ ਨਾਂ ਪਾ ਦਿੱਤਾ। ਸਾਡੇ ਕੋਲ ਇਸ ਦੀ ਕੋਈ ਜਾਣਕਾਰੀ ਨਹੀਂ ਹੈ।

**Mr. Speaker** : Thank you.

**ਮੰਤਰੀ** : ਜੇ ਇਨ੍ਹਾਂ ਨੂੰ ਕੋਈ ਸ਼ੌਂਕ ਹੈ ਤਾਂ ਇਹ ਵੀ ਪੱਥਰ ਲਗਾ ਸਕਦੇ ਹਨ, ਅਸੀਂ ਕਿਹੜਾ ਇਨ੍ਹਾਂ ਨੂੰ ਰੋਕਦੇ ਹਾਂ।

**ਸ਼੍ਰੀ ਸੁਨੀਲ ਜਾਖੜ** : ਬਿਲਕੁਲ ਜੀ, ਕੋਈ ਵੀ ਪੱਥਰ ਲਗਾ ਸਕਦਾ ਹੈ। ਵੈਸੇ ਤਾਂ ਅੱਜ ਪੰਜਾਬ ਵਿੱਚ ਪੱਥਰਾਂ ਦੀ ਜਿੰਨੀ ਕੀਮਤ ਹੋਈ ਪਈ ਹੈ, ਕੋਈ ਜਾ ਕੇ ਲਗਾਉਂਦਾ ਵੀ ਨਹੀਂ। ਪਰ ਸਪੀਕਰ ਸਾਹਿਬ, ਉਸ ਵਿੱਚ ਤੁਹਾਡੇ ਡਿਪਾਰਟਮੈਂਟ ਦਾ ਜੇ.ਈ. ਇਨਵਾਲਵਡ ਸੀ। ਉਸ ਦੀਆਂ ਫੋਟੋਗ੍ਰਾਫਸ ਹਨ, ਕੀ ਤੁਸੀਂ ਉਨ੍ਹਾਂ ਖਿਲਾਫ਼ ਕੋਈ ਕਾਰਵਾਈ ਕਰੋਗੇ ਜਿਹੜੇ ਅਫ਼ਸਰਾਂ ਨੇ, ਅਨਕੰਸਟੀਚਿਊਸ਼ਨਲ ਅਥਾਰਟੀ ਕ੍ਰੀਏਟ ਕਰ ਰੱਖੀ ਹੈ, ਉਨ੍ਹਾਂ ਦੇ ਨਾਲ ਜਾ ਕੇ ਚੈੱਕ ਵੰਡਦੇ ਹਨ, ਪੱਥਰ ਲਗਵਾਉਂਦੇ ਹਨ, ਉਦਘਾਟਨ ਕਰਦੇ ਹਨ, ਉਨ੍ਹਾਂ ਖਿਲਾਫ਼ ਕੋਈ ਕਾਰਵਾਈ ਕਰੋਗੇ? (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ** : ਤੁਸੀਂ ਬਹੁਤਾ ਲੰਬਾ ਲੈ ਗਏ ਹੋ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਕੋਲ ਜਿਹੜੀ ਸਨੈਪ ਹੈ, ਮੈਂ ਇਹ ਜ਼ਰੂਰ ਦੇਖਾਂਗਾ। ਆਫੀਸ਼ਲੀ ਮਹਿਕਮੇ ਵੱਲੋਂ ਕੋਈ ਨਹੀਂ ਗਿਆ ਅਗਰ ਕਿਸੇ ਨੇ ਜਾ ਕੇ ਫੋਟੋ ਖਿਚਵਾਈ ਹੈ ਤਾਂ ਉਸ ਨੂੰ ਪੁੱਛਾਂਗਾ ਕਿ ਤੂੰ ਉਥੇ ਕਿਉਂ ਗਿਆ? (ਹਾਸਾ)

**Mr. Speaker** : Thank you. ਪ੍ਰਸ਼ਨ ਖ਼ਤਮ ਹੁੰਦੇ ਹਨ।

-----------

## MATTERS RAISED DURING ZERO HOUR

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ,...

**ਮਾਨਯੋਗ ਸਪੀਕਰ** : ਨਹੀਂ ਜੀ। ਮੈਂ ਤੁਹਾਡੀ ਗੱਲ ਸਮਝ ਗਿਆ ਹਾਂ। ਤੁਸੀਂ ਜੋ ਕਹਿਣਾ ਸੀ, ਉਹ ਕਹਿ ਲਿਆ ਹੈ। ਪ੍ਰਸ਼ਨ ਖ਼ਤਮ ਹੁੰਦੇ ਹਨ। ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ।

**ਸ਼੍ਰੀ ਸੁਨੀਲ ਜਾਖੜ** : ਸਪੀਕਰ ਸਾਹਿਬ, ਰੈਜ਼ੋਲਿਊਸ਼ਨ ਮੂਵ ਕਰਨਾ ਹੈ।

**ਮਾਨਯੋਗ ਸਪੀਕਰ** : ਨਹੀਂ ਜੀ। ਜੇ ਤੁਹਾਨੂੰ ਟਾਈਮ ਨਾ ਦਿਆਂ ਤਾਂ ਤੁਸੀਂ ਕਹਿਣਾ।

**ਸ਼੍ਰੀ ਸੁਨੀਲ ਜਾਖੜ** : ਮੇਰਾ ਰੈਜ਼ੋਲਿਊਸ਼ਨ ਉਸ ਵਿੱਚ ਨਹੀਂ ਹੈ। ਇਕ ਮਿੰਟ ਸੁਣ ਲਓ। ਮੈਂ ਇਹ ਤੁਹਾਡੇ ਕੋਲ ਸਬਮਿਟ ਕਰ ਦੇਵਾਂਗਾ।

**ਮਾਨਯੋਗ ਸਪੀਕਰ** : ਜੋ ਕਹੋਗੇ, ਮੈਂ ਜ਼ੀਰੋ ਆਵਰ ਵਿੱਚ ਲੈ ਲਵਾਂਗਾ। ਮੈਨੂੰ ਥੋੜ੍ਹੀ ਜਿਹੀ ਕਾਰਵਾਈ ਕਰ ਲੈਣ ਦਿਉ।

**ਸ਼੍ਰੀ ਸੁਨੀਲ ਜਾਖੜ** : ਇਕ ਮਿੰਟ ਜੀ, ਬਸ। ਗੁਜਰਾਤ ਵਿੱਚ ਜੋ ਪੰਜਾਬੀਆਂ ਦੇ ਨਾਲ..

**ਮਾਨਯੋਗ ਸਪੀਕਰ** : ਇਹ ਤੁਸੀਂ ਬਾਅਦ ਵਿੱਚ ਕਰ ਲੈਣਾ।

**ਸ਼੍ਰੀ ਸੁਨੀਲ ਜਾਖੜ** : ਇਹ ਸਾਡਾ ਰੈਜ਼ੋਲਿਊਸ਼ਨ ਐਕਸੈਪਟ ਕਰ ਲਓ, ਇਸ ਤੇ ਬਹਿਸ ਕਰਵਾ ਲਓ। ਇਹ ਯੂਨਾਨੀਮਸਲੀ ਹੋਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਤੁਸੀਂ ਸਮਝਦੇ ਨਹੀਂ, ਮੇਰੇ ਕੋਲ ਹਾਲੇ ਤੱਕ ਨੋਟਿਸ ਨਹੀਂ ਆਇਆ।

**ਸ਼੍ਰੀ ਸੁਨੀਲ ਜਾਖੜ** : ਮੈਂ ਤੁਹਾਨੂੰ ਨੋਟਿਸ ਦੇ ਦਿੰਦਾ ਹਾਂ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਮਾਨਯੋਗ ਮੰਤਰੀ ਜੋਸ਼ੀ ਜੀ ਨੇ ਇਕ ਬੂਟੀ ਦੀ ਗੱਲ ਕੀਤੀ ਹੈ ਕਿ ਇਕ ** ਨਾਮ ਦੀ ਬੂਟੀ ਆ ਰਹੀ ਹੈ। ਪਤਾ ਨਹੀਂ ਕਿਹੜੇ ਦੀ ਖੁਰਕ ਖ਼ਤਮ ਕਰਦੀ ਹੈ ਕਿ ਨਹੀਂ ਕਰਦੀ ਪਰ ਪੰਜਾਬੀਆਂ ਨੂੰ ਜ਼ਰੂਰ ਖੁਰਕ ਕਰ ਦਿੱਤੀ ਹੈ, ਜਿਹੜੇ ਪੰਜਾਬੀ ਕਿਸਾਨ ਹਨ ਉਨ੍ਹਾਂ ਵਾਸਤੇ ਮੈਂ ਸਮਝਦਾ ਹਾਂ ਕਿ ਸਾਡੇ ਬੀ. ਜੇ. ਪੀ. ਵਾਲੇ ਸਾਥੀ...

**ਮਾਨਯੋਗ ਸਪੀਕਰ** : ਤੁਸੀਂ ਇਸ ਬਾਰੇ ਨੋਟਿਸ ਭੇਜ ਦਿਉ। ਮੈਂ ਇਸ ਨੂੰ ਦੇਖ ਲਵਾਂਗਾ।(ਵਿਘਨ, ਸ਼ੋਰ)

**ਸ਼੍ਰੀ ਸੁਨੀਲ ਜਾਖੜ** : ਮੈਂ ਇਹ ਸਬਮਿਟ ਕਰ ਦਿੰਦਾ ਹਾਂ ਜੀ।

**ਮਾਨਯੋਗ ਸਪੀਕਰ** : ਇਹ ਜ਼ੀਰੋ ਆਵਰ ਵਿੱਚ ਕਹਿਣਾ ਸੀ, ਉਹ ਕਹਿ ਦਿੱਤਾ ਹੈ ... (ਵਿਘਨ)... (ਸ਼ੋਰ)...

**ਸ਼੍ਰੀ ਸੁਨੀਲ ਜਾਖੜ** : ਮੈਂ ਤੁਹਾਨੂੰ ਨੋਟਿਸ ਦੇ ਕੇ ਇਹ ਸਬਮਿਟ ਕਰਵਾ ਦਿੰਦਾ ਹਾਂ ਜੀ ... (ਵਿਘਨ)... (ਸ਼ੋਰ)...

**ਮਾਨਯੋਗ ਸਪੀਕਰ:** ** ** ਦਾ ਨਾਮ ਐਕਸਪੰਜ ਕਰ ਦੇਣਾ ਜੀ। He is not present in the House. ਦੇਖੋ, ਮੇਰੀ ਇੱਕ ਰਿਕੁਐਸਟ ਹੈ।.......(ਵਿਘਨ).......

-----------

## RULING BY THE HON'BLE SPEAKER

**ਮਾਨਯੋਗ ਸਪੀਕਰ** : ਮੇਰੀ ਸਾਰੇ ਆਨਰੇਬਲ ਮੈਂਬਰਜ਼ ਨੂੰ ਇੱਕ ਰਿਕੁਐਸਟ ਹੈ ਕਿ ਜਿਹੜਾ ਵੀ ਕੋਈ ਸ਼ਖਸ ਹਾਊਸ ਦਾ ਮੈਂਬਰ ਨਹੀਂ, ਚਾਹੇ ਕੋਈ ਵੀ ਹਾਊਸ ਤੋਂ ਬਾਹਰ ਹੈ ਜਿਹੜਾ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦਾ, ਜਿਹੜਾ ਆਪਣੀ ਪੁਜੀਸ਼ਨ ਨਹੀਂ ਦੱਸ ਸਕਦਾ, ਜੇਕਰ ਉਸ ਤੇ ਕੋਈ ਐਲੀਗੇਸ਼ਨ ਲੱਗੇ, ਜਿਹੜਾ ਉਸ ਦੇ ਜਵਾਬ ਵਿੱਚ ਕੋਈ ਐਕਸਪਲੇਨੇਸ਼ਨ ਨਹੀਂ ਦੇ ਸਕਦਾ, ਕਿਰਪਾ ਕਰਕੇ ਉਸ ਦਾ ਨਾਮ ਲੈਣ ਦੀ ਕੋਸ਼ਿਸ਼ ਨਾ ਕਰਿਓ। ਹਾਊਸ ਦੀ ਮਰਿਆਦਾ ਵੀ ਇਹੋ ਹੀ ਕਹਿੰਦੀ ਹੈ ਕਿ ਜਿਹੜਾ ਬੰਦਾ ਹਾਜ਼ਰ ਨਾ ਹੋਵੇ, ਉਸ ਦਾ ਨਾਮ ਹਾਊਸ ਵਿੱਚ ਮੈਨਸ਼ਨ ਨਹੀਂ ਕਰਨਾ ਚਾਹੀਦਾ, ਹੋਰ ਵੀ ਕਈ ਤਰੀਕੇ ਹਨ ਜਿਨ੍ਹਾਂ ਨਾਲ ਆਪਾਂ ਮੈਨਸ਼ਨ ਕਰ ਸਕਦੇ ਹਾਂ। ਇਸ ਲਈ ਜਿਸ ਦਾ ਨਾਮ ਲਿਆ ਗਿਆ, ਕੋਈ ਵੀ ਹੈ, ਐਕਸਪੰਜ ਕਰ ਦਿਤਾ ਜਾਵੇ। (ਵਿਘਨ) ਮੈਂ ਕਿਹਾ ਜੀ ਕਿ ਜੋ ਵੀ ਕਿਹਾ ਗਿਆ ਹੈ, ਇਹ ਤੁਹਾਨੂੰ ਨੁਕਸਾਨਦੇਹ ਹੈ, ਮੈਨੂੰ ਤਾਂ ਕੋਈ ਨਹੀਂ।

---

**Expunged as ordered by the Chair.

## ANNOUNCEMENT BY THE HON'BLE SPEAKER REG. PANEL OF CHAIRMEN

**ਮਾਨਯੋਗ ਸਪੀਕਰ :** ਅਨਾਊਂਸਮੈਂਟ। ਮੈਂ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13(1) ਅਧੀਨ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਲਈ ਨਾਮਜ਼ਦ ਕਰਦਾ ਹਾਂ:

(1) ਸਰਦਾਰ ਗੁਰਤੇਜ ਸਿੰਘ ਘੁੜਿਆਣਾ
(2) ਸਰਦਾਰ ਇਕਬਾਲ ਸਿੰਘ ਝੂੰਦਾਂ
(3) ਸਰਦਾਰ ਲਾਲ ਸਿੰਘ
(4) ਸ਼੍ਰੀ ਮਨੋਰੰਜਨ ਕਾਲੀਆ

**ਮਾਨਯੋਗ ਸਪੀਕਰ:** ਹੁਣ ਸਕੱਤਰ ਸਾਹਿਬ ਅਨਾਊਂਸਮੈਂਟ ਕਰਨਗੇ।

## ANNOUNCEMENT BY THE SECRETARY

**ਸ਼੍ਰੀ ਸਕੱਤਰ:** ਮੈਂ ਚੌਧਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਤੀਜੇ ਅਤੇ ਚੌਥੇ ਸਮਾਗਮਾਂ ਦੌਰਾਨ ਪਾਸ ਕੀਤੇ ਗਏ ਬਿਲਾਂ, ਜਿਨ੍ਹਾਂ ਤੇ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ :-

1. ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ ਅਤੇ ਵੈਧਤਾ) ਬਿਲ, 2012
2. ਪੰਜਾਬ ਨਮਿੱਤਣ ਬਿਲ, 2013
3. ਪੰਜਾਬ ਨਮਿੱਤਣ (ਨੰ: 2), ਬਿਲ, 2013
4. ਪੰਜਾਬ ਮੋਟਰ ਗੱਡੀਆਂ ਕਰ (ਸੋਧਨਾ) ਬਿਲ, 2013
5. ਪੰਜਾਬ ਰਾਜ ਕੈਂਸਰ ਅਤੇ ਨਸ਼ੇ ਕਰਨ ਵਾਲੇ ਵਿਅਕਤੀਆਂ ਦੇ ਇਲਾਜ ਲਈ ਬੁਨਿਆਦੀ ਢਾਂਚਾ ਫੰਡ ਬਿਲ, 2013
6. ਪੰਜਾਬ ਲੋਕ-ਪਾਲ (ਸੋਧਨਾ) ਬਿਲ, 2013
7. ਪੰਜਾਬ ਲੋਕ-ਪਾਲ (ਦੂਜੀ ਸੋਧਨਾ) ਬਿਲ, 2013
8. ਪੰਜਾਬ ਮਿਊਂਸਪਲ ਕਾਰਪੋਰੇਸ਼ਨ (ਸੋਧਨਾ) ਬਿਲ, 2013
9. ਪੰਜਾਬ ਨਗਰ ਪਾਲਿਕਾਵਾਂ ਵਿੱਚ ਸਮੂਹਿਕ ਹਿੱਸੇਦਾਰੀ ਬਿਲ, 2013
10. ਪੰਜਾਬ ਕਿਰਾਇਆ (ਸੋਧਨਾ) ਬਿਲ, 2013
11. ਪੰਜਾਬ ਰਾਜ ਚੋਣ ਕਮਿਸ਼ਨ (ਸੋਧਨਾ) ਬਿਲ, 2013
12. ਪੰਜਾਬ ਆਬਕਾਰੀ (ਸੋਧਨਾ) ਬਿਲ, 2013
13. ਪੰਜਾਬ ਮੁੱਲ ਤੇ ਆਧਾਰਿਤ ਕਰ (ਸੋਧਨਾ) ਬਿਲ, 2013
14. ਪੰਜਾਬ ਪੁਰਾਤਨ, ਇਤਿਹਾਸਿਕ ਸਮਾਰਕਾਂ, ਪੁਰਾਤੱਤਣ ਸਥਾਨਾਂ ਅਤੇ ਸੱਭਿਆਚਾਰਕ ਵਿਰਸਾ ਸੰਭਾਲ ਬੋਰਡ ਬਿਲ, 2013
15. ਪੰਜਾਬ ਠੇਕੇ ਦੇ ਅਧਾਰ ਤੇ ਕੀਤੀ ਜਾਣ ਵਾਲੀ ਖੇਤੀਬਾੜੀ ਬਿਲ, 2013
16. ਜੇਲ੍ਹਾਂ (ਪੰਜਾਬ ਸੋਧਨਾ) ਬਿਲ, 2013
17. ਪੰਜਾਬ ਵਿਦਿਅਕ ਸੰਸਥਾਵਾਂ (ਰੈਗਿੰਗ ਤੇ ਰੋਕ) ਬਿਲ, 2013
18. ਪੰਜਾਬ ਕਾਨੂੰਨਾਂ (ਵਿਸ਼ੇਸ਼ ਉਪਬੰਧ) ਬਿਲ, 2013

----------

## MATTERS RAISED DURING ZERO HOUR AND STATEMENTS BY THE DEPUTY CHIEF MINISTER/ MINISTER (*RESUMPTION*)

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਪ੍ਰਾਪਰਟੀ ਟੈਕਸ ਪੰਜਾਬ ਵਿੱਚ ਬਹੁਤ ਹੀ ਗਰਮ ਮੁੱਦਾ ਹੈ।

**ਮਾਨਯੋਗ ਸਪੀਕਰ** : ਉਸ ਬਾਰੇ ਬਿਲ ਆ ਰਿਹਾ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਨਹੀਂ ਜੀ, ਬਿਲ ਲਿਆਉਣਾ ਇੱਕ ਵੱਖਰੀ ਚੀਜ਼ ਹੈ। ਜਿਹੜਾ ਪ੍ਰਾਪਰਟੀ ਟੈਕਸ ਹੈ ... (ਵਿਘਨ)... (ਸ਼ੋਰ)...

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰਜ਼ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ** : ਦੇਖੋ ਜੀ, ਮੇਰੀ ਇੱਕ ਬੇਨਤੀ ਸੁਣ ਲਵੋ। ...(ਵਿਘਨ)... ਨਹੀਂ ਜੀ, ਇਹ ਗਲਤ ਨਾ ਲਵੋ। ਟਾਈਮ ਵੇਸਟ ਨਾ ਕਰੋ। ਮੇਰੀ ਬੇਨਤੀ ਸੁਣ ਲਵੋ। ਮੈਂ ਜੋ ਕਹਿੰਦਾ ਹਾਂ, ਪਹਿਲਾਂ ਉਹ ਸੁਣ ਲਵੋ। ...(ਵਿਘਨ)... ਤੁਸੀਂ ਜੋ ਕਿਹਾ ਹੈ, ਪ੍ਰਾਪਰਟੀ ਟੈਕਸ ਬਾਰੇ ਬਿਲ ਆ ਰਿਹਾ ਹੈ, ਉਸ ਤੇ ਤੁਹਾਡੀ ਪਾਰਟੀ ਨੂੰ ਪੂਰਾ ਟਾਈਮ ਦਿੱਤਾ ਜਾਵੇਗਾ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰਜ਼ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ** : ** ਨਾਅਰੇ ਰਿਕਾਰਡ ਨਾ ਕੀਤੇ ਜਾਣ... (ਵਿਘਨ)... (ਸ਼ੋਰ)... ਇਹ ਨਹੀਂ। ਤੁਸੀਂ ਜੋ ਕਿਹਾ ਹੈ, ਮੈਂ ਉਹ ਮੰਨ ਲਿਆ ਹੈ। ਨਹੀਂ, ਨਹੀਂ। ਜਦੋਂ ਪ੍ਰਾਪਰਟੀ ਟੈਕਸ ਸਬੰਧੀ ਬਿਲ ਆ ਰਿਹਾ ਹੈ। ਜੇ ਤੁਹਾਡੀ ਤਸੱਲੀ ਨਾ ਹੋਈ ਫਿਰ ਕਹਿਣਾ।

**ਸ਼੍ਰੀ ਸੁਨੀਲ ਜਾਖੜ** : ਸਾਡੀ ਮੰਗ ਹੈ ਕਿ ਪ੍ਰਾਪਰਟੀ ਟੈਕਸ ਵਿਦਡਰਾਅ ਕਰਵਾਉ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰਜ਼ ਵੈੱਲ ਆਫ਼ ਦਿ ਹਾਊਸ ਵਿੱਚ ਆ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਰੂਲਿੰਗ ਬੈਂਚਿਜ਼ ਵਲੋਂ ਵੀ ਕੁਝ ਮੈਂਬਰਜ਼ ਖੜ੍ਹੇ ਹੋ ਕੇ ਬੋਲ ਰਹੇ ਸਨ ਜੋ ਕਿ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਦਿੱਤਾ।)

**ਮਾਨਯੋਗ ਸਪੀਕਰ** : ਵਲਟੋਹਾ ਸਾਹਿਬ, ਪਲੀਜ਼, ਬੈਠੋ। ... (ਵਿਘਨ)... (ਸ਼ੋਰ)... ਕਿਸੇ ਗੱਲ ਤੇ ਆਪਾਂ ਰੌਲਾ ਪਾਈਏ? ਬੀਬੀ ਜੀ ਦਾ ਅੱਗੇ ਧਿਆਨ ਦਿਵਾਊ ਮਤੇ ਵਿੱਚ ਜ਼ਰੂਰੀ ਮਸਲਾ ਹੈ। ਮੇਰੀ ਇੱਕ ਬੇਨਤੀ ਸੁਣ ਲਵੋ। Please go to your seats. ਇੱਕ ਵਾਰੀ ਆਪਣੀਆਂ ਸੀਟਾਂ ਤੇ ਚਲੇ ਜਾਓ, ਜੇਕਰ ਤੁਹਾਡੀ ਤਸੱਲੀ ਨਾ ਹੋਈ ਤਾਂ ਫਿਰ ਮੈਨੂੰ ਕਹਿਣਾ। ਮੈਂ ਕਿਹਾ ਜੀ ਕਿ ਵਾਪਸ ਆਪਣੀਆਂ ਸੀਟਾਂ ਤੇ ਜਾਉ। ਪਹਿਲਾਂ ਮੇਰੀ ਬੇਨਤੀ ਸੁਣ ਲਵੋ। ... (ਵਿਘਨ)... (ਸ਼ੋਰ)...

---

** Not recorded as ordered by the Chair.

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿਚ ਆ ਕੇ ਉੱਚੀ ਉੱਚੀ ** ** ਨਾਅਰੇ ਲਗਾ ਰਹੇ ਸਨ)

**ਮਾਨਯੋਗ ਸਪੀਕਰ** : ਇਹ ਬੀਬੀ ਜੀ ਦਾ ਧਿਆਨ ਦਿਵਾਊ ਮਤਾ ਹੈ। ਮੇਰੀ ਇਕ ਬੇਨਤੀ ਸੁਣ ਲਓ, silence please, ਮੇਰੀ ਇਕ ਬੇਨਤੀ ਸੁਣ ਲਓ। Please go to your seats. ਆਪਣੀਆਂ ਸੀਟਾਂ ਤੇ ਚਲੇ ਜਾਓ। ਜੇ ਤੁਹਾਡੀ ਤਸੱਲੀ ਨਾ ਹੋਈ ਫੇਰ ਮੈਨੂੰ ਕਹਿਣਾ। ਮੈਂ ਕਿਹਾ ਜੀ, ਬੈਠ ਜਾਓ। ਮੇਰੀ ਬੇਨਤੀ ਸੁਣ ਲਓ। ਤੁਸੀਂ ਵਾਪਸ ਆਪਣੀਆਂ ਸੀਟਾਂ ਤੇ ਜਾਓ।

**ਮਾਨਯੋਗ ਸਪੀਕਰ** : ਨਾਅਰੇ ਜਿਹੜੇ ਹਨ, ਉਹ ** ਰਿਕਾਰਡ ਨਾ ਕੀਤੇ ਜਾਣ। ਬੀਬੀ ਜੀ ਦਾ ਅਗਲਾ ਧਿਆਨ ਦਿਵਾਊ ਮਤਾ ਹੈ। ਇਹ ਤਾਂ ਦੇਖ ਲਓ। ਬੀਬੀ ਜੀ ਦਾ ਇੰਨਾ ਜ਼ਰੂਰੀ ਧਿਆਨ ਦਿਵਾਊ ਮਤਾ ਹੈ। ਬੀਬੀ ਜੀ, ਇਨ੍ਹਾਂ ਨੂੰ ਰੋਕ ਲਓ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਮੈਂ ਗੱਲ ਕਰਦੀ ਹਾਂ ਜੀ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ)** : ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਹਾਂ ਜੀ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੇ ਨਾਅਰੇ ਮਾਰ ਰਹੇ ਹਨ, ਇਹ ਇਸ ਕਰਕੇ ਮਾਰ ਰਹੇ ਹਨ ਕਿ ਇਨ੍ਹਾਂ ਨੇ ਬਹਿਸ ਤੋਂ ਭੱਜਣਾ ਹੈ। ਕਿਉਂਕਿ ਜਿਹੜੀ ਗੱਲ ਕਰਨ ਵਾਲੀ ਹੈ ਇਨ੍ਹਾਂ ਨੇ ਬਹਿਸ ਤੋਂ ਭੱਜਣਾ ਹੈ ਕਿਉਂਕਿ ਬਿਲ ਆਉਣ ਤੋਂ ਬਾਅਦ ਬਹਿਸ ਹੋਣੀ ਹੈ।......

**ਮਾਨਯੋਗ ਸਪੀਕਰ** : ** ਨਾਅਰੇ ਰਿਕਾਰਡ ਨਾ ਕੀਤੇ ਜਾਣ ਜੀ, ਕੋਈ ਵੀ ਅਨਪਾਰਲੀਮੈਂਟਰੀ ਭਾਸ਼ਾ ਜਾਂ ਐਕਸਪ੍ਰੈਸ਼ਨ ਰਿਕਾਰਡ ਨਹੀਂ ਕਰਨਾ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ** : ਇਸ ਕਰਕੇ ਕਿਉਂਕਿ ਇਹ ਭਾਰਤ ਸਰਕਾਰ ਦੀਆਂ ਚਿੱਠੀਆਂ ਜਿਸ ਵਿਚ ਸਾਡੀਆਂ ਗਰਾਂਟਾਂ ਰੋਕੀਆਂ ਗਈਆਂ ਕਿ ਪ੍ਰਾਪਰਟੀ ਟੈਕਸ ਲਾਉ, ਪਰ ਸਪੀਕਰ ਸਾਹਿਬ, ਅਸੀਂ ਜਿਹੜਾ ਪਹਿਲਾ ਹਾਊਸ ਟੈਕਸ ਸੀ, ਉਸ ਤੋਂ ਵੀ ਘੱਟ ਲਗਾਇਆ ਹੈ।

**ਮਾਨਯੋਗ ਸਪੀਕਰ** : ਪਹਿਲਾਂ ਇਨ੍ਹਾਂ ਨੂੰ ਜਾ ਲੈਣ ਦਿਓ, ਇਨ੍ਹਾਂ ਨੇ ਜਾਣਾ ਹੈ। ਇਨ੍ਹਾਂ ਨੂੰ ਜਾ ਲੈਣ ਦਿਉ।

## Walk out

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਸਾਹਿਬਾਨ ਅਤੇ ਅਜ਼ਾਦ ਮੈਂਬਰ ਸ਼੍ਰੀ ਰਜਨੀਸ਼ ਕੁਮਾਰ ਸ਼ਹਿਰਾਂ ਵਿਚ ਲਗਾਏ ਗਏ ਪ੍ਰਾਪਰਟੀ ਟੈਕਸ ਦੇ ਨਾ ਹਟਾਏ ਜਾਣ ਦੇ ਰੋਸ ਵਜੋਂ ਸਦਨ ਵਿਚੋਂ ਉੱਚੀ ਉੱਚੀ ** **ਨਾਅਰੇ ਲਗਾਉਂਦੇ ਹੋਏ ਵਾਕ ਆਊਟ ਕਰ ਗਏ)

---

** Not recorded as ordered by the Chair.

(ਇਸ ਸਮੇਂ ਸ਼੍ਰੀਮਤੀ ਰਜਿੰਦਰ ਕੌਰ ਭੱਠਲ ਸਮੂਹ ਕਾਂਗਰਸੀ ਮੈਂਬਰਾਂ ਨਾਲ ਸੀਟਾਂ ਦੇ ਪਿਛਲੇ ਪਾਸੇ ਤੋਂ ਵਾਪਸ ਆਪਣੀ ਸੀਟ ਤੇ ਆ ਕੇ ਬੈਠ ਗਏ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ।)

**ਉਪ ਮੁੱਖ ਮੰਤਰੀ (ਬੈਠੇ-ਬੈਠੇ)** : ਬੀਬੀ ਜੀ ਵਧਾਈ ਹੋਵੇ। ਇਸ ਦਾ ਮਤਲਬ ਹੈ ਕਿ ਤੁਸੀਂ ਪ੍ਰਾਪਰਟੀ ਟੈਕਸ ਨਾਲ ਸਹਿਮਤ ਹੋ।(ਹਾਸਾ)

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਬਿਲਕੁਲ ਨਹੀਂ ਜੀ, ਮੈਂ ਇਸ ਦੇ ਖਿਲਾਫ ਹਾਂ।

**ਮਾਨਯੋਗ ਸਪੀਕਰ** : ਧਿਆਨ ਦਿਵਾਊ ਨੋਟਿਸ, ਸਤਿਕਾਰਯੋਗ ਸ਼੍ਰੀਮਤੀ ਰਜਿੰਦਰ ਕੌਰ ਭੱਠਲ ਜੀ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਪ੍ਰਾਪਰਟੀ ਟੈਕਸ ਬਾਰੇ ਜੋ ਅਸੀਂ ਵਾਕ ਆਊਟ ਕੀਤਾ ਹੈ।

**ਮਾਨਯੋਗ ਸਪੀਕਰ** : ਨਹੀਂ ਜੀ, ਇਸ ਬਾਰੇ ਨਹੀਂ ਬੋਲਣਾ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਨਹੀਂ ਜੀ, ਮੈਂ ਕੇਵਲ ਆਪਣੀ ਸਹਿਮਤੀ ਦੱਸ ਰਹੀ ਹਾਂ ਕਿ ਮੈਂ ਬਿਲਕੁਲ ਆਪਣੀ ਪਾਰਟੀ ਦੇ ਨਾਲ ਸਹਿਮਤ ਹਾਂ ਤੇ ਡੱਟ ਕੇ ਪ੍ਰਾਪਰਟੀ ਟੈਕਸ ਦਾ ਵਿਰੋਧ ਕਰਦੀ ਹਾਂ। ਕਿਉਂਕਿ ਮੇਰੀ ਕਾਲ ਅਟੈਂਸ਼ਨ ਹੈ ਤੇ ਇਹ ਮੇਰੀ ਆਪਣੀ ਪਾਰਟੀ ਦੀ ਕਾਲ ਅਟੈਂਸ਼ਨ ਹੈ ਅਤੇ ਮੇਰੇ ਆਪਣੇ ਹਲਕੇ ਦੀ ਹੈ ਤੇ ਲੋਕਾਂ ਨਾਲ ਸਬੰਧ ਰੱਖਣ ਵਾਲਾ ਬੜਾ ਇੰਪਾਰਟੈਂਟ ਮਾਮਲਾ ਹੈ। ਆਪਣੀ ਪਾਰਟੀ ਦੇ ਵਾਕਆਊਟ ਨਾਲ ਸਹਿਮਤ ਹੁੰਦੀ ਹੋਈ ਇਸ ਬਿਲ ਦੀ ਵਿਰੋਧਤਾ ਕਰਦੀ ਹੋਈ, ਮੈਂ ਆਪਣੀ ਕਾਲ ਅਟੈਂਸ਼ਨ ਪੇਸ਼ ਕਰਨ ਆਈ ਹਾਂ।

**ਉਪ ਮੁੱਖ ਮੰਤਰੀ** : ਬੀਬੀ ਜੀ, ਐਕਚੂਅਲੀ ਇਹ ਪ੍ਰਾਪਰਟੀ ਟੈਕਸ ਤਾਂ ਲਗਾਇਆ ਹੀ ਤੁਸੀਂ ਹੈ। ਸੈਂਟਰ ਨੇ ਚਿੱਠੀ ਸਾਨੂੰ ਭੇਜੀ ਹੈ ਤੇ ਕਿਹਾ ਹੈ ਕਿ ਜੇ ਤੁਸੀਂ ਨਹੀਂ ਲਗਾਉਗੇ ਤਾਂ ਅਸੀਂ ਤੁਹਾਨੂੰ ਗਰਾਂਟ ਨਹੀਂ ਦੇਣੀ। ਇਹ ਤਾਂ ਸਾਨੂੰ ਫੋਰਸ ਹੀ ਕਾਂਗਰਸ ਨੇ ਕੀਤਾ ਹੈ। ਅਸੀਂ ਦੋ ਸਾਲ ਤਾਂ ਹੀ ਨਹੀਂ ਲਗਾਇਆ ਸੀ। ਇਹ ਪਰੈਸ਼ਰ ਤੁਹਾਡੇ ਸੈਂਟਰ ਦਾ ਰਿਹਾ ਹੈ। ਇਸ ਲਈ ਅਸੀਂ ਲਗਾਇਆ ਹੈ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਇਸ ਗੱਲ ਦਾ ਜਵਾਬ ਅਸੀਂ ਤੁਹਾਨੂੰ ਬਿਲ ਦੀ ਡਿਸਕਸ਼ਨ ਤੇ ਦੇਵਾਂਗੇ।

**ਉਪ ਮੁੱਖ ਮੰਤਰੀ** : ਨਹੀਂ, ਪਰ ਡਿਸਕਸ਼ਨ ਕਰਨ ਦਾ ਕੋਈ ਇਰਾਦਾ ਲਗਦਾ ਨਹੀਂ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਨਹੀਂ ਜੀ, ਪੂਰੀ ਡੱਟ ਕੇ ਬਹਿਸ ਕਰਾਂਗੇ।ਕੋਈ ਗਲਤਫਹਿਮੀ ਨਹੀਂ ਰਹਿਣੀ ਚਾਹੀਦੀ। ਜਿਵੇਂ ਤੁਸੀਂ ਬੀਬੀਆਂ ਨੂੰ ਪਹਿਲੀ ਲਾਈਨ ਵਿਚ ਖੜਾ ਕੀਤਾ ਹੈ, ਲੇਡੀਜ਼ ਫਸਟ ਵਾਲੀ ਗੱਲ ਕੀਤੀ ਹੈ।

**ਮਾਨਯੋਗ ਸਪੀਕਰ** : ਇਹ ਚੰਗਾ ਕੰਮ ਕੀਤਾ ਹੈ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਤੁਹਾਡੀਆਂ ਬੀਬੀਆਂ ਪਿੱਛੇ ਬੈਠੀਆਂ ਹਨ। ਇਨ੍ਹਾਂ ਨੂੰ ਵੀ ਮੂਹਰੇ ਬਿਠਾਓ। ਫਿਰ ਮੈਂ ਕਹਿਣਾ ਚਾਹੁੰਦੀ ਹਾਂ ਕਿ ਕੋਈ ਗਲਤਫਹਿਮੀ ਨਾ

ਰਹੇ। ਪ੍ਰਾਪਰਟੀ ਟੈਕਸ ਲਾਉਣ ਦੇ ਮੈਂ ਡੱਟ ਕੇ ਖਿਲਾਫ ਹਾਂ ਤੇ ਆਪਣੀ ਪਾਰਟੀ ਦੇ ਨਾਲ ਖੜ੍ਹੀ ਹਾਂ ਲੇਕਿਨ ਸਪੀਕਰ ਸਾਹਿਬ, ਮੈਂ ਕਾਲ ਅਟੈਂਸ਼ਨ ਕਰਕੇ ਆਈ ਹਾਂ। ਸੋ, ਮੈਂ ਸ਼ੁਰੂ ਕਰਦੀ ਹਾਂ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : Sir, I would like to draw the attention of the......

**ਮਾਨਯੋਗ ਸਪੀਕਰ** : ਬੀਬੀ ਜੀ, ਕਾਲ ਅਟੈਂਸ਼ਨ ਦਾ ਮਤਲਬ ਇਹ ਹੁੰਦਾ ਹੈ, ਜਿਹੜਾ ਤੁਸੀਂ ਦਿੱਤਾ ਹੈ, ਉਹ ਹੀ ਪੜ੍ਹਨਾ ਹੈ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਉਹੀ ਪੜ੍ਹ ਰਹੀ ਹਾਂ ਜੀ।

**ਮਾਨਯੋਗ ਸਪੀਕਰ** : ਮੇਰੇ ਕੋਲ ਕੁਝ ਹੋਰ ਹੈ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਨਹੀਂ ਜੀ, ਪਹਿਲਾਂ ਇਹੀ ਪੜ੍ਹਿਆ ਜਾਂਦਾ ਹੈ ਤੇ ਬਾਕੀ ਡਿਟੇਲ ਲੈ ਕੇ ਲਿਖ ਕੇ ਭੇਜਿਆ ਹੈ। ਇਥੇ ਸ਼ਾਰਟ ਕਰਕੇ, ਕਾਲ ਅਟੈਂਸ਼ਨ ਨੰਬਰ 2 ਜਿਹੜਾ ਤੁਹਾਡੇ ਬਿਜ਼ਨਸ ਤੇ ਦਿੱਤਾ ਹੈ, ਮੈਂ ਉਹੀ ਪੜ੍ਹਨਾ ਹੈ ਅਤੇ ਉਹੀ ਪੜ੍ਹ ਰਹੀ ਹਾਂ।

**ਮਾਨਯੋਗ ਸਪੀਕਰ** : ਚਲੋ, ਐਤਕੀਂ ਪੜ੍ਹ ਲਓ, ਪਰ ਇਨ ਫਿਊਚਰ ਇਹ ਹੈ ਕਿ ਜੋ ਤੁਸੀਂ ਲਿਖ ਕੇ ਦਿੱਤਾ ਹੈ ਉਹ ਹੀ ਲਫਜ਼ ਬਾਇ ਲਫਜ਼ ਪੜ੍ਹਨਾ ਹੈ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਠੀਕ ਹੈ ਜੀ।

----------

## CALL ATTENTION NOTICES UNDER RULE 66 (SERIAL NO.2)

**SMT. RAJINDER KAUR BHATHAL:** Sir, I beg to draw attention of the Government towards a matter of urgent public importance, namely, non-availability of doctors in Civil Health Center, Lehragaga (Sangrur), because of change of its category from D to B. Earlier this CHC was in D-category, being more difficult area, under old policy of 2010. Now the Government, under new policy, has changed it into the B-category, under which the doctors have been deprived of certain extra benefits. With the result of it, the doctors have started fleeing to other Health Centres of D-category to avail those benefits. Presently, only one doctor is available in the CHC and all the other posts are lying vacant. In the absence of adequate number of doctors available in CHC Lehragaga, the people are almost deprived of the health services. There is a great anguish and resentment amongst the residents of the town over this issue.

Keeping in view the obvious and urgent importance of the matter, the Minister concerned may please be asked to make a statement on the floor of the House.

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ (ਸ਼੍ਰੀ ਸੁਰਜੀਤ ਕੁਮਾਰ ਜਿਆਨੀ)** : ਸ਼੍ਰੀਮਾਨ ਜੀ, ਸਰਕਾਰ ਅਧੀਨ ਕੰਮ ਕਰ ਰਹੇ ਡਾਕਟਰਾਂ ਨੂੰ ਰਾਜ ਸਰਕਾਰ ਉਨ੍ਹਾਂ ਲਈ ਰਿਜ਼ਰਵ 60 ਪ੍ਰਤੀਸ਼ਤ ਕੋਟੇ ਅਧੀਨ ਪੋਸਟ

[ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ]
ਗਰੈਜੂਏਸ਼ਨ ਕਰਨ ਹਿੱਤ ਰਾਜ ਦੇ ਮੈਡੀਕਲ ਕਾਲਜਾਂ ਵਿੱਚ ਭੇਜਦੀ ਹੈ। ਇਨ੍ਹਾਂ ਮੈਡੀਕਲ ਅਫ਼ਸਰਾਂ ਨੂੰ ਪੋਸਟ ਗਰੈਜੂਏਸ਼ਨ ਕਰਨ ਹਿੱਤ ਦਾਖਲਾ ਇਮਤਿਹਾਨ ਪਾਸ ਕਰਨਾ ਪੈਂਦਾ ਹੈ ਅਤੇ ਇਨ੍ਹਾਂ ਮੈਡੀਕਲ ਅਫ਼ਸਰਾਂ ਦੀ ਸਪਾਂਸਰਸ਼ਿਪ ਉਨ੍ਹਾਂ ਵੱਲੋਂ ਪੇਂਡੂ/ਮੁਸ਼ਕਿਲ ਏਰੀਏ ਵਿੱਚ ਕੀਤੀ ਸੇਵਾ ਤੇ ਨਿਰਭਰ ਕਰਦੀ ਹੈ। ਮਿਤੀ 2.2.2011 ਦੀ ਪਾਲਿਸੀ ਮੁਤਾਬਿਕ ਉਹ ਮੈਡੀਕਲ ਅਫ਼ਸਰ ਸਪਾਂਸਰਸ਼ਿਪ ਲਈ ਯੋਗ ਬਣਦੇ ਹਨ ਜਿਨ੍ਹਾਂ ਵੱਲੋਂ ਮੁਸ਼ਕਿਲ ਅਤੇ ਅਤਿ ਮੁਸ਼ਕਿਲ ਏਰੀਏ ਵਿੱਚ ਕ੍ਰਮਵਾਰ 3 ਅਤੇ 2 ਸਾਲ ਦੀ ਸੇਵਾ ਕੀਤੀ ਗਈ ਹੋਵੇ। ਮੌਜੂਦਾ ਪਾਲਿਸੀ ਵਿੱਚ ਮਿਤੀ 13.9.2012 ਦੀਆਂ ਹਦਾਇਤਾਂ ਰਾਹੀਂ ਸੋਧ ਕਰਦੇ ਹੋਏ ਸਮੇਂ ਨੂੰ ਕ੍ਰਮਵਾਰ 6 ਅਤੇ 4 ਸਾਲ ਵਿੱਚ ਬਦਲ ਦਿੱਤਾ ਗਿਆ ਹੈ ਤਾਂ ਜੋ ਪੇਂਡੂ ਖੇਤਰ ਵਿੱਚ ਮੈਡੀਕਲ ਅਫ਼ਸਰਾਂ ਦੀ ਉਪਲੱਬਧਤਾ ਨੂੰ ਯਕੀਨੀ ਬਣਾਇਆ ਜਾ ਸਕੇ। ਪਾਲਿਸੀ ਮਿਤੀ 2.2.2011 ਵਿੱਚ ਦਰਜ ਸ਼ਬਦ ਮੁਸ਼ਕਿਲ ਅਤੇ ਅਤਿ ਮੁਸ਼ਕਿਲ ਨੂੰ ਕ੍ਰਮਵਾਰ ਕੈਟਾਗਰੀ "ਸੀ" ਅਤੇ "ਡੀ" ਵਿੱਚ ਬਦਲ ਦਿੱਤਾ ਗਿਆ ਹੈ। ਵੱਖ-ਵੱਖ ਕੈਟਾਗਰੀਆਂ ਦੀ ਪ੍ਰੀਭਾਸ਼ਾ ਹੇਠਾਂ ਦਰਸਾਏ ਅਨੁਸਾਰ ਹੈ:-

| | | |
|---|---|---|
| 1. | ਕੈਟਾਗਰੀ ਏ- | ਮੁੱਖ ਸ਼ਹਿਰ |
| 2. | ਕੈਟਾਗਰੀ ਬੀ- | ਅਰਧ ਸ਼ਹਿਰੀ ਅਤੇ ਸ਼ਹਿਰੀ ਖੇਤਰ (ਕੈਟਾਗਰੀ "ਸੀ" ਵਿੱਚ ਦਰਜ ਅਰਧ ਸ਼ਹਿਰੀ ਖੇਤਰਾਂ ਤੋਂ ਇਲਾਵਾ) |
| 3. | ਕੈਟਾਗਰੀ ਸੀ- | ਮੁਸ਼ਕਿਲ ਏਰੀਆ |
| 4. | ਕੈਟਾਗਰੀ ਡੀ- | ਅਤਿ-ਮੁਸ਼ਕਿਲ ਏਰੀਆ |

ਸਟੇਟ ਮੈਡੀਕਲ ਕਾਲਜਾਂ ਜਾਂ ਬਾਹਰ ਤੋਂ ਕਾਲਜਾਂ ਵਿੱਚ ਪੋਸਟ ਗਰੈਜੂਏਸ਼ਨ ਦੀ ਸਪਾਂਸਰਸ਼ਿਪ ਲਈ ਯੋਗ ਹੋਣ ਹਿੱਤ ਸਬੰਧਤ ਡਾਕਟਰ ਵੱਲੋਂ ਕੈਟਾਗਰੀ "ਡੀ" ਵਿੱਚ ਘੱਟੋ ਘੱਟ 4 ਸਾਲ ਦੀ ਸੇਵਾ ਜਾਂ ਕੈਟਾਗਰੀ "ਸੀ" ਵਿੱਚ 6 ਸਾਲ ਦੀ ਸੇਵਾ ਜਾਂ ਫਿਰ ਇਨ੍ਹਾਂ ਦੋਵਾਂ ਦੇ ਉਚਿਤ ਮੇਲ (ਐਪ੍ਰੋਪਰੀਏਟ ਕੰਬੀਨੇਸ਼ਨ) ਦੀ ਸੇਵਾ ਪੂਰੀ ਕੀਤੀ ਹੋਣੀ ਚਾਹੀਦੀ ਹੈ। ਲਹਿਰਾਗਾਗਾ ਦੀ ਕੈਟਾਗਰਾਈਜੇਸ਼ਨ ਨਾਲ ਕੋਈ ਸਮੱਸਿਆ ਪੈਦਾ ਨਹੀਂ ਹੁੰਦੀ ਹੈ ਕਿਉਂਕਿ ਮੈਡੀਕਲ ਅਫ਼ਸਰ (ਐਮ.ਬੀ.ਬੀ.ਐਸ) ਦੀ ਅਸਾਮੀ ਭਰੀ ਹੋਈ ਹੈ।

1. ਕਮਿਊਨਿਟੀ ਹੈਲਥ ਸੈਂਟਰ ਵਿਖੇ ਮੈਡੀਕਲ ਅਫ਼ਸਰ ਗਾਇਨੀ, ਬੱਚਿਆਂ ਦੇ ਮਾਹਿਰ, ਸਰਜਰੀ ਅਤੇ ਮੈਡੀਸਨ ਸਪੈਸ਼ਲਿਸਟ ਦੀਆਂ 4 ਅਸਾਮੀਆਂ ਮਨਜ਼ੂਰਸ਼ੁਦਾ ਹਨ। ਇਸ ਤੋਂ ਇਲਾਵਾ ਇੱਕ ਅਸਾਮੀ ਮੈਡੀਕਲ ਅਫ਼ਸਰ (ਐਮ.ਬੀ.ਬੀ.ਐਸ) ਅਤੇ ਇੱਕ ਮੈਡੀਕਲ ਅਫ਼ਸਰ (ਡੈਂਟਲ) ਦੀ ਹੈ। ਹਾਲ ਦੀ ਘੜੀ ਕਮਿਊਨਿਟੀ ਹੈਲਥ ਸੈਂਟਰ ਲਹਿਰਾਗਾਗਾ ਵਿਖੇ ਇੱਕ ਮੈਡੀਕਲ ਅਫ਼ਸਰ (ਐਮ.ਬੀ.ਬੀ.ਐਸ) ਅਤੇ 2 ਮਾਹਿਰ ਡਾਕਟਰ (ਗਾਇਨੀ ਅਤੇ ਬੱਚਿਆਂ ਦੇ ਮਾਹਿਰ) ਤੈਨਾਤ ਹਨ।

2. ਖਾਲੀ ਅਸਾਮੀਆਂ ਜਲਦੀ ਭਰਨ ਲਈ ਸਰਕਾਰ ਵੱਲੋਂ ਲਗਾਤਾਰ ਉਪਰਾਲੇ ਕੀਤੇ ਜਾ ਰਹੇ ਹਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ ਸਾਹਿਬਾਨ ਉੱਚੀ-ਉੱਚੀ ** ** ਨਾਅਰੇ ਮਾਰਦੇ ਹੋਏ ਸਦਨ ਵਿੱਚ ਦਾਖਲ ਹੋਏ।)

---

** Not recorded as ordered by the Chair.

**ਮਾਨਯੋਗ ਸਪੀਕਰ** : ਹਾਂ ਜੀ, ਬੀਬੀ ਜੀ।

**ਸ੍ਰੀਮਤੀ ਰਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਨਿਊ ਪਾਲਿਸੀ ਐਂਡ ਓਲਡ ਪਾਲਿਸੀ ਦੀ ਕਾਫੀ ਲੰਬੀ ਵਿਆਖਿਆ ਕੀਤੀ ਹੈ। ਅਖੀਰ ਵਿੱਚ ਉਨ੍ਹਾਂ ਨੇ ਲਹਿਰਾਗਾਗਾ ਦੀ ਗੱਲ ਕੀਤੀ ਹੈ। ਮੈਂ ਕਹਿਣਾ ਚਾਹੁੰਦੀ ਹਾਂ ਕਿ ਮੰਤਰੀ ਜੀ ਨੇ ਪਾਲਿਸੀ ਦੀ ਗੱਲ ਕੀਤੀ ਕਿ ਰੂਰਲ ਏਰੀਏ ਵਿੱਚ ਜ਼ਿਆਦਾ ਤਰਜੀਹੀ ਦਿੰਦੇ ਹਾਂ ਤਾਂ ਕਰਕੇ ਇਹ ਪਾਲਿਸੀ ਬਣਾਈ ਹੈ। ਜਿਸ ਵੇਲੇ ਭਾਰਤ ਦੀ ਸਰਕਾਰ ਜਿਸ ਦਾ ਇਹ ਹਮੇਸ਼ਾ ਰੌਲਾ ਪਾਉਂਦੇ ਹਨ ਕਿ ਸਾਨੂੰ ਪੈਸੇ ਨਹੀਂ ਦਿੰਦੀ, ਸਾਡੇ ਕੋਲ ਫੰਡ ਨਹੀਂ ਆਉਂਦੇ, ਭਾਰਤ ਦੀ ਸਰਕਾਰ ਦੇ ਹੈਲਥ ਮਹਿਕਮੇ ਨੇ ਕਰੋੜਾਂ ਰੁਪਿਆ for this purpose according to his Government's agreement, ਇਨ੍ਹਾਂ ਦੀ ਕੁਮਿਟਮੈਂਟ ਦੇ ਮੁਤਾਬਕ ਕਰੋੜਾਂ ਰੁਪਿਆ ਉਸ ਨੂੰ ਰੂਰਲ ਏਰੀਆ ਸਮਝਦੇ ਹੋਏ ਦਿੱਤਾ। ਜਾਂ ਤਾਂ ਗੌਰਮਿੰਟ ਗਲਤ ਹੈ ਕਿ ਪੰਜਾਬ ਦੀ ਗੌਰਮਿੰਟ ਨੇ ਗਲਤ ਕਿਉਂ ਭੇਜਿਆ। ਲੇਕਿਨ ਗੌਰਮਿੰਟ ਗਲਤ ਨਹੀਂ ਸੀ। ਜਦੋਂ ਉਹ ਰੂਰਲ ਏਰੀਏ ਵਿੱਚ ਭੇਜਿਆ ਗਿਆ ਉਹ ਇਸ ਕਰਕੇ ਕਿ ਸਾਡਾ ਏਰੀਆ ਹਰਿਆਣਾ ਦੇ ਬਾਰਡਰ ਨਾਲ ਲੱਗਦਾ ਹੈ ਅਤੇ ਘੱਗਰ ਦਾ ਏਰੀਆ ਹੈ, ਅੱਜ ਤੱਕ ਵੀ ਇਹ ਰੂਰਲ ਵਿੱਚ ਹੀ ਗਿਣਿਆ ਜਾਂਦਾ ਹੈ। ਉਸ ਐਗਰੀਮੈਂਟ ਮੁਤਾਬਕ ਜਿਹੜਾ ਕਰੋੜਾਂ ਰੁਪਿਆ ਆਇਆ, ਉਸ ਨਾਲ ਬਿਲਡਿੰਗ ਬਣੀ ਔਰ ਕਰੋੜਾਂ ਰੁਪਏ ਮੁਤਾਬਕ ਹੀ ਮਸ਼ੀਨਾਂ ਲਿਆਂਦੀਆਂ ਗਈਆਂ। ਅੱਜ ਉਸ ਦੀ ਕੈਟਾਗਰੀ ਬਦਲ ਕੇ ਇਨ੍ਹਾਂ ਨੇ ਬੀ ਕੈਟਾਗਰੀ ਵਿੱਚ ਲਿਆ ਦਿੱਤੀ। ਇਸ ਨਾਲ ਨੁਕਸਾਨ ਕੀ ਹੋਇਆ ਕਿ ਜਿਹੜੀਆਂ ਪੋਸਟਾਂ ਦੀ ਇਹ ਗੱਲ ਕਰਦੇ ਹਨ ਕਿ ਉਥੇ ਸਾਡੇ ਕੋਲ ਇੱਕ ਐਸ.ਐਮ.ਓ. ਦੀ ਪੋਸਟ ਹੈ, ਉਸ ਨੂੰ ਮੂਨਕ ਦਾ ਚਾਰਜ ਦਿੱਤਾ। ਹੁਣ ਉਹ ਮੂਨਕ ਦੇ ਪੇਸ਼ੈਂਟਾਂ ਨੂੰ ਕੀ ਕਹੇਗਾ ਕਿ ਮੈਂ ਭੱਜ ਕੇ ਲਹਿਰੇ ਚੱਲਿਆਂ ਜਾਂ ਲਹਿਰੇ ਤੋਂ ਮੂਨਕ ਚੱਲਿਆ ਹਾਂ। ਇਸ ਤਰ੍ਹਾਂ ਐਸ.ਐਮ.ਓ. ਇੱਕ ਦਿੱਤਾ ਹੋਇਆ ਹੈ, ਇਹ ਲਹਿਰੇ ਵਾਸਤੇ ਹੈ, ਮੂਨਕ ਵਾਸਤੇ ਨਹੀਂ ਅਤੇ ਸਾਡੀ ਥਾਂ ਖਾਲੀ ਪਈ ਹੈ। ਮੈਡੀਕਲ ਅਫ਼ਸਰ ਦੀਆਂ 7 ਪੋਸਟਾਂ ਹਨ ਅਤੇ 2 ਭਰੀਆਂ ਹੋਈਆਂ ਹਨ ਅਤੇ 5 ਖਾਲੀ ਪਈਆਂ ਹਨ। ਫਾਰਮਾਸਿਸਟ ਦੀਆਂ 3 ਹਨ, ਇੱਕ ਭਰੀ ਹੈ ਅਤੇ ਦੋ ਖਾਲੀ ਪਈਆਂ ਹਨ। ਪੈਰਾ ਮੈਡੀਕਲ ਦੀਆਂ 2 ਹਨ ਅਤੇ ਖਾਲੀ ਹਨ। ਇਸੇ ਤਰ੍ਹਾਂ ਰੇਡਿਉਗਰਾਫਰ ਹੈ। ਸਪੀਕਰ ਸਾਹਿਬ, ਇਸ ਹਸਪਤਾਲ ਵਿੱਚ ਐਕਸਰੇ ਮਸ਼ੀਨਾਂ ਤਾਂ ਪਈਆਂ ਹਨ, ਉਨ੍ਹਾਂ ਤੇ ਖ਼ਰਚ ਹੋਇਆ ਹੈ ਪਰ ਉਥੇ ਰੇਡਿਉਗਰਾਫਰ ਨਾ ਹੋਣ ਕਰਕੇ ਓਨ੍ਹਾਂ ਨੂੰ ਸਫੇਦ ਹਾਥੀ ਸਮਝ ਲਉ। ਭਾਰਤ ਸਰਕਾਰ ਦੇ ਪੈਸੇ ਦੀ ਯੂਟੀਲਾਈਜ਼ੇਸ਼ਨ ਨਾ ਹੋਣ ਕਰਕੇ ਪੈਸੇ ਦੀ ਵੇਸਟੇਜ ਸਮਝ ਲਉ। ਇਸ ਤਰ੍ਹਾਂ ਲੋਕਾਂ ਨੂੰ ਬਾਹਰ ਜਾਣਾ ਪੈਂਦਾ ਹੈ। ਕਲਰਕ ਕੰਪਿਊਟਰ ਅਪਰੇਟਰ ਦੀਆਂ ਤਿੰਨ ਪੋਸਟਾਂ ਹਨ ਅਤੇ ਤਿੰਨੋਂ ਖਾਲੀ ਪਈਆਂ ਹਨ। ਜੋ ਲਿਖਤ ਪੜ੍ਹਤ ਅਤੇ ਪਰਚੀ ਵਗੈਰਾ ਦਾ ਕੰਮ ਕਰਦੇ ਹਨ। ਦਰਜਾ ਚਾਰ ਦੇ 15 ਹਨ ਅਤੇ 4 ਭਰੀਆਂ ਹਨ ਅਤੇ 11 ਖਾਲੀ ਪਈਆਂ ਹਨ। ਹਸਪਤਾਲ ਵਿੱਚ ਗੰਦਗੀ ਦੇ ਢੇਰ ਲੱਗੇ ਹਨ। ਇੱਕ ਐਂਬੂਲੈਂਸ ਹੈ ਉਹ ਵੀ ਖਰਾਬ ਪਈ ਹੈ। ਸੋ, ਮੇਰੀ ਬੇਨਤੀ ਹੈ ਕਿ ਜਿਹੜਾ ਸਭ ਕੁਝ ਸੈਂਟਰ ਗੌਰਮਿੰਟ ਨੇ ਤੁਹਾਡੀ ਕੁਮਿਟਮੈਂਟ ਮੁਤਾਬਕ ਪੈਸਾ ਦਿੱਤਾ ਹੈ, ਜਿਹੜੀਆਂ ਮਸ਼ੀਨਾਂ ਖਰੀਦੀਆਂ ਹਨ, ਉਹ ਕਿਸ ਲਈ ਖਰੀਦੀਆਂ ਹਨ। ਉਹ ਬੰਦ ਪਈਆਂ ਹਨ। ਦੂਜੇ ਪਾਸੇ ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਕਿਹਾ ਸੀ, ਸ਼ਾਇਦ ਇੱਧਰੋਂ ਕਿਹਾ ਸੀ ਕਿ ਅੱਗਾ ਦੌੜ ਤੇ ਪਿੱਛਾ ਚੌੜ। (ਹਾਸਾ) ਅੱਗਾ ਦੌੜ ਤੇ ਪਿੱਛਾ ਚੌੜ ਜਿਹੜਾ ਇਨ੍ਹਾਂ ਨੇ ਕਿਹਾ ਹੈ, ਕਿ ਤੁਸੀਂ ਰੂਰਲ ਏਰੀਏ ਵਿੱਚ ਨਵਾਂ ਖੋਲ੍ਹੋ ਪਰ ਸਰਕਾਰ ਆਪਣੇ ਪੈਸੇ ਨਾਲ ਖੋਲ੍ਹੇ, ਜੇਕਰ ਨਵੇਂ ਖੋਲ੍ਹਣੇ ਹਨ। ਜਿਹੜਾ ਸੈਂਟਰ ਗੌਰਮਿੰਟ ਦਾ ਪੈਸਾ ਲੱਗ ਕੇ ਇਨ੍ਹਾਂ ਕੋਲ ਵਜੂਦ ਕਾਇਮ ਪਿਆ ਹੈ, ਉਸ ਨੂੰ ਅਨਯੂਟੀਲਾਈਜ਼ ਨਾ ਰੱਖਿਆ ਜਾਵੇ। ਉਸ ਨੂੰ ਯੂਟੀਲਾਈਜ਼ ਰੱਖਿਆ ਜਾਵੇ। ਮੈਂ ਮੰਤਰੀ ਸਾਹਿਬ ਤੋਂ ਮੰਗ ਕਰਦੀ ਹਾਂ ਕਿ ਫੌਰਨ ਇਸ ਨੂੰ

ਕੋਲ ਵਜੂਦ ਕਾਇਮ ਪਿਆ ਹੈ, ਉਸ ਨੂੰ ਅਨਯੂਟੀਲਾਈਜ਼ ਨਾ ਰੱਖਿਆ ਜਾਵੇ। ਉਸ ਨੂੰ ਯੂਟੀਲਾਈਜ਼ ਰੱਖਿਆ ਜਾਵੇ। ਮੈਂ ਮੰਤਰੀ ਸਾਹਿਬ ਤੋਂ ਮੰਗ ਕਰਦੀ ਹਾਂ ਕਿ ਫੌਰਨ ਇਸ ਨੂੰ

[ਸ਼੍ਰੀਮਤੀ ਰਜਿੰਦਰ ਕੌਰ ਭੱਠਲ]

ਬੀ ਕੈਟਾਗਰੀ ਤੋਂ ਡੀ ਕੈਟਾਗਰੀ ਵਿੱਚ ਪਾਇਆ ਜਾਵੇ ਅਤੇ ਕੁਮਿਟਮੈਂਟ **with the central government** ਜੋ ਕੀਤੀ ਹੈ, ਜਿਸ ਵਿੱਚ ਸਾਰੇ ਫੰਡਜ਼ ਆਏ ਹਨ ਤਾਂ ਕਿ ਕੱਲ੍ਹ ਨੂੰ ਕੋਈ ਘਪਲਾ ਨਾ ਬਣ ਜਾਵੇ। ਸਟੇਟ ਗੌਰਮਿੰਟ ਤੇ ਇਸ ਤਰ੍ਹਾਂ ਦਾ ਦੂਸ਼ਣ ਨਾ ਲੱਗੇ, ਉਹ ਪੂਰੀ ਕੀਤੀ ਜਾਵੇ ਤਾਂ ਕਿ ਲੋਕਾਂ ਨੂੰ ਸੁਵਿਧਾ ਹੋ ਸਕੇ, ਇੱਕ ਮੇਰੀ ਇਹ ਰਿਕੁਐਸਟ ਹੈ। ਦੂਜੀ ਇਹ ਕਿ ਸੁਖਬੀਰ ਬਾਦਲ ਬੜੀ ਵਾਰ-ਵਾਰ ਕਹਿ ਰਹੇ ਸਨ ਪ੍ਰਾਪਰਟੀ ਟੈਕਸ ਬਾਰੇ.....(ਵਿਘਨ) (ਸ਼ੋਰ) ** **

**ਮਾਨਯੋਗ ਸਪੀਕਰ** : ਨਹੀਂ ਭੈਣ ਜੀ, ਹਾਲੇ ਨਹੀਂ। ... (ਵਿਘਨ)... (ਸ਼ੋਰ)... ਭੈਣ ਜੀ, ਇਹ ਰਿਕਾਰਡ ਨਹੀਂ ਹੋਣਾ।

**ਉਪ ਮੁੱਖ ਮੰਤਰੀ** : ਤੁਸੀਂ ਸੈਂਟਰ ਦੀ ਕੰਡੀਸ਼ਨ ਹਟਾ ਦਿਉ। ਅੱਜ ਪ੍ਰਾਪਰਟੀ ਟੈਕਸ ਦੀ ਕੰਡੀਸ਼ਨ ਸੈਂਟਰ ਨੇ ਲਗਾਈ ਹੈ। ਅਸੀਂ ਦੋ ਸਾਲ ਨਹੀਂ ਮੰਨੀ। ਦੋ ਸਾਲ ਨਾ ਮੰਨਣ ਕਰਕੇ ਉਨ੍ਹਾਂ ਨੇ ਸਾਡੀਆਂ ਸਾਰੀਆਂ ਗਰਾਂਟਾਂ ਰੋਕ ਦਿੱਤੀਆਂ। (ਵਿਘਨ) (ਸ਼ੋਰ) ਜੇ ਤੁਸੀਂ ਕੰਡੀਸ਼ਨ ਹਟਵਾ ਦਿਉ ਤਾਂ ਅਸੀਂ ਤੁਹਾਡੇ ਨਾਲ ਹਾਂ। ... (ਵਿਘਨ)... (ਸ਼ੋਰ)...

**Mr. Speaker** : Not to be recorded. ਕੋਈ ਲਫਜ਼ ਵੀ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਦਾ ਹੈ ਉਸ ਨੂੰ ਰਿਕਾਰਡ ਨਾ ਕੀਤਾ ਜਾਵੇ। ... (ਵਿਘਨ)... (ਸ਼ੋਰ)... ਭੈਣ ਜੀ, ਪਹਿਲਾਂ ਉਨ੍ਹਾਂ ਨੂੰ ਚੁੱਪ ਕਰਵਾ ਲਉ। ਜ਼ੀਰੋ ਆਵਰ ਤਾਂ ਇਨ੍ਹਾਂ ਨੇ ਆਪ ਹੀ ਖਤਮ ਕਰ ਲਿਆ ਹੈ। ਸੀ.ਐਮ. ਸਾਹਿਬ ਖੜ੍ਹੇ ਹਨ। ਪਹਿਲਾਂ ਇਨ੍ਹਾਂ ਦੀ ਗੱਲ ਸੁਣ ਲਓ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੇਰੀ ਸਮੁੱਚੀ ਆਪੋਜੀਸ਼ਨ ਨੂੰ ਅਤੇ ਖਾਸ ਕਰਕੇ ਲੀਡਰ ਆਫ ਦਿ ਆਪੋਜੀਸ਼ਨ ਨੂੰ ਬੇਨਤੀ ਹੈ ਕਿ ਆਪਾਂ ਕੋਸ਼ਿਸ਼ ਕਰਦੇ ਹਾਂ ਕਿ ਆਪਣਾ ਮਾਹੌਲ ਇਕ ਭਾਈਚਾਰਕ ਮਾਹੌਲ ਹੋਵੇ ਅਤੇ ਆਪਣਾ ਇਹ ਸੈਸ਼ਨ ਬੜੇ ਤਰੀਕੇ ਦੇ ਨਾਲ ਚੱਲੇ। 15 ਸਾਲਾਂ ਬਾਅਦ ਕੱਲ੍ਹ ਅਸੈਂਬਲੀ ਦੇ ਮੈਂਬਰ ਸਾਹਿਬਾਨ ਦੀ ਫੋਟੋ ਹੋਈ ਹੈ। ਬੜੀ ਖੁਸ਼ੀ ਹੈ (ਥੰਪਿੰਗ) ਦੋਹਾਂ ਪਾਰਟੀਆਂ ਦੇ ਸਾਰੇ ਮੈਂਬਰ ਸਾਹਿਬਾਨ ਸਕੇ ਭਰਾਵਾਂ ਵਾਂਗ ਜੱਫੀਆਂ ਪਾ ਕੇ ਫੋਟੋਆਂ ਖਿਚਵਾਉਂਦੇ ਰਹੇ। ਫਿਰ ਮੈਂ ਆਪ ਬੀ.ਏ.ਸੀ. ਬਾਰੇ ਕਿਹਾ ਸੀ ਕਿਉਂਕਿ ਮੈਂ ਆਪ ਤਾਂ ਉਸ ਮੀਟਿੰਗ ਵਿੱਚ ਆਉਂਦਾ ਨਹੀਂ ਲੇਕਿਨ ਮੈਂ ਕਿਹਾ ਸੀ ਕਿ ਜਿਵੇਂ ਆਪੋਜੀਸ਼ਨ ਵਾਲੇ ਕਹਿਣ ਆਪਾਂ ਨੂੰ ਮੰਨਣਾ ਚਾਹੀਦਾ ਹੈ ਅਤੇ ਬੜੇ ਤਰੀਕੇ ਦੇ ਨਾਲ ਜਿਹੜੀ ਵੀ ਕੋਈ ਆਈਟਮ ਬਾਰੇ ਉਹ ਕਹਿਣ, ਆਪਾਂ ਨੂੰ ਮੰਨਣਾ ਚਾਹੀਦਾ ਹੈ। ਸਪੀਕਰ ਸਾਹਿਬ, ਮਨਜ਼ੂਰੀ ਤਾਂ ਤੁਸੀਂ ਦੇਣੀ ਹੈ, ਲੇਕਿਨ ਉਹਦੇ ਉਤੇ ਬਹਿਸ ਜ਼ਰੂਰ ਹੋਵੇ। ਮੈਂ ਰਾਤ ਨੂੰ ਪੁੱਛਿਆ ਕਿ ਮੀਟਿੰਗ ਵਿੱਚ ਕੀ ਹੋਇਆ ਤਾਂ ਉਨ੍ਹਾਂ ਨੇ ਦੱਸਿਆ ਕਿ ਕੱਲ੍ਹ ਨੂੰ ਪ੍ਰਾਪਰਟੀ ਟੈਕਸ ਦੇ ਸਬੰਧ ਵਿੱਚ ਬਹਿਸ ਹੋਵੇਗੀ, ਮਤਲਬ ਕਿ ਅੱਜ। ਕੱਲ੍ਹ ਨੂੰ ਸੇਮ ਤੇ ਵਾਟਰ ਲਾਗਿੰਗ ਤੇ ਬਹਿਸ ਹੋਵੇਗੀ। ਚਲੋ, ਅਸੀਂ ਚਾਹੁੰਦੇ ਹਾਂ ਕਿ ਕੋਈ ਹੋਰ ਮੁੱਦਾ ਵੀ ਹੋਵੇ ਤਾਂ ਉਸ ਨੂੰ ਵੀ ਰੱਖ ਲਵਾਂਗੇ। ਚੌਧਰੀ ਸਾਹਿਬ, ਕੁਝ ਨਾ ਕੁਝ ਹਾਊਸ ਦੀਆਂ ਪ੍ਰੰਪਰਾਵਾਂ ਨੂੰ ਕਾਇਮ ਰੱਖਣਾ ਚਾਹੀਦਾ ਹੈ। ਜੇਕਰ ਅਸੀਂ ਕਿਸੇ ਗੱਲ ਤੋਂ ਇਨਕਾਰ ਕਰਦੇ ਹੋਈਏ ਫਿਰ ਤਾਂ ਤੁਸੀਂ ਕਹਿ ਸਕਦੇ ਹੋ। ਲੇਕਿਨ ਇਕ ਖ਼ਬਰ ਬਣਾਉਣ ਵਾਸਤੇ ਕਿ ਅਖਬਾਰ ਦੇ ਵਿੱਚ ਇਕ ਖ਼ਬਰ ਨਿਕਲ ਜਾਵੇ ਕਿ ਜੀ ਵਾਕਆਊਟ ਹੋ ਗਿਆ,

---

** Not recorded as ordered by the Chair.

ਚਲੋ, ਫੇਰ ਵੀ ਤੁਹਾਨੂੰ ਬੇਨਤੀ ਹੈ ਕਿ ਇਹ ਪਰੰਪਰਾ ਬਣਾਓ,......(ਸ਼ੋਰ)......... ਮੇਰੀ ਅਰਜ਼ ਤਾਂ ਸੁਣ ਲਓ .....(ਵਿਘਨ)....ਮੇਰੀ ਅਰਜ਼ ਤਾਂ ਸੁਣ ਲਓ। ਤੁਸੀਂ ਤਾਂ ਮੈਨੂੰ ਵੀ ਗੱਲ ਨਹੀਂ ਕਰਨ ਦਿੰਦੇ। ਦੇਖੋ, ਮੇਰੀ ਤੁਹਾਨੂੰ ਬੇਨਤੀ ਹੈ ਕਿ ਆਪਾਂ ਕੁਝ ਅੱਛੀਆਂ ਪ੍ਰੰਪਰਾਵਾਂ ਪਾਈਏ। ਨਾ ਕਿਸੇ ਨੂੰ ਮਿਲੋ, ਨਾ ਕਿਸੇ ਦੀ ਦਾਅਵਤ ਤੇ ਜਾਓ, ਨਾ ਕੁਝ ਹੋਰ ਕਰੋ, ਆਪਾਂ ਇਸ ਤਰ੍ਹਾਂ ਕਰਕੇ ਆਉਣ ਵਾਲੀਆਂ ਨਸਲਾਂ ਵਾਸਤੇ ਕੀ ਕੋਈ ਅੱਛੇ ਸਟੈਪ ਛੱਡ ਰਹੇ ਹਾਂ। ਇਸ ਕਰਕੇ ਮੇਰੀ ਬੇਨਤੀ ਹੈ ਕਿ ਆਪਾਂ ਇਕ ਦੂਜੇ ਨਾਲ ਖੁਸ਼ੀ-ਖੁਸ਼ੀ ਮਿਲੀਏ। ਤੁਸੀਂ ਆਰਾਮ ਨਾਲ ਭਾਵੇਂ ਡੇਢ ਘੰਟਾ ਬਹਿਸ ਕਰੀ ਜਾਓ। ਇੰਝ ਉਠ ਕੇ ਤੁਰ ਜਾਣ ਦਾ ਕੀ ਫਾਇਦਾ ਹੈ। ਜਾਂ ਤਾਂ ਜੇ ਤੁਸੀਂ ਚਲੇ ਗਏ ਸੀ ਤਾਂ ਪਹਿਲਾਂ ਵਾਂਗ ਵਾਪਸ ਹੀ ਨਾ ਆਉਂਦੇ? (...ਹਾਸਾ..) ... (ਵਿਘਨ)... (ਸ਼ੋਰ)...

**ਮਾਨਯੋਗ ਸਪੀਕਰ** : ਸੀ.ਐਮ. ਸਾਹਿਬ ਹਾਲੇ ਬੋਲ ਰਹੇ ਹਨ।

**ਮੁੱਖ ਮੰਤਰੀ** : ਸਾਡੇ ਦਿਲ ਵਿੱਚ ਤੁਹਾਡੇ ਸਾਰਿਆਂ ਵਾਸਤੇ ਬਹੁਤ ਇੱਜ਼ਤ ਹੈ। ਚੌਧਰੀ ਸਾਹਿਬ ਦੀ ਬੇਹੱਦ ਇੱਜ਼ਤ ਹੈ। ਦੇਖੋ, ਜੇਕਰ ਆਪਾਂ ਮਿਲ ਕੇ ਚਲਾਂਗੇ ਤਾਂ ਕੁਝ ਖੱਟ ਲਵਾਂਗੇ, ਨਹੀਂ ਤਾਂ ਧੱਕੇ ਖਾਵਾਂਗੇ। ... (ਵਿਘਨ)... (ਸ਼ੋਰ)...

**Mr. Speaker :** Please sit down.

**ਮੁੱਖ ਮੰਤਰੀ** : ਮੈਂ ਧੰਨਵਾਦ ਕਰਦਾ ਹਾਂ, ਯਾਰ ਤੁਸੀਂ ਸਾਰੇ ਬੈਠ ਤਾਂ ਜਾਓ, ਕੁਰਸੀ ਨੂੰ ਕਰੰਟ ਤਾਂ ਨਹੀਂ ਲੱਗਿਆ ਹੋਇਆ। ਬਾਅਦ ਵਿੱਚ ਤੁਸੀਂ ਭਾਵੇਂ ਘੰਟਾ ਖੜ੍ਹੇ ਹੀ ਰਹਿਣਾ। ਮੈਂ ਚੌਧਰੀ ਸਾਹਿਬ ਦਾ ਹਾਊਸ ਵੱਲੋਂ ਧੰਨਵਾਦ ਕਰਦਾ ਹਾਂ ਕਿਉਂਕਿ ਅਸੀਂ ਇੱਕ ਇਸ਼ੂ ਵਾਸਤੇ ਗਏ, ਇਕੱਠੇ ਗਏ। ਮੈਂ ਰਿਕਾਰਡ ਤੇ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ (ਥੰਪਿੰਗ) ਕਿ ਅਸੀਂ ਦਿੱਲੀ ਇਕੱਠੇ ਗਏ, ਸਾਰੇ ਹਿੰਦੁਸਤਾਨ ਤੇ ਇਸ ਗੱਲ ਦਾ ਅਸਰ ਹੈ ਅਤੇ ਉਥੇ ਜਾ ਕੇ ਆਪਣੀ ਗੱਲ ਕੀਤੀ। ਮੈਂ ਤਾਂ ਇਹੀ ਬੇਨਤੀ ਕਰਦਾ ਹਾਂ ਕਿ ਪੰਜਾਬ ਦੀ ਤਰੱਕੀ ਅਤੇ ਖੁਸ਼ਹਾਲੀ ਵਾਸਤੇ ਜਿੰਨਾ ਆਪਾਂ ਇਕੱਠੇ ਹੋ ਕੇ ਕੰਮ ਕਰ ਸਕਦੇ ਹਾਂ, ਸੈਂਟਰ ਵਿੱਚ ਕਿਸੇ ਦੀ ਗੌਰਮਿੰਟ ਆਵੇ, ਚਾਹੇ ਤੁਹਾਡੀ ਆਵੇ, ਚਾਹੇ ਸਾਡੀ ਆਵੇ, ਆਪਾਂ ਨੂੰ ਰਲ ਕੇ ਪੰਜਾਬ ਦੀ ਬਿਹਤਰੀ ਵਾਸਤੇ ਕੰਮ ਕਰਨਾ ਚਾਹੀਦਾ ਹੈ। ਫਿਰ ਤੇ ਪੰਜਾਬ ਨੂੰ ਕੁਝ ਨਾ ਕੁਝ ਪ੍ਰਾਪਤ ਹੋ ਜਾਵੇਗਾ। ਜੇ ਤਾਂ ਕੋਈ ਮੁੱਦਾ ਪੰਜਾਬ ਦੇ ਹਿਤ ਦਾ ਹੈ ਤਾਂ ਉਸ ਤੇ ਆਰਾਮ ਨਾਲ ਬੈਠ ਕੇ ਬਹਿਸ ਕਰੋ। ਜੇਕਰ ਕੋਈ ਮਸਲਾ ਹੈ ਤਾਂ ਤੁਹਾਨੂੰ ਅੱਗੇ ਲੈ ਕੇ ਜਾਵਾਂਗੇ। ਜੇਕਰ ਹੱਲ ਹੋ ਸਕਦਾ ਹੈ ਤਾਂ ਇਕੱਠੇ ਬਹਿ ਕੇ ਰਲ ਕੇ ਹੱਲ ਕਰਵਾਵਾਂਗੇ। ਇਸ ਕਰਕੇ ਮੇਰੀ ਬੇਨਤੀ ਹੈ ਕਿ ਥੋੜ੍ਹਾ ਜਿਹਾ ਠੰਡੇ ਰਹੋ। ਕਈ ਤਾਂ ਆਪਣੇ ਵਿਚੋਂ ਇੰਨੇ ਗਰਮ ਹਨ ਕਿ ਪਤਾ ਨਹੀਂ ਕੀ ਹੋ ਜਾਵੇਗਾ। ਇਸ ਕਰਕੇ ਮੇਰੀ ਤਾਂ ਏਨੀ ਕੁ ਬੇਨਤੀ ਹੈ, ਮੰਨਣਾ ਹੈ ਮੰਨ ਲਓ। ਨਹੀਂ ਮੰਨਣਾ ਤੁਹਾਡੀ ਮਰਜ਼ੀ ਹੈ, ਨਾ ਮੰਨੋ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੇਰਾ ਜਿਹੜਾ ਮਸਲਾ ਹੈ ਜਿਸ ਦੇ ਵਾਸਤੇ ਮੈਂ ਅੱਜ ਟਾਈਮ ਕੱਢ ਕੇ ਆਈ ਹਾਂ ਕਿਉਂਕਿ ਮੇਰੇ ਭੈਣ ਭਰਾ ਬਿਮਾਰ ਹਨ, ਉਸ ਦਾ ਮੈਂ ਮੰਤਰੀ ਜੀ ਤੋਂ ਜਵਾਬ ਚਾਹੁੰਦੀ ਹਾਂ ਕਿ ਮੰਤਰੀ ਜੀ ਕੁਮਿੱਟ ਕਰਨ ਕਿ ਵਾਕਿਆ ਹੀ ਜਿਹੜੀ ਕੈਟਾਗਰੀ ਦੇ ਵਿੱਚ ਰੂਰਲ ਏਰੀਆ ਕਰਕੇ ਭਾਰਤ ਸਰਕਾਰ ਨਾਲ ਕੁਮਿੱਟਮੈਂਟ ਕੀਤੀ ਹੈ ਅਤੇ ਉਨ੍ਹਾਂ ਤੋਂ ਪੈਸੇ ਲਏ ਹਨ, ਉਸ ਨੂੰ ਬੀ ਕੈਟੇਗਰੀ ਵਿੱਚ ਪਾਇਆ ਜਾਵੇਗਾ ਕਿ ਨਹੀਂ। ਮੈਂ ਇਸ ਗੱਲ ਦਾ ਮੰਤਰੀ ਜੀ ਤੋਂ ਜਵਾਬ ਮੰਗਦੀ ਹਾਂ।

**ਮੁੱਖ ਮੰਤਰੀ** : ਚਲੋ, ਪਾਲਿਸੀ ਤਾਂ ਮੰਤਰੀ ਸਾਹਿਬ ਨੇ ਬਣਾਉਣੀ ਹੈ। ਜੋ ਬਣਾਉਣੀ ਹੈ ਮੈਂ ਉਹਦੇ ਵਿੱਚ ਦਖਲ ਨਹੀਂ ਦਿੰਦਾ। ਲੇਕਿਨ ਜਿਹੋ ਜਿਹਾ ਹਸਪਤਾਲ ਜਾਂ ਜਿੰਨੇ ਵੀ ਡਾਕਟਰ ਆਖੋਗੇ, ਦੋ-ਦੋ ਮਸ਼ੀਨਾਂ ਵੀ ਆਖੋਗੇ ਤਾਂ ਤੁਹਾਡੇ ਪ੍ਰਸਨਲ ਸਤਿਕਾਰ ਕਰਕੇ ਉਹ ਵੀ ਕਰ ਦਿਆਂਗੇ। (ਥੰਪਿੰਗ)

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਮੰਤਰੀ ਜੀ, ਕਿਰਪਾ ਕਰਕੇ ਇਨ੍ਹਾਂ ਡਾਕਟਰਾਂ ਨੂੰ 'ਡੀ' ਕੈਟੇਗਰੀ ਵਿਚ ਕਰ ਦਿਉ। ਜਿਵੇਂ ਕਿ ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ। ...(ਵਿਘਨ) ... (ਸ਼ੋਰ)...

**ਮੁੱਖ ਮੰਤਰੀ** : ਮੈਂ ਚਾਹੁੰਦਾ ਹਾਂ ਕਿ ਮੰਤਰੀ ਜੀ ਡਾਕਟਰਾਂ ਨੂੰ ਤਾਂ ਬੀ ਤੋਂ ਡੀ ਕੈਟੇਗਰੀ ਵਿਚ ਕਰਨਗੇ ਹੀ, ਨਾਲ ਹੀ ਇਕ ਸਪੈਸ਼ਲ ਕੈਟੇਗਰੀ, "ਬੀਬੀ ਭੱਠਲ ਕੈਟੇਗਰੀ ਏ" ਵੀ ਬਣਾ ਦਿਉ। (ਹਾਸਾ)

**ਸ਼੍ਰੀ ਸੁਨੀਲ ਜਾਖੜ (ਬੈਠੇ-ਬੈਠੇ)** : ਮੁੱਖ ਮੰਤਰੀ ਸਾਹਿਬ, ਪੰਜਾਬ ਦੇ ਨਾਂ ਤੇ ਕੈਟੇਗਰੀ ਬਣਾਉ। ਬੀਬੀ ਭੱਠਲ ਜੀ ਦੇ ਨਾਂ ਤੇ ਕੈਟੇਗਰੀ ਬਣਾਉਣ ਦੀ ਕੋਈ ਲੋੜ ਨਹੀਂ ਹੈ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਸ਼ੌਂਕ ਨਹੀਂ ਅਤੇ ਨਾ ਹੀ ਮੇਰੀ ਪਾਰਟੀ ਦਾ ਕੋਈ ਇਸ ਤਰ੍ਹਾਂ ਦਾ ਅਸੂਲ ਰਿਹਾ ਹੈ। ..(ਵਿਘਨ)... ਇਹ ਸ਼ੌਂਕ ਤਾਂ ਬਾਦਲ ਸਾਹਿਬ ਨੂੰ ਹੀ ਆਪਣੀਆਂ ਫੋਟੋਆਂ ਹਰ ਥਾਂ ਤੇ ਲਗਵਾਉਣ ਦਾ ਹੈ। ਮੈਂ ਤਾਂ ਇਕੱਲੀ 'ਡੀ' ਕੈਟੇਗਰੀ ਮੰਗਦੀ ਹਾਂ। ਮੈਨੂੰ ਭੱਠਲ ਕੈਟੇਗਰੀ ਦੀ ਲੋੜ ਨਹੀਂ ਹੈ। ਭੱਠਲ ਦਾ ਨਾਂ ਬਹੁਤ ਅੱਗੇ ਹੈ ਅਤੇ ਭੱਠਲ ਖਾਨਦਾਨ ਦਾ ਨਾਂ ਵੀ ਬਹੁਤ ਅੱਗੇ ਹੈ। ਮੈਨੂੰ ਕੋਈ ਭੱਠਲ ਕੈਟੇਗਰੀ ਦਾ ਸ਼ੌਂਕ ਨਹੀਂ ਹੈ। ਸਪੀਕਰ ਸਾਹਿਬ, ਦੂਸਰਾ ਮੈਂ ਜਿਸ ਮਸਲੇ ਤੇ ਗੱਲ ਕਰਨਾ ਹੀ ਨਹੀਂ ਚਾਹੁੰਦੀ ਸੀ, ਪ੍ਰੰਤੂ ਇਥੇ ਉਪ ਮੁੱਖ ਮੰਤਰੀ ਜੀ ਨੇ ਪ੍ਰਾਪਰਟੀ ਟੈਕਸ ਦੀ ਗੱਲ ਕੀਤੀ ........

**ਮਾਨਯੋਗ ਸਪੀਕਰ** : ਨਹੀਂ ਭੈਣ ਜੀ, ਨਹੀਂ। ਇਹ ਕੋਈ ਜ਼ੀਰੋ ਆਵਰ ਨਹੀਂ ਹੈ। ...(ਵਿਘਨ)...

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਉਨ੍ਹਾਂ ਨੇ ਪ੍ਰਾਪਰਟੀ ਟੈਕਸ ਦੀ ਗੱਲ ਕੀਤੀ ਹੈ। ਮੈਂ ਇਸ ਲਈ ਕਹਿਣਾ ਚਾਹੁੰਦੀ ਹਾਂ......

**ਮਾਨਯੋਗ ਸਪੀਕਰ** : ਭੈਣ ਜੀ, ਮੈਂ ਤੁਹਾਡਾ ਜਿੰਨਾ ਵੀ ਟਾਈਮ ਹੋਵੇਗਾ, ਉਸ ਵਿਚੋਂ ਇਕ ਵੀ ਮਿੰਟ ਘੱਟ ਨਹੀਂ ਕਰਾਂਗਾ। ...(ਵਿਘਨ)...

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਕ ਮਿੰਟ ਗੱਲ ਤਾਂ ਸੁਣ ਲਵੋ। ਮੈਂ ਬਿਲਕੁਲ ਗੱਲ ਨਹੀਂ ਕਰਨਾ ਚਾਹੁੰਦੀ ਸੀ ਕਿ ਅਸੀਂ ਬਿਲ ਤੇ ਆਉਣਾ ਹੈ। ਅਸੀਂ ਜੋ ਕਰਨਾ ਹੈ, ਸਾਡੀ ਪਾਰਟੀ ਨੇ ਕਰਨਾ ਹੈ, ਉਹ ਕਰਾਂਗੇ। ਸਾਡੀ ਪਾਰਟੀ ਨੇ ਵਿਰੋਧ ਕਰਕੇ ਵਾਕ-ਆਊਟ ਕੀਤਾ ਹੈ। ਮੈਂ ਉਸ ਵਿਚ ਸ਼ਾਮਲ ਹਾਂ। ਡਿਪਟੀ ਮੁੱਖ ਮੰਤਰੀ ਨੇ ਅਨਨਸੈਸਰਲੀ ਮੈਨੂੰ ਇਹ ਕਿਹਾ ਕਿ ਤੁਹਾਡੀ ਪਾਰਟੀ ਉਠ ਕੇ ਬਾਹਰ ਗਈ ਹੈ। ਤੁਸੀਂ ਇਸ ਨਾਲ ਸਹਿਮਤ ਹੋ ਕਿ ਨਹੀਂ......

**ਮਾਨਯੋਗ ਸਪੀਕਰ** : ਨਹੀਂ ਜੀ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਨੂੰ ਕਿਹਾ ਗਿਆ ਸੀ। ਇਸ ਕਰਕੇ ਕਲੈਰੀਫਿਕੇਸ਼ਨ ਦੇਣਾ ਮੇਰਾ ਰਾਈਟ ਹੈ। ਇਸ ਲਈ ਮੈਂ ਆਪਣੀ ਕਲੈਰੀਫਿਕੇਸ਼ਨ ਦੇ ਰਹੀ ਹਾਂ।

(**ਇਕ ਅਵਾਜ਼** : ਸਪੀਕਰ ਸਾਹਿਬ, ਇਨ੍ਹਾਂ ਨੂੰ ਜ਼ਰੂਰ ਸੁਣ ਲਵੋ।)

**ਮਾਨਯੋਗ ਸਪੀਕਰ** : ਤੁਹਾਡੀ ਸਿਫਾਰਸ਼ ਦੀ ਲੋੜ ਨਹੀਂ। ਮੈਂ ਆਪ ਬੀਬੀ ਜੀ ਦਾ ਸਤਿਕਾਰ ਕਰਦਾ ਹਾਂ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਆਪਣੀ ਕਲੈਰੀਫਿਕੇਸ਼ਨ ਦੇਣਾ ਚਾਹੁੰਦੀ ਹਾਂ । ਮੈਂ ਪਹਿਲਾਂ ਵੀ ਕਿਹਾ ਹੈ ਅਤੇ ਹੁਣ ਵੀ ਕਿਹਾ ਕਿ ਰਜਿੰਦਰ ਕੌਰ ਭੱਠਲ ਕਿਸੇ ਵੀ ਮਸਲੇ ਉਤੇ ਖਾਸ ਕਰਕੇ ਜਿਹੜਾ ਮਸਲਾ ਅੱਜ ਪ੍ਰਾਪਰਟੀ ਦਾ ਉਠਿਆ ਹੈ, ਮੈਂ ਡੱਟ ਕੇ ਆਪਣੀ ਪਾਰਟੀ ਦੇ ਨਾਲ ਹਾਂ। ਇਹ ਕਾਲ ਅਟੈਂਸ਼ਨ ਪਬਲਿਕ ਦਾ ਮਸਲਾ ਸੀ ਅਤੇ ਮੇਰੇ ਲੋਕਾਂ ਦਾ ਮਸਲਾ ਸੀ। ਇਸ ਕਰਕੇ ਮੈਂ ਇਥੇ ਬੈਠੀ ਹਾਂ, ਪਰ ਜਿਹੜਾ ਡਿਪਟੀ ਸੀ. ਐਮ. ਜੀ ਨੇ ਕਿਹਾ ਕਿ ਪ੍ਰਾਪਰਟੀ ਟੈਕਸ ਸੈਂਟਰ ਵੱਲੋਂ ਲਾਇਆ ਗਿਆ ਹੈ। ਤੁਸੀਂ ਦੱਸ ਦਿਉ ਕਿ ਕੌਣ ਗੁਨਾਹਗਾਰ ਸੀ। ਇਸ ਸਬੰਧੀ ਸਾਡੇ ਬੰਦੇ ਬਿਲ ਤੇ ਬਹਿਸ ਸਮੇਂ ਦੱਸਣਗੇ ਕਿ ਕੌਣ ਗੁਨਾਹਗਾਰ ਹਨ।

**Mr. Speaker :** Thank you, ਬੀਬੀ ਜੀ। ਹਾਂ ਜੀ, ਨਿਰਮਲ ਸਿੰਘ ਜੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸ਼੍ਰੀ ਸੁਨੀਲ ਜਾਖੜ ਬੋਲਣ ਲਈ ਖੜ੍ਹੇ ਸਨ।)

**ਮਾਨਯੋਗ ਸਪੀਕਰ** : ਚਲੋ, ਪਹਿਲਾਂ ਤੁਸੀਂ ਗੱਲ ਕਰ ਲਵੋ, ਪਰ ਇਹ ਜ਼ੀਰੋ ਆਵਰ ਨਹੀਂ ਹੈ।

**ਸ਼੍ਰੀ ਸੁਨੀਲ ਜਾਖੜ** : ਮਾਨਯੋਗ ਸਪੀਕਰ ਸਾਹਿਬ, ਬਹੁਤ ਹੀ ਫਰਾਖਦਿਲੀ ਵਿਖਾਉਂਦੇ ਹੋਏ ਸੀ.ਐਮ. ਸਾਹਿਬ ਨੇ ਪੰਜਾਬ ਦੇ ਇਕ ਅਹਿਮ ਮੁੱਦੇ ਤੇ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਨਾਲ ਲਿਜਾਣਾ ਠੀਕ ਸਮਝਿਆ। ਕਾਂਗਰਸ ਪਾਰਟੀ ਦੀਆਂ ਨੀਤੀਆਂ ਤੇ ਚਲਦੇ ਹੋਏ ਸੇਮ ਇਕ ਸਾਰੇ ਪੰਜਾਬ ਦੀ ਸਮੱਸਿਆ ਸੀ। ਸ੍ਰੀ ਮੁਕਤਸਰ ਸਾਹਿਬ ਦਾ ਇਲਾਕਾ ਬਹੁਤ ਜ਼ਿਆਦਾ ਪ੍ਰਭਾਵਿਤ ਸੀ। ਬਾਕੀ ਇਲਾਕਿਆਂ ਵਿਚ ਵੀ ਸੇਮ ਦਾ ਅਸਰ ਸੀ। ਸੀ.ਐਮ. ਸਾਹਿਬ ਨੇ....

**ਮਾਨਯੋਗ ਸਪੀਕਰ** : ਕੀ ਤੁਸੀਂ ਵਾਟਰ-ਲਾਗਿੰਗ ਦੀ ਸਮੱਸਿਆ ਬਾਰੇ ਕਹਿ ਰਹੇ ਹੋ?

**ਸ਼੍ਰੀ ਸੁਨੀਲ ਜਾਖੜ** : ਹਾਂ ਜੀ। ਸੀ.ਐਮ.ਸਾਹਿਬ ਇਸ ਸੇਮ ਦੇ ਮਸਲੇ ਤੇ ਆਪੋਜ਼ੀਸ਼ਨ ਲੀਡਰ ਨੂੰ ਨਾਲ ਲੈ ਕੇ ਪੀ.ਐਮ. ਸਾਹਿਬ ਨੂੰ ਮਿਲੇ infact he was pleased to see that ਕਿ ਆਪੋਜ਼ੀਸ਼ਨ ਤੇ ਗੌਰਮਿੰਟ ਇਕਸੁਰ ਵਿਚ ਬੋਲ ਰਹੇ ਹਨ। ਅਸੀਂ ਉਥੇ ਗਏ। ਮੈਂ ਇਨ੍ਹਾਂ ਦਾ ਬਹੁਤ ਮਾਣ ਕਰਦਾ ਹਾਂ ਕਿ he has really shown his graciousness ਕਿ ਉਨ੍ਹਾਂ ਨੇ ਮੈਨੂੰ ਇਸ ਕਾਬਲ ਸਮਝਿਆ ਅਤੇ ਅਸੀਂ ਦੋਨੋਂ ਇਕੱਠੇ ਹੋ ਕੇ ਇਸ ਗੱਲ ਨੂੰ ਹੱਲ ਕਰਵਾ ਸਕੇ ਹਾਂ ਪਰ...

**ਮਾਨਯੋਗ ਸਪੀਕਰ** : ਪੰਜਾਬ ਦਾ ਭਲਾ ਹੀ ਇਸੇ ਗੱਲ ਵਿੱਚ ਹੈ।

**ਸ਼੍ਰੀ ਸੁਨੀਲ ਜਾਖੜ** : ਸਪੀਕਰ ਸਾਹਿਬ, ਇਕ ਗੱਲ ਹੈ ਕਿ ਇਸ ਗੱਲ ਤੇ ਕੁਝ ਤਲਖੀ ਪੈਦਾ ਹੋਈ, ਕੰਟਰੋਵਰਸੀ ਕਰੀਏਟ ਹੋਈ ਜਦੋਂ ਕਿ ਦੋਨੋ ਧਿਰਾਂ ਪੰਜਾਬ ਦੇ ਇਕ ਅਹਿਮ ਮੁੱਦੇ ਤੇ ਇਕੱਠੇ ਗਏ। ਇਹ ਤਲਖੀ ਕਿਉਂ ਆਈ? ਮੈਂ ਇਸ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ।ਕੱਲ੍ਹ ਬਾਦਲ ਸਾਹਿਬ ਬੜੇ ਖੁਸ਼ ਹੋਏ ਕਿ ਸਾਰੇ ਮੈਂਬਰ ਸਾਹਿਬਾਨ ਆਪਸ ਵਿੱਚ ਭਰਾਵਾਂ ਵਾਂਗ ਮਿਲੇ ਅਤੇ ਇਹ ਹੋਣਾ ਵੀ ਚਾਹੀਦਾ ਹੈ। ਫਿਰ ਇਹ ਗਲਤਫਹਿਮੀ ਕਿਉਂ ਪੈਦਾ ਹੋਈ ? These are only symptoms, the problem lies somewhere else. ਅਸੀਂ ਤਾਂ ਆਪਸ ਵਿਚ ਜੱਫੀ ਵੀ ਪਾ ਲੈਂਦੇ ਹਾਂ। ਸਾਡਾ ਭਾਈਚਾਰਾ ਵੀ ਹੈ, ਸਾਡੀ ਸਾਂਝ ਵੀ ਹੈ, ਰੋਟੀ ਵੀ ਖਾ ਲੈਂਦੇ ਹਾਂ ਅਤੇ ਸਾਰੀ ਗੱਲ ਕਰ ਲੈਂਦੇ ਹਾਂ।ਸਪੀਕਰ ਸਾਹਿਬ, ਪ੍ਰਾਬਲਮ ਕਦੋਂ ਆਉਂਦੀ ਹੈ ਜਦੋਂ this attitude does not percolate down to the ground level ਥੱਲੇ ਸਾਡੇ ਵਰਕਰਾਂ ਨੂੰ ਛਿੱਤਰ ਪੈਂਦੇ ਹਨ। ਸਪੀਕਰ ਸਾਹਿਬ, ਜਿੰਨੀ ਨਿਮਰਤਾ ਬਾਦਲ ਸਾਹਿਬ ਵਿਚ ਹੈ, ਇਸ ਉਤੇ ਤਾਂ ਭਾਵੇਂ ਇਤਿਹਾਸ ਵੀ ਲਿਖ ਦਿਉ ਪਰ ਇਹ ਨਿਮਰਤਾ ਇਨ੍ਹਾਂ ਦੀ ਪਾਰਟੀ ਦੇ ਦੂਜੇ ਨੇਤਾ ਕਿਉਂ ਨਹੀਂ ਰੱਖਦੇ? ਸ਼੍ਰੀਮਤੀ ਚੌਧਰੀ ਗੱਲ ਕਰ ਰਹੇ ਸੀ ਕਿ ਇਨ੍ਹਾਂ ਦੇ ਹਲਕਾ ਇੰਚਾਰਜਾਂ ਨੇ ਸਾਡੇ ਵਰਕਰਾਂ ਨਾਲ ਬਹੁਤ ਜ਼ਿਆਦਾ ਧੱਕਾ ਕੀਤਾ ਹੈ। ਕਾਂਗਰਸ ਵਰਕਰ ਸਮਝਦਾ ਹੈ ਕਿ ਸ਼੍ਰੀ ਸੁਨੀਲ ਜਾਖੜ ਨੇ ਜਾ ਕੇ ਪਾਰਟੀ ਵੇਚ ਦਿੱਤੀ। ਉਹ ਕੋਈ ਲੋਕ ਬੇਵਕੂਫ ਨਹੀਂ ਹਨ। ਉਹ ਕਹਿੰਦੇ ਹਨ ਕਿ ਤੁਸੀਂ ਤਾਂ ਜਾ ਕੇ ਸਕੀਰੀ ਪਾ ਲਈ ਅਤੇ ਸਾਡੇ ਉਤੇ ਝੂਠੇ ਪਰਚੇ ਕਰਵਾਏ ਜਾ ਰਹੇ ਹਨ। ਸਾਡੇ ਮੈਂਬਰ ਸ਼੍ਰੀ ਰਾਜਾ ਵੜਿੰਗ ਜੀ ਨੇ ਡਿਪਟੀ ਸੀ.ਐਮ. ਸਾਹਿਬ ਕੋਲ ਬੇਨਤੀ ਕੀਤੀ ਸੀ ਕਿ ਇੱਕ ਜਵਾਨ ਬੇਟੀ ਨੇ ਆਪਣੇ ਦੋ ਬੱਚਿਆਂ ਨਾਲ ਖੂਹ ਵਿੱਚ ਛਾਲ ਮਾਰ ਦਿੱਤੀ । ਖੁਦਾ ਦੀ ਕਰਾਮਾਤ ਸਮਝੋ, ਉਹ ਬਚ ਗਈ ਪਰ ਉਸ ਦੇ ਦੋ ਬੱਚੇ ਮਰ ਗਏ। ਉਸ ਬੇਟੀ ਤੇ ਇੰਟੈਂਡ ਟੂ ਮਰਡਰ ਦਾ ਕੇਸ ਪਾ ਦਿੱਤਾ। ਸਿਰਫ ਇਸ ਕਰਕੇ ਕਿ ਉਹ ਕਾਂਗਰਸੀ ਸੀ। ਇਸੇ ਤਰ੍ਹਾਂ 100 ਕੇਸਿਜ਼ ਆਉਂਦੇ ਹਨ। ਮੇਰੀ ਜ਼ਿਆਦਾ ਲੰਬੀ ਸਪੀਚ ਕਰਨ ਦੀ ਕੋਈ ਮਨਸ਼ਾ ਨਹੀਂ ਹੈ। ਮੇਰੀ ਗੁਜਾਰਿਸ਼ ਹੈ, ਮਾਨਯੋਗ ਮੁੱਖ ਮੰਤਰੀ ਜੀ ਨੂੰ, just walking out, protesting against the policies which we don't like, these are all democratic rights. Walk-out is a norm. ਤੁਸੀਂ ਤਲਖੀ ਦੀ ਗੱਲ ਕਰਦੇ ਹੋ।ਪਿਛਲੀ ਵਾਰ ਬਾਈਕਾਟ ਕਰਕੇ ਵੀ ਮੁੜ ਕੇ ਅਸੀਂ ਆ ਗਏ। Everything take time. ਤੁਸੀਂ ਇੱਕ ਕਦਮ ਕਹੋਗੇ, ਅਸੀਂ ਅੱਠ ਕਦਮ ਚੱਲ ਕੇ ਆਵਾਂਗੇ ਪਰ ਆਪਣੀ ਗੱਲ ਰੱਖਣ ਦਾ ਸਾਡਾ ਕਾਂਸਟੀਚਿਊਸ਼ਨਲ ਰਾਈਟ ਹੈ। ਸਾਡਾ ਡੈਮੋਕਰੇਟਿਕ ਹੱਕ ਹੈ but I will really appreciate ਕਿ ਜਿਹੜੀ ਮੁੱਖ ਮੰਤਰੀ ਜੀ ਵਿੱਚ ਨਿਮਰਤਾ ਹੈ, ਜਿਸ ਹਲੀਮੀ ਨਾਲ ਇਹ ਗੱਲ ਕਰਦੇ ਹਨ, ਜੇ ਕਿਤੇ ਇਨ੍ਹਾਂ ਦੇ ਵਰਕਰ, ਇਨ੍ਹਾਂ ਦੇ ਪੁਲਿਸ ਅਫ਼ਸਰ ਅਤੇ ਹੋਰ ਬਾਕੀ ਅਦਾਰੇ ਵੀ ਇਸ ਤਰ੍ਹਾਂ ਕਰਨ ਤਾਂ ਬਹੁਤ ਵਧੀਆ ਹੋਵੇਗਾ । ਹਰ ਐਮ. ਐਲ. ਏ. ਨੂੰ ਉਸ ਦਾ ਬਣਦਾ ਮਾਣ ਸਤਿਕਾਰ ਦਿੱਤਾ ਜਾਵੇ । ਇਹ ਨਹੀਂ ਕਿ ਇੱਕ ਸੁਨੀਲ ਜਾਖੜ ਵਾਸਤੇ ਕਰਾਈਟੇਰੀਆ ਬਣਾ ਦਿੱਤਾ, ਇੱਕ ਬੀਬੀ ਜੀ ਵਾਸਤੇ ਕਰਾਈਟੇਰੀਆ ਬਣਾ ਦਿੱਤਾ। Criteria should be the same for everyone across Punjab ਚਾਹੇ ਉਹ ਅਕਾਲੀ ਹੈ, ਚਾਹੇ ਕਾਂਗਰਸੀ ਹੈ। ਅਸੀਂ ਤੁਹਾਡੇ ਨਾਲ ਹਾਂ, ਪੰਜਾਬ ਦੇ ਕਿਸੇ ਇਸ਼ੂ ਤੇ ਵੀ। ਕੋਈ ਕੰਟਰੋਵਰਸੀ ਬਣੀ ਹੋਵੇ, ਕਿਤੇ ਵੀ ਹੋਵੇ, ਸੀ. ਐਮ. ਸਾਹਿਬ, ਫਿਰ ਬੁਲਾ ਕੇ ਦੇਖ ਲੈਣਾ। ਅਸੀਂ ਤੁਹਾਡੇ ਤੋਂ ਪਹਿਲਾਂ ਚੱਲਾਂਗੇ ਪਰ ਪੰਜਾਬ ਦਾ ਹਿਤ ਹੋਵੇ but not on politics. ਕਿਸੇ ਕਿਸਮ ਦੀ ਰਾਜਨੀਤੀ ਨਹੀਂ ਹੋਣੀ ਚਾਹੀਦੀ। ਪੰਜਾਬ ਦਾ ਭਲਾ ਹੁੰਦਾ ਹੋਵੇ, ਉਥੇ ਤੁਹਾਡੇ ਤੋਂ ਪਹਿਲਾਂ ਚੱਲਾਂਗੇ। ਅਸੀਂ ਆਪਣਾ ਕਰਤੱਵ ਸਮਝਦੇ ਹਾਂ ਪਰ ਗੱਲ ਪੰਜਾਬ ਦੇ ਹਿਤ ਦੀ ਹੋਵੇ।

---

(ਕ੍ਰਮ ਨੰ. 5)

1. **ਜਸਟਿਸ ਨਿਰਮਲ ਸਿੰਘ**
2. **ਸਰਦਾਰ ਇਕਬਾਲ ਸਿੰਘ ਝੂੰਦਾਂ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਵੱਲੋਂ ਅਨੁਸੂਚਿਤ ਜਾਤੀਆਂ ਨਾਲ ਸੰਬੰਧਿਤ ਲੋਕਾਂ ਨੂੰ ਕਾਫੀ ਦੇਰ ਪਹਿਲਾਂ ਜੋ ਕਰਜ਼ੇ ਦਿੱਤੇ ਗਏ ਸਨ, ਉਨ੍ਹਾਂ ਵਿੱਚੋਂ ਰਾਜ ਵਿੱਚ ਕਰੀਬ 911 ਕਰਜ਼ਦਾਰ ਐਸੇ ਹਨ ਜਿਨ੍ਹਾਂ ਦੀ ਚਰੋਕਣੀ ਮੌਤ ਹੋ ਚੁੱਕੀ ਹੋਈ ਹੈ। ਉਨ੍ਹਾਂ ਦੀ ਮੌਤ ਦੇ ਸਮੇਂ ਕਾਰਪੋਰੇਸ਼ਨ ਦੇ ਕਰਜ਼ੇ ਦੀ ਰਕਮ ਦੋ ਕਰੋੜ 52 ਲੱਖ ਖੜ੍ਹੀ ਰਹਿ ਗਈ। ਕਾਰਪੋਰੇਸ਼ਨ ਨੇ ਏਰੀਅਰਜ਼ ਆਫ ਲੈਂਡ ਰੈਵੀਨਿਊ ਵਜੋਂ ਉਗਰਾਹੀ ਕਰਨ ਲਈ ਰਾਜ ਦੇ ਵੱਖ ਵੱਖ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਨੂੰ ਲਿਖਿਆ ਹੋਇਆ ਹੈ। ਅਸਲ ਕਰਜ਼ਦਾਰ ਤਾਂ ਮਰ ਚੁੱਕੇ ਹਨ ਤੇ ਉਨ੍ਹਾਂ ਦੇ ਵਾਰਸਾਂ ਕੋਲ ਕਰਜ਼ਾ ਚੁਕਾਉਣ ਲਈ ਕੁਝ ਵੀ ਪੱਲੇ ਨਹੀਂ ਹੈ ਤੇ ਸਰਕਾਰੀ ਮਸ਼ੀਨਰੀ, ਜਿਵੇਂ ਕਿ ਤਹਿਸੀਲਦਾਰ ਆਦਿ ਪੁਲਿਸ ਨੂੰ ਨਾਲ ਲੈ ਕੇ ਵਾਰਸਾਂ ਨੂੰ ਨਿਤ-ਪ੍ਰਤੀ ਤੰਗ ਕਰ ਰਹੇ ਹਨ। ਰਾਜ ਵਿੱਚ ਅਜਿਹੇ ਮਰ ਚੁੱਕੇ ਕਰਜ਼ਦਾਰਾਂ ਦੇ ਅਨਪੜ੍ਹ ਤੇ ਗਰੀਬੀ ਨਾਲ ਜੂਝ ਰਹੇ ਦਲਿਤ ਪਰਿਵਾਰਾਂ ਨੂੰ ਵਿਭਾਗੀ ਕਰਿੰਦੇ ਅੱਜ ਕੱਲ੍ਹ ਹਰ ਰੋਜ਼ ਤੰਗ ਕਰ ਰਹੇ ਹਨ । ਉਨ੍ਹਾਂ ਵਿਚਾਰੇ ਗਰੀਬ ਲੋਕਾਂ ਵਿੱਚ ਹਾਹਾਕਾਰ ਮਚੀ ਹੋਈ ਹੈ ਤੇ ਉਨ੍ਹਾਂ ਵਿੱਚ ਇਸ ਵੇਲੇ ਸਹਿਮ ਤੇ ਭੈਅ ਬਣਿਆ ਹੋਇਆ ਹੈ । ਉਹ ਦਰ ਦਰ ਭਟਕਦੇ ਫਿਰਦੇ ਹਨ ਤੇ ਮਦਦ ਦੀ ਗੁਹਾਰ ਲਾ ਰਹੇ ਹਨ।

ਇਸ ਸਾਰੇ ਵਸੂਲਣਯੋਗ ਕਰਜ਼ੇ ਦੀ ਮੂਲ ਰਕਮ ਕੇਵਲ 2 ਕਰੋੜ 52 ਲੱਖ 69 ਹਜ਼ਾਰ ਹੈ ਅਤੇ ਬਾਕੀ 4 ਕਰੋੜ 6 ਲੱਖ 74 ਹਜ਼ਾਰ ਰੁਪਏ ਵਿਆਜ ਤੇ ਦੰਡ ਵਿਆਜ ਦੇ ਹਨ। ਇਹ ਰਕਮ ਉਪਰੋਕਤ ਹਾਲਾਤਾਂ ਅਨੁਸਾਰ ਪਰਿਵਾਰਾਂ ਤੋਂ ਵਸੂਲੀ ਯੋਗ ਨਹੀਂ ਹੈ। ਜੇ ਸਰਕਾਰ ਵੱਡੇ ਉਦਯੋਗਪਤੀਆਂ ਦੇ ਸੈਂਕੜੇ ਕਰੋੜਾਂ ਰੁਪਏ ਮੁਆਫ ਕਰ ਸਕਦੀ ਹੈ ਤਾਂ ਇਨ੍ਹਾਂ ਦਲਿਤ ਵਰਗ ਨਾਲ ਸੰਬੰਧਿਤ ਅਤਿ ਗਰੀਬ ਲੋਕਾਂ ਦੇ ਸਿਰ ਖੜ੍ਹਾ ਸਿਰਫ 2 ਕਰੋੜ, 53 ਲੱਖ ਦੀ ਮੂਲ ਰਕਮ ਤੇ ਵਿਆਜ/ਦੰਡ ਵਿਆਜ ਦਾ ਕਰਜ਼ਾ ਵੀ ਜੇ ਰਾਜ ਸਰਕਾਰ ਮੁਆਫ ਕਰ ਦੇਵੇ ਜਾਂ ਵੱਟੇ ਖਾਤੇ ਪਾ ਦੇਵੇ ਤਾਂ ਇਸ ਤਰ੍ਹਾਂ ਰਾਜ ਵਿੱਚ ਇਨ੍ਹਾਂ 911 ਦੇ ਕਰੀਬ ਪਰਿਵਾਰਾਂ ਨੂੰ ਬਹੁਤ ਰਾਹਤ ਮਿਲ ਜਾਵੇਗੀ ਜੋ ਇਸ ਵੇਲੇ ਬਹੁਤ ਭਾਰੀ ਸਹਿਮ ਤੇ ਗ੍ਰਿਫਤਾਰੀ ਦੇ ਡਰ ਅਧੀਨ ਜ਼ਿੰਦਗੀ ਗੁਜ਼ਾਰ ਰਹੇ ਹਨ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ (ਸਰਦਾਰ ਗੁਲਜਾਰ ਸਿੰਘ ਰਣੀਕੇ)** : ਮਾਨਯੋਗ ਸਪੀਕਰ ਸਾਹਿਬ, ਜੋ ਮੈਂਬਰ ਸਾਹਿਬ ਨੇ ਪੜ੍ਹਿਆ ਹੈ ਕਿ 911 ਕਰਜ਼ਦਾਰਾਂ ਦੀ ਮੌਤ ਹੋ ਚੁੱਕੀ ਹੈ ਅਤੇ ਉਨ੍ਹਾਂ ਦੇ ਕਰਜ਼ੇ ਮੁਆਫ ਕਰਨ ਲਈ ਤਜਵੀਜ਼ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਸਰਕਾਰ ਦੇ ਵਿਚਾਰ ਅਧੀਨ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ 911 ਕਰਜ਼ਦਾਰ ਹਨ, ਜਿਨ੍ਹਾਂ ਦੀ 2 ਕਰੋੜ 52 ਲੱਖ ਰੁਪਏ ਦੀ ਮੂਲ ਰਾਸ਼ੀ ਹੈ। ਉਥੇ ਪ੍ਰਸ਼ਾਸਨ ਵੀ ਡੀ.ਸੀ. ਸਾਹਿਬ ਦੇ ਰਾਹੀਂ ਜਾਂਦਾ ਹੈ, ਉਨ੍ਹਾਂ ਲੋਕਾਂ ਕੋਲ ਪੁਲਿਸ ਰਾਹੀਂ ਵੀ ਬੰਦੇ ਭੇਜੇ

[ਸਰਦਾਰ ਇਕਬਾਲ ਸਿੰਘ ਝੂੰਦਾਂ]

ਜਾਂਦੇ ਹਨ। ਜਿਹੜਾ ਉਨ੍ਹਾਂ ਪਰਿਵਾਰਾਂ ਦਾ ਇੱਕ ਇੱਕ ਨੌਜਵਾਨ ਕਮਾਊ ਮੈਂਬਰ ਸੀ, ਉਨ੍ਹਾਂ ਦੀ ਡੈਥ ਹੋ ਚੁੱਕੀ ਹੈ। ਘਰੇ ਜਾਂ ਵਿਧਵਾਂ ਔਰਤਾਂ ਹਨ ਜਾਂ ਨਾਬਾਲਗ ਬੱਚੇ ਹਨ। ਉਨ੍ਹਾਂ ਕੋਲ ਘਰ ਤੋਂ ਬਿਨਾਂ ਕੋਈ ਚੀਜ਼ ਨਹੀਂ। ਰਿਕਵਰੀ ਉਨ੍ਹਾਂ ਕੋਲੋਂ ਕਿਸੇ ਵੀ ਕੀਮਤ ਤੇ ਹੋ ਨਹੀਂ ਸਕਦੀ, ਇਸ ਨੂੰ ਆਪਾਂ ਵੀ ਪ੍ਰਤੱਖ ਰੂਪ ਵਿੱਚ ਜਾਣਦੇ ਹਾਂ। ਸੋ, ਇਸ ਲਈ ਜੇ ਇਸ ਪ੍ਰਕ੍ਰਿਆ ਨੂੰ ਲਾਗੂ ਕਰਨ ਲਈ ਜਾਂ ਮੁਕੰਮਲ ਕਰਨ ਲਈ ਸਮਾਂ ਵੀ ਲਗਦਾ ਹੈ, ਜਿਸ ਤਰ੍ਹਾਂ ਮੰਤਰੀ ਜੀ ਨੇ ਕਿਹਾ ਹੈ ਤਾਂ ਘੱਟੋ ਘੱਟ ਉਨ੍ਹਾਂ ਤੇ ਜੋ ਰੋਜ਼ ਪੁਲਿਸ ਜਾਣ ਦੀ ਤਲਵਾਰ ਹੈ, ਪ੍ਰਸ਼ਾਸਨ ਦੀ ਜਿਹੜੀ ਰੋਜ਼ ਉਗਰਾਹੀਆਂ ਦੀ ਕਾਪੀ ਜਾਂਦੀ ਹੈ, ਜੇ ਸਰਕਾਰ ਸਨਸੀਅਰਲੀ ਇਸ ਪੈਸੇ ਨੂੰ ਮੁਆਫ਼ ਕਰਨਾ ਚਾਹੁੰਦੀ ਹਾਂ ਤਾਂ ਉਨਾ ਚਿਰ ਇਸ ਤੇ ਰੋਕ ਲਗਾਈ ਜਾਵੇ। ਦੂਸਰੀ ਮੇਰੀ ਇਹ ਵੀ ਬੇਨਤੀ ਹੈ ਕਿ ਜਿੰਨੀਆਂ ਵੀ ਹੋਰ ਕੈਟੇਗਰੀਜ਼ ਹਨ, ਆਪਾਂ ਉਦਯੋਗਪਤੀਆਂ ਦੇ ਪੈਸੇ ਵੀ ਮੁਆਫ਼ ਕਰਦੇ ਹਾਂ। ਕੋਈ ਮੁਲਾਜ਼ਮ ਕੁਤਾਹੀ ਕਰਕੇ ਕੁਰੱਪਸ਼ਨ ਕਰ ਲੈਂਦਾ ਹੈ, ਕੋਈ ਵੱਡੀਆਂ ਕੁਤਾਹੀਆਂ ਕਰ ਲੈਂਦੇ ਹਨ, ਉਨ੍ਹਾਂ ਦੇ ਵੀ ਡੈਂਥ ਕੇਸ ਤੋਂ ਬਾਅਦ ਇਹ ਕੇਸ ਖਤਮ ਹੋ ਜਾਂਦੇ ਹਨ। ਸੋ, ਇਹ ਥੋੜ੍ਹੀ ਜਿਹੀ ਰਾਸ਼ੀ ਹੈ, ਜਿਸ ਨਾਲ ਅਸੀਂ 5000 ਵਿਧਵਾ ਜਾਂ ਬੱਚਿਆਂ ਦੀ, ਕਿਸੇ ਦੇ ਚਾਰ-ਚਾਰ ਬੱਚੇ ਵੀ ਹੋਣਗੇ, ਉਨ੍ਹਾਂ ਦੀ ਰੋਜ਼ੀ-ਰੋਟੀ ਦਾ ਪ੍ਰਬੰਧ ਕਰ ਸਕਦੇ ਹਾਂ। ਜੋ ਬਾਦਲ ਸਾਹਿਬ ਨੇ ਪਰਉਪਕਾਰ ਕੀਤੇ ਹਨ, ਜੋ ਆਟਾ-ਦਾਲ ਸਕੀਮ ਨੂੰ ਕਵਰ ਕਰ ਰਹੇ ਹਨ, ਇਸ ਦੇ ਨਾਲ ਸ਼ਗਨ ਸਕੀਮਾਂ, ਪੈਨਸ਼ਨਾਂ ਜਾਂ ਗਰੀਬਾਂ ਦੇ ਬਿਜਲੀ ਦੇ ਬਿੱਲ ਮੁਆਫ਼ ਕੀਤੇ ਹਨ। ਮੇਰੀ ਇਸ ਢਾਈ ਕਰੋੜ ਰੁਪਏ ਬਾਰੇ ਵੀ ਰਿਕੁਐਸਟ ਹੈ ਕਿ ਪਲੀਜ਼ ਤੁਸੀਂ ਇਸ ਨੂੰ ਮੁਆਫ਼ ਕਰ ਦਿਉ, ਇਹ ਤੁਹਾਡਾ ਗਰੀਬ ਲੋਕਾਂ ਤੇ ਬਹੁਤ ਵੱਡਾ ਪਰਉਪਕਾਰ ਹੋਵੇਗਾ ਅਤੇ ਬਹੁਤ ਚੰਗਾ ਸੁਨੇਹਾ ਵੀ ਜਾਏਗਾ। ਧੰਨਵਾਦ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਆਦਰ ਸਹਿਤ ਆਪ ਜੀ ਦੇ ਰਾਹੀਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਹੁਤ ਹੀ ਅਤਿ ਗਰੀਬ ਲੋਕਾਂ ਦਾ ਮਸਲਾ ਐਮ.ਐਲ.ਏ. ਸਾਹਿਬ ਨੇ ਉਠਾਇਆ ਹੈ। ਇਹ ਬੜਾ ਜ਼ਰੂਰੀ ਹੈ। ਮੈਂ ਉਹ ਉਦਾਹਰਣਾਂ ਦੇ ਸਕਦਾ ਹਾਂ ਜਿਨ੍ਹਾਂ ਵਿੱਚ ਅਰਬਾਂ ਰੁਪਈਏ ਪੰਜਾਬ ਸਰਕਾਰ ਨੇ ਅਮੀਰ ਲੋਕਾਂ ਦੇ ਮੁਆਫ ਕੀਤੇ ਹਨ ਲੇਕਿਨ ਮੈਂ ਲੰਬੀ ਬਹਿਸ ਵਿੱਚ ਨਹੀਂ ਜਾਣਾ ਚਾਹੁੰਦਾ। ਅੱਜ ਇਸ ਹਾਊਸ ਵਿੱਚ 34 ਸ਼ਡਿਊਲਡ ਕਾਸਟ ਮੈਂਬਰ ਹਨ, ਜਿਨ੍ਹਾਂ ਵਿਚੋਂ 24 ਉਧਰ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਬੈਠੇ ਹਨ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਘੱਟ ਤੋਂ ਘੱਟ ਉਹ 24 ਤਾਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਨ।

**ਸਿੱਖਿਆ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) (ਬੈਠੇ-ਬੈਠੇ)** : ਸਾਰੇ ਹੀ ਨਾਲ ਹਨ। ... (ਵਿਘਨ)... (ਸ਼ੋਰ)...

**ਸਰਦਾਰ ਚਰਨਜੀਤ ਸਿੰਘ ਚੰਨੀ** : ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਹ ਅਤਿ ਜ਼ਰੂਰੀ ਹੈ, ਉਹ ਬਹੁਤ ਗਰੀਬ ਲੋਕ ਹਨ ਅਤੇ ਜੇ ਸਰਕਾਰ ਗਰੀਬ ਲੋਕਾਂ ਦੀ ਬਾਂਹ ਨਹੀਂ ਫੜ੍ਹੇਗੀ ਤਾਂ ਕਿਸ ਦੀ ਫੜ੍ਹੇਗੀ। ਇਸ ਕਰਕੇ ਮੈਂ ਫਿਰ ਅਪੀਲ ਕਰਦਾ ਹਾਂ ਕਿ ਇਹ ਜਿਹੜਾ ਕਰਜ਼ਾ ਹੈ, ਇਹ ਉਨ੍ਹਾਂ ਦਾ ਹੈ ਜਿਹੜੇ ਨਹੀਂ ਦੇ ਸਕਦੇ ਜਾਂ ਮਰ ਚੁੱਕੇ ਹਨ। ਜੇ ਜਿਊਂਦੇ ਹੁੰਦੇ ਤਾਂ ਅਸੀਂ ਕਹਿ ਦਿੰਦੇ ਕਿ ਉਹ ਕਮਾ ਕੇ ਦੇਣ। ਇਹ ਵਿਧਵਾਵਾਂ ਤੇ ਕਰਜ਼ਾ ਪਿਆ ਹੈ। ਅੱਜ ਸਰਕਾਰ ਕੋਲ ਉਨ੍ਹਾਂ ਗਰੀਬ ਲੋਕਾਂ ਦੀ ਮੱਦਦ ਕਰਨ ਦਾ ਇੰਨਾ ਵਧੀਆ ਮੌਕਾ ਹੈ, ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਪਲੀਜ਼ ਇਸ ਨੂੰ ਮੁਆਫ਼ ਕੀਤਾ ਜਾਵੇ ਤਾਂ ਕਿ ਉਹ ਲੋਕ ਜਿਹੜੇ ਨਹੀਂ ਦੇ ਸਕਦੇ, ਜਿਹੜੇ ਆਪ ਮਰ ਚੁੱਕੇ

ਹਨ, ਉਨ੍ਹਾਂ ਦੇ ਬੱਚੇ ਵੀ ਯੋਗ ਨਹੀਂ ਹਨ, ਉਨ੍ਹਾਂ ਦਾ ਕਰਜ਼ਾ ਮੁਆਫ ਹੋਵੇ। ਮੈਂ ਫਿਰ ਅਪੀਲ ਕਰਦਾ ਹਾਂ ਕਿ ਸਰਕਾਰ ਗਰੀਬਾਂ ਦੀ ਸੁਣੇ ਅਤੇ ਇਹ 2 ਕਰੋੜ 52 ਲੱਖ ਰੁਪਿਆ ਸਰਕਾਰ ਲਈ ਕੁਝ ਵੀ ਨਹੀਂ ਹੈ, ਉਹ ਮੁਆਫ਼ ਕਰਨ ਦੀ ਕ੍ਰਿਪਾਲਤਾ ਕਰਨ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਸਰਦਾਰ ਨਿਰਮਲ ਸਿੰਘ ਦਾ ਅਤੇ ਭੂੰਦੜ ਸਾਹਿਬ, ਐਮ.ਐਲ.ਏ. ਦਾ ਬੜਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਜਿਹੜਾ ਇਹ ਮੁੱਦਾ ਉਠਾਇਆ ਹੈ, ਇਹ ਪਬਲਿਕ ਇੰਟਰਸਟ ਦਾ ਮੁੱਦਾ ਸੀ, ਉਹ ਹਾਊਸ ਦੇ ਸਾਹਮਣੇ ਰੱਖਿਆ ਹੈ ਅਤੇ ਸਰਕਾਰ ਨੂੰ ਇਸ ਵਾਸਤੇ ਵਾਕਫੀਅਤ ਦਿੱਤੀ ਹੈ। ਮੈਂ ਆਪੋਜ਼ੀਸ਼ਨ ਦੇ ਮੈਂਬਰ ਸਾਹਿਬ ਦਾ ਵੀ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਵੀ ਇਸ ਨਾਲ ਸਹਿਮਤੀ ਦਾ ਪ੍ਰਗਟਾਵਾ ਕੀਤਾ ਹੈ।ਇਸ ਕਰਕੇ ਸਵਾਲ ਇਹ ਨਹੀਂ ਕਿ ਕੋਈ ਹਰੀਜੰਨ ਹੈ, ਜ਼ਿਮੀਂਦਾਰ ਹੈ ਜਾਂ ਕੋਈ ਹੋਰ ਹੈ। ਜੇਕਰ ਗਰੀਬ ਹੈ ਤਾਂ ਗਰੀਬ ਕਿਸਾਨ ਵੀ ਹਨ, ਗਰੀਬ ਹਰੀਜਨ ਵੀ ਹੈ, ਗਰੀਬ ਬੈਕਵਰਡ ਕਲਾਸਿਜ਼ ਦਾ ਵੀ ਹੈ। ਮੈਂ ਉਸ ਗੱਲ ਵਿੱਚ ਨਹੀਂ ਜਾਣਾ ਚਾਹੁੰਦਾ, ਪਰ ਇਹ ਜਿਹੜਾ ਸਵਾਲ ਉਠਿਆ ਹੈ, ਪੰਜਾਬ ਸਰਕਾਰ ਇਹ ਮੁਆਫ ਕਰ ਦੇਵੇਗੀ।

-----------

## PRESENTATION OF THE FIRST REPORT OF THE BUSINESS ADVISORY COMMITTEE

**ਮਾਨਯੋਗ ਸਪੀਕਰ** : ਮੈਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ ਜੋ ਇਸ ਤਰ੍ਹਾਂ ਹੈ :-

ਆਰਜ਼ੀ ਪ੍ਰੋਗਰਾਮ ਤੇ ਵਿਚਾਰ ਕਰਨ ਤੋਂ ਬਾਅਦ, ਕਮੇਟੀ ਨੇ ਸਿਫਾਰਸ਼ ਕੀਤੀ ਹੈ ਕਿ ਮਿਤੀ 29.10.2013 ਤੋਂ 1.11.2013 ਤੱਕ ਪੰਜਾਬ ਵਿਧਾਨ ਸਭਾ ਦੀਆਂ ਬੈਠਕ ਦੌਰਾਨ ਨਿਮਨਲਿਖਤ ਕੰਮ ਕਾਰ ਕੀਤਾ ਜਾਵੇਗਾ:-

ਮੰਗਲਵਾਰ,29 ਅਕਤੂਬਰ, 2013
(10.00 ਵਜੇ ਸਵੇਰੇ)

ਵਿਧਾਨਕ ਕੰਮ-ਕਾਰ

i) ਪੈਪਸੂ ਪੱਟੇਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਸੋਧਨਾ) ਬਿਲ, 2013

ii) ਪੰਜਾਬ ਭੌਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ,2013

iii) ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ,2013

iv) ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ ਕਰਮਚਾਰੀਆਂ (ਸੇਵਾ ਦੀ ਸੁਰੱਖਿਆ) ਸੋਧਨਾ ਬਿਲ,2013 (ਆਰਡੀਨੈਂਸ ਦੀ ਥਾਂ ਲੈਣ ਲਈ);

v) ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2013 (ਆਰਡੀਨੈਂਸ ਦੀ ਥਾਂ ਲੈਣ ਲਈ); ਅਤੇ

[ਮਾਨਯੋਗ ਸਪੀਕਰ]

vi) ਪੰਜਾਬ ਗਊ ਹੱਤਿਆ ਤੇ ਰੋਕ (ਸੋਧਨਾ) ਬਿਲ, 2013

ਬੁੱਧਵਾਰ, 30 ਅਕਤੂਬਰ,2013 (10.00 ਵਜੇ ਸਵੇਰੇ) — ਵਿਧਾਨਕ ਕੰਮ-ਕਾਰ

ਵੀਰਵਾਰ, 31 ਅਕਤੂਬਰ,2013 (10.00 ਵਜੇ ਸਵੇਰੇ) — ਗ਼ੈਰ ਸਰਕਾਰੀ ਕੰਮ ਕਾਰ

ਸ਼ੁੱਕਰਵਾਰ, 1 ਨਵੰਬਰ, 2013 (10.00 ਵਜੇ ਸਵੇਰੇ)
i) ਵਿਧਾਨਕ ਕੰਮ-ਕਾਰ; ਅਤੇ
ii) ਸਦਨ ਨੂੰ ਅਣਮਿੱਥੇ ਸਮੇਂ ਲਈ ਸਥੱਗਿਤ ਕਰਨ ਸਬੰਧੀ ਨਿਯਮ 16 ਅਧੀਨ ਪ੍ਰਸਤਾਵ।

ਜੇਕਰ, ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਵੇ/ਹੋਣ, ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ਰਹਿਣਗੇ।

**ਮਾਨਯੋਗ ਸਪੀਕਰ** : ਹਾਂ ਜੀ, ਸੰਸਦੀ ਮਾਮਲਿਆਂ ਬਾਰੇ ਮੰਤਰੀ ਜੀ ਪ੍ਰਸਤਾਵ ਕਰਨਗੇ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

(ਬਹਿਸ ਜੇਕਰ ਕੋਈ ਹੋਵੇ।) ਹਾਂ ਜੀ, ਜਾਖੜ ਜੀ।

**ਸ਼੍ਰੀ ਸੁਨੀਲ ਜਾਖੜ** : ਸਪੀਕਰ ਸਾਹਿਬ, ਜਿਹੜਾ ਤੁਸੀਂ ਕੱਲ੍ਹ ਰਾਤ ਟੈਲੀਫੋਨ ਕੀਤਾ ਸੀ ਉਸ ਨੂੰ ਵੇਖਦਿਆਂ ਜਾਂ ਤਾਂ ਪਹਿਲਾਂ ਕਲੀਅਰ ਕਰ ਦਿੰਦੇ..

**ਮਾਨਯੋਗ ਸਪੀਕਰ** : ਤੁਹਾਡਾ ਜੋ ਮਸਲਾ ਹੈ ਉਹ ਮੈਂ ਲੈ ਲਿਆ ਹੈ, ਬਾਅਦ ਵਿੱਚ ਵੇਖ ਕੇ ਮਸਲਾ ਲੈ ਲਿਆ ਹੈ । ਉਹ ਕੱਲ੍ਹ ਤੁਹਾਡਾ ਹੋ ਜਾਵੇਗਾ। ਤੁਸੀਂ ਦੱਸੋ ਕਿ ਤੁਸੀਂ ਕਿਹੜੇ ਮਸਲੇ ਦੇ ਉਤੇ ਬਹਿਸ ਚਾਹੁੰਦੇ ਹੋ? ਮੈਂ ਲਿਸਟ ਲੈ ਲਈ ਹੈ ਤੇ ਤੁਸੀਂ ਦੱਸੋ ਕਿ ਪਹਿਲਾਂ ਕਿਹੜੇ ਇਸ਼ੂ ਤੇ ਬਹਿਸ ਕਰਨਾ ਚਾਹੁੰਦੇ ਹੋ?

**ਸ਼੍ਰੀ ਸੁਨੀਲ ਜਾਖੜ** : ਸਰ, ਪਹਿਲਾਂ ਰੇਤਾ ਬੱਜਰੀ ਦੇ ਉਤੇ...

**ਮਾਨਯੋਗ ਸਪੀਕਰ** : ਤੁਹਾਡੀ ਗੱਲ ਮੰਨ ਲਈ ਹੈ।

**ਸ਼੍ਰੀ ਸੁਨੀਲ ਜਾਖੜ** : ਐਡਵਾਂਸ ਟੈਕਸਿਜ਼, ਇੰਡਸਟਰੀਅਲ ਪਾਲਿਸੀ ਦੇ ਉਤੇ...

**ਮਾਨਯੋਗ ਸਪੀਕਰ** : ਤੁਸੀਂ ਮੇਰੀ ਇਕ ਗੱਲ ਸੁਣ ਲਵੋ। ਮੈਂ ਇੰਨਾ ਕੁ ਕਰ ਸਕਦਾ ਹਾਂ ਜਿੰਨਾ ਕੁ ਮੇਰੇ ਪਾਸ ਟਾਈਮ ਹੈ, ਲਿਸਟ ਤੁਸੀਂ ਦਿੱਤੀ ਹੈ...

**ਸ਼੍ਰੀ ਸੁਨੀਲ ਜਾਖੜ** : ਤੁਸੀਂ ਉਸ ਵਿਚੋਂ ਕਿਹੜੇ-ਕਿਹੜੇ ਅਕਾਮੋਡੇਟ ਕਰ ਸਕਦੇ ਹੋ ਉਹ ਸਾਨੂੰ ਤੁਸੀਂ ਪਹਿਲਾਂ ਦੱਸ ਦਿਉ। ਆਪਣੀ ਅੰਡਰਸਟੈਂਡਿੰਗ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਵਿੱਚ ਇਹ ਹੋਈ ਸੀ ਕਿ ਤੁਹਾਨੂੰ ਸਾਰੇ ਬਿਲ ਦੇ ਦਿਆਂਗੇ...

**ਮਾਨਯੋਗ ਸਪੀਕਰ** : ਮੈਂ ਤੁਹਾਡੀ ਗੱਲ ਨਾਲ ਸਹਿਮਤ ਹਾਂ। ..ਇਕ ਮਿੰਟ ਜੀ ਮੈਂ ਲਿਸਟ ਲੈ ਲੈਂਦਾ ਹਾਂ....

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਨ੍ਹਾਂ ਬਾਰੇ ਇਹ ਹੁਕਮ ਕਰਨ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ)...

**ਮਾਨਯੋਗ ਸਪੀਕਰ** : ਉਨ੍ਹਾਂ ਨੇ ਲਿਸਟ ਦੇ ਦਿੱਤੀ ਹੈ, ਆਪਣੀ ਵੀ ਆ ਗਈ ਹੈ, ਇਨ੍ਹਾਂ ਨੇ ਲਿਸਟ ਦੇ ਦਿੱਤੀ ਹੈ...

**ਮੁੱਖ ਮੰਤਰੀ** : ਕੋਈ ਨਹੀਂ, ਜਿੰਨਾ ਇਹ ਚਾਹੁੰਦੇ ਹਨ ਇਹ ਕਰ ਲੈਣ, ਇਧਰੋਂ ਚਾਹੁੰਦੇ ਹਨ, ਇਧਰੋਂ ਕਰ ਲੈਣਗੇ।

**ਮਾਨਯੋਗ ਸਪੀਕਰ** : ਜਿੰਨੇ ਉਨ੍ਹਾਂ ਦੇ ਕਰਾਂਗੇ ਜੀ ਉਤਨੇ ਹੀ ਤੁਹਾਡੇ ਕਰ ਲਵਾਂਗੇ। ਵਿਦਇਨ ਟਾਈਮ, ਜਿੰਨਾ ਟਾਈਮ ਮੇਰੇ ਕੋਲ ਹੋਇਆ ..

**ਸ਼੍ਰੀ ਸੁਨੀਲ ਜਾਖੜ** : ਆਪੋਜ਼ੀਸ਼ਨ ਨੂੰ ਜ਼ਿਆਦਾ ਅਕਾਮੋਡੇਟ ਕਰੋ, ਕਿਉਂਕਿ ਅਨਆਥੋਰਾਈਜ਼ਡ ਕਾਲੋਨੀਆਂ ਬਾਰੇ ਪਹਿਲਾਂ ਤਾਂ ਤੁਸੀਂ ਕਹਿ ਰਹੇ ਸੀ ਕਿ ਬਿਲ ਲਿਆ ਰਹੇ ਹਾਂ, ਹੋਰ ਜ਼ਰੂਰੀ ਡਿਸਕਸ਼ਨਜ਼ ਹਨ, ਉਹ ਕਰਵਾਓ ਜੀ।

**ਮਾਨਯੋਗ ਸਪੀਕਰ** : ਮੇਰੀ ਇਕ ਹੋਰ ਬੇਨਤੀ ਹੈ। ਮੈਂ ਕਿਹਾ ਜੀ ਕਿ ਮੈਂ ਜ਼ਰੂਰ ਕਰਵਾਵਾਂਗਾ, ਜੋ ਤੁਸੀਂ ਕਹੋਗੇ ਕਿ ਜ਼ਰੂਰੀ ਹੈ, ਉਹ ਕਰਵਾਵਾਂਗਾ। ਕੋਈ ਅਜਿਹੀ ਗੱਲ ਨਹੀਂ ਹੈ...

**ਸ਼੍ਰੀ ਸੁਨੀਲ ਜਾਖੜ** : ਚਲੋ, ਫਿਰ ਠੀਕ ਹੈ ਜੀ, ਫਿਰ ਅਸੀਂ ਤੁਹਾਡੇ ਨਾਲ ਸਹਿਮਤ ਹਾਂ।

**ਮੁੱਖ ਮੰਤਰੀ** : ਜੋ ਤੁਸੀਂ ਹੁਕਮ ਕਰੋਗੇ, ਅਸੀਂ ਮੰਨਾਂਗੇ ਪਰ ਸ਼ਾਂਤੀ ਰੱਖੋ। (ਹਾਸਾ)

**ਮਾਨਯੋਗ ਸਪੀਕਰ** : ਮੈਂ ਕੱਲ੍ਹ ਹੋਰ ਵੇਖਿਆ ਹੈ ਕਿ ਕੁਝ ਐਸੇ ਇਸ਼ੂਜ਼ ਹਨ, ਜਿਹੜੇ ਤੁਸੀਂ ਵੀ ਚਾਹੁੰਦੇ ਹੋ, ਇਹ ਵੀ ਚਾਹੁੰਦੇ ਹਨ। ਇਸ ਕਰਕੇ ਮੈਨੂੰ ਕੋਈ ਇਤਰਾਜ਼ ਨਹੀਂ ਹੈ। ਤੁਹਾਡਾ ਰੇਤੇ ਵਾਲਾ ਨੋਟਿਸ ਆ ਗਿਆ ਹੈ, ਹੋਰ ਕੋਈ ਤੁਹਾਡਾ ਨੋਟਿਸ ਆਇਆ ਨਹੀਂ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਹਿਲਾਂ ਜਨਵਰੀ, ਫਰਵਰੀ ਵਿਚ ਜਿਹੜਾ ਬਜਟ ਸੈਸ਼ਨ ਹੋਇਆ ਸੀ, ਉਸ ਤੋਂ ਬਾਅਦ ...

**ਮਾਨਯੋਗ ਸਪੀਕਰ** : ਜਿਹੜਾ ਕੰਮ ਹੋ ਗਿਆ, ਉਹ ਹੋ ਗਿਆ...

**ਸਰਦਾਰ ਚਰਨਜੀਤ ਸਿੰਘ ਚੰਨੀ** : ਸਰ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਸ ਤੋਂ ਬਾਅਦ ਜਿਹੜਾ ਸੈਸ਼ਨ ਹੋਇਆ ਉਹ ਇਕ ਦਿਨ ਦਾ ਹੋਇਆ ਜਿਸ ਵਿਚ ਕੋਈ ਗੱਲ ਨਹੀਂ ਹੋਈ। ਉਸ ਦੀ ਆੜ ਵਿੱਚ ਵੀ ਛੇ ਮਹੀਨੇ ਹੋਰ ਨਿਕਲ ਗਏ। ਸਪੀਕਰ ਸਾਹਿਬ, ਮੈਂ ਬੇਨਤੀ ਇਹ ਕਰਨੀ ਚਾਹੁੰਦਾ ਹਾਂ ਕਿ ਮਾਨਯੋਗ ਸੀ.ਐਮ.ਸਾਹਿਬ ਨੇ ਬਹੁਤ ਹੀ ਖੁਲ੍ਹਦਿਲੀ ਦੇ ਨਾਲ ਕਿਹਾ ਹੈ ਕਿ ਆਪਾਂ ਨੇ ਪ੍ਰੰਪਰਾਵਾਂ ਚੰਗੀਆਂ ਪਾਉਣੀਆਂ ਹਨ। ਅਸੀਂ ਇਸ ਤਰ੍ਹਾਂ ਚੱਲਾਂਗੇ, ਤੁਸੀਂ ਜਿੰਨਾ ਮਰਜ਼ੀ ਬੋਲੋ। ਪਰ ਸਰ, ਜੇ ਦਿਨ ਹੀ ਟੋਟਲ ਚਾਰ ਹਨ , ਉਸ ਵਿਚ ਏਡਾ ਵੱਡਾ ਬਿਜ਼ਨੈਸ਼ ਹੈ, ਅਸੀਂ ਕਾਨੂੰਨ ਵੀ ਪਾਸ ਕਰਨੇ ਹਨ, ਪੰਜਾਬ ਦੇ ਇੰਨੇ ਜ਼ਿਆਦਾ ਭੱਖਦੇ ਮੁੱਦੇ ਹਨ ਜਿਸ ਵਿਚ ਜੇ ਮੈਂ ਗਿਣਾਵਾਂ ਤਾਂ ਬੜੀ ਲੰਮੀ ਲਿਸਟ ਹੈ ਭਾਵੇਂ ਰੇਤੇ ਬਜਰੀ ਕਾਰਨ ਪੰਜਾਬ ਦੇ ਲੋਕਾਂ ਦਾ ਨੁਕਸਾਨ ਹੋ ਰਿਹਾ ਹੈ। ਭਾਵੇਂ ਇਹ ਟੈਕਸਾਂ ਦੇ ਰੂਪ ਵਿੱਚ ਪੰਜਾਬ ਦੇ ਲੋਕਾਂ ਦਾ ਨੁਕਸਾਨ ਹੋ ਰਿਹਾ ਹੈ।

**ਮਾਨਯੋਗ ਸਪੀਕਰ** : ਚੰਨੀ ਸਾਹਿਬ, ਜੇਕਰ ਤੁਹਾਡੀ ਤਸੱਲੀ ਨਹੀਂ ਹੋਵੇਗੀ ਤਾਂ ਬਾਅਦ ਵਿੱਚ ਕਹਿਣਾ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇਕਰ ਪਰਨਾਲਾ ਉਥੇ ਦਾ ਉਥੇ ਹੀ ਰਹਿਣਾ ਹੈ ਤਾਂ ਫੇਰ ਗੱਲਾਂ ਕਰਨ ਦਾ ਕੋਈ ਫਾਇਦਾ ਨਹੀਂ।

**ਮਾਨਯੋਗ ਸਪੀਕਰ** : ਨਹੀਂ ਜੀ, ਤੁਸੀਂ ਜੋ ਲਿਸਟ ਮੈਨੂੰ ਦੇ ਕੇ ਆਏ ਹੋ, ਜਿੰਨਾ ਮੈਕਸੀਮਮ ਤੁਹਾਨੂੰ ਕੰਪਨਸੇਟ ਕਰ ਸਕਦੇ ਸੀ, ਕੀਤਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਬੇਨਤੀ ਹੈ ਕਿ ਸੈਸ਼ਨ ਦਾ ਟਾਈਮ ਤੁਸੀਂ ਵਧਾਓ। ਅਸੀਂ ਕਮੇਟੀ ਵਿਚੋਂ ਵਾਕ-ਆਊਟ ਕਰਕੇ ਆਏ ਸੀ, ਸਾਡੀ ਤਾਂ ਕਿਸੇ ਨੇ ਸੁਣੀ ਹੀ ਨਹੀਂ। ਤੁਸੀਂ ਮੈਜਾਰਿਟੀ ਦਾ ਸਹਾਰਾ ਲੈ ਕੇ ਪੰਜਾਬ ਦੇ ਮਸਲਿਆਂ ਨੂੰ ਦਬਾ ਰਹੇ ਹੋ।

**ਮਾਨਯੋਗ ਸਪੀਕਰ** : ਮੈਂ ਕਿਹਾ ਜੀ, ਇਕ ਮਿੰਟ। ਲੀਡਰ ਸਾਹਿਬ, ਤੁਹਾਡਾ ਇਕ ਨੋਟਿਸ ਰੇਤੇ ਬਜਰੀ ਵਾਲਾ ਆਇਆ ਹੈ। ਹੋਰ ਕੋਈ ਨਹੀਂ ਆਇਆ। ਹੋਰ ਜਿਹੜਾ ਤੁਸੀਂ ਦੇਣਾ ਚਾਹੁੰਦੇ ਹੋ, ਉਹ ਦੇ ਦਿਉ। ਇਸ ਵਾਸਤੇ ਕੱਲ੍ਹ ਟਾਈਮ ਫਿਕਸ ਕਰ ਦੇਵਾਂਗੇ। ਤੁਹਾਡਾ ਇਹ ਨੋਟਿਸ ਮੈਂ ਐਕਸੈਪਟ ਕਰ ਲਿਆ ਹੈ ਜਿਸ ਨੂੰ ਮੈਂ ਕੱਲ੍ਹ ਡਿਸਕਸ਼ਨ ਵਾਸਤੇ ਦੇਵਾਂਗਾ। ਜਿਹੜੀ ਹੋਰ ਕੋਈ ਡਿਸਕਸ ਕਰਨੀ ਹੈ ਉਹ ਤੁਸੀਂ ਦੇ ਦਿਉ। ਬਾਕੀ ਦੋ-ਤਿੰਨ ਬਿਲ ਆ ਜਾਣੇ ਹਨ।

**ਸ਼੍ਰੀ ਸੁਨੀਲ ਜਾਖੜ** : ਸਪੀਕਰ ਸਾਹਿਬ, ਤੁਸੀਂ ਬਿਲਾਂ ਦੀ ਕਾਪੀ ਬਾਰੇ ਪ੍ਰੋਮਿਸ ਕੀਤਾ ਸੀ।

**ਮਾਨਯੋਗ ਸਪੀਕਰ** : ਅੱਜ ਤੁਹਾਡੇ ਸਾਰਿਆਂ ਕੋਲ ਇਹ ਪਹੁੰਚ ਜਾਵੇਗੀ।

**ਸ਼੍ਰੀ ਸੁਨੀਲ ਜਾਖੜ** : ਪਹੁੰਚ ਜਾਵੇ ਤਾਂ ਠੀਕ ਹੈ, ਮੌਕੇ ਤੇ ਮਿਲਣ ਦਾ ਕੀ ਫਾਇਦਾ ਹੈ।

**ਮਾਨਯੋਗ ਸਪੀਕਰ** : ਨਹੀਂ ਜੀ, ਤੁਹਾਡੇ ਤੱਕ ਪਹੁੰਚ ਜਾਣਗੇ। ਕੱਲ੍ਹ ਵਾਲੇ ਵੀ ਡਿਸਟ੍ਰੀਬਿਊਟ ਕਰ ਦਿੱਤੇ ਹਨ। ਜਿਹੜੇ ਅੱਜ ਡਿਸਕਸ ਹੋਣੇ ਹਨ, ਉਹ ਤੁਹਾਡੇ ਕੋਲ ਕੱਲ੍ਹ ਆ ਗਏ ਸਨ।

**ਸਰਦਾਰ ਅਜਾਇਬ ਸਿੰਘ ਭੱਟੀ** : ਕੱਲ੍ਹ ਕੋਈ ਬਿਲ ਨਹੀਂ ਆਇਆ ਜੀ।

**ਮਾਨਯੋਗ ਸਪੀਕਰ** : ਮੈਂ ਕਹਿੰਦਾ ਹਾਂ ਕਿ ਅੱਗੋਂ ਖਿਆਲ ਰੱਖਿਆ ਜਾਵੇ ਅਤੇ ਸਾਰਿਆਂ ਕੋਲ ਬਿਲ ਸਮੇਂ ਸਿਰ ਪਹੁੰਚ ਜਾਇਆ ਕਰਨ। ਮੈਂ ਹਰ ਮਹਿਕਮੇ ਨੂੰ ਚਿੱਠੀ ਲਿਖ ਦਿੱਤੀ ਹੈ ਅਤੇ ਕਮ-ਅਜ਼-ਕਮ ਇਕ ਦਿਨ ਪਹਿਲਾਂ ਜ਼ਰੂਰ ਬਿਲ ਪਹੁੰਚ ਜਾਇਆ ਕਰੇਗਾ। ਜਿਹੜੇ ਅੱਜ ਪੇਸ਼ ਹੋਣੇ ਹਨ ਉਹ ਪਰਸੋਂ ਤੁਹਾਡੇ ਕੋਲ ਪਹੁੰਚ ਗਏ ਸਨ। ਜਿਹੜੇ ਕੱਲ੍ਹ ਡਿਸਕਸ ਹੋਣੇ ਹਨ ਉਹ ਅੱਜ ਦੇ ਦਿੱਤੇ ਗਏ ਹਨ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਨੀ ਹੈ।ਦੋਹਾਂ ਧਿਰਾਂ ਵੱਲੋਂ ਹੀ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਸਾਰੇ ਸੈਸ਼ਨ ਦੌਰਾਨ ਆਪਣੇ ਹਲਕਿਆਂ ਦੇ ਸਮੁੱਚੇ ਵਿਕਾਸ ਜਾਂ ਪੰਜਾਬ ਦੇ ਮਸਲਿਆਂ ਸਬੰਧੀ ਸਵਾਲ ਲੈ ਕੇ ਆਉਂਦੇ ਹਨ ਅਤੇ ਅਸੀਂ ਤੁਹਾਡੇ ਹੁਕਮ ਦੇ ਅਨੁਸਾਰ 15 ਦਿਨ ਪਹਿਲਾਂ ਸਬਮਿਟ ਕਰ ਦਿੰਦੇ ਹਾਂ। ਸਾਰਾ ਹਾਊਸ ਇਸ ਗੱਲ ਨਾਲ ਯੂਨਾਨੀਮਸਲੀ ਸਹਿਮਤ ਹੋਵੇਗਾ ਕਿ ਬਹੁਤ ਸਾਰੇ ਮੈਂਬਰ ਸਾਹਿਬਾਨ ਦੇ ਸਵਾਲ ਇਸ ਹਾਊਸ ਵਿੱਚ ਵਿਚਾਰੇ ਨਹੀਂ ਜਾਂਦੇ ਅਤੇ ਇਸ ਤੋਂ ਬਾਅਦ ਪਿੱਕ ਐਂਡ ਚੂਜ਼, ਜਿਸ ਬਾਰੇ ਜੀਅ ਕਰਿਆ ਉਹ ਕੁਐਸਚਨ ਲੱਗ ਗਿਆ, ਜਿਸ ਬਾਰੇ ਜੀਅ ਕਰਿਆ, ਨਹੀਂ ਲੱਗਿਆ। ਲੋਕਾਂ ਦੀ ਦੱਬੀ-ਦਬਾਈ ਅਵਾਜ਼ ਲੈ ਕੇ ਅਸੀਂ ਆਪਣੇ ਹਲਕਿਆਂ ਵਿੱਚ ਵਾਪਸ ਚਲੇ ਜਾਂਦੇ ਹਾਂ। ਮੇਰੀ ਹੰਬਲ ਰਿਕੁਐਸਟ ਇਹ ਹੈ ਕਿ ਸਾਡੇ ਲੀਡਰ ਸਾਹਿਬਾਨ ਨੇ ਜੋ ਰਿਕੁਐਸਟ ਕੀਤੀ ਹੈ ਕਿ ਹਾਊਸ ਲਈ ਹੋਰ ਟਾਈਮ ਵਧਾ ਲਿਆ ਜਾਵੇ ਤਾਂ ਕਿ ਕਿਸੇ ਮੈਂਬਰ ਨੂੰ ਇਸ ਗੱਲ ਦਾ ਗਿਲਾ ਨਾ ਰਹੇ ਕਿ ਜੋ ਮੈਂ ਕਹਿਣਾ ਚਾਹੁੰਦਾ ਸੀ ਉਹ ਨਹੀਂ ਕਹਿ ਸਕਿਆ। ਇਸ ਕਰਕੇ ਤੁਸੀਂ ਫਰਾਖ਼ਦਿਲੀ ਦਿਖਾਓ। ਅੱਜ ਮਾਨਯੋਗ ਮੁੱਖ ਮੰਤਰੀ ਜੀ ਨੇ ਬੜੀਆਂ ਅੱਛੀਆਂ ਗੱਲਾਂ ਕਹੀਆਂ ਹਨ। ਹੋ ਸਕਦਾ ਹੈ ਕਿ ਜਿਹੜੀਆਂ ਪ੍ਰੰਪਰਾਵਾਂ ਦੀ ਗੱਲ ਕਹੀ ਹੈ, ਤੁਸੀਂ ਨਵੀਆਂ ਪ੍ਰੰਪਰਾਵਾਂ ਲੋਕ ਸਭਾ ਵਿਚੋਂ ਲੈ ਕੇ ਆਏ ਹੋ, ਉਹ ਸਾਰੀਆਂ ਹਾਊਸ ਨੇ ਐਪਰੀਸ਼ੀਏਟ ਕੀਤੀਆਂ ਹਨ। ਇਨ੍ਹਾਂ ਨੂੰ ਤੁਸੀਂ ਸਹੀ ਢੰਗ ਨਾਲ ਰੈਸ਼ਨੇਲਾਈਜ਼ ਕੀਤਾ ਹੈ। ਜੋ ਪ੍ਰੰਪਰਾ ਉਥੇ ਹੈ ਕਿ ਮਾਨਯੋਗ ਐਮ.ਐਲ.ਏ. ਸਾਹਿਬਾਨ ਆਪਣੇ ਹਲਕਿਆਂ ਵਿੱਚ ਜਾਂਦੇ ਹਨ, ਲੋਕ ਉਨ੍ਹਾਂ ਤੋਂ ਆਸ ਰੱਖਦੇ ਹਨ..

**ਮਾਨਯੋਗ ਸਪੀਕਰ** : ਮੇਰੀ ਬੇਨਤੀ ਹੈ ਕਿ ...

**Sardar Ajaib Singh Bhatti** : Excuse me, Sir. ਮੈਂ ਇਕ ਗੱਲ ਕਹਿ ਕੇ ਬੈਠ ਜਾਵਾਂਗਾ। ਮਾਨਯੋਗ ਮੁੱਖ ਮੰਤਰੀ ਜੀ ਅੱਜ ਦਿਆਲ ਹਨ, ਕੋਈ ਇਹੋ ਜਿਹਾ ਯੂਨੈਨੀਮਸਲੀ ਮਤਾ ਲਿਆਓ ਤਾਂ ਕਿ ਸਾਰੇ ਪੰਜਾਬ ਦੇ ਐਮ.ਐਲ.ਏ. ਸਾਹਿਬਾਨ ਵਾਸਤੇ ਇੱਕ ਅਜਿਹਾ ਐਲਾਨ ਕੀਤਾ ਜਾਵੇ ਕਿ ਜਿਸ ਤਰ੍ਹਾਂ ਦੀ ਪ੍ਰੰਪਰਾ ਉਥੇ ਹੈ, ਉਸੇ ਤਰ੍ਹਾਂ ਦੀ ਪ੍ਰੰਪਰਾ ਪੰਜਾਬ ਵਿਧਾਨ ਸਭਾ ਵਿੱਚ ਵੀ ਲਾਗੂ ਕੀਤੀ ਜਾਵੇਗੀ। ਧੰਨਵਾਦ। (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ।)

**ਮਾਨਯੋਗ ਸਪੀਕਰ** : ਜਿਹੜਾ ਤੁਹਾਡਾ ਸਵਾਲ ਹੈ, ਕੋਈ ਕੁਐਸਚਨ ਹੈ, ਉਸ ਵਾਸਤੇ ਜਿਹੜਾ ਸਾਡਾ ਪ੍ਰੋਸੀਜਰ ਹੈ ਉਸ ਨੂੰ ਅਸੀਂ ਬਕਾਇਦਾ ਅਡਾਪਟ ਕਰਦੇ ਹਾਂ। ਜਿਹੜਾ ਤੁਹਾਡਾ ਕੁਐਸਚਨ ਐਡਮਿਟ ਕਰਨ ਵਾਲਾ ਹੈ ਅਤੇ ਜਿਹੜਾ ਕੁਐਸਚਨ proper

[ਮਾਨਯੋਗ ਸਪੀਕਰ]

form ਵਿਚ ਆਇਆ ਹੈ ਉਹ ਮੈਂ ਕਦੇ ਰਿਜੈਕਟ ਨਹੀਂ ਕੀਤਾ। ਜਿਹੜੇ ਤੁਹਾਡੇ ਅਨਸਟਾਰਡ ਕੁਐਸਚਨ ਹੁੰਦੇ ਹਨ ਉਨ੍ਹਾਂ ਦੇ ਜਵਾਬ ਅਨਸਟਾਰਡ ਕੁਐਸਚਨ ਦੇ ਤੌਰ ਤੇ ਜ਼ਰੂਰ ਆ ਜਾਂਦੇ ਹਨ। ਤੁਸੀਂ ਜੇਕਰ ਇਨਫਰਮੇਸ਼ਨ 10 ਸਾਲ ਤੋਂ ਲੈ ਕੇ ਅੱਜ ਤੱਕ ਦੀ ਪੁੱਛਣੀ ਚਾਹੁੰਦੇ ਹੋ ਅਤੇ ਹੁਣ ਉਸ ਬਾਰੇ ਹਾਊਸ ਵਿੱਚ ਕੁਐਸਚਨ ਪੁੱਟ ਕਰ ਦੇਈਏ the Answer to that cannot be given ਇਸ ਕਰਕੇ ਇਹੋ ਜਿਹੇ ਕੁਐਸਚਨ ਦਾ ਰਿਟਨ ਵਿੱਚ ਹੀ ਜਵਾਬ ਆਉਂਦਾ ਹੈ। ਸਾਰੀਆਂ ਥਾਵਾਂ ਤੇ ਇਹੀ ਪ੍ਰੈਕਟਿਸ ਹੈ।ਇਸ ਕਰਕੇ ਤੁਸੀਂ ਫਿਕਰ ਨਾ ਕਰੋ ਕਿ ਪਤਾ ਨਹੀਂ ਪਿਕ ਐਂਡ ਚੂਜ਼ ਕਰਦੇ ਹਨ। ਜਿਹੜਾ ਕੁਐਸਚਨ ਪ੍ਰਾਪਰ ਫਾਰਮ ਵਿੱਚ ਆਉਂਦਾ ਹੈ ਉਸ ਬਾਰੇ ਮੇਰੀ ਕੋਸ਼ਿਸ਼ ਹੁੰਦੀ ਹੈ ਕਿ ਉਸ ਨੂੰ ਐਡਮਿਟ ਕੀਤਾ ਜਾਵੇ।

**Sardar Ajaib Singh Bhatti** : Thank you.

**ਮਾਨਯੋਗ ਸਪੀਕਰ** : ਜਿਹੜਾ ਦੂਜਾ ਨੋਟਿਸ ਆਇਆ ਹੈ ਉਹ ਡਾਕਟਰ ਦਲਜੀਤ ਸਿੰਘ ਚੀਮਾ ਵੱਲੋਂ ਆਇਆ ਹੈ - ਅਸੀਂ ਬੇਨਤੀ ਕਰਦੇ ਹਾਂ ਕਿ ਖਾਣ-ਪੀਣ ਵਾਲੀਆਂ ਵਸਤਾਂ ਦੇ ਰੇਟ ਜੋ ਆਮ ਆਦਮੀ ਦੀ ਪਹੁੰਚ ਤੋਂ ਬਾਹਰ ਹੋ ਗਏ ਹਨ ਅਤੇ ਮਹਿੰਗਾਈ ਨੇ ਆਮ ਲੋਕਾਂ ਦੀ ਕਮਰ ਤੋੜ ਕੇ ਰੱਖ ਦਿੱਤੀ ਹੈ, ਗਰੀਬ ਲੋਕ ਇਸ ਕਾਰਨ ਬਹੁਤ ਦੁਖੀ ਹਨ। ਕੇਂਦਰ ਸਰਕਾਰ ਦਾ ਕੀਮਤਾਂ ਵਿੱਚ ਵਾਧੇ ਨੂੰ ਰੋਕਣ ਵੱਲ ਕੋਈ ਧਿਆਨ ਨਹੀਂ ਹੈ ਔਰ ਉਪਰੋਕਤ ਹਾਲਾਤ ਦੇ ਮੱਦੇਨਜ਼ਰ ਸਮਾਂ ਇਹ ਮੰਗ ਕਰਦਾ ਹਾਂ ਕਿ ਇਸ ਗੰਭੀਰ ਮੁੱਦੇ ਤੇ ਕੇਂਦਰ ਦਾ ਧਿਆਨ ਦਿਵਾਇਆ ਜਾਵੇ। ਇਸ ਲਈ ਇਸ ਵਿਸ਼ੇ ਤੇ ਅੱਜ ਸਦਨ ਵਿੱਚ ਬਹਿਸ ਕਰਵਾ ਲਈ ਜਾਵੇ।

ਇਸ ਲਈ ਮੈਂ ਸਮਝਦਾ ਹਾਂ ਕਿ ਜੇਕਰ ਤਾਂ ਅੱਜ ਟਾਈਮ ਹੋਵੇਗਾ, ਬਿਲ ਪਾਸ ਕਰਨ ਲਈ ਕਿੰਨਾ ਕੁ ਲਵੋਗੇ ਜੀ? ਕੀ ਦੋ ਘੰਟੇ ਵਿੱਚ ਕਰ ਲਵੋਗੇ, ਆਪਾਂ 2.30 ਵਜੇ ਬਾਅਦ ਦੁਪਹਿਰ ਤੱਕ ਖਤਮ ਕਰਨਾ ਹੈ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਦੋਨੋਂ ਜਿਹੜੇ ਨੋਟਿਸ ਆਏ ਹਨ, ਇੱਕ ਇੱਧਰੋਂ ਨੋਟਿਸ ਹੈ ਅਤੇ ਇੱਕ ਉਧਰੋਂ ਆਇਆ ਹੈ, ਇਨ੍ਹਾਂ ਦੋਵਾਂ ਤੇ ਕੱਲ੍ਹ ਬਹਿਸ ਕਰਵਾ ਦਿਉ, ਟਾਈਮ ਇੱਕ-ਇੱਕ ਘੰਟੇ ਲਈ ਰੱਖ ਦਿਉ।

**ਮਾਨਯੋਗ ਸਪੀਕਰ** : ਠੀਕ ਹੈ ਜੀ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇੱਕ ਰਿਕੁਐਸਟ ਹੋਰ ਹੈ, ਵਾਟਰ ਲਾਗਿੰਗ ਦਾ ਮਸਲਾ ਹੈ।

**ਮਾਨਯੋਗ ਸਪੀਕਰ** : ਇਹ ਮਸਲਾ ਇਨ੍ਹਾਂ (ਆਪੋਜ਼ੀਸ਼ਨ ਬੈਂਚਾਂ ਵੱਲ ਇਸ਼ਾਰਾ) ਵੱਲੋਂ ਵੀ ਆਇਆ ਹੋਇਆ ਹੈ, ਚਲੋ, ਇੱਕੋ ਹੀ ਗੱਲ ਹੈ। ਜੇਕਰ ਹਾਊਸ ਵਿੱਚੋਂ ਰੈਜ਼ੋਲਿਊਸ਼ਨ ਯੂਨੈਨੀਮਸਲੀ ਪਾਸ ਹੋ ਜਾਵੇ ਤਾਂ ਉਸ ਦਾ ਆਪਾਂ ਨੂੰ ਬੜਾ ਫਾਇਦਾ ਹੋਣਾ ਹੈ।

**ਸ਼੍ਰੀ ਸੁਨੀਲ ਜਾਖੜ** : ਸਪੀਕਰ ਸਾਹਿਬ, ਇਸ ਤੇ ਪਹਿਲਾਂ ਬਹਿਸ ਕਰ ਲਵਾਂਗੇ ਜੀ, ਇਸ ਵਿੱਚ ਕੁਝ ਅੰਦੇਸ਼ੇ ਹਨ, ਬਾਅਦ ਵਿੱਚ ਜੁਆਇੰਟ ਬਣਾ ਕੇ ਭੇਜ ਦੇਣਾ।

**ਮੁੱਖ ਮੰਤਰੀ :** ਜਿਹੜਾ ਰੈਜ਼ੋਲਿਊਸ਼ਨ ਹੈ, ਉਹ ਤਾਂ ਸਾਰਾ ਹਾਊਸ ਵੱਲੋਂ ਹੀ ਕਰਨਾ ਹੈ। ਆਪਾਂ ਕਿਸੇ ਨੂੰ ਕੋਈ ਚੁੱਭਵੀਂ ਗੱਲ ਨਹੀਂ ਲਿਖਣੀ। ਤੁਸੀਂ ਡਰਾਫਟ ਕਰ ਦਿਉ, ਅਸੀਂ ਸਹਿਮਤ ਹੋ ਜਾਂਦੇ ਹਾਂ। ਇਸ ਵਿੱਚ ਕੀ ਫਰਕ ਪੈਂਦਾ ਹੈ। ਵਾਟਰ ਲਾਗਿੰਗ ਕੁਦਰਤੀ ਆਫ਼ਤ ਹੈ।

**ਸ਼੍ਰੀ ਸੁਨੀਲ ਜਾਖੜ :** ਇਹ ਪੰਜਾਬ ਦਾ ਮਸਲਾ ਹੈ।

**ਮਾਨਯੋਗ ਸਪੀਕਰ :** ਇਹ ਦੋਨਾਂ ਸਾਈਡਾਂ ਵੱਲੋਂ ਆਇਆ ਹੋਇਆ ਹੈ।

**ਮੁੱਖ ਮੰਤਰੀ :** ਦੋਨਾਂ ਵੱਲੋਂ ਆਇਆ ਹੈ, ਇਸ ਵਿੱਚ ਕੀ ਫਰਕ ਹੈ ਜੀ?

**ਸ਼੍ਰੀ ਸੁਨੀਲ ਜਾਖੜ :** ਜੁਆਇੰਟ ਰੈਜ਼ੋਲਿਊਸ਼ਨ ਪਾਵਾਂਗੇ ਪਰ ਉਸ ਵਿਚ ਕਈ ਕਨਸਰਨਜ਼ ਹਨ, ਕਿਉਂਕਿ ਜਿਹੜੀ ਰਿਪੋਰਟ ਉਥੇ ਜਾ ਕੇ ਮਾਨਯੋਗ ਸੀ.ਐਮ. ਸਾਹਿਬ ਤੇ ਜਨਰਲ ਧਾਲੀਵਾਲ ਨੇ ਪ੍ਰੈਜ਼ੈਂਟ ਕੀਤੀ ਸੀ, ਉਸ ਦੇ ਵਿੱਚ ਅਜੇ ਬਹੁਤ ਕੁਝ ਕਮੀਆਂ ਹਨ। ਮੈਂ ਬਾਅਦ ਵਿੱਚ ਜਾ ਕੇ ਮਿਲਿਆ ਸੀ, ਮੇਰੀ ਉਥੇ ਮਿਹੀਰ ਸ਼ਾਹ ਅਤੇ ਸਮਰਾ ਜੀ ਨਾਲ ਵੀ ਗੱਲ ਹੋਈ ਸੀ।

**ਮਾਨਯੋਗ ਸਪੀਕਰ :** ਤੁਸੀਂ ਹੁਣ ਰੈਜ਼ੋਲਿਊਸ਼ਨ ਵਿੱਚ ਦੂਰ ਕਰਵਾ ਲੈਣਾ।

**Shri Sunil Jakhar :** They also have certain concerns regarding the Report which has to be submitted. ਉਸ ਦੇ ਵਿੱਚ ਕੁਝ ਲਕੂਨੇ ਹਨ। ਜਿਵੇਂ ਰੰਧਾਵਾ ਸਾਹਿਬ ਕਹਿ ਰਹੇ ਹਨ, ਬਹੁਤ ਏਰੀਆਜ਼ ਅਜੇ ਬਾਕੀ ਬਚ ਗਏ ਹਨ, ਸਿਰਫ ਮੁਕਤਸਰ ਵਾਲਾ ਏਰੀਆ ਹੀ ਹੈ।

**ਮੁੱਖ ਮੰਤਰੀ :** ਇੱਕ ਨਹੀਂ, ਸਾਰੇ।

**ਮਾਨਯੋਗ ਸਪੀਕਰ :** ਠੀਕ ਹੈ, ਸਾਰੇ ਕਰ ਲਵੋ।

**Shri Sunil Jakhar :** I don't want to contradict Hon'ble Chief Minister Sahib. But look at the irony. ਉਸ ਦੇ ਵਿੱਚ ਅਬੋਹਰ ਵੀ ਹੈ ਨਹੀਂ।

**ਮਾਨਯੋਗ ਸਪੀਕਰ :** ਚਲੋ, ਤੁਸੀਂ ਐਡ ਕਰ ਲੈਣਾ। ਪੰਜਾਬ ਦਾ ਕਰ ਲਵੋ।

**ਮੁੱਖ ਮੰਤਰੀ :** ਪੰਜਾਬ ਦੇ ਵਾਟਰ ਲਾਗਿੰਗ ਏਰੀਏ ਕਈ ਹਨ। ਇਹ ਗੁਰਦਾਸਪੁਰ ਵਿੱਚ ਵੀ ਹੈ, ਤੁਸੀਂ ਤਿੰਨ ਰੈਜ਼ੋਲਿਊਸ਼ਨ ਆਖੇ ਹਨ। ਅਸੀਂ ਤਾਂ ਇੱਕ ਹੀ ਆਖਿਆ ਹੈ। ਦੂਜਾ ਵੀ ਆਪਣਾ ਕਾਮਨ ਹੀ ਹੈ। ਵਾਟਰ ਲਾਗਿੰਗ ਸਾਰੇ ਪੰਜਾਬ ਦੀ ਪ੍ਰਾਬਲਮ ਹੈ।

**ਸ਼੍ਰੀ ਸੁਨੀਲ ਜਾਖੜ :** ਬਿਲਕੁਲ ਰੈਜ਼ੋਲਿਊਸ਼ਨ ਵਾਟਰ ਲਾਗਿੰਗ ਤੇ ਬਣਾ ਕੇ ਦਿਆਂਗੇ ਜੀ, ਪਰ ਇਸ ਤੇ 15-20 ਮਿੰਟ ਲਈ ਸਾਨੂੰ ਬੋਲਣ ਦਾ ਟਾਈਮ ਦੇ ਦੇਣਾ।

**ਮਾਨਯੋਗ ਸਪੀਕਰ :** ਜ਼ਰੂਰ ਮਿਲੇਗਾ ਜੀ। ਜੋ ਤੁਸੀਂ ਮੈਨੂੰ ਕਿਹਾ ਹੈ, ਪ੍ਰਾਪਰਟੀ ਟੈਕਸ ਸਬੰਧੀ ਤੁਸੀਂ ਲਿਖ ਕੇ ਭੇਜਿਆ ਹੈ, ਪ੍ਰਾਪਰਟੀ ਟੈਕਸ ਸਬੰਧੀ ਬਿਲ ਆ ਜਾਣਾ ਹੈ, ਉਸ ਤੇ ਤੁਹਾਡੀ ਬਹਿਸ ਹੋ ਜਾਣੀ ਹੈ। ਅਨਅਥੋਰਾਈਜ਼ਡ ਕਲੋਨੀਆਂ ਸਬੰਧੀ ਵੀ ਤੁਹਾਡੀ ਬਹਿਸ ਹੋ ਜਾਣੀ ਹੈ। ਰੇਤੇ ਤੇ ਬਜਰੀ ਦੇ ਮਸਲੇ ਬਾਰੇ ਤੁਸੀਂ ਕਿਹਾ ਹੈ, ਇਸ ਤੇ ਵੀ ਤੁਹਾਡੀ ਬਹਿਸ ਹੋ ਜਾਣੀ ਹੈ। ਵਾਟਰ ਲਾਗਿੰਗ ਸਬੰਧੀ ਵੀ ਤੁਹਾਡੀ ਬਹਿਸ ਹੋ ਜਾਣੀ ਹੈ, ਉਹ

[ਮਾਨਯੋਗ ਸਪੀਕਰ]

ਐਕਸੈਪਟ ਕਰ ਲਈ ਗਈ ਹੈ। ਇਸ ਕਰਕੇ ਤੁਹਾਨੂੰ ਅਕਾਮੋਡੇਟ ਕਰਨ ਦੀ ਮੇਰੀ ਮੈਕਸੀਮਮ ਕੋਸ਼ਿਸ਼ ਹੈ। ਮੈਨੂੰ ਪਤਾ ਹੈ, ਮੈਂ ਇੱਧਰ ਇਨ੍ਹਾਂ ਦੀਆਂ ਮਿੰਨਤਾਂ ਵੀ ਕਰਦਾ ਹਾਂ ਕਿ ਤੁਸੀਂ ਆਪੋਜ਼ੀਸ਼ਨ ਦੀਆਂ ਗੱਲਾਂ ਮੰਨ ਲਵੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ)** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਡਰੱਗ ਜੋ ਹੈ, ਇਹ ਇੰਟਰਨੈਸ਼ਨਲ ਬਾਰਡਰ ਕਰਾਸ ਹੋ ਕੇ ਆਉਂਦੀ ਹੈ। ਬਾਰਡਰ ਦੇ ਉਤੇ ਡਰੱਗ ਰੋਕਣ ਦੀ ਗੌਰਮਿੰਟ ਆਫ ਇੰਡੀਆ ਦੀ ਜ਼ਿੰਮੇਵਾਰੀ ਬਣਦੀ ਹੈ। ਉਸ ਦੇ ਵਿੱਚ ਗੌਰਮਿੰਟ ਆਫ਼ ਇੰਡੀਆ ਦਾ ਗੈਰ ਜ਼ਿੰਮੇਵਾਰੀ ਵਾਲਾ ਵਤੀਰਾ ਹੈ। ਸੀ.ਐਮ. ਸਾਹਿਬ ਵੱਲੋਂ ਵੀ ਅਤੇ ਮੈਂ ਬਾਰਡਰ ਹਲਕੇ ਨਾਲ ਸਬੰਧਿਤ ਹਾਂ, ਬੀ.ਐਸ.ਐਫ. ਦੀ ਕਾਰਗੁਜ਼ਾਰੀ......

**ਮਾਨਯੋਗ ਸਪੀਕਰ** : ਨਸ਼ਿਆਂ ਸਬੰਧੀ ਤਾਂ ਇਨ੍ਹਾਂ ਵੱਲੋਂ ਵੀ ਆਇਆ ਹੋਇਆ ਹੈ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ** : ਭਾਵੇਂ ਇਨ੍ਹਾਂ ਵੱਲੋਂ ਵੀ ਆਇਆ ਹੋਇਆ ਹੈ, ਪਰ ਮੈਂ ਆਪ ਜੀ ਦੇ ਅੱਗੇ ਮਸਲਾ ਰੱਖਿਆ ਸੀ, ਇਸ ਨੂੰ ਵੀ ਵਿਚਾਰ ਲਿਆ ਜਾਵੇ।

**ਮਾਨਯੋਗ ਸਪੀਕਰ** : ਟਾਈਮ ਸ਼ਾਇਦ ਨਾ ਮਿਲ ਸਕੇ, ਜੇਕਰ ਹੋਇਆ ਤਾਂ ਇਸ ਤੇ ਬਹਿਸ ਕਰਵਾ ਲਵਾਂਗਾ... (ਵਿਘਨ)... (ਸ਼ੋਰ)... ਇਹ ਨਸ਼ਿਆਂ ਬਾਰੇ ਮਸਲਾ ਹੈ।

**ਸ਼੍ਰੀ ਸੁਨੀਲ ਜਾਖੜ** : ਬੜਾ ਜ਼ਰੂਰੀ ਹੈ ਜੀ..........

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ** : ਨਸ਼ਿਆਂ ਸਬੰਧੀ ਬਹਿਸ ਕਰਵਾਉ। ਇੰਟਰਨੈਸ਼ਨਲ ਬਾਰਡਰ ਤੋਂ ਕਰਾਸ ਹੋ ਕੇ ਜੋ ਨਸ਼ੇ ਆਉਂਦੇ ਹਨ, ਇਸ ਵਿੱਚ ਜ਼ਿੰਮੇਵਾਰੀ ਕਿਸ ਦੀ ਬਣਦੀ ਹੈ? ਇਸ ਵਾਸਤੇ ਕਿਹੜੇ ਲੋਕ ਜ਼ਿੰਮੇਵਾਰ ਹਨ?

**ਸ਼੍ਰੀ ਸੁਨੀਲ ਜਾਖੜ** : ਨਸ਼ਿਆਂ ਸਬੰਧੀ ਇੱਥੇ ਵੀ ਵਪਾਰ ਚਲ ਰਿਹਾ ਹੈ, ਇੱਥੇ ਵੀ ਪ੍ਰਮੋਟ ਹੋ ਰਿਹਾ ਹੈ, ਇਸ ਤੇ ਬਿਲਕੁਲ ਬਹਿਸ ਕਰਵਾਉ ਜੀ। ਇੱਕ ਘੰਟੇ ਦਾ ਸਮਾਂ ਵਿੱਚੋਂ ਕੱਢ ਕੇ ਉਸ ਤੇ ਵੀ ਬਹਿਸ ਕਰਵਾ ਦਿਉ ਜੀ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਵੀ ਸੁਣ ਲਓ ਤੇ ਇਧਰਲਿਆਂ ਦੀ ਵੀ ਸੁਣ ਲਓ ਤੇ ਜਿਹੜੇ ਰੱਖਣੇ ਉਹ ਰੱਖ ਲਓ। ਐਡੀ ਕੀ ਗੱਲ ਹੈ !

**ਮਾਨਯੋਗ ਸਪੀਕਰ** : ਠੀਕ ਹੈ ਜੀ। ਲਓ ਜੀ ਮੈਂ ਹੁਣੇ ਦੱਸ ਦਿੰਦਾ ਹਾਂ।

**ਸ਼੍ਰੀ ਸੁਨੀਲ ਜਾਖੜ** : ਸਪੀਕਰ ਸਾਹਿਬ, ਪੈਡੀ ਪ੍ਰਕਿਉਰਮੈਂਟ ਤੇ ਵੀ ਬਹਿਸ ਹੋ ਜਾਵੇ।

**ਮਾਨਯੋਗ ਸਪੀਕਰ** : ਤੁਹਾਡੇ ਮੈਕਸੀਮਮ ਹੋ ਗਏ, ਚਾਰ ਸਬਜੈਕਟ ਜਿਹੜੇ ਹਨ, ਉਹ ਲੈ ਲਏ।

**ਸ਼੍ਰੀ ਸੁਨੀਲ ਜਾਖੜ** : ਮੈਂ ਇਸੇ ਕਰਕੇ ਬੇਨਤੀ ਕਰ ਰਿਹਾ ਸੀ ਕਿ ਹਾਊਸ ਚਾਰ ਦਿਨ ਵਾਸਤੇ ਐਕਸਟੈਂਡ ਕਰ ਲਓ।

**ਮਾਨਯੋਗ ਸਪੀਕਰ** : ਤਹਾਡਾ ਪ੍ਰਾਪਰਟੀ ਟੈਕਸ ਆ ਗਿਆ, ਅਨਅਥੋਰਾਈਜ਼ਡ ਕਲੋਨੀ ਵਾਲਾ ਆ ਗਿਆ, ਰੇਤਾ ਆ ਗਿਆ, ਤੁਹਾਡਾ ਵਾਟਰ ਲਾਗਿੰਗ ਆ ਗਿਆ ਤੇ ਨਸ਼ਿਆਂ ਦਾ ਜੇਕਰ ਟਾਈਮ ਮਿਲਿਆ ਤਾਂ ਅਸੀਂ ਲੈ ਲਵਾਂਗੇ।

**ਸ਼੍ਰੀ ਸੁਨੀਲ ਜਾਖੜ** : ਸਪੀਕਰ ਸਾਹਿਬ, ਐਡਵਾਂਸ ਟੈਕਸਿਸ ਦਾ ਵੀ ਅੱਧਾ ਘੰਟਾ ਦੇ ਦਿਉ।

**ਮਾਨਯੋਗ ਸਪੀਕਰ** : ਬੱਸ ਜੀ, ਮੈਂ ਚਾਰ ਐਕਸੈਪਟ ਕਰ ਲਏ ਹਨ।

**ਮੁੱਖ ਮੰਤਰੀ (ਬੈਠੇ-ਬੈਠੇ)** : ਇਧਰੋਂ ਵੀ ਕਰ ਲਓ ਜੀ।

**ਮਾਨਯੋਗ ਸਪੀਕਰ** : ਮਹਿੰਗਾਈ ਵਾਲਾ ਕਰ ਲਿਆ ਹੈ ਜੀ।ਇਹ ਜਿਹੜਾ ਹੋਰ ਦੇਣਗੇ, ਉਹ ਕਰ ਲਵਾਂਗੇ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਪ੍ਰਕਿਉਰਮੈਂਟ ਦਾ ਬਹੁਤ ਅਹਿਮ ਮਸਲਾ ਹੈ।ਇਹ ਸਾਰੇ ਪੰਜਾਬ ਦਾ ਮਸਲਾ ਹੈ। ...(ਵਿਘਨ)... (ਸ਼ੋਰ)...

**ਮਾਨਯੋਗ ਸਪੀਕਰ** : ਇਹ ਪੰਜ ਆਪਾਂ ਕਰ ਲਏ ਹਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਜਗਮੋਹਨ ਸਿੰਘ ਕੰਗ ਅਤੇ ਸਰਦਾਰ ਲਾਲ ਸਿੰਘ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਹੋਣ ਕਾਰਨ ਕੁਝ ਸੁਣਾਈ ਨਹੀਂ ਦੇ ਰਿਹਾ ਸੀ।) ... (ਵਿਘਨ)... (ਸ਼ੋਰ)...

**ਮਾਨਯੋਗ ਸਪੀਕਰ** : ਚਲੋ, ਮੰਡੀ ਤੇ ਨਸ਼ੇ ਵੀ ਕਰ ਲਏ, ਤੁਹਾਡਾ ਪ੍ਰਾਪਰਟੀ ਟੈਕਸ ਆ ਗਿਆ, ਅਨਅਥੋਰਾਈਜ਼ਡ ਕਲੋਨੀ ਆ ਗਿਆ, ਰੇਤੇ ਦਾ ਮਸਲਾ ਆ ਗਿਆ, ਤੁਹਾਡਾ ਵਾਟਰ ਲਾਗਿੰਗ ਦਾ ਮੁੱਦਾ ਆ ਗਿਆ, ਨਸ਼ਿਆਂ ਤੇ ਆ ਗਿਆ।ਇਹ ਤੁਹਾਡਾ ਜਿਹੜਾ ਮੰਡੀ ਵਾਲਾ ਹੈ, ਇਨ੍ਹਾਂ ਤੇ ਟਾਈਮ ਅਲਾਟ ਕਰ ਦਿੰਦੇ ਹਾਂ।

**ਸਰਦਾਰ ਪਰਮਿੰਦਰ ਸਿੰਘ** : ਸਪੀਕਰ ਸਾਹਿਬ, ਇਕ ਸਾਰੇ ਹਾਊਸ ਦਾ ਸਾਂਝਾ ਮਸਲਾ ਏਰੀਆ ਡਿਵੈਲਪਮੈਂਟ ਫੰਡ ਹੈ, ਉਸ ਤੇ ਬਹਿਸ ਹੋਣੀ ਚਾਹੀਦੀ ਹੈ ਇਹ ਸਾਰੇ ਐਮ.ਐਲ.ਏਜ਼. ਚਾਹੁੰਦੇ ਹਨ। ਸੀ.ਐਮ. ਸਾਹਿਬ ਨੇ ਬੜੀ ਅੱਛੀ ਪ੍ਰੰਪਰਾ ਪਾਉਣ ਦੀ ਗੱਲ ਕੀਤੀ ਮੈਂ ਸਮਝਦਾ ਹਾਂ ਕਿ ਇਸ ਤੇ ਵੀ ਬਹਿਸ ਹੋਣੀ ਚਾਹੀਦੀ ਹੈ। ਜੇ ਆਪਾਂ ਦੇਖੀਏ ਤਾਂ ਚੰਡੀਗੜ੍ਹ ਦੇ ਵਿਚ ਐਮ.ਸੀਜ਼ ਨੂੰ ਮਿਲਦਾ ਹੈ ਇਸ ਕਰਕੇ ਮੈਂ ਤੁਹਾਡੇ ਜ਼ਰੀਏ ਬੇਨਤੀ ਕਰਾਂਗਾ ਕਿ ਕੱਲ੍ਹ ਇਸ ਤੇ ਵੀ ਬਹਿਸ ਜ਼ਰੂਰ ਹੋਣੀ ਚਾਹੀਦੀ ਹੈ, ਇਹ ਸਾਰੇ ਐਮ.ਐਲ.ਏਜ਼ ਦੀ ਗੱਲ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜਾ ਕਾਂਗਰਸੀ ਐਮ.ਐਲ.ਏ. ਆਪਣੇ ਹਲਕੇ ਵਿਚ ਸੰਗਤ ਦਰਸ਼ਨ ਕਰਵਾਉਣਾ ਚਾਹੁੰਦਾ ਹੈ, ਮੈਂ ਜਾਣ ਨੂੰ ਤਿਆਰ ਹਾਂ। (ਹਾਸਾ) ਰਿਕਾਰਡ ਵੇਖ ਲਓ, ਸਭ ਤੋਂ ਵੱਧ ਬਾਜਵਾ ਸਾਹਿਬ ਦੇ ਹਲਕੇ ਵਿਚ ਗਿਆ ਹਾਂ ਤੇ ਸਭ ਤੋਂ ਵੱਧ ਪੈਸਾ ਉਥੇ ਦਿੱਤਾ ਹੈ। ਘੱਟੋ-ਘੱਟ ਪ੍ਰਧਾਨ ਦੀ ਇਜ਼ਤ ਤਾਂ ਹੋਣੀ ਚਾਹੀਦੀ ਹੈ।

**ਮਾਨਯੋਗ ਸਪੀਕਰ** : ਹਾਂ ਜੀ. ਮੈਨੂੰ ਆਈਟਮ ਪਾਸ ਕਰਵਾ ਲੈਣ ਦਿਉ ਜੀ। ... (ਵਿਘਨ)... (ਸ਼ੋਰ)...

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

"ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫ਼ਾਰਸ਼ਾਂ ਨਾਲ ਸਹਿਮਤ ਹੈ।"

*ਪ੍ਰਸਤਾਵ ਪ੍ਰਵਾਨ ਹੋਇਆ।*

---

## PRESENTATION OF INTERIM REPORT OF THE COMMITTEE

**ਮਾਨਯੋਗ ਸਪੀਕਰ** : ਅਗਲੀ ਆਈਟਮ, ਮੁੱਢਲੀ ਰਿਪੋਰਟ ਪੇਸ਼ ਕਰਨਾ। ਹਾਂ ਜੀ, ਸਰਦਾਰ ਹਰੀ ਸਿੰਘ ਜੀ,ਸਭਾਪਤੀ ਵਿਸ਼ੇਸ਼ ਅਧਿਕਾਰ ਕਮੇਟੀ ਦੀ ਮੁੱਢਲੀ ਰਿਪੋਰਟ ਪੇਸ਼ ਕਰਨਗੇ।

**ਸਭਾਪਤੀ, ਵਿਸ਼ੇਸ਼ ਅਧਿਕਾਰ ਕਮੇਟੀ (ਸਰਦਾਰ ਹਰੀ ਸਿੰਘ)** : ਮਾਨਯੋਗ ਸਪੀਕਰ ਸਾਹਿਬ, ਮੈਂ ਸ਼੍ਰੀ ਮਦਨ ਮੋਹਨ ਮਿੱਤਲ, ਸੰਸਦੀ ਕਾਰਜ ਮੰਤਰੀ, ਪੰਜਾਬ ਵਲੋਂ ਸ਼੍ਰੀ ਸੁਨੀਲ ਜਾਖੜ, ਐਮ.ਐਲ.ਏ. ਅਤੇ ਵਿਰੋਧੀ ਧਿਰ ਦੇ ਨੇਤਾ ਵਿਰੁੱਧ ਸਦਨ ਦੀ ਬਰੀਚ ਆਫ ਪ੍ਰੀਵਿਲੇਜ਼ ਐਂਡ ਬਰੀਚ ਆਫ ਸਕਿਉਰਿਟੀ ਸਬੰਧੀ ਉਠਾਏ ਗਏ ਵਿਸ਼ੇਸ਼ ਅਧਿਕਾਰ ਦੇ ਮਾਮਲੇ ਸਬੰਧੀ ਮੁੱਢਲੀ ਰਿਪੋਰਟ ਪੇਸ਼ ਕਰਦਾ ਹਾਂ।

---

## PAPERS TO BE LAID ON THE TABLE OF THE HOUSE

**ਮਾਨਯੋਗ ਸਪੀਕਰ** : ਹੁਣ ਸ਼੍ਰੀ ਮਦਨ ਮੋਹਨ ਮਿੱਤਲ, ਸੰਸਦੀ ਮਾਮਲਿਆਂ ਬਾਰੇ ਮੰਤਰੀ ਮੇਜ਼ ਤੇ ਮੁੜ ਰੱਖੇ ਜਾਣ ਵਾਲੇ ਕਾਗਜ਼-ਪੱਤਰ ਪੇਸ਼ ਕਰਨਗੇ।

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸ੍ਰੀਮਾਨ ਜੀ, ਮੈਂ ਅੱਜ ਦੀ ਕਾਰਜ ਸੂਚੀ ਵਿਚ ਮੱਦ ਨੰਬਰ 6 ਅਧੀਨ ਦਰਸਾਏ ਗਏ ਲੜੀ ਨੰ: 1 ਤੋਂ 15 ਤੱਕ ਦੇ ਕਾਗਜ਼ ਸਦਨ ਦੀ ਮੇਜ਼ ਤੇ ਮੁੜ ਰੱਖਦਾ ਹਾਂ ਜਿਵੇਂ ਕਿ ਵੱਖ-ਵੱਖ ਨਿਯਮਾਂ ਅਧੀਨ ਲੋੜੀਂਦਾ ਹੈ :-

(1)
1. ਪੂਰਬੀ ਪੰਜਾਬ ਜੰਗੀ ਜਗੀਰਾਂ (ਸੋਧਨਾ) ਆਰਡੀਨੈਂਸ, 2013 (2013 ਦਾ ਪੰਜਾਬ ਆਰਡੀਨੈਂਸ ਨੰ: 3);
2. ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ ਕਰਮਚਾਰੀਆਂ (ਸੇਵਾ ਦੀ ਸੁਰੱਖਿਆ) ਸੋਧਨਾ ਆਰਡੀਨੈਂਸ, 2013 (2013 ਦਾ ਪੰਜਾਬ ਆਰਡੀਨੈਂਸ ਨੰ: 4);
3. ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਆਰਡੀਨੈਂਸ, 2013 (2013 ਦਾ ਪੰਜਾਬ ਆਰਡੀਨੈਂਸ ਨੰ: 7);
4. ਪੰਜਾਬ ਮਿਉਂਸਿਪਲ (ਸੋਧਨਾ) ਆਰਡੀਨੈਂਸ, 2013 (2013 ਦਾ ਪੰਜਾਬ ਆਰਡੀਨੈਂਸ ਨੰ: 10); ਅਤੇ

5. ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਦੂਜੀ ਸੋਧਨਾ) ਆਰਡੀਨੈਂਸ, 2013 (2013 ਦਾ ਪੰਜਾਬ ਆਰਡੀਨੈਂਸ ਨੰ: 11),ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213 (2) (ੳ) ਅਧੀਨ ਲੋੜੀਂਦਾ ਹੈ।

(2) 1. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕੋਆਪ੍ਰੇਟਿਵ ਗਰੁੱਪ ਹਾਊਸਿੰਗ ਸੁਸਾਇਟੀਜ਼/ਇੰਪਲਾਇਰਜ਼ ਨੂੰ ਸਿੰਗਲ ਪੁਆਇੰਟ ਸਪਲਾਈ ਕਰਨਾ) (ਪਹਿਲੀ ਸੋਧਨਾ) ਵਿਨਿਯਮਨ, 2013;

2. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਤ ਮਾਮਲੇ) (ਪਹਿਲੀ ਸੋਧਨਾ) ਵਿਨਿਯਮਨ, 2010;

3. ਪੰਜਾਬ ਰਾਜ ਗ੍ਰਿਡ ਕੋਡ (ਪਹਿਲੀ ਸੋਧਨਾ) 2010;

4. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਆਮ ਪਹੁੰਚ) (ਤੀਜੀ ਸੋਧਨਾ) ਵਿਨਿਯਮਨ, 2010;

5. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਨਵਿਆਉਣਯੋਗ ਖਰੀਦ ਜ਼ਿੰਮੇਵਾਰੀ ਅਤੇ ਉਸ ਦੀ ਪਾਲਣਾ) ਵਿਨਿਯਮਨ, 2011;

6. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) ਵਿਨਿਯਮਨ, 2011;

7. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਫੀਸ) (ਦੂਜੀ ਸੋਧਨਾ) ਵਿਨਿਯਮਨ, 2011;

8. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਤ ਮਾਮਲੇ) ਵਿਨਿਯਮਨ, 2007 ਦੇ ਵਿਨਿਯਮਨ 26 ਵਿਚ ਦਿੱਤੇ ਅਨੁਸਾਰ ਲਾਇਸੈਂਸੀ ਦੁਆਰਾ ਕਾਰਗੁਜ਼ਾਰੀ ਦੇ ਮਾਪਦੰਡਾਂ ਨੂੰ ਪੂਰਾ ਨਾ ਕਰਨ ਦੀ ਸੂਰਤ ਵਿਚ ਮੁਆਵਜ਼ੇ ਦੀ ਅਦਾਇਗੀ ਲਈ ਵਿਧੀ ਨਿਸ਼ਚਿਤ ਕਰਨ ਸਬੰਧੀ;

9. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲੋਕਪਾਲ ਅਤੇ ਅਦਾਲਤ) (ਤੀਜੀ ਸੋਧਨਾ) ਵਿਨਿਯਮਨ, 2011;

10. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਤ ਮਾਮਲੇ) (ਦੂਜੀ ਸੋਧਨਾ) ਵਿਨਿਯਮਨ, 2011;

11. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਡੀਮਾਂਡ ਸਾਈਡ ਮੈਨੇਜਮੈਂਟ) ਵਿਨਿਯਮਨ, 2012;

12. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਤ ਮਾਮਲੇ) ਵਿਨਿਯਮਨ, 2007 ਦੇ ਵਿਨਿਯਮਨ 26 ਵਿਚ ਦਿੱਤੇ ਅਨੁਸਾਰ ਲਾਇਸੈਂਸੀ ਦੁਆਰਾ ਕਾਰਗੁਜ਼ਾਰੀ ਦੇ ਮਾਪਦੰਡਾਂ ਨੂੰ ਪੂਰਾ ਨਾ ਕਰਨ ਦੀ ਸੂਰਤ ਵਿਚ ਮੁਆਵਜ਼ੇ ਦੀ ਅਦਾਇਗੀ ਲਈ ਵਿਧੀ ਨਿਸ਼ਚਿਤ ਕਰਨ ਸਬੰਧੀ; ਅਤੇ

[ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਬਾਲ ਵਿਕਾਸ ਅਤੇ ਸੰਸਦੀ ਮਾਮਲੇ ਮੰਤਰੀ]

13. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਪਹਿਲੀ ਸੋਧਨਾ) ਵਿਨਿਯਮਨ, 2012, ਜਿਵੇਂ ਕਿ ਬਿਜਲੀ ਐਕਟ, 2003 ਦੀ ਧਾਰਾ 182 ਅਧੀਨ ਲੋੜੀਂਦਾ ਹੈ।

(3)

1. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕਾਰਜ ਸੰਚਾਲਣ) (ਦੂਜੀ ਸੋਧਨਾ) ਵਿਨਿਯਮਨ, 2012;

2. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਤ ਮਾਮਲੇ) (ਤੀਜੀ ਸੋਧਨਾ) ਵਿਨਿਯਮਨ, 2012;

3. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਇੰਗੇਜਮੈਂਟ ਆਫ ਕੰਸਲਟੈਂਟਸ) ਵਿਨਿਯਮਨ, 2012;

4. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਤ ਮਾਮਲੇ) ਵਿਨਿਯਮਨ, 2007 ਦੇ ਵਿਨਿਯਮਨ 26 ਵਿਚ ਦਿੱਤੇ ਅਨੁਸਾਰ ਲਾਇਸੈਂਸੀ ਦੁਆਰਾ ਕਾਰਗੁਜ਼ਾਰੀ ਦੇ ਮਾਪਦੰਡਾਂ ਨੂੰ ਪੂਰਾ ਨਾ ਕਰਨ ਦੀ ਸੂਰਤ ਵਿਚ ਮੁਆਵਜ਼ੇ ਦੀ ਅਦਾਇਗੀ ਲਈ ਵਿਧੀ ਨਿਸ਼ਚਿਤ ਕਰਨ ਸਬੰਧੀ;

5. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਟੈਰਿਫ ਨਿਸ਼ਚਿਤ ਕਰਨ ਲਈ ਸ਼ਰਤਾਂ) (ਦੂਜੀ ਸੋਧਨਾ) ਵਿਨਿਯਮਨ, 2012;

6. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਦੀ ਖਰੀਦ ਅਤੇ ਲਾਇਸੈਂਸ ਦੀ ਪ੍ਰਾਪਤੀ ਪ੍ਰਕਿਰਿਆ) ਵਿਨਿਯਮਨ, 2012;

7. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲੋਕਪਾਲ ਅਤੇ ਅਦਾਲਤ) (ਚੌਥੀ ਸੋਧਨਾ) ਵਿਨਿਯਮਨ, 2012;

8. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਦੂਜੀ ਸੋਧਨਾ) ਵਿਨਿਯਮਨ, 2012; ਅਤੇ

9. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਪੰਜਾਬ ਰਾਜ ਗ੍ਰਿਡ ਕੋਡ) ਵਿਨਿਯਮਨ, 2013, ਜਿਵੇਂ ਕਿ ਬਿਜਲੀ ਐਕਟ, 2003 ਦੀ ਧਾਰਾ 182 ਅਧੀਨ ਲੋੜੀਂਦਾ ਹੈ।

(4) ਸਾਲ 2009-2010 ਅਤੇ 2010-11 ਲਈ ਪੰਜਾਬ ਰਾਜ ਮਾਲ ਗੋਦਾਮ ਕਾਰਪੋਰੇਸ਼ਨ ਦੀ 43ਵੀਂ ਅਤੇ 44ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਮਾਲ ਗੋਦਾਮ ਕਾਰਪੋਰੇਸ਼ਨ ਐਕਟ, 1962 ਦੀ ਧਾਰਾ 31 (11) ਅਧੀਨ ਲੋੜੀਂਦਾ ਹੈ।

(5) ਸਾਲ 2011-2012 ਲਈ ਪਟਿਆਲਾ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ (ਪੀਡੀਏ) ਦੀ ਸਾਲਾਨਾ ਪ੍ਰਬੰਧਕੀ ਰਿਪੋਰਟ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54 (2) ਅਧੀਨ ਲੋੜੀਂਦਾ ਹੈ।

(6) ਸਾਲ 2011-12 ਲਈ ਗਰੇਟਰ ਲੁਧਿਆਣਾ ਖੇਤਰ ਵਿਕਾਸ ਅਥਾਰਟੀ (ਗਲਾਡਾ) ਦੀ ਬੈਲੰਸਸ਼ੀਟ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53 (5) ਅਧੀਨ ਲੋੜੀਂਦਾ ਹੈ।

(7) ਸਾਲ 2007-08 ਲਈ ਅੰਮ੍ਰਿਤਸਰ ਹੋਟਲਜ਼ ਲਿਮਟਿਡ ਦੀ ਪੰਜਵੀਂ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-(ੳ) ਅਧੀਨ ਲੋੜੀਂਦਾ ਹੈ।

(8) ਸਾਲ 2011-12 ਲਈ ਪੰਜਾਬ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਲਿਮਟਿਡ, ਚੰਡੀਗੜ੍ਹ ਦੀ 46ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-(ੳ) ਅਧੀਨ ਲੋੜੀਂਦਾ ਹੈ।

(9) 31 ਮਾਰਚ, 2012 ਨੂੰ ਖਤਮ ਹੋਏ ਸਾਲ ਲਈ ਪੰਜਾਬ ਵਿੱਤ ਕਾਰਪੋਰੇਸਨ, ਚੰਡੀਗੜ੍ਹ ਦੇ ਲੇਖਿਆਂ ਤੇ ਆਡਿਟ ਰਿਪੋਰਟ, ਜਿਵੇਂ ਕਿ ਰਾਜ ਵਿੱਤ ਕਾਰਪੋਰੇਸ਼ਨ ਐਕਟ, 1951 ਦੀ ਧਾਰਾ 37(6) ਅਧੀਨ ਲੋੜੀਂਦਾ ਹੈ।

(10) ਸਾਲ 2011-12 ਲਈ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਐਕਟ, 1996 ਦੀ ਧਾਰਾ 21 (4) ਅਧੀਨ ਲੋੜੀਂਦਾ ਹੈ।

(11) ਸਾਲ 2011-12 ਲਈ ਪੰਜਾਬ ਰਾਜ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਬੋਰਡ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਪੰਜਾਬ ਰਾਜ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਬੋਰਡ ਐਕਟ, 1992 ਦੀ ਧਾਰਾ 28 (4) ਅਧੀਨ ਲੋੜੀਂਦਾ ਹੈ।

(12) 1.4.2012 ਤੋਂ 31.03.2013 ਤੱਕ ਬਜਟ ਦੇ ਸਬੰਧ ਵਿਚ ਪ੍ਰਾਪਤੀਆਂ ਅਤੇ ਖ਼ਰਚਿਆਂ ਦਾ ਵਿਵਰਣ, ਜਿਵੇਂ ਕਿ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਮੈਨੇਜਮੈਂਟ ਐਕਟ, 2003 ਦੀ ਧਾਰਾ 6 (1) ਅਧੀਨ ਲੋੜੀਂਦਾ ਹੈ।

(13) ਸਾਲ 2009-10 ਲਈ ਪੰਜਾਬ ਪੁਲਿਸ ਹਾਊਸਿੰਗ ਕਾਰਪੋਰੇਸ਼ਨ ਲਿਮਟਿਡ ਦੀ ਸਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-(ੳ) ਅਧੀਨ ਲੋੜੀਂਦਾ ਹੈ।

(14) ਸਾਲਾਂ 2008-09 ਅਤੇ 2009-10 ਲਈ ਪੰਜਾਬ ਪੁਲਿਸ ਸਕਿਊਰਿਟੀ ਕਾਰਪੋਰੇਸ਼ਨ ਲਿਮਟਿਡ ਦੀਆਂ ਸਾਲਾਨਾ ਰਿਪੋਰਟਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-(ੳ) ਅਧੀਨ ਲੋੜੀਂਦਾ ਹੈ।

(15) ਸਾਲਾਂ 2011-12 ਅਤੇ 2012-13 ਲਈ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ, ਪਟਿਆਲਾ ਦੀ ਸਾਲਾਨਾ ਰਿਪੋਰਟਾਂ ਅਤੇ ਲੇਖੇ, ਜਿਵੇਂ ਕਿ ਜਲ (ਰੋਕਥਾਮ ਅਤੇ ਪ੍ਰਦੂਸ਼ਣ ਦਾ ਕੰਟਰੋਲ) ਐਕਟ, 1974 ਦੀ ਧਾਰਾ 39 ਅਧੀਨ ਲੋੜੀਂਦਾ ਹੈ।

-----------

# LEGISLATIVE BUSINESS

## 1. THE PEPSU TENANCY AND AGRICULTURAL LANDS (AMENDMENT) BILL, 2013

**ਮਾਨਯੋਗ ਸਪੀਕਰ** : ਹੁਣ ਸਰਦਾਰ ਬਿਕਰਮ ਸਿੰਘ ਮਜੀਠੀਆ ਜੀ, ਬਿਲ ਪੇਸ਼ ਕਰਨਗੇ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਅਤੇ ਐਨ.ਆਰ.ਆਈ.ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸ਼੍ਰੀਮਾਨ ਜੀ, ਮੈਂ The Pepsu Tenancy and Agricultural Lands (Amendment) Bill, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ The Pepsu Tenancy and Agricultural Lands (Amendment) Bill, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੈਪਸੂ ਪੱਟੇਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੈਪਸੂ ਪੱਟੇਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਸ਼੍ਰੀ ਅਸ਼ਵਨੀ ਸੇਖੜੀ** :ਬਿਲ ਕਿੱਥੇ ਹੈ ਜੀ, Where is the Bill to be discussed?

**ਮਾਨਯੋਗ ਸਪੀਕਰ** : ਬਿਲ ਤੁਹਾਨੂੰ ਸਾਰਿਆਂ ਨੂੰ ਤਿੰਨ ਦਿਨ ਪਹਿਲਾਂ ਦੇ ਦਿੱਤਾ ਹੈ। ਤਿੰਨ ਦਿਨ ਪਹਿਲਾਂ ਬਿਲ ਸਰਕੂਲੇਟ ਹੋਇਆ ਹੈ। ਸੇਖੜੀ ਸਾਹਿਬ, ਬਿਲ ਤਿੰਨ ਦਿਨ ਪਹਿਲਾਂ ਸਰਕੂਲੇਟ ਹੋ ਗਿਆ, ਤੁਹਾਨੂੰ ਤੁਹਾਡੇ ਸਟਾਫ ਵਾਲਿਆਂ ਨੇ ਦਿੱਤਾ ਨਹੀਂ, ਚਲੋ ਠੀਕ ਹੈ ਜੀ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -
ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -
ਕਿ ਕਲਾਜ਼ 1 ਦੀ ਸਬ-ਕਲਾਜ਼(1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -
ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਅਤੇ ਐਨ.ਆਰ.ਆਈ.ਮਾਮਲੇ ਮੰਤਰੀ** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ The Pepsu Tenancy and Agricultural Lands (Amendment) Bill, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -
ਕਿ ਪੈਪਸੂ ਪੱਟੇਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਸੋਧਨਾ) ਬਿਲ, 2013, ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -
ਕਿ ਪੈਪਸੂ ਪੱਟੇਦਾਰੀ ਅਤੇ ਜ਼ਰਾਇਤੀ ਜ਼ਮੀਨਾਂ (ਸੋਧਨਾ) ਬਿਲ, 2013, ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

----------

## 2. THE PUNJAB SECURITY OF LAND TENURES (AMENDMENT) BILL, 2013

**ਮਾਨਯੋਗ ਸਪੀਕਰ** : ਸਰਦਾਰ ਬਿਕਰਮ ਸਿੰਘ ਮਜੀਠੀਆ ਜੀ ਅਗਲਾ ਬਿਲ ਪੇਸ਼ ਕਰਨ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਅਤੇ ਐਨ.ਆਰ.ਆਈ.ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸ਼੍ਰੀਮਾਨ ਜੀ, ਮੈਂ The Punjab Security of Land Tenures (Amendment) Bill, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ The Punjab Security of Land Tenures (Amendment) Bill, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਭੌਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ। ਹਾਂ ਜੀ ਕਾਲੀਆ ਜੀ।

**ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ)** : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਸੋਧਨਾ ਬਿਲ ਮਾਨਯੋਗ ਮੰਤਰੀ ਜੀ ਲੈ ਕੇ ਆਏ ਹਨ, ਇਸ ਦੇ ਵਿੱਚ ਅਸੀਂ ਐਨ.ਆਰ.ਆਈਜ਼ ਨੂੰ one time concession ਦੇ ਰਹੇ ਹਾਂ ਕਿ ਉਹ ਆਪਣੀ ਕੋਈ ਵੀ ਜਿਹੜੀ ਐਨਸੈਸਟਰਲ ਪ੍ਰਾਪਰਟੀ ਹੈ ਜਾਂ ਪੰਜ ਸਾਲ ਲਈ ਜਿਹੜੀ ਪ੍ਰਾਪਰਟੀ ਐਕੁਆਇਰ ਕੀਤੀ ਹੈ, ਉਸ ਨੂੰ ਖਾਲੀ ਕਰਵਾਇਆ ਜਾ ਸਕੇ। Same amendment ਜਿਹੜਾ ਬਿਲ ਪਹਿਲਾਂ ਪਾਸ ਹੋਇਆ "The Pepsu Tenancy and Agricultural Lands (Amendment) Bill, 2013" ਵਿੱਚ ਹੈ। ਜਿਹੜਾ Non Resident Indian ਹੈ, ਉਸ ਦਾ ਸਿਰਫ ਇਨਵੈਸਟਮੈਂਟ ਨਾਲ ਤੁਅਲੱਕ ਹੈ, ਉਸ ਨੇ ਇੱਥੇ ਤਾਂ ਆਉਣਾ ਨਹੀਂ ਹੈ ਔਰ ਜਿਹੜਾ ਐਨ.ਆਰ.ਆਈ ਹੈ, ਉਸ ਦਾ ਕੰਮ ਕਾਰੋਬਾਰ ਦੂਜੇ ਦੇਸ਼ਾਂ ਵਿੱਚ ਹੈ। ਇੱਥੇ ਉਸ ਨੇ ਨਹੀਂ ਆਉਣਾ। ਇੱਕ ਵਾਰ ਉਹ ਖਾਲੀ ਕਰਵਾਏਗਾ ਪਰ ਜਿਹੜਾ ਅਲਟੀਮੇਟਲੀ ਕਲਟੀਵੇਟਰ ਹੈ ਉਸ ਦਾ ਡਿਸਪੋਜ਼ੈਸ਼ਨ ਹੋਵੇਗਾ। ਸੋ, ਇਸ ਵਿੱਚ ਉਹ ਸਾਰੀ ਪ੍ਰਾਪਰਟੀ ਖਾਲੀ ਕਰਵਾਏਗਾ ਅਤੇ ਖਾਲੀ ਕਰਵਾਉਣ ਤੋਂ ਬਾਅਦ ਆਮ ਤੌਰ ਤੇ ਹੁੰਦਾ ਹੈ ਕਿ ਜਿਹੜੀ ਵੀ ਕੋਈ ਲੈਂਟ ਆਊਟ ਬਿਲਡਿੰਗ ਹੁੰਦੀ ਹੈ, ਕੋਈ ਪ੍ਰਾਪਰਟੀ ਹੈ, ਉਹ ਆਪਣੇ ਯੂਜ਼ ਲਈ ਚਾਹੀਦੀ ਹੈ ਫਿਰ ਤਾਂ ਉਹ ਠੀਕ ਹੈ, ਲੇਕਿਨ ਐਨ.ਆਰ.ਆਈ ਨੇ ਇੱਥੇ ਤਾਂ ਆਉਣਾ ਨਹੀਂ। ਉਸ ਦਾ ਇਕਨਾਮਿਕ ਇੰਟਰਸਟ ਹੈ, ਉਸ ਨੇ ਦੁਬਾਰਾ ਫਿਰ ਲੈਂਟ ਆਊਟ ਕਰਨੀ ਹੈ। ਉਸ ਦਾ ਹੋਰ ਕੋਈ ਇੰਟਰਸਟ ਨਹੀਂ ਹੈ। ਲੇਕਿਨ ਜਿਹੜਾ ਕਲਟੀਵੇਟਰ ਹੈ ਉਸ ਦਾ ਡਿਸਪੋਜ਼ੈਸ਼ਨ ਹੋਵੇਗਾ। ਉਸ ਦੀ ਜਿਹੜੀ ਕਿਸਾਨੀ ਹੈ ਉਸ ਨੂੰ ਧੱਕਾ ਲੱਗੇਗਾ। ਇਸ ਗੱਲ ਦਾ ਵਿਚਾਰ ਕਰਨਾ ਚਾਹੀਦਾ ਹੈ ਕਿ ਇੱਕ ਵਾਰੀ ਜਦੋਂ ਅਸੀਂ ਉਸ ਦੀ ਐਨਸੈਸਟਰਲ ਪ੍ਰਾਪਰਟੀ ਤੋਂ ਕੱਢਾਂਗੇ ਤਾਂ ਕਲਟੀਵੇਟਰ ਜਿਹੜਾ ਕਲਟੀਵੇਸ਼ਨ ਕਰ ਰਿਹਾ ਹੈ ਉਸ ਦੇ ਹਿੱਤ ਸੁਰੱਖਿਅਤ ਨਹੀਂ ਰਹਿੰਦੇ। ਇਸ ਬਾਰੇ ਮਾਨਯੋਗ ਮੰਤਰੀ ਜੀ ਜ਼ਰੂਰ ਜਵਾਬ ਦੇਣ।

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੈਂ ਬੋਲਣਾ ਚਾਹੁੰਦਾ ਹਾਂ ਜੀ।

**ਮਾਨਯੋਗ ਸਪੀਕਰ** : ਹਾਂ ਜੀ, ਬੋਲੋ।

**ਸਰਦਾਰ ਤੋਤਾ ਸਿੰਘ (ਧਰਮਕੋਟ)** : ਮਾਨਯੋਗ ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਗੱਲ ਨਾਲ ਸਹਿਮਤ ਨਹੀਂ ਹਾਂ। ਜਿਹੜੀ ਐਨ.ਆਰ.ਆਈ. ਦੀ ਪ੍ਰਾਪਰਟੀ ਹੈ, ਇੱਕ ਬੰਦਾ ਇੰਨੀ ਮਿਹਨਤ ਕਰਕੇ ਬਣਾਉਂਦਾ ਹੈ ਅਤੇ ਅੱਜ 10 ਸਾਲ ਹੋ ਗਏ ਉਹ ਅਮਰੀਕਾ ਜਾ ਵੜਿਆ, ਕੇਨੈਡਾ ਜਾ ਵੜਿਆ ਪਰ ਉਸ ਦੇ ਰਿਸ਼ਤੇਦਾਰ ਇੱਥੇ ਬੈਠੇ ਹਨ। ਉਹ ਜ਼ਮੀਨ ਕਿਸੇ ਨੂੰ ਠੇਕੇ ਤੇ ਦਿੰਦਾ ਹੈ ਅਤੇ ਉਸ ਦੀ ਜ਼ਮੀਨ ਤੇ ਕਬਜ਼ਾ ਕੋਈ ਕਰ ਲਵੇ ਤਾਂ ਇਸੇ ਨੂੰ ਰੋਕਣ ਲਈ ਇਹ ਸਭ ਕੁਝ ਕੀਤਾ ਗਿਆ ਹੈ ਤਾਂ ਕਿ ਅਦਾਲਤਾਂ ਦੇ ਚੱਕਰ ਨਾ ਲਗਾਉਣੇ ਪੈਣ, ਮੁਜ਼ਾਰਾ ਐਕਟ ਉਸ ਤੇ ਲਾਗੂ ਨਾ ਹੋ ਸਕੇ। ਇਹ ਮੁਜ਼ਾਰਾ ਐਕਟ ਤੋਂ ਫਰੀ ਕੀਤੀ ਗਈ ਹੈ। ਅੱਗੇ ਰੈਂਟ ਕੰਟਰੋਲ ਐਕਟ ਲਗਾ ਕੇ ਸਾਰਾ ਪੰਜਾਬ ਤਬਾਹ ਕੀਤਾ ਪਿਆ ਹੈ। ਜੇਕਰ ਰੈਂਟ ਕੰਟਰੋਲ ਐਕਟ ਨਾ ਹੋਵੇ ਤਾਂ ਅੱਧੇ ਮੁੱਲ ਤੇ ਮਕਾਨ ਕਿਰਾਏ ਤੇ ਮਿਲ ਜਾਣ। ਅੱਜ ਕੋਈ ਕਿਰਾਏ ਤੇ ਮਕਾਨ ਦੇਣ ਲਈ ਤਿਆਰ ਨਹੀਂ। ਕੱਲ੍ਹ ਨੂੰ ਐਨ.ਆਰ.ਆਈ. ਲੋਕ ਕੀ ਆਪਣੀ ਜ਼ਮੀਨ ਬੰਜਰ ਰੱਖਣਗੇ? ਉਹ ਕਿਸੇ ਨੂੰ ਠੇਕੇ ਤੇ ਨਹੀਂ ਦੇਣਗੇ ਜੇ ਉਸ ਨੂੰ ਪਤਾ ਲੱਗੇ ਕਿ ਸਾਡੀ ਪੈਲੀ ਤੇ ਕਬਜ਼ਾ ਹੋ ਜਾਵੇਗਾ। ਇਸ ਲਈ ਪੈਲੀ ਨੂੰ ਕਲਟੀਏਬਲ ਰੱਖਣ ਲਈ, ਐਨ.ਆਰ.ਆਈ. ਦਾ ਹੱਕ ਰੱਖਣ ਲਈ ਐਨ.ਆਰ.ਆਈ. ਦਾ ਸਬੰਧ ਸਾਡੇ ਨਾਲ ਰੱਖਣ ਲਈ ਇਹ ਬਹੁਤ ਜ਼ਰੂਰੀ ਹੈ। (ਥੰਪਿੰਗ)।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਅਤੇ ਐਨ.ਆਰ.ਆਈ.ਮਾਮਲੇ ਮੰਤਰੀ** : ਸਪੀਕਰ ਸਾਹਿਬ, ਮੇਰੀ ਸਾਰੇ ਸਦਨ ਨੂੰ ਬੇਨਤੀ ਹੈ ਕਿ ਇਹ ਇੱਕ ਹਿਸਟੋਰਿਕ ਸਟੈਪ ਹੈ, ਇਹ ਇਸ ਲਈ ਲਿਆ ਗਿਆ ਹੈ ਕਿਉਂਕਿ ਕਈ ਐਨ.ਆਰ.ਆਈ. ਭਰਾਵਾਂ ਤੋਂ ਇਸ ਗੱਲ 'ਤੇ ਰਿਪਰੈਜ਼ੈਂਟੇਸ਼ਨ ਵੀ ਮਿਲੀ ਹੈ। ਇਹ ਇਕੱਲਾ ਐਨ.ਆਰ.ਆਈਜ਼. ਵਾਸਤੇ ਨਹੀਂ ਹੈ, ਇਹ people serving in the armed forces, ਜਿਹੜੇ ਕਿਸੇ ਨਾ ਕਿਸੇ ਕਾਰਨ ਆਪਣੇ ਪਿੰਡ ਵਿੱਚ ਨਹੀਂ ਰਹਿ ਸਕਦੇ। ਉਹ ਕਿਤੇ ਨਾ ਕਿਤੇ ਬਾਹਰ ਪੋਸਟਿਡ ਹਨ ਜਾਂ ਕੋਈ ਐਨ.ਆਰ.ਆਈ. ਬਾਹਰ ਵਸਦਾ ਹੈ, ਉਸ ਦੀ ਜ਼ਮੀਨ ਨੂੰ ਪ੍ਰੋਟੈਕਟ ਕਰਨ ਵਾਸਤੇ, it is only for ancestral property or property ਜਿਹੜੀ ਹੈ ਜਿਸ ਦੀ ਮਲਕੀਅਤ 5 ਸਾਲ ਤੋਂ ਵੱਧ ਹੋ ਗਈ ਹੈ ਉਸ ਵਾਸਤੇ ਹੈ। ਮੈਂ ਸਮਝਦਾ ਹਾਂ ਕਿ ਸਾਰੇ ਐਨ.ਆਰ.ਆਈਜ਼ ਅਤੇ serving armed forces ਦੇ ਲੋਕਾਂ ਨੇ ਇਸ ਦਾ ਸਵਾਗਤ ਕੀਤਾ ਹੈ। ਮੇਰੀ ਤਾਂ ਸਭ ਨੂੰ ਬੇਨਤੀ ਹੈ ਕਿ ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। ਇਹ ਉਨ੍ਹਾਂ ਦੇ ਹੱਕ ਬਚਾਉਣ ਵਾਸਤੇ ਹੈ। (ਥੰਪਿੰਗ) ਉਨ੍ਹਾਂ ਦੇ ਹੱਕ ਨੂੰ ਬਰਕਰਾਰ ਰੱਖਣ ਵਾਸਤੇ ਕੀਤਾ ਗਿਆ ਹੈ। ਸਪੀਕਰ ਸਾਹਿਬ, ਇਹ ਬਿਲ ਐਨ.ਆਰ.ਆਈਜ਼ ਅਤੇ ਨਾਨ-ਰੈਜ਼ੀਡੈਂਟਸ ਪੰਜਾਬੀਆਂ ਵਾਸਤੇ ਹੈ।

**ਸ਼੍ਰੀ ਮਨੋਰੰਜਨ ਕਾਲੀਆ** : ਸਪੀਕਰ ਸਾਹਿਬ, ਇਹ ਇਸ ਵਿੱਚ ਮੈਨਸ਼ਨ ਨਹੀਂ ਹੈ। ਸਿਰਫ ਐਨ.ਆਰ.ਆਈਜ਼ ਨੂੰ ਸਹੂਲਤ ਦਿੱਤੀ ਜਾ ਰਹੀ ਹੈ। ਜਿਹੜੀ ਮੰਤਰੀ ਜੀ ਨੇ ਆਰਮਡ ਫੋਰਸਿਜ਼ ਦੀ ਗੱਲ ਕੀਤੀ ਹੈ, ਇਸ ਵਿੱਚ ਮੈਨਸ਼ਨ ਨਹੀਂ ਹੈ। ਇਸ ਵਿੱਚ ਸਿਰਫ ਐਨ.ਆਰ.ਆਈਜ਼ ਨੂੰ ਕਨਸੈਸ਼ਨ ਬਾਰੇ ਹੈ।

**ਉਪ ਮੁੱਖ ਮੰਤਰੀ**: (ਬੈਠੇ-ਬੈਠੇ) ਕਰ ਦਿੰਦੇ ਹਾਂ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਅਤੇ ਐਨ.ਆਰ.ਆਈ.ਮਾਮਲੇ ਮੰਤਰੀ** : ਹੈ ਜੀ, ਇਸ ਵਿੱਚ।

**ਸ਼੍ਰੀ ਮਨੋਰੰਜਨ ਕਾਲੀਆ** : ਜ਼ਰਾ ਪਿੱਛੇ ਦੇਖੋ, ਨਹੀਂ ਹੈ। ਜ਼ਰਾ ਪੜ੍ਹੋ ਪਿੱਛੇ ਜੋ objects and statement ਹੈ ਉਸ ਵਿੱਚ ਸਿਰਫ ਐਨ.ਆਰ.ਆਈਜ਼ ਵਰਡ ਲਿਖਿਆ ਹੈ, not armed forces.

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਅਤੇ ਐਨ.ਆਰ.ਆਈ.ਮਾਮਲੇ ਮੰਤਰੀ** : ਸਰ, 1998 ਵਿੱਚ ਬਾਦਲ ਸਾਹਿਬ ਦੀ ਸਰਕਾਰ ਸੀ, ਉਦੋਂ ਪ੍ਰਾਪਰਟੀ ਵਾਸਤੇ, ਵੰਨ ਟਾਈਮ ਸੈਟਲਮੈਂਟ ਵਾਸਤੇ, ਆਰਮਡ ਫੋਰਸਿਜ਼ ਐਂਡ ਐਨ.ਆਰ.ਆਈਜ਼ ਵਾਸਤੇ ਬਿਲ ਲੈ ਕੇ ਆਏ ਸੀ, ਹੁਣ ਉਸ ਵਿੱਚ ਸੋਧ ਇਹੀ ਕੀਤੀ ਜਾ ਰਹੀ ਹੈ ਕਿ any ancestral property or property i.e. owned by them for more than five years, it is for the armed forces as well as people serving in the armed forces as well as NRIs. (ਵਿਘਨ) ਮੇਰੀ ਬੇਨਤੀ ਤਾਂ ਸੁਣ ਲਉ। ਕਾਲੀਆ ਜੀ ਮੇਰੀ ਰਿਕੁਐਸਟ ਹੈ, ਸੁਣ ਲਉ। ਮੇਰੀ ਬੇਨਤੀ ਹੈ ਕਿ ਜੇਕਰ ਉਸ ਵਿੱਚ ਕੋਈ ਕਲੈਰੀਕਲ ਐਰਰ ਹੈ, ਉਹ ਠੀਕ ਕਰ ਦਿਆਂਗੇ। But it is for the people serving in the armed forces and NRIs. (Thumping) ਜਿਹੜੀ ਕੋਈ ਕਲੈਰੀਕਲ ਮਿਸਟੇਕ ਹੈ ਉਸ ਨੂੰ ਠੀਕ ਕਰਵਾ ਲਿਆ ਜਾਵੇਗਾ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਭੌਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -
ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ। ਜੇਕਰ ਪ੍ਰਵਾਨ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ: ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -
ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼(1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਭੋਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

ਸਪੀਕਰ ਸਾਹਿਬ, ਇਹ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ ਨਹੀਂ ਤਾਂ ਬਾਹਰ ਬੈਠੇ ਸਾਡੇ ਐਨ.ਆਰ.ਆਈ. ਭਰਾਵਾਂ ਵਿੱਚ ਅਤੇ ਨਾਲ ਆਰਮਡ ਫੋਰਸਿਜ਼ ਵਿੱਚ ਜਿਹੜੇ ਸਰਵਿਸ ਕਰਦੇ ਹਨ, ਜਿਹੜੇ ਜਵਾਨ ਹਨ ਉਨ੍ਹਾਂ ਦੇ ਮਨ ਵਿੱਚ ਇਸ ਗੱਲ ਦਾ ਬੜਾ ਖਦਸ਼ਾ ਹੋਵੇਗਾ ਕਿ ਆਪੋਜ਼ੀਸ਼ਨ ਨੇ ਉਨ੍ਹਾਂ ਦੇ ਹੱਕ ਨੂੰ ਬਚਾਉਣ ਵਾਸਤੇ ਪਾਸ ਨਹੀਂ ਕੀਤਾ।

**ਮਾਨਯੋਗ ਸਪੀਕਰ** : ਮੇਰੀ ਇਕ ਰਿਕੁਐਸਟ ਹੈ ਕਿ ਇਸ ਨੂੰ ਸਰਬਸੰਮਤੀ ਦੇ ਨਾਲ ਪਾਸ ਕਰ ਦਿੱਤਾ ਜਾਵੇ। ਕੀ ਕਿਸੇ ਨੂੰ ਇਸ ਤੇ ਕੋਈ ਆਬਜੈਕਸ਼ਨ ਹੈ? ਕਿਸੇ ਨੂੰ ਕੋਈ ਆਬਜੈਕਸ਼ਨ ਹੈ?

(ਅਵਾਜ਼ਾਂ : ਨਹੀਂ ਜੀ, ਨਹੀਂ ਜੀ।)

**ਮਾਨਯੋਗ ਸਪੀਕਰ** : ਚਲੋ ਫਿਰ ਠੀਕ ਹੈ। ਪ੍ਰਸਤਾਵ ਕੀਤਾ -

ਕਿ ਪੰਜਾਬ ਭੋਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਭੋਂ ਪੱਟੇਦਾਰੀ ਸੁਰੱਖਿਆ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

-----------

## 3. THE PUNJAB AGRICULTURAL PRODUCE MARKETS (AMENDMENT) BILL, 2013

**ਮਾਨਯੋਗ ਸਪੀਕਰ** : ਹੁਣ ਮੁੱਖ ਮੰਤਰੀ ਜੀ ਬਿਲ ਪੇਸ਼ ਕਰਨਗੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ - ...(ਵਿਘਨ)...

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਬੋਲਣਾ ਹੈ, ਤੁਸੀਂ ਮੈਨੂੰ ਟਾਈਮ ਨਹੀਂ ਦਿੱਤਾ।

**ਮਾਨਯੋਗ ਸਪੀਕਰ** : ਜਦੋਂ ਮੈਂ ਕਿਹਾ ਸੀ, ਉਦੋਂ ਤਾਂ ਤੁਸੀਂ ਬੋਲੇ ਨਹੀਂ। ਹੁਣ ਅੱਗੇ ਤੋਂ ਜਦੋਂ ਮੈਂ ਕਹਾਂਗਾ ਉਦੋਂ ਬੋਲਿਆ ਕਰੋ। ਹੁਣ ਤਾਂ ਵਾਰੀ ਲੰਘ ਗਈ ਹੈ। ਹੁਣ ਜਦੋਂ ਮੈਂ ਫਾਈਨਲ ਪਾਸ ਕਰਾਉਣਾ ਹੈ, ਉਦੋਂ ਬੋਲ ਲੈਣਾ। ...(ਵਿਘਨ)... ਚਲੋ, ਦੱਸੋ, ਕੀ ਕਹਿਣਾ ਚਾਹੁੰਦੇ ਹੋ?

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.)** : ਸਪੀਕਰ ਸਾਹਿਬ, ਬਿਲ ਤਾਂ ਮੇਰੇ ਪਾਸ ਨਹੀਂ ਹੈ ਪ੍ਰੰਤੂ ਜੋ ਮੈਨੂੰ ਸਮਝ ਆਈ ਹੈ, ਉਹ ਇਹ ਹੈ ਕਿ.....

**ਮਾਨਯੋਗ ਸਪੀਕਰ** : ਬਿਲ ਤਿੰਨ ਦਿਨ ਪਹਿਲਾਂ ਤੁਹਾਡੇ ਕੋਲ ਆ ਚੁੱਕੇ ਹਨ। ਸ਼ਾਇਦ ਤੁਹਾਡੇ ਕੋਲੋਂ ਗਵਾਚ ਗਿਆ ਹੋਵੇ। (ਵਿਘਨ)... ਜਦੋਂ ਪਰਸੋਂ ਮੀਟਿੰਗ ਹੋਈ ਹੈ, ਉਦੋਂ ਵੀ ਮੈਂ ਕਿਹਾ ਸੀ ਕਿ ਬਿਲਾਂ ਦੀ ਸਰਕੂਲੇਸ਼ਨ ਹੋਈ ਹੈ। ਤੁਸੀਂ ਉਦੋਂ ਆਬਜੈਕਸ਼ਨ ਲਗਾ ਦਿੰਦੇ ...(ਵਿਘਨ)... ਕੱਲ੍ਹ ਮੀਟਿੰਗ ਵਿਚ ਵੀ ਬਿਲ ਦਿੱਤੇ ਗਏ ਹਨ। ਤੁਸੀਂ ਐਵੇਂ ਨਾ ਕਹੀ ਜਾਉ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਤੁਸੀਂ ਮੇਰੇ ਪੇਪਰ ਵੇਖ ਲਵੋ। (ਹੱਥ ਵਿਚ ਕੁਝ ਪੇਪਰ ਲਹਿਰਾਉਂਦੇ ਹੋਏ)

**ਮਾਨਯੋਗ ਸਪੀਕਰ** : ਮੈਨੂੰ ਸਕੱਤਰ ਜੀ ਨੇ ਵੀ ਦੱਸਿਆ ਕਿ ਮੀਟਿੰਗ ਵਿਚ ਬਿਲ ਦਿੱਤੇ ਗਏ ਹਨ। ਇਸ ਤੋਂ ਇਲਾਵਾ ਹੋਰ ਕੁਝ ਮੈਂ ਨਹੀਂ ਕਹਿ ਸਕਦਾ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ.......

**ਮਾਨਯੋਗ ਸਪੀਕਰ** : ਪਹਿਲਾਂ ਮੈਨੂੰ ਕਲੀਅਰ ਹੋ ਲੈਣ ਦਿਉ। ਕੱਲ੍ਹ ਤੁਸੀਂ ਬੀ.ਏ.ਸੀ. ਦੀ ਮੀਟਿੰਗ ਵਿਚ ਹਾਜ਼ਰ ਸੀ?

**ਸਰਦਾਰ ਚਰਨਜੀਤ ਸਿੰਘ ਚੰਨੀ** : ਹਾਂ ਜੀ, ਮੈਂ ਹਾਜ਼ਰ ਸੀ।

**ਮਾਨਯੋਗ ਸਪੀਕਰ** : ਉਦੋਂ ਤੁਹਾਨੂੰ ਬਿਲ ਦਿੱਤੇ ਗਏ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਜੇਕਰ ਮੇਰੇ ਕੋਲ ਹੁੰਦਾ ਤਾਂ ਮੈਂ ਤੁਹਾਨੂੰ ਬੋਲ ਦਿੰਦਾ। ਆਹ ਮੇਰੇ ਕਾਗਜ਼ ਫਰੋਲ ਲਓ ਜੀ। .....

**ਮਾਨਯੋਗ ਸਪੀਕਰ** : ਤੁਹਾਨੂੰ ਸਾਰੇ ਬਿਲ ਦਿੱਤੇ ਗਏ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਨੂੰ ਹੁਣ ਬੋਲਣ ਤਾਂ ਦਿਉ।

**ਮਾਨਯੋਗ ਸਪੀਕਰ** : ਹਾਂ ਜੀ, ਬੋਲੋ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਮੈਨੂੰ ਸਮਝ ਆਈ ਹੈ ਕਿ ਸਰਕਾਰ ਮਾਰਕੀਟ ਕਮੇਟੀਆਂ ਦਾ ਕੰਮ-ਕਾਰ ਐਸ.ਡੀ.ਐਮਜ਼. ਦੇ ਰਾਹੀਂ ਕਰਵਾਉਣਾ ਚਾਹੁੰਦੀ ਹੈ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਸਾਲ ਵੀ ਇਸ ਵਿਚ ਅਮੈਂਡਮੈਂਟ ਕਰਵਾ ਕੇ ਇਸ ਨੂੰ ਅੱਗੇ ਪਾ ਲਿਆ ਗਿਆ। ਕੀ ਪੰਜਾਬ ਸਰਕਾਰ ਕੋਲ ਇੰਨਾ ਟਾਈਮ ਨਹੀਂ ਹੈ ਕਿ ਇਨ੍ਹਾਂ ਨੇ ਅਕਾਲੀ ਵੀਰਾਂ ਨੂੰ ਹੀ ਬਣਾਉਣਾ ਹੈ। ਜਿਨ੍ਹਾਂ ਲੋਕਾਂ ਨੇ ਆਪਣਾ ਜੀ-ਜਾਨ ਲਗਾਇਆ, ਮਿਹਨਤ ਕਰਕੇ ਪਾਰਟੀ ਨੂੰ ਜਿਤਾਇਆ, ਉਨ੍ਹਾਂ ਲੋਕਾਂ ਨੂੰ ਜਾਂ ਪੰਜਾਬ ਵਿਚ ਲੋਕਤੰਤਰ ਸਥਾਪਤ ਕਰਨ ਲਈ ਕਿਉਂ ਅਫ਼ਸਰਾਂ ਦੇ ਰਾਹੀਂ ਵਾਰ-ਵਾਰ ਮਾਰਕੀਟ ਕਮੇਟੀਆਂ ਦਾ ਕੰਮ ਚਲਾਇਆ ਜਾ ਰਿਹਾ ਹੈ ? ........

**Mr. Speaker :** Thank you.

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਨੂੰ ਗੱਲ ਤਾਂ ਪੂਰੀ ਕਰ ਲੈਣ ਦਿਉ। ਜੇਕਰ ਨਹੀਂ ਬੋਲਣ ਦੇਣਾ ਤਾਂ ਮੈਂ ਬੈਠ ਜਾਦਾ ਹਾਂ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

[ਮਾਨਯੋਗ ਸਪੀਕਰ]

ਕਲਾਜ਼ 2

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਮੁੱਖ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---------

## 4. THE PUNJAB PRIVATELY MANAGED RECOGNISED SCHOOLS EMPLOYEES (SECURITY OF SERVICE) AMENDMENT BILL, 2013 *(REPLACING ORDINANCE)*

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਸ਼੍ਰੀਮਾਨ ਜੀ, ਮੈਂ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ ਕਰਮਚਾਰੀਆਂ (ਸੇਵਾ ਦੀ ਸੁਰੱਖਿਆ) ਸੋਧਨਾ ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ ਕਰਮਚਾਰੀਆਂ (ਸੇਵਾ ਦੀ ਸੁਰੱਖਿਆ) ਸੋਧਨਾ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ ਕਰਮਚਾਰੀਆਂ (ਸੇਵਾ ਦੀ ਸੁਰੱਖਿਆ) ਸੋਧਨਾ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ ਕਰਮਚਾਰੀਆਂ (ਸੇਵਾ ਦੀ ਸੁਰੱਖਿਆ) ਸੋਧਨਾ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 4**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 4 ਤੱਕ ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

[ਮਾਨਯੋਗ ਸਪੀਕਰ]

ਕਲਾਜ਼ 1 ਦੀ ਸਬ ਕਲਾਜ਼ (1)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ ਕਰਮਚਾਰੀਆਂ (ਸੇਵਾ ਦੀ ਸੁਰੱਖਿਆ) ਸੋਧਨਾ ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ ਕਰਮਚਾਰੀਆਂ (ਸੇਵਾ ਦੀ ਸੁਰੱਖਿਆ) ਸੋਧਨਾ ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ ਕਰਮਚਾਰੀਆਂ (ਸੇਵਾ ਦੀ ਸੁਰੱਖਿਆ) ਸੋਧਨਾ ਬਿਲ, 2013 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

-------

## 5. THE PUNJAB SCHOOL EDUCATION BOARD (AMENDMENT) BILL, 2013
### *(REPLACING ORDINANCE)*

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ)** : ਸ਼੍ਰੀਮਾਨ ਜੀ, ਮੈਂ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਸ਼੍ਰੀ ਸੁਨੀਲ ਜਾਖੜ (ਅਬੋਹਰ)** : ਸਪੀਕਰ ਸਾਹਿਬ, ਸਾਡੇ ਮੈਂਬਰਜ਼ ਨੇ ਵੀ ਖਦਸ਼ੇ ਪੇਸ਼ ਕੀਤੇ ਹਨ। ਕੋਈ ਡਿਸਕਸ਼ਨ ਵਾਸਤੇ ਪਰਾਪਰ ਟਾਈਮ ਤਾਂ ਮਿਲੇ। ਐਜੂਕੇਸ਼ਨ ਇਹੋ ਜਿਹਾ ਮਹਿਕਮਾ ਹੈ ਜਿਸ ਵਿੱਚ ਬੜੇ ਸੀਰੀਅਸ ਚਾਰਜਿਜ਼ ਲਗਦੇ ਰਹੇ ਹਨ। ਉਨ੍ਹਾਂ ਚਾਰਜਿਜ਼ ਵਾਸਤੇ at least I can't understand how this amendment is going to impact.

**ਮਾਨਯੋਗ ਸਪੀਕਰ** : ਕੀ ਤੁਹਾਨੂੰ ਕਾਪੀ ਨਹੀਂ ਪਹੁੰਚੀ ?

**ਸ਼੍ਰੀ ਸੁਨੀਲ ਜਾਖੜ** : ਕੱਲ੍ਹ ਹੀ ਤਾਂ ਤੁਸੀਂ ਕਾਗਜ਼ ਪਕੜਾਏ ਹਨ। ਨਾ ਕਿਸੇ ਨੂੰ ਪਰਾਪਰ ਦਿੱਤੇ ਹਨ ਤੇ ਨਾ ਪਹੁੰਚੇ ਹਨ।

**ਮਾਨਯੋਗ ਸਪੀਕਰ** : ਕੱਲ੍ਹ ਦਿੱਤੇ ਗਏ ਹਨ ?

**ਸ਼੍ਰੀ ਸੁਨੀਲ ਜਾਖੜ** : ਸਪੀਕਰ ਸਾਹਿਬ, ਹਫਤਾ ਪਹਿਲਾਂ ਤੁਹਾਨੂੰ ਮਿਲ ਕੇ ਕਿਹਾ ਸੀ । ਪਾਸ ਤਾਂ ਇਹ ਬਿਲ ਹੋ ਜਾਵੇਗਾ। I am making a general submission, Speaker Sahib, to make this Session worthwhile, ਕੋਈ ਨਿਚੋੜ ਨਿਕਲੇ, ਕੋਈ ਮੀਨਿੰਗਫੁੱਲ ਡਿਸਕਸ਼ਨ ਹੋਵੇ। ਤੁਸੀਂ ਤਾਂ ਲੋਕ ਸਭਾ ਵਿੱਚ ਵੀ ਦੇਖਿਆ ਹੈ। ਕਮੇਟੀਆਂ ਨੂੰ ਇੰਪਾਵਰ ਕਰੋ ਤਾਂ ਕਿ ਉਹ ਬਿਲ ਪਹਿਲਾਂ ਡਿਸਕਸ ਕਰ ਲਿਆ ਕਰਨ। ਹੁਣ ਇਸ ਦਾ ਕੀ ਮਾਇਨਾ ਹੈ । ਭਾਵੇਂ ਤੁਸੀਂ ਸਰਬਸੰਮਤੀ ਕਹਿ ਲਓ ਤੇ ਭਾਵੇਂ ਹਾਂ-ਪੱਖ ਦੀ ਜਿੱਤ ਕਹਿ ਲਓ। ਜਿੱਤ ਤਾਂ ਇਨ੍ਹਾਂ ਦੀ ਹੋ ਹੀ ਜਾਣੀ ਹੈ but I think this is wastage of time and public money. ਕੋਈ ਇਸ ਦਾ ਸਾਰਥਕ ਨਤੀਜਾ ਨਹੀਂ ਨਿਕਲ ਰਿਹਾ। ਬਿਲ ਤਾਂ ਇਹ ਪਾਸ ਹੋ ਜਾਣਗੇ। ਬਾਕੀ ਮੰਤਰੀ ਸਾਹਿਬ ਇਹ ਦੱਸ ਦੇਣ ਕਿ ਇਹ ਬਿਲ ਕਿਉਂ ਲਿਆਂਦਾ ਜਾ ਰਿਹਾ ਹੈ ? ਇਸ ਵਿੱਚ ਕੀ ਚੇਂਜਿਜ਼ ਕਰ ਰਹੇ ਹੋ ? What are the implications ? ਥੋੜ੍ਹਾ ਜਿਹਾ ਚਾਨਣਾ ਪਾ ਦਿਉ ਤੇ ਫਿਰ ਪਾਸ ਕਰਵਾ ਲਓ।

**ਮਾਨਯੋਗ ਸਪੀਕਰ** : ਜਾਖੜ ਸਾਹਿਬ, ਪਹਿਲਾਂ ਤੁਹਾਨੂੰ ਬਿਲ ਦਿੱਤਾ ਗਿਆ ਹੈ। ਜੇਕਰ ਤੁਹਾਨੂੰ ਸਾਰਿਆਂ ਨੂੰ ਬਿੱਲ ਨਾ ਦਿੱਤੇ ਜਾਂਦੇ ਤਾਂ ਕਹਿੰਦੇ।

**ਸਰਦਾਰ ਚਰਨਜੀਤ ਸਿੰਘ ਚੰਨੀ** : ** ** ** **

**Mr. Speaker** : Not to be recorded.

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

** Not recorded as ordered by the Chair.

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸ਼੍ਰੀ ਅਸ਼ਵਨੀ ਸੇਖੜੀ** : ਸਰ, ਇਸ ਤਰ੍ਹਾਂ ਕਦੇ ਨਹੀਂ ਹੋਇਆ ਜੀ, ਬਿਲ ਜੇ ਘਰ ਪਹੁੰਚਣ ਤਾਂ ਫਿਰ ਹੀ ਇਥੇ ਬੋਲ ਸਕਦੇ ਹਾਂ। ਹੁਣ ਨਾ ਤੁਹਾਨੂੰ ਪਤਾ ਹੈ ਅਤੇ ਨਾ ਸਾਨੂੰ ਪਤਾ ਹੈ, ਇਸ ਤਰ੍ਹਾਂ ਹੀ ਪਾਸ ਹੋਈ ਜਾਂਦੇ ਹਨ।

**ਮਾਨਯੋਗ ਸਪੀਕਰ** : ਬਿਲ ਤੁਹਾਨੂੰ ਦਿੱਤੇ ਗਏ ਹਨ।

**ਸ਼੍ਰੀ ਅਸ਼ਵਨੀ ਸੇਖੜੀ** : ਸਰ, ਨਹੀਂ ਦਿੱਤੇ ਗਏ। ਅਸੀਂ ਸਾਰੇ ਕਹਿ ਰਹੇ ਹਾਂ, ਨਹੀਂ ਦਿੱਤੇ, ਨਹੀਂ ਦਿੱਤੇ, ਨਹੀਂ ਦਿੱਤੇ ...(ਵਿਘਨ).... ਬਿਲ ਕਿੱਥੇ ਦਿੱਤੇ ਗਏ ਹਨ .....(ਵਿਘਨ)..... ਨਹੀਂ ਦਿੱਤੇ ਗਏ ਬਿਲ ....(ਵਿਘਨ).... ਬਿਲ ਕੋਈ ਨਹੀਂ ਦਿੱਤੇ, ਸਰ ...(ਵਿਘਨ).... ਆਹ ਬਿਜਲੀ ਦੇ ਬਿਲ ਜ਼ਰੂਰ ਦਿੱਤੇ ਹਨ .....(ਵਿਘਨ)....

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ : ਹਾਂ ਜੀ, ਹਾਂ ਜੀ।) ....(ਵਿਘਨ).....

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਮੰਤਰੀ ਸਾਹਿਬ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ** : ਜਾਖੜ ਸਾਹਿਬ, ਇਹ ਕੋਈ ਇੰਨਾ ਵੱਡਾ ਮਸਲਾ ਨਹੀਂ, ਇਹ ਤਾਂ ਥੋੜ੍ਹੀ ਜਿਹੀ ਸੋਧ ਹੈ। ਸਕੂਲ ਐਜੂਕੇਸ਼ਨ ਬੋਰਡ ਜਿਹੜੇ ਦਸਵੀਂ ਅਤੇ ਬਾਰ੍ਹਵੀਂ ਦੇ ਪੇਪਰ ਲੈਂਦਾ ਹੈ, ਇੱਕ ਪ੍ਰਾਈਵੇਟ ਸੰਸਥਾ ਨੇ ਆਪਣੇ ਲੈਵਲ ਤੇ ਕੁਝ ਸਰਟੀਫਿਕੇਟ ਜਾਰੀ ਕਰ ਦਿੱਤੇ ਸੀ, ਉਸ ਨੂੰ ਰੋਕਣ ਦੇ ਲਈ ਕਿ ਪੰਜਾਬ ਨਾਲ ਸਬੰਧਤ ਇਕੱਲਾ ਐਜੂਕੇਸ਼ਨ ਬੋਰਡ ਹੀ ਸਰਟੀਫਿਕੇਟ ਜਾਰੀ ਕਰੇਗਾ, ਸੈਂਟਰ ਵਿੱਚ ਸੀ.ਬੀ.ਐਸ.ਈ. ਵਗੈਰਾ ਨੂੰ ਛੱਡ ਕੇ ਹੋਰ ਕੋਈ ਪ੍ਰਾਈਵੇਟ ਸੰਸਥਾ ਸਰਟੀਫਿਕੇਟ ਜਾਰੀ ਨਹੀਂ ਕਰ ਸਕਦੀ। ਇੰਨਾ ਕੁ ਸੋਧਨਾ ਬਿੱਲ ਹੈ, ਇਸ ਵਿੱਚ ਹੋਰ ਕੋਈ ਵੱਡੀ ਤਬਦੀਲੀ ਨਹੀਂ ਹੈ। ਬੱਸ ਇੰਨਾ ਹੀ ਹੈ।

**ਸ਼੍ਰੀ ਸੁਨੀਲ ਜਾਖੜ** : ਮੈਂ ਧੰਨਵਾਦੀ ਹਾਂ, ਮਲੂਕਾ ਸਾਹਿਬ ਕਿ ਤੁਸੀਂ ਕਲੈਰੀਫਿਕੇਸ਼ਨ ਦਿੱਤੀ ਹੈ। ਸਰਕਾਰ ਦੀ ਕਾਰਗੁਜ਼ਾਰੀ ਨੂੰ ਦੇਖਦੇ ਹੋਏ ਪ੍ਰਾਬਲਮ ਹੈ ਔਰ intentions are suspect, that is why ਇਹ ਸੀ। ਚੰਗਾ ਹੈ ਅਗਰ ਇੰਨੀ ਗੱਲ ਹੈ। ਅਗਰ ਪੂਰਾ ਖੁਲਾਸਾ ਹੋ ਜਾਵੇ ਤਾਂ ਠੀਕ ਹੈ। ਤੁਸੀਂ ਸਾਰੀਆਂ ਗੱਲਾਂ ਦੱਸ ਦਿੱਤੀਆਂ ਹਨ, it is fine. ਅਗਰ ਇੰਨੀ ਗੱਲ ਹੈ ਤਾਂ ਠੀਕ ਹੈ।

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

ਮਾਨਯੋਗ **ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

------------

## 6. THE PUNJAB PROHIBITION OF COW SLAUGHTER (AMENDMENT) Bill, 2013

ਮਾਨਯੋਗ **ਸਪੀਕਰ** : ਰਣੀਕੇ ਜੀ ਬਿਲ ਪੇਸ਼ ਕਰਨਗੇ।

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਮੰਤਰੀ (ਸਰਦਾਰ ਗੁਲਜ਼ਾਰ ਸਿੰਘ ਰਣੀਕੇ)** : ਸ਼੍ਰੀਮਾਨ ਜੀ, ਮੈਂ ਪੰਜਾਬ ਗਊ ਹੱਤਿਆ ਤੇ ਰੋਕ (ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਗਊ ਹੱਤਿਆ ਤੇ ਰੋਕ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਪੰਜਾਬ ਗਊ ਹੱਤਿਆ ਤੇ ਰੋਕ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ। ਹਾਂ ਜੀ, ਸੇਖੜੀ ਜੀ।

**ਸ਼੍ਰੀ ਅਸ਼ਵਨੀ ਸੇਖੜੀ (ਬਟਾਲਾ)** : ਸਰ, ਮੇਰੀ ਇਹ ਬੇਨਤੀ ਹੈ ਕਿਉਂਕਿ ਇਹ ਬਿਲ ਪਹਿਲਾਂ ਸਰਕੂਲੇਟ ਨਹੀਂ ਹੁੰਦੇ, ਇਸ ਬਾਰੇ ਮੰਤਰੀ ਜੀ ਐਕਸਪਲੇਨ ਕਰਕੇ ਸਾਨੂੰ ਦੱਸ ਦੇਣ ਕਿ ਇਹ ਇਸ ਬਿਲ ਰਾਹੀਂ ਕੀ ਪਾਸ ਕਰਵਾਉਣਾ ਚਾਹੁੰਦੇ ਹਨ, ਅਸੀਂ ਫਿਰ ਬਹਿਸ ਕਰ ਲਵਾਂਗੇ।

**ਮਾਨਯੋਗ ਸਪੀਕਰ** : ਮੈਂ ਸਮਝਦਾ ਹਾਂ ਕਿ ਤੁਸੀਂ ਆਰਡੀਨੈਂਸ ਦੀ ਗੱਲ ਕਰ ਰਹੇ ਹੋ, ਬਿਲ ਤੁਹਾਨੂੰ ਪਹਿਲਾਂ ਆਲਰੈਡੀ ਸਰਕੂਲੇਟ ਹੋ ਚੁੱਕਿਆ ਹੈ ਤੇ ਇਹ ਜਿਹੜਾ ਆਰਡੀਨੈਂਸ ਹੈ ਉਸ ਦੀ ਕਾਪੀ ਤੁਹਾਨੂੰ ਹੁਣ ਦੇ ਦਿੱਤੀ ਗਈ ਹੈ...

**ਸ਼੍ਰੀ ਅਸ਼ਵਨੀ ਸੇਖੜੀ** : ਸਪੀਕਰ ਸਾਹਿਬ, ਮੇਰੀ ਇਕ ਰਿਕੁਐਸਟ ਸੁਣੋ। ਹਾਊਸ ਵਿਚ ਐਸਾ ਕੰਮ ਨਾ ਕਰਵਾ ਲੈਣਾ, ਜਿਸ ਨਾਲ ਉਨ੍ਹਾਂ ਨੂੰ ਵੀ ਨੁਕਸਾਨ ਹੋ ਜਾਵੇ ਤੇ ਸਾਰੇ ਹਾਊਸ ਨੂੰ ਵੀ ਨੁਕਸਾਨ ਹੋ ਜਾਵੇ। ਮੰਤਰੀ ਜੀ ਐਕਸਪਲੇਨ ਕਰ ਦੇਣ ਕਿ ਕੀ ਪਾਸ ਕਰਵਾਉਣਾ ਚਾਹੁੰਦੇ ਹਨ, ਅਸੀਂ ਇਸ ਦੀ ਸਪੋਰਟ ਕਰ ਦਿਆਂਗੇ... ** **

(ਇਸ ਸਮੇਂ ਮਾਨਯੋਗ ਮੈਂਬਰ ਸ਼੍ਰੀ ਅਸ਼ਵਨੀ ਸੇਖੜੀ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**Mr. Speaker:** Not to be recorded. ਹਾਂ ਜੀ, ਠੰਡਲ ਸਾਹਿਬ ।

**ਮੁੱਖ ਸੰਸਦੀ ਸਕੱਤਰ, ਸਿੰਚਾਈ (ਸਰਦਾਰ ਸੋਹਣ ਸਿੰਘ ਠੰਡਲ)** : ਸਪੀਕਰ ਸਾਹਿਬ, ਇਹ ਜਿਹੜਾ ਪੰਜਾਬ ਗਊ ਹੱਤਿਆ ਤੇ ਰੋਕ (ਸੋਧਨਾ) ਬਿਲ,2013 ਪੇਸ਼ ਕੀਤਾ ਗਿਆ ਹੈ, ਇਸ ਬਾਰੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਮੁੱਚੇ ਪੰਜਾਬ ਵਿਚ ਅੱਜ ਇਹ ਕਿਤੇ ਨਹੀਂ ਹੈ ਜਿਥੇ ਕਿਸੇ ਗਊ ਦੀ ਹੱਤਿਆ ਹੁੰਦੀ ਹੋਵੇ ਜਾਂ ਇਸ ਦਾ ਮੀਟ ਸਰਵ ਹੁੰਦਾ ਹੋਵੇ। ਮੇਰੀ ਇਸ ਨਾਲ ਜੁੜਦੀ ਗੱਲ ਇਹ ਹੈ ਕਿ ਅੱਜ ਪੰਜਾਬ ਵਿਚ ਸੜਕਾਂ ਉਤੇ, ਇਥੋਂ ਤੱਕ ਕਿ ਚੰਡੀਗੜ੍ਹ ਵਿਚ ਇੰਨੀਆਂ ਅਵਾਰਾ ਗਊਆਂ ਹਨ ਜਿਨ੍ਹਾਂ ਦਾ ਲੋਕ ਦੁੱਧ ਚੋਅ ਲੈਂਦੇ ਹਨ, ਉਸ ਤੋਂ ਬਾਅਦ ਡਾਂਗਾਂ ਮਾਰ ਕੇ ਟਰਾਲੀਆਂ ਵਿਚ ਲੱਦ ਕੇ, ਟਰੱਕਾਂ ਵਿਚ ਲੱਦ ਕੇ ਉਨ੍ਹਾਂ ਨੂੰ ਸੜਕਾਂ ਉਤੇ ਛੱਡ ਜਾਂਦੇ ਹਨ। ਅੱਜ ਗਊ ਹੱਤਿਆ ਨਾਲੋਂ ਵੱਧ ਮਨੁੱਖੀ ਹੱਤਿਆ ਹੋ ਰਹੀ ਹੈ , ਇਹ ਜਿਹੜੀਆਂ ਅਵਾਰਾ ਗਊਆਂ ਸੜਕਾਂ ਉਤੇ ਘੁੰਮਦੀਆਂ ਹਨ। ਆਪਾਂ ਨੂੰ ਕਿਤੇ ਨਾ ਕਿਤੇ ਇਸ ਗੱਲ ਨੂੰ ਵੀ ਯਕੀਨੀ ਬਣਾਉਣਾ ਚਾਹੀਦਾ ਹੈ ਕਿ ਜਿਹੜੇ ਲੋਕ ਇਨ੍ਹਾਂ ਗਊਆਂ ਦਾ ਦੁੱਧ ਚੋਅ ਕੇ ਫਿਰ ਇਨ੍ਹਾਂ ਨੂੰ ਸੜਕਾਂ ਉਤੇ ਛੱਡ ਦਿੰਦੇ ਹਨ ਉਨ੍ਹਾਂ ਦੇ ਖਿਲਾਫ ਕਾਰਵਾਈ ਕੀਤੀ ਜਾਵੇ। ਦੂਜਾ, ਇਨ੍ਹਾਂ ਗਊਆਂ ਵਾਸਤੇ ਜਿਵੇਂ ਗਊਸ਼ਾਲਾਵਾਂ ਬਣਦੀਆਂ ਹਨ ਜਾਂ ਇਹੋ ਜਿਹਾ ਕੋਈ ਬਦਲਵਾਂ ਪ੍ਰਬੰਧ ਕੀਤਾ ਜਾਵੇ ਤਾਂ ਕਿ ਲੋਕਾਂ ਦੀਆਂ ਜਾਨਾਂ ਵੀ ਬਚ ਸਕਣ । ਇਹ ਜੋ ਮੀਟ ਦਾ ਲੈਬਾਰਟਰੀ ਵਿਚ ਟੈਸਟ ਕਰਨ ਦਾ ਮਸਲਾ ਲਿਆਂਦਾ ਹੈ ਇਸ ਦੀ ਤਾਂ ਸ਼ਲਾਘਾ ਕਰਨੀ ਬਣਦੀ ਹੈ। ਮੈਂ ਇਸ ਦੀ ਸ਼ਲਾਘਾ ਕਰਦਾ ਹਾਂ ਕਿਉਂਕਿ ਲੋਕਾਂ ਵਿਚ ਇਹ ਗੱਲ ਜ਼ਰੂਰ ਆਉਂਦੀ ਹੈ, ਗੁੰਮਰਾਹ ਕੀਤਾ ਜਾਂਦਾ ਹੈ, ਉਨ੍ਹਾਂ ਨੂੰ ਗਲਤ ਸਰਵ ਕੀਤਾ

**Not recorded as ordered by the Chair.

ਜਾਂਦਾ ਹੈ, ਉਨ੍ਹਾਂ ਦੇ ਧਰਮ ਖਿਲਾਫ ਵੀ ਗੱਲ ਜਾਂਦੀ ਹੈ।ਉਸ ਦੇ ਨਾਲ ਇਹ ਵਿਚਾਰ ਕਰਨੀ ਵੀ ਜ਼ਰੂਰੀ ਹੈ ਕਿ ਮਨੁੱਖੀ ਜਾਨਾਂ ਵੀ ਬਚਾਈਆਂ ਜਾਣ। ਇਸ ਗੱਲ ਨੂੰ ਵੀ ਬਹੁਤ ਯਕੀਨੀ ਬਣਾਉਣ ਦੀ ਲੋੜ ਹੈ। ਧੰਨਵਾਦ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ.ਏ.ਐਸ. ਨਗਰ)** : ਸਪੀਕਰ ਸਾਹਿਬ, ਮੈਂ ਇਸ ਮਸਲੇ ਸਬੰਧੀ ਸਮੁੱਚੇ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਵੇਂ ਸਾਡੇ ਭਰਾ ਠੰਡਲ ਸਾਹਿਬ ਨੇ ਦੱਸਿਆ ਹੈ। ਮੇਰੀ ਬੇਨਤੀ ਹੈ ਕਿ ਜੋ ਅਵਾਰਾ ਗਊਆਂ ਦਾ ਮਸਲਾ ਹੈ, ਇਹ ਮੋਹਾਲੀ ਤੇ ਚੰਡੀਗੜ੍ਹ ਵਿਚ ਇਸ ਵੇਲੇ ਬਹੁਤ ਜ਼ਿਆਦਾ ਵੱਧ ਚੁੱਕਿਆ ਹੈ। ਮੈਂ ਪਿਛਲੇ ਸੈਸ਼ਨ ਵਿਚ ਕੁਐਸਚਨ ਵੀ ਲਗਾਇਆ ਸੀ ਕਿ ਮੋਹਾਲੀ ਵਾਸਤੇ ਕੋਈ ਅਜਿਹੀ ਜਗ੍ਹਾ ਪ੍ਰੋਵਾਈਡ ਕਰਵਾਈ ਜਾਵੇ ਜਿਥੇ ਗਊਸ਼ਾਲਾ ਬਣਾਈ ਜਾਵੇ। ਇਸ ਵਾਸਤੇ ਕੋਈ ਅਜਿਹਾ ਸਿਸਟਮ ਬਣਾਇਆ ਜਾਵੇ ਕਿ ਜਿਹੜੀ ਪੰਚਾਇਤੀ ਲੈਂਡ ਹੈ, 20-20, 25-25 ਏਕੜ ਕਿਸੇ ਪਿੰਡ ਦੀ ਪੰਚਾਇਤੀ ਲੈਂਡ ਲੈ ਕੇ ਉਥੇ ਗਊਸ਼ਾਲਾ ਬਣਾ ਦਿੱਤੀ ਜਾਵੇ ਜਿਥੇ ਇਨ੍ਹਾਂ ਦਾ ਵਾਸਾ ਹੋ ਜਾਵੇ। ਸਪੀਕਰ ਸਾਹਿਬ, ਮੇਰੇ ਬਹੁਤ ਕਲੋਜ਼ ਰਿਸ਼ਤੇਦਾਰ ਦਾ ਲੜਕਾ ਜੋ ਕਿ ਪਲੱਸ ਟੂ ਤੋਂ ਬਾਅਦ ਇੰਜਨੀਅਰਿੰਗ ਕਰ ਰਿਹਾ ਸੀ, ਉਸ ਦੇ ਮੋਟਰ ਸਾਈਕਲ ਦਾ ਗਊ ਨਾਲ ਐਕਸੀਡੈਂਟ ਹੋ ਗਿਆ ਤੇ ਉਹ ਐਕਸਪਾਇਰ ਹੋ ਗਿਆ। ਉਹ ਆਪਣੇ ਘਰ ਦਾ ਇਕੋ ਹੀ ਬੇਟਾ ਸੀ। ਇਹੋ ਜਿਹੀਆਂ ਬਹੁਤ ਕੀਮਤੀ ਜਾਨਾਂ ਇਸ ਕਰਕੇ ਜਾ ਰਹੀਆਂ ਹਨ। ਇਸ ਲਈ ਇਸ ਨੂੰ ਰੋਕਣ ਵਾਸਤੇ ਸਾਨੂੰ ਕੋਈ ਪ੍ਰਾਪਰ ਪ੍ਰਬੰਧ ਕਰਨਾ ਚਾਹੀਦਾ ਹੈ, ਪੂਰਾ ਪੰਜਾਬ ਅਤੇ ਸਾਰਾ ਹਿੰਦੁਸਤਾਨ ਗਊ ਹੱਤਿਆ ਦੇ ਖਿਲਾਫ ਹੈ ।ਧੰਨਵਾਦ ਜੀ।

**ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ)** : ਸਪੀਕਰ ਸਾਹਿਬ, ਇਹ ਜਿਹੜੀ ਅਮੈਂਡਮੈਂਟ Punjab Prohibition of Cow Slaughter (Amendment) Bill, 2013 ਲੈ ਕੇ ਆਏ ਹਨ। ਜੇਕਰ ਕੋਈ ਡਿਸਪਿਊਟ ਹੋਵੇ ਕਿ ਕੀ ਇਹ ਬੀਫ ਹੈ ਜਾਂ ਨਹੀਂ ਹੈ, ਉਸ ਬਾਰੇ ਲੈਬਾਰਟਰੀ ਵਿਚੋਂ ਟੈਸਟਿੰਗ ਹੋਣ ਤੋਂ ਬਾਅਦ ਫਾਈਨਲ ਹੋਵੇਗਾ, ਇਹ ਬਿਲਕੁਲ ਠੀਕ ਹੈ, ਇਹ ਜਿਹੜੀ ਅਮੈਂਡਮੈਂਟ ਹੈ, ਇਹ ਵਾਜਿਬ ਹੈ। ਲੇਕਿਨ ਮੈਂ ਥੋੜ੍ਹੀ ਜਾਣਕਾਰੀ ਜ਼ਰੂਰ ਲੈਣੀ ਚਾਹੁੰਦਾ ਹਾਂ ਕਿ ਇਹ ਜ਼ਰੂਰਤ ਕਿਉਂ ਹੈ ਜਾਂ ਫਿਰ ਇਸ ਦੀਆਂ ਕਿੰਨੀਆਂ ਕੁ ਫੈਕਟਰੀਆਂ ਹਨ ਜਿਹੜੀ ਟਿਨਡ (Tinned) ਮੀਟ ਬਣਾਉਂਦੀਆਂ ਹਨ ਜਿਨ੍ਹਾਂ ਕਰਕੇ ਇਸ ਤਰ੍ਹਾਂ ਦੀ ਲੋੜ ਪਈ ਹੈ ? ਉਹ ਕਿਹੜੀਆਂ-ਕਿਹੜੀਆਂ ਫੈਕਟਰੀਆਂ ਹਨ ਜਿਹੜੀਆਂ ਟਿਨਡ (Tinned) ਮੀਟ ਐਕਸਪੋਰਟ ਕਰ ਰਹੀਆਂ ਹਨ ਜਿਨ੍ਹਾਂ ਕਰਕੇ ਅਜਿਹੀ ਲੋੜ ਪਈ ਹੈ, ਇਸ ਬਾਰੇ ਥੋੜ੍ਹੀ ਜਾਣਕਾਰੀ ਮੰਤਰੀ ਜੀ ਜ਼ਰੂਰ ਦੇ ਦੇਣ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.)** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਸਵਾਲ ਪੁੱਛਿਆ ਸੀ, ਤੁਸੀਂ ਸ਼ਾਇਦ ਇਧਰ ਰੁਝੇ ਹੋਏ ਸੀ। ਮੈਂਬਰ ਸਾਹਿਬ ਨੇ ਸਵਾਲ ਪੁੱਛਿਆ ਸੀ ਤੇ ਮੰਤਰੀ ਜੀ ਜਵਾਬ ਵੀ ਦੇਣਾ ਚਾਹੁੰਦੇ ਹਨ।

**ਮਾਨਯੋਗ ਸਪੀਕਰ** : ਜਵਾਬ ਹੁਣੇ ਨਹੀਂ ਦਿੱਤਾ ਜਾ ਸਕਦਾ। ਆਪਣਾ ਬਿਲ ਪਾਸ ਕਰਵਾਉਣ ਤੋਂ ਪਹਿਲਾਂ ਜੇ ਉਹ ਚਾਹੁੰਣ ਤਾਂ ਸਪੀਚ ਕਰ ਸਕਦੇ ਹਨ ਤੇ ਉਸ ਤੇ ਜਵਾਬ ਦੇ ਸਕਦੇ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ** : ਜਵਾਬ ਦੇ ਦਿਉ ਜੀ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਪੰਜਾਬ ਗਊ ਹੱਤਿਆ ਤੇ ਰੋਕ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ - ...(ਵਿਘਨ)...

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ** : ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਇਹ ਸਟੇਜ ਨਹੀਂ ਹੈ। ਮੈਂ ਅਗਲੀ ਗੱਲ ਕਰ ਚੁੱਕਾ ਹਾਂ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ** : ਮੈਂ ਗਊ ਹੱਤਿਆ ਬਾਰੇ ਗੱਲ ਕਰਨੀ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਇਸ ਬਾਰੇ ਮੈਂ ਤੁਹਾਨੂੰ ਟਾਈਮ ਬਾਅਦ ਵਿੱਚ ਦੇ ਦਿਆਂਗਾ ਕਿਉਂਕਿ ਮੈਂ ਹੁਣ ਸ਼ੁਰੂ ਕਰ ਚੁੱਕਾ ਹਾਂ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ - ...(ਵਿਘਨ)...

ਅੱਛਾ ਦੱਸੋ, ਕੀ ਕਹਿਣਾ ਹੈ?

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ (ਪਠਾਨਕੋਟ)** : ਮੇਰਾ ਕਹਿਣਾ ਇਹ ਹੈ ਕਿ ਗਊ ਬਾਰੇ ਜਿਸ ਪ੍ਰਕਾਰ ਸਾਡੀ ਸੰਸਕ੍ਰਿਤੀ ਵਿੱਚ ਮਾਨਤਾ ਹੈ ਕਿ ਗਊ ਮਾਤਾ ਅਗਰ ਮਲ ਦਾ ਤਿਆਗ ਵੀ ਕਰਦੀ ਹੈ ਤਾਂ ਉਸ ਦਾ ਵੀ ਪ੍ਰਯੋਗ ਹੁੰਦਾ ਹੈ ਅਤੇ ਮੂਤਰ ਦਾ ਵੀ ਪ੍ਰਯੋਗ ਹੁੰਦਾ ਹੈ। ਸ਼ਾਸਤਰ ਕਹਿੰਦੇ ਹਨ ਕਿ ਗਊ ਮਾਤਾ ਅੰਦਰ ਤੇਤੀ ਕਰੋੜ ਦੇਵੀ ਦੇਵਤਿਆਂ ਦਾ ਵਾਸਾ ਹੈ। ਅੱਜ ਉਹ ਸੜਕਾਂ ਤੇ ਅਵਾਰਾ ਤੌਰ ਤੇ ਘੁੰਮ ਰਹੀਆਂ ਹਨ ਅਤੇ ਇਹ ਇਕ ਵਿਕਰਾਲ ਸਮੱਸਿਆ ਹੈ। ਇਸ ਲਈ ਸਰਕਾਰ ਦੁਆਰਾ ਅਵਾਰਾ ਗਊਆਂ ਵਾਸਤੇ...(ਵਿਘਨ) ਮੇਰੀ ਗੱਲ ਸੁਣ ਲਓ ਜੀ।

**ਮਾਨਯੋਗ ਸਪੀਕਰ** : ਚੁੱਪ ਕਰੋ ਜੀ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ** : ਇਸ ਵਾਸਤੇ ਉਦੋਂ ਤੱਕ ਕੋਈ ਪ੍ਰਬੰਧ ਨਹੀਂ ਹੋ ਸਕਦਾ ਜਦੋਂ ਤੱਕ ਸੜਕਾਂ ਤੇ ਫਿਰ ਰਹੀਆਂ ਗਾਵਾਂ, ਜਿਨ੍ਹਾਂ ਦੀ ਅਸੀਂ ਪੂਜਾ ਕਰਦੇ ਹਾਂ, ਉਹ ਗੰਦਗੀ ਦੇ ਢੇਰ ਤੇ ਗੰਦਗੀ ਖਾਂਦੀਆਂ ਦਿਖਦੀਆਂ ਹਨ। ਇਸ ਵਾਸਤੇ ਸਰਕਾਰੀ ਪੱਧਰ ਤੇ ਪੰਚਾਇਤਾਂ ਦੀਆਂ ਜਿਹੜੀਆਂ ਜਗ੍ਹਾ ਹਨ, ਵਿਸ਼ੇਸ਼ ਰੂਪ ਵਿੱਚ ਬੜੀ ਕਿਰਪਾ ਕੀਤੀ ਸੀ ਜਦੋਂ ਗਊ ਰਕਸ਼ਾ ਬੋਰਡ ਬਣਾਇਆ ਗਿਆ ਸੀ ਜਾਂ ਬਾਦਲ ਸਾਹਿਬ ਦੀ ਮਿਹਰਬਾਨੀ ਨਾਲ ਗਊ ਰਕਸ਼ਾ ਕਮਿਸ਼ਨ ਵੀ ਬਣਿਆ ਲੇਕਿਨ ਇਸ ਵਿਚ ਹੋਰ ਉਪਰਾਲਾ ਕਰਨ ਦੀ ਜ਼ਰੂਰਤ ਹੈ ਉਹ ਇਹ ਕਿ ਪੰਚਾਇਤੀ ਜਗ੍ਹਾ ਤੇ ਗਊਸ਼ਾਲਾਵਾਂ ਬਣਾਈਆਂ ਜਾਣ। ਉਨ੍ਹਾਂ ਲੋਕਾਂ ਤੇ ਵੀ ਚੈੱਕ ਰੱਖਿਆ ਜਾਵੇ ਜਿਹੜੇ ਸਵੇਰ ਵੇਲੇ ਗਾਂ ਦਾ ਦੁੱਧ ਚੋ ਲੈਂਦੇ ਹਨ ਅਤੇ ਦੁਪਹਿਰ ਤੋਂ ਬਾਅਦ ਉਨ੍ਹਾਂ ਨੂੰ ਕੱਢ ਦਿੰਦੇ ਹਨ ਅਤੇ ਰਾਤ ਤੋਂ ਪਹਿਲਾਂ ਫੇਰ ਬੰਨ੍ਹ ਲੈਂਦੇ ਹਨ। ਇਸ ਬਾਰੇ ਵੀ ਕੋਈ ਯੋਜਨਾ ਬਣਨੀ ਚਾਹੀਦੀ ਹੈ। ਇਸ ਦੇ ਨਾਲ-ਨਾਲ ਇਕ ਹੋਰ ਵਿਕਰਾਲ ਸਮੱਸਿਆ ਨੰਦੀਆਂ ਦੀ ਹੈ। ਇਨ੍ਹਾਂ ਨੰਦੀਆਂ ਨਾਲ ਰੋਜ਼ ਹੀ ਕੋਈ ਨਾ ਕੋਈ ਇੰਸੀਡੈਂਟ ਅਜਿਹਾ ਹੋ ਜਾਂਦਾ ਹੈ, ਮੇਰੇ ਹਲਕੇ ਅੰਦਰ ਸ਼ਾਮ ਨੂੰ ਲਗਭਗ 50-60 ਨੰਦੀ ਅਵਾਰਾ ਘੁੰਮਦੇ ਹਨ, ਜਿਨ੍ਹਾਂ ਨੂੰ ਕੋਈ ਨਹੀਂ ਪੁੱਛਦਾ। ਉਸ ਨਾਲ ਅਨੇਕ ਲੋਕ ਫੱਟੜ ਹੋ ਰਹੇ ਹਨ, ਹਸਪਤਾਲਾਂ ਵਿੱਚ ਜਾ ਰਹੇ ਹਨ। ਪਿਛਲੇ ਦਿਨੀਂ ਇਸ ਤਰ੍ਹਾਂ ਤਿੰਨ ਲੋਕਾਂ ਦੀ ਮੌਤ ਵੀ ਹੋ ਚੁੱਕੀ ਹੈ। ...(ਵਿਘਨ)...

**Mr. Speaker** : Silence please.

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ** : ਇਹ ਬੜਾ ਮਹੱਤਵਪੂਰਨ ਮਸਲਾ ਹੈ। ਮੈਨੂੰ ਨਹੀਂ ਪਤਾ ਕਿ ਤੁਹਾਡੇ ਹਲਕੇ ਵਿੱਚ ਇਹ ਪ੍ਰਾਬਲਮ ਹੈ ਕਿ ਨਹੀਂ। ਸਾਡੇ ਇਲਾਕੇ ਵਿੱਚ ਗਊਸ਼ਾਲਾ ਦੇ ਨਾਲ ਨਾਲ ਨੰਦੀਸ਼ਾਲਾ ਬਣਾਉਣ ਬਾਰੇ ਵੀ ਵਿਚਾਰ ਕੀਤਾ ਜਾਵੇ ਤਾਂ ਠੀਕ ਰਹੇਗਾ। ਧੰਨਵਾਦ।

**ਸਰਦਾਰ ਤੋਤਾ ਸਿੰਘ (ਧਰਮਕੋਟ):** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਬਹੁਤ ਇੰਪਾਰਟੈਂਟ ਮਸਲਾ ਹੈ, ਮਾਤਾ ਤਾਂ ਅਸੀਂ ਕਹੀ ਜਾਂਦੇ ਹਾਂ, ਪੂਜਣੀਆਂ ਗੱਲਾਂ ਵੀ ਅਸੀਂ ਕਰੀ ਜਾਂਦੇ ਹਾਂ ਪਰ ਅਮਲ ਕੀ ਕਰਦੇ ਹਾਂ? ਇਹ ਅਮਲ ਉਦੋਂ ਤੱਕ ਨਹੀਂ ਹੁੰਦਾ ਜਦੋਂ ਤੱਕ ਸਾਰੇ ਸਾਂਭਦੇ ਨਹੀਂ, ਆਪਣੇ ਏਰੀਏ ਦੀ ਇਕ-ਇਕ ਬੰਨ੍ਹ ਕੇ ਦੇਖੋ, ਜਿਹੜੀਆਂ ਅਵਾਰਾ ਫਿਰਦੀਆਂ ਹਨ। ਦੂਜਾ, ਰਾਜਸਥਾਨ ਵਿਚੋਂ ਜਿਹੜੀਆਂ ਆ ਰਹੀਆਂ ਹਨ, ਹਰਿਆਣੇ ਵਿਚੋਂ ਜਿਹੜੀਆਂ ਆ ਰਹੀਆਂ ਹਨ, ਰਾਜਸਥਾਨ ਵਿੱਚ ਜਦੋਂ ਔੜ ਲਗਦੀ ਹੈ ਉਦੋਂ ਸਾਰੀਆਂ ਪੰਜਾਬ ਵਿੱਚ ਆ ਵੜਦੀਆਂ ਹਨ। ਪਿਛਲੇ ਦਿਨੀਂ ਮੋਗੇ ਵਿੱਚ ਹੋਮ ਗਾਰਡ ਦਾ ਇਕ ਜਵਾਨ ਡਿਊਟੀ ਦੇ ਕੇ ਆ ਰਿਹਾ ਸੀ, ਗਾਂ ਨੇ ਸਿੰਙ ਮਾਰਿਆ, ਮੈਂ ਮੈਡੀਕਲ ਕਾਲਜ, ਫਰੀਦਕੋਟ ਵਿੱਚ ਦਾਖਲ ਕਰਵਾਇਆ ਪਰ ਉਥੇ ਉਸ ਦੀ ਮੌਤ ਹੋ ਗਈ। ਉਸ ਵਿਚਾਰੇ ਦਾ ਕੋਈ ਪਤਾ ਲੈਣ ਨਹੀਂ ਗਿਆ। ਮੈਂ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਉਦੋਂ ਲਿਆਂਦਾ ਸੀ ਕਿ ਉਸ ਦੇ ਮੁੰਡੇ ਨੂੰ ਸਰਵਿਸ ਦੇ ਦੇਈਏ। ਜਿਹੜੇ ਲੋਕ ਗਾਂ ਦੇ ਸਿੰਙ ਮਾਰਨ ਨਾਲ ਮਰ ਰਹੇ ਹਨ ਇਸ ਬਾਰੇ ਕੋਈ ਫੈਸਲਾ ਕਰੋ। ਅਸੀਂ ਪੰਚਾਇਤੀ ਜ਼ਮੀਨ ਦੀ ਗੱਲ ਤਾਂ ਕਰ ਦਿੰਦੇ ਹਾਂ ਪਰ ਕਿੰਨਿਆਂ ਨੇ ਪੰਚਾਇਤੀ ਜ਼ਮੀਨ ਵਿੱਚ ਗਊਸ਼ਾਲਾ ਬਣਾ ਦਿੱਤੀ। ਸਾਂਝੇ ਤੌਰ ਤੇ ਇਸ ਬਾਰੇ ਕੋਈ ਫੈਸਲਾ ਕੀਤਾ ਜਾਵੇ, ਕੇਵਲ ਪੰਚਾਇਤੀ ਜ਼ਮੀਨਾਂ ਹੀ ਨਾ ਅਸੀਂ ਰੋਕੀਏ। ਪੰਚਾਇਤੀ ਜ਼ਮੀਨ ਤੇ ਹਰੇਕ ਦੀ ਨਿਗਾਹ ਆ ਜਾਂਦੀ ਹੈ। ਗਊ ਮਾਤਾ ਕਰਕੇ ਅਸੀਂ ਜਿਸ ਨੂੰ ਪੂਜਦੇ ਹਾਂ ਸਾਰੇ ਆਪੋ-ਆਪਣੇ ਘਰ ਇਕ ਇਕ ਬੰਨ੍ਹ ਦੇ ਦੇਖੋ। ਅਸੀਂ ਇਨ੍ਹਾਂ ਨੂੰ ਅਵਾਰਾ ਨਾ ਫਿਰਨ ਦੇਈਏ।

**ਸ਼੍ਰੀ ਸੁਨੀਲ ਜਾਖੜ (ਅਬੋਹਰ)** : ਸਪੀਕਰ ਸਾਹਿਬ, ਮੈਂ ਸਰਦਾਰ ਤੋਤਾ ਸਿੰਘ ਦੀਆਂ ਭਾਵਨਾਵਾਂ ਨਾਲ ਬਿਲਕੁਲ ਸਹਿਮਤ ਹਾਂ। ਇਕੱਲੀ ਜ਼ਮੀਨ ਨਾਲ ਗਊਸ਼ਾਲਾ ਨਹੀਂ ਚੱਲਣੀ ਇਸ ਨੂੰ ਸੰਭਾਲਣ ਵਾਸਤੇ ਡੈਡੀਕੇਟਿਡ ਬੰਦੇ ਵੀ ਚਾਹੀਦੇ ਹਨ। ਗਊ ਮਾਤਾ ਦਾ ਦਰਜਾ ਦੇ ਕੇ ਅਸੀਂ ਇਸ ਗੱਲ ਨੂੰ ਇੱਥੇ ਹੀ ਛੱਡ ਦਿੰਦੇ ਹਾਂ, ਇਨਫੈਕਟ ਸਾਡਾ ਹਾਊਸ ਪੂਰੇ ਹਿੰਦੁਸਤਾਨ ਵਿੱਚ ਪਹਿਲਾ ਸਦਨ ਹੈ ਜਿੱਥੇ ਗਊ ਦਾ ਮੈਮੋਰੀਅਲ ਬਣਾਉਣ ਦੀ ਵੀ ਗੱਲ ਹੋਈ ਹੈ। ਮੈਮੋਰੀਅਲ ਬਣਾਉਣ ਦੀਆਂ ਗੱਲਾਂ ਆਪਾਂ ਛੱਡੀਏ ਅਤੇ ਇਨ੍ਹਾਂ ਨੂੰ ਸੰਭਾਲਣ ਦਾ ਕੋਈ ਠੋਸ ਯਤਨ ਕੀਤਾ ਜਾਵੇ। ਤੁਸੀਂ ਮੀਟ ਟੈਸਟਿੰਗ ਲੈਬਾਰਟਰੀ ਤਾਂ ਬਣਾ ਦਿੱਤੀ ਪਰ ਇਸ ਨਾਲ ਕੋਈ ਸਲਿਊਸ਼ਨ ਨਹੀਂ ਹੋਣਾ। ਇਹ ਬੜੀ ਭਾਰੀ ਸਮੱਸਿਆ ਹੈ। ਚਾਹੇ ਸ਼ਰਮਾ ਜੀ ਨੇ ਨੰਦੀਸ਼ਾਲਾ ਬਣਾਉਣ ਦੀ ਗੱਲ ਕੀਤੀ ਹੈ ਜਾਂ ਗਊਸ਼ਾਲਾ ਬਣਾਓ ਪਰ Speaker Sahib, this is a serious problem. ਇਸ ਵਾਸਤੇ ਸਾਰੀਆਂ ਪਾਰਟੀਆਂ ਜੁੜ ਕੇ ਹੱਲ ਕੱਢੀਏ। ਇਹ ਇਕ ਸਮਾਜਿਕ ਸਮੱਸਿਆ ਹੈ। ਜਿਵੇਂ ਸਰਦਾਰ ਤੋਤਾ ਸਿੰਘ ਜੀ ਨੇ ਗੱਲ ਕਹੀ ਹੈ ਆਪਾਂ ਆਪਣੀ ਜ਼ਿੰਮੇਵਾਰੀ ਸਮਝਾਂਗੇ ਤਾਂ ਹੀ ਇਹ ਪ੍ਰਾਬਲਮ ਖ਼ਤਮ ਹੋਵੇਗੀ, ਇਕੱਲਾ ਲੈਬਾਰਟ੍ਰੀਜ਼ ਨਾਲ ਕੁਝ ਨਹੀਂ ਹੋਣਾ।

**ਮਾਨਯੋਗ ਸਪੀਕਰ** : ਮੰਤਰੀ ਸਾਹਿਬ, ਕੁਝ ਕਹਿਣਾ ਚਾਹੁੰਦੇ ਹੋ?

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ (ਸਰਦਾਰ ਗੁਲਜ਼ਾਰ ਸਿੰਘ ਰਣੀਕੇ)** : ਸਪੀਕਰ ਸਾਹਿਬ, ਇਸ ਵਿੱਚ ਸਿਰਫ਼ ਇੰਨਾ ਹੀ ਹੈ ਕਿ ਪਹਿਲਾਂ ਦੋ ਸਾਲ ਕੈਦ ਸੀ ਅਤੇ ਇੱਕ ਹਜ਼ਾਰ ਰੁਪਿਆ ਜੁਰਮਾਨਾ ਸੀ ਪਰ ਇਸ ਸਿੱਟੇ ਤੇ ਪਹੁੰਚਣ ਵਾਸਤੇ ਪੁਲਿਸ ਕੋਲ ਕੋਈ ਸਾਧਨ ਨਹੀਂ ਸੀ ਕਿ ਮੀਟ ਵਾਕਿਆ ਹੀ ਗਊ ਦਾ ਹੈ ਜਾਂ ਬੱਕਰੇ ਦਾ ਹੈ ਜਾਂ ਕਿਸੇ ਹੋਰ ਜਾਨਵਰ ਦਾ ਹੈ। ਹੁਣ ਇਹ ਚੈੱਕ ਕਰਨ ਸਬੰਧੀ ਅਸੀਂ ਲੈਬੋਰਟਰੀ ਨੂੰ ਅਧਿਕਾਰ ਦਿੱਤੇ ਹਨ। ਹੋਰ ਕੋਈ ਮਸਲਾ ਨਹੀਂ ਹੈ। ਦੂਜਾ, ਦੋਸ਼ੀਆਂ ਨੂੰ ਘੱਟ ਤੋਂ ਘੱਟ 10 ਸਾਲਾਂ ਲਈ ਕੈਦ ਹੋਵੇ ਅਤੇ 10,000 ਰੁਪਿਆ ਜੁਰਮਾਨਾ ਹੋਵੇ। ਜਿਸ ਨੂੰ ਸ਼ੱਕ ਹੁੰਦਾ ਹੈ ਅਤੇ ਜਿਸ ਨੇ ਸ਼ਿਕਾਇਤ ਦੇਣੀ ਹੈ ਉਸ ਨੂੰ ਸਿਰਫ ਲੈਬੋਰਟਰੀ ਨੇ ਸਰਟੀਫਿਕੇਟ ਦੇਣਾ ਹੈ ਕਿ ਇਹ ਮੀਟ ਵਾਕਿਆ ਹੀ ਗਊ ਦਾ ਹੈ। ਪੁਲਿਸ ਵੀ ਫਿਰ ਕਿਸੇ ਸਿੱਟੇ ਤੇ ਪਹੁੰਚ ਜਾਵੇਗੀ। ਅਦਾਲਤ ਲਈ ਵੀ ਕੋਈ ਫੈਸਲਾ ਲੈਣ ਵਿੱਚ ਇਹ ਰਿਪੋਰਟ ਸਹਾਈ ਹੋ ਸਕੇਗੀ। ਇਸ ਦਾ ਸਿਰਫ ਇੰਨਾ ਹੀ ਮਸਲਾ ਹੈ। ਹੋਰ ਕੋਈ ਮਸਲਾ ਨਹੀਂ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੰਜਾਬ ਗਊ ਹੱਤਿਆ ਤੇ ਰੋਕ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ- ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

ਸਿਰਲੇਖ

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ (ਸਰਦਾਰ ਗੁਲਜਾਰ ਸਿੰਘ ਰਣੀਕੇ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਗਊ ਹੱਤਿਆ ਤੇ ਰੋਕ (ਸੋਧਨਾ)ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਗਊ ਹੱਤਿਆ ਤੇ ਰੋਕ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਗਊ ਹੱਤਿਆ ਤੇ ਰੋਕ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

-------------

## ANNOUNCEMENT BY THE HON'BLE SPEAKER REG. DISCUSSION ON PRICE RISE AND SAND

**ਮਾਨਯੋਗ ਸਪੀਕਰ:** ਮੇਰੀ ਇੱਕ ਰਿਕੁਐਸਟ ਹੈ। ਦੋਵਾਂ ਸਾਈਡਾਂ ਵੱਲੋਂ ਜਿਹੜੇ ਵਿਸ਼ਿਆਂ ਬਾਰੇ ਬਹਿਸ ਕਰਨ ਲਈ ਸਬਜੈਕਟ ਦਿੱਤੇ ਗਏ ਹਨ, ਉਹ ਇਸ ਤਰ੍ਹਾਂ ਹਨ ਕਿ ਪ੍ਰਾਪਰਟੀ ਟੈਕਸ ਦਾ ਐਕਟ ਆਉਣਾ ਹੈ। ਕਲੋਨੀਆਂ ਦੀ ਰੈਗੂਲੇਰਾਈਜੇਸ਼ਨ ਸਬੰਧੀ ਐਕਟ ਆ ਜਾਣਾ ਹੈ। ਬਾਕੀ ਪ੍ਰਾਈਸ ਰਾਈਜ਼ ਦੇ ਉੱਪਰ, ਵਾਟਰ ਲਾਗਿੰਗ ਦੇ ਉਪਰ, ਡਰੱਗਜ਼ ਦੇ ਉਪਰ ਤੇ ਸੈਂਡ ਪ੍ਰਾਈਸਿਜ਼ ਦੇ ਉੱਪਰ ਬਹਿਸ ਹੋਣੀ ਹੈ। ਇਨ੍ਹਾਂ ਚਾਰਾਂ ਸਬਜੈਕਟਸ ਦੇ ਵਾਸਤੇ ਤੁਹਾਡੇ ਕੋਲ ਟਾਈਮ ਹੈ। ਅੱਜ ਦਾ ਵੀ ਟਾਈਮ ਹੈ ਔਰ ਆਪਣੇ ਕੋਲ ਕੱਲ੍ਹ ਅਤੇ ਪਰਸੋਂ ਵੀ ਸਮਾਂ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਇਨ੍ਹਾਂ ਵਾਸਤੇ ਬਹਿਸ ਕਰਨ ਲਈ ਇੱਕ ਇੱਕ ਘੰਟਾ ਕਾਫ਼ੀ ਹੈ। ਬਾਕੀ ਟੈਕਸ ਦਾ ਤਾਂ ਲੈਜਿਸਲੇਸ਼ਨ ਬਿਲਜ਼ ਵਿੱਚ ਆ ਜਾਣਾ ਹੈ।ਇਸ ਲਈ ਹੁਣ ਸਭ ਤੋਂ ਪਹਿਲਾਂ ਜਿਸ ਮਤੇ ਨੂੰ ਮੈਂ ਲੈਣਾ ਚਾਹਾਂਗਾ ਉਹ ਡਾਕਟਰ ਚੀਮਾ ਜੀ ਵੱਲੋਂ ਮਹਿੰਗਾਈ ਬਾਰੇ ਹੈ :

"ਅਸੀਂ ਬੇਨਤੀ ਕਰਦੇ ਹਾਂ ਕਿ ਖਾਣ ਪੀਣ ਵਾਲੀਆਂ ਵਸਤਾਂ ਦੇ ਰੇਟ ਜੋ ਆਮ ਆਦਮੀ ਦੀ ਪਹੁੰਚ ਤੋਂ ਬਾਹਰ ਹੋ ਗਏ ਹਨ ਅਤੇ ਮਹਿੰਗਾਈ ਨੇ ਆਮ

[ਮਾਨਯੋਗ ਸਪੀਕਰ]

ਲੋਕਾਂ ਦੀ ਕਮਰ ਤੋੜ ਕੇ ਰੱਖ ਦਿੱਤੀ ਹੈ। ਗਰੀਬ ਲੋਕ ਇਸ ਕਾਰਨ ਬਹੁਤ ਦੁਖੀ ਹਨ। ਕੇਂਦਰ ਸਰਕਾਰ ਦਾ ਕੀਮਤਾਂ ਵਿੱਚ ਵਾਧੇ ਨੂੰ ਰੋਕਣ ਵੱਲ ਕੋਈ ਧਿਆਨ ਨਹੀਂ ਹੈ।

ਉਪਰੋਕਤ ਹਾਲਾਤ ਦੇ ਮੱਦੇਨਜ਼ਰ ਸਮਾਂ ਇਹ ਮੰਗ ਕਰਦਾ ਹੈ ਕਿ ਇਸ ਗੰਭੀਰ ਮੁੱਦੇ ਤੇ ਕੇਂਦਰ ਦਾ ਧਿਆਨ ਦਿਵਾਇਆ ਜਾਵੇ। ਇਸ ਲਈ ਇਸ ਵਿਸ਼ੇ ਤੇ ਅੱਜ ਸਦਨ ਵਿੱਚ ਬਹਿਸ ਕਰਵਾ ਲਈ ਜਾਵੇ।"

ਦੂਸਰਾ ਨੋਟਿਸ ਸੈਂਡ ਦਾ ਹੈ ਜਿਸ ਤੇ ਕੱਲ੍ਹ ਬਹਿਸ ਹੋਵੇਗੀ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਅੱਜ ਹੀ ਕਰਵਾ ਲੈਂਦੇ।

**ਮਾਨਯੋਗ ਸਪੀਕਰ :** ਠੀਕ ਹੈ ਜੀ, ਜੇਕਰ ਹਾਊਸ ਤਿਆਰ ਹੈ ਤਾਂ ਮੈਨੂੰ ਕੀ ਇਤਰਾਜ਼ ਹੈ । ਦੱਸੋ ਜੀ। ਸੈਂਡ ਦੇ ਮਤੇ ਤੇ ਬਹਿਸ ਵਾਸਤੇ ਤਿਆਰ ਹੋ?

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਕੱਲ੍ਹ ਇਹ ਦੋਨੋਂ ਹੀ ਕਰਵਾ ਲੈਣਾ ਜੀ।ਇਕ-ਇਕ ਘੰਟੇ ਵਾਸਤੇ ਬਹਿਸ ਰੱਖ ਲਓ।

**ਮਾਨਯੋਗ ਸਪੀਕਰ :** ਹੁਣ ਆਪਣੇ ਕੋਲ ਬਿਜ਼ਨਸ ਹੀ ਨਹੀਂ ਹੈ ਜੀ।

**ਸੰਸਦੀ ਮਾਮਲੇ ਮੰਤਰੀ :** ਫੇਰ ਮਹਿੰਗਾਈ ਦਾ ਕਰ ਲਓ ਜੀ।

**ਮਾਨਯੋਗ ਸਪੀਕਰ :** ਨਹੀਂ ਦੇਖ ਲਓ, ਜੇਕਰ ਦੋਨੋਂ ਕਰਨੇ ਹਨ। ਮੇਰੀ ਬੇਨਤੀ ਹੈ ਕਿ ਕੱਲ੍ਹ ਵੀ ਇਸੇ ਟਾਈਮ ਹੀ ਆਪਾਂ ਲੈਜਿਸਲੇਟਿਵ ਬਿਜ਼ਨਸ ਖਤਮ ਕਰਨਾ ਹੈ।

**ਸ਼੍ਰੀ ਸੁਨੀਲ ਜਾਖੜ :** ਲੇਟ ਬਹਿ ਜਾਵਾਂਗੇ ਜੀ।

**ਮਾਨਯੋਗ ਸਪੀਕਰ :** ਨਹੀਂ, ਚੰਗਾ ਨਹੀਂ ਲਗਦਾ। ਤੁਸੀਂ ਇਕ ਅੱਜ ਕਰ ਲਓ ਤੇ ਇਕ ਕੱਲ੍ਹ ਕਰ ਲਓ। ਤੁਸੀਂ ਆਪ ਹੀ ਤਾਂ ਕਿਹਾ ਸੀ ਕਿ ਅੱਜ ਕਰਨਾ ਹੈ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਅੱਜ ਮਹਿੰਗਾਈ ਦਾ ਕਰ ਲਓ ਜੀ।

**ਮਾਨਯੋਗ ਸਪੀਕਰ :** ਚਲੋ, ਮਹਿੰਗਾਈ ਦਾ ਕਰ ਲਓ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਸ ਵਾਸਤੇ ਕਿਸੇ ਤਿਆਰੀ ਦੀ ਲੋੜ ਨਹੀਂ ਕਿਉਂਕਿ ਮੰਤਰੀ ਜੀ ਦਾ ਇਕੋ ਹੀ ਸਟੈਂਡਰਡ ਜਵਾਬ ਆਉਣਾ ਹੈ ਕਿ ਕੇਂਦਰ ਸਰਕਾਰ, ਇਨਵਾਇਰਨਮੈਂਟ ਮਨਿਸਟਰੀ ਸਾਨੂੰ ਕਲੀਅਰੈਂਸ ਨਹੀਂ ਦੇ ਰਹੀ। ਇਹੀ ਜਵਾਬ ਹੈ ਤੁਹਾਡਾ।

**ਮਾਨਯੋਗ ਸਪੀਕਰ :** ਨਹੀਂ ਜਾਖੜ ਜੀ, ਮੈਂ ਮੈਕਸੀਮਮ ਜੋ ਕਰ ਸਕਦਾ ਹਾਂ।

**Shri Sunil Jakhar : I respect your judgement.** ਜਿਹੜੀ ਤੁਸੀਂ ਕੀਤੀ ਹੈ ਬਿਲਕੁਲ ਸਹੀ ਕੀਤੀ ਹੈ। ਮੈਂ ਕਹਿ ਰਿਹਾ ਹਾਂ ਕਿ ਮੰਤਰੀ ਜੀ ਅੱਜ ਡਿਬੇਟ ਤੋਂ ਭੱਜ ਕਿਉਂ ਰਹੇ ਹਨ?

**ਮਾਨਯੋਗ ਸਪੀਕਰ :** ਚਲੋ, ਕੱਲ੍ਹ ਕਰ ਲਓ ਇਸ ਵਿਚ ਕੀ ਫਰਕ ਹੈ।

**ਸ਼੍ਰੀ ਸੁਨੀਲ ਜਾਖੜ** : ਮੰਤਰੀ ਜੀ ਦਾ standard reply ਹੈ।

**ਮਾਨਯੋਗ ਸਪੀਕਰ** : ਕੱਲ੍ਹ ਤੁਸੀਂ ਵੀ ਤਿਆਰੀ ਕਰ ਲੈਣਾ ਤੇ ਇਹ ਵੀ ਕਰ ਲੈਣਗੇ। ਸੈਂਡ ਵਾਲਾ ਜਿਹੜਾ ਹੈ ਇਹ ਕੱਲ੍ਹ ਕਰ ਲਵਾਂਗੇ ਤੇ ਮਹਿੰਗਾਈ ਅੱਜ ਕਰ ਲਓ।

**ਸ਼੍ਰੀ ਸੁਨੀਲ ਜਾਖੜ** : ਫੇਰ ਦੋਨੋਂ ਕੱਲ੍ਹ ਕਰ ਲਓ ਜੀ।

**ਮਾਨਯੋਗ ਸਪੀਕਰ** : ਦੱਸੋ ਜੀ, ਹਾਊਸ ਕੀ ਚਾਹੁੰਦਾ ਹੈ? ਦੋਨੋਂ ਅੱਜ ਕਰਨੇ ਹਨ ਜਾਂ ਕੱਲ੍ਹ ?

**ਸੰਸਦੀ ਮਾਮਲੇ ਮੰਤਰੀ** : ਕੱਲ੍ਹ ਹੀ ਕਰ ਲੈਣਾ ਜੀ।

**ਮਾਨਯੋਗ ਸਪੀਕਰ** : ਚਲੋ, ਠੀਕ ਹੈ ਜੀ।ਜਾਖੜ ਸਾਹਿਬ, ਦੋਨੋਂ ਕੱਲ੍ਹ ਹੋਣਗੇ ਪਰ ਟਾਈਮ ਉਨਾ ਹੀ ਰਹਿਣਾ ਹੈ। ਦੋਹਾਂ ਨੂੰ ਇਕ-ਇਕ ਘੰਟਾ ਦੇਣਾ ਹੈ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਪ੍ਰਕਿਉਰਮੈਂਟ ਦਾ ਵੀ ਕਰ ਲਓ।ਪੰਜਾਬ ਵਿਚ ਕਿਸਾਨ ਬਹੁਤ ਤੰਗ ਹਨ।

**ਮਾਨਯੋਗ ਸਪੀਕਰ** : ਜੇਕਰ ਦੋ ਘੰਟੇ ਵਿਚ ਐਡਜਸਟ ਕਰ ਲਓਗੇ ਤਾਂ ਮੈਨੂੰ ਕੀ ਇਤਰਾਜ਼ ਹੈ।

**ਸ਼੍ਰੀ ਸੁਨੀਲ ਜਾਖੜ** : ਸਪੀਕਰ ਸਾਹਿਬ, ਅਸੀਂ ਅੱਧੇ ਘੰਟੇ ਵਿਚ ਨਿਬੇੜ ਲਵਾਂਗੇ ਤੇ ਅੱਧਾ ਘੰਟਾ ਸਾਨੂੰ ਪ੍ਰਕਿਉਰਮੈਂਟ ਤੇ ਦੇ ਦਿਉ।

**ਮਾਨਯੋਗ ਸਪੀਕਰ** : ਠੀਕ ਹੈ ਜੀ, ਤੁਸੀਂ ਨੋਟਿਸ ਤਾਂ ਦਿਉ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਾਡੇ ਫੂਡ ਸਪਲਾਈ ਮਨਿਸਟਰ ਦਿੱਲੀ ਗਏ ਹਨ, ਉਥੇ ਇਸੇ ਇਸ਼ੂ ਤੇ ਮਨਿਸਟਰ ਸਾਹਿਬ ਨਾਲ ਮੀਟਿੰਗ ਹੈ। ਉਨ੍ਹਾਂ ਨੂੰ ਆ ਜਾਣ ਦਿਉ ਤੇ ਪਰਸੋਂ ਵੀ ਆਪਣੇ ਕੋਲ ਟਾਈਮ ਹੈ। ਉਹ ਆ ਕੇ ਹੀ ਦੱਸਣਗੇ ਕਿ ਕੀ ਹੋਇਆ ਹੈ ?

**ਮਾਨਯੋਗ ਸਪੀਕਰ** : ਚਲੋ, ਠੀਕ ਹੈ ਉਹ ਬਾਅਦ ਵਿਚ ਕਰ ਲਵਾਂਗੇ।

**ਸ਼੍ਰੀ ਸੁਨੀਲ ਜਾਖੜ** : ਸਤਿਕਾਰਯੋਗ ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਸਾਡੇ ਆਨਰੇਬਲ ਫੂਡ ਸਪਲਾਈ ਮਨਿਸਟਰ ਗਏ ਹਨ।ਕੱਲ੍ਹ ਰਾਤ ਨੂੰ ਸਾਡੇ ਮੈਂਬਰ ਪਾਰਲੀਮੈਂਟ ਸਾਹਿਬਾਨ ਅਤੇ ਸਾਡੇ ਪੀ.ਪੀ.ਸੀ.ਸੀ. ਪ੍ਰੈਜ਼ੀਡੈਂਟ ਜਾ ਕੇ ਮੰਤਰੀ ਜੀ ਨੂੰ ਮਿਲੇ ਹਨ। He has already given assurance ਕਿ ਜਿਹੜੀ ਰਿਪੋਰਟ ਲੈ ਕੇ ਆਏ ਹੋ, ਇਸ ਤੇ ਅਸੀਂ ਕਨਸਿਡਰ ਕਰਕੇ ਰਿਲੈਕਸੇਸ਼ਨ ਕਰਾਂਗੇ। Infact he has also agreed, ਜਿਹੜੇ ਕਈ ਜ਼ਿਲ੍ਹੇ ਰਹਿ ਗਏ ਹਨ ।ਤੁਸੀਂ ਕਹੋ ਤਾਂ ਮੈਂ ਉਨ੍ਹਾਂ ਦੀ ਸਾਰੀ ਸਟੇਟਮੈਂਟ ਪੜ੍ਹ ਦਿੰਦਾ ਹਾਂ।

**ਮਾਨਯੋਗ ਸਪੀਕਰ** : ਨਹੀਂ ਜੀ, ਕੋਈ ਐਸੀ ਗੱਲ ਨਹੀਂ। ਮਨਿਸਟਰ ਸਾਹਿਬ ਆ ਜਾਣਗੇ, ਜਿਨ੍ਹਾਂ ਨੇ ਜਵਾਬ ਦੇਣਾ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਤੁਸੀਂ ਵੀ ਬਹੁਤ ਲੀਨੀਐਂਟ ਹੋ ਗਏ ਹੋ। ਹੁਣ ਇਵੇਂ ਲਗਦਾ ਹੈ ਕਿ ਸਪੀਕਰ ਵੀ ਚੌਧਰੀ ਸਾਹਿਬ ਹਨ ਤੇ ਲੀਡਰ ਆਫ ਆਪੋਜੀਸ਼ਨ ਵੀ ਇਹੀ ਹਨ।

**ਮਾਨਯੋਗ ਸਪੀਕਰ :** ਨਹੀਂ ਜੀ, ਮੇਰੀ ਬੇਨਤੀ ਹੈ ਕਿ ਮਨਿਸਟਰ ਸਾਹਿਬ ਆਉਣਗੇ, ਉਦੋਂ ਹੀ ਇਹ ਮਸਲਾ ਡਿਸਕਸ ਹੋਵੇਗਾ।

**ਮੁੱਖ ਮੰਤਰੀ :** ਮਨਿਸਟਰ ਸਾਹਿਬ ਆਉਣਗੇ ਫਿਰ ਹੀ ਦੱਸਣਗੇ, ਜਿਹੜੀਆਂ ਕੋਸ਼ਿਸ਼ਾਂ ਉਨ੍ਹਾਂ ਨੇ ਕੀਤੀਆਂ ਹਨ ਅਤੇ ਜਿਹੜੀਆਂ ਮੈਂ ਕੀਤੀਆਂ ਹਨ, ਉਹ ਆ ਕੇ ਹੀ ਦੱਸਣਗੇ। ਚੌਧਰੀ ਸਾਹਿਬ, ਜੇ ਤੁਸੀਂ ਚਾਹੁੰਦੇ ਹੋ ਤਾਂ ਮੈਂ ਇਹ ਵੀ ਦੱਸ ਸਕਦਾ ਹਾਂ ਕਿ ਕੌਣ ਰੁਕਾਵਟਾਂ ਪਾਉਂਦਾ ਹੈ ਤੇ ਤੁਸੀਂ ਮਦਦ ਕਰ ਦਿਉ। ਰੁਕਾਵਟਾਂ ਇਸ ਲਈ ਪਾਉਂਦੇ ਹੋ ਤਾਂ ਕਿ ਅਕਾਲੀ ਦਲ ਨੂੰ ਫਾਇਦਾ ਨਾ ਹੋਵੇ। ਮੇਰੇ ਕੋਲ ਤਾਂ ਪਰੂਫ ਵੀ ਹਨ। ਜੇਕਰ ਕਹੋਗੇ ਤਾਂ ਦੱਸ ਦਿੰਦਾ ਹਾਂ। ਜੇਕਰ ਨਹੀਂ ਤਾਂ ਨਹੀਂ ਦੱਸਾਂਗਾ।

**ਸ਼੍ਰੀ ਸੁਨੀਲ ਜਾਖੜ :** ਅਸੀਂ ਸਾਰੇ ਤੁਹਾਡੇ ਨਾਲ ਚੱਲਣ ਨੂੰ ਤਿਆਰ ਹਾਂ। ਸਾਰੀ ਸੀ.ਐਲ.ਪੀ. ਚੱਲਣ ਨੂੰ ਤਿਆਰ ਹੈ।

**ਮਾਨਯੋਗ ਸਪੀਕਰ :** ਹੁਣ ਸਦਨ ਬੁੱਧਵਾਰ, ਮਿਤੀ 30.10.2013 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੁੰਦਾ ਹੈ।

***12.44 ਵਜੇ ਬਾਅਦ ਦੁਪਹਿਰ**

(ਇਸ *ਸਮੇਂ ਸਦਨ ਬੁੱਧਵਾਰ, ਮਿਤੀ 30.10.2013 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ।)

-----------

# APPENDIX
# TO
# PUNJAB VIDHAN SABHA DEBATES

Tuesday, the 29th October, 2013

Vol. VI No. 2

## STARRED QUESTION AND ANSWER

### ਪੁਲਿਸ ਸਟੇਸ਼ਨ ਬਹਿਰਾਮਪੁਰ ਵਿਖੇ ਦਰਜ ਐਫ.ਆਈ.ਆਰ. ਸਬੰਧੀ ਚਲਾਨ ਪੇਸ਼ ਕਰਨਾ

*1054. **ਸ਼੍ਰੀਮਤੀ ਅਰੁਨਾ ਚੌਧਰੀ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਗੁਰਦਾਸਪੁਰ ਵਿੱਚ ਪੁਲਿਸ ਸਟੇਸ਼ਨ ਬਹਿਰਾਮਪੁਰ ਵਿਖੇ ਦਰਜ ਕੀਤੀ ਗਈ ਐਫ.ਆਈ.ਆਰ. ਨੰ: 35, ਮਿਤੀ 15.6.2012 ਅਤੇ ਐਫ.ਆਈ.ਆਰ. ਨੰ: 49 ਮਿਤੀ 1.8.2012 ਦੇ ਸਬੰਧ ਵਿੱਚ ਚਲਾਨ ਅਦਾਲਤ ਵਿੱਚ ਪੇਸ਼ ਕਰ ਦਿੱਤੇ ਗਏ ਹਨ; ਜੇਕਰ ਨਹੀਂ ਤਾਂ ਕੀ ਇਹ ਕੇਸ ਰੱਦ ਕਰ ਦਿੱਤੇ ਗਏ ਹਨ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਅਫਸਰਾਂ ਦੇ ਨਾਂ ਅਤੇ ਅਹੁਦੇ ਕੀ ਹਨ ਜਿਨ੍ਹਾਂ ਦੀ ਰਿਪੋਰਟ ਦੇ ਅਧਾਰ ਤੇ ਇਨ੍ਹਾਂ ਕੇਸਾਂ ਨੂੰ ਰੱਦ ਕੀਤਾ ਗਿਆ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ** : ਜੀ ਨਹੀਂ। ਐਫ.ਆਈ.ਆਰ. ਨੰਬਰ 35 ਮਿਤੀ 15.6.2012 ਅ/ਧ 452/383/382 ਭ:ਦ: 3 ਐਸ.ਸੀ./ਐਸ.ਟੀ. ਐਕਟ, ਥਾਣਾ ਬਹਿਰਾਮਪੁਰ, ਜ਼ਿਲ੍ਹਾ ਗੁਰਦਾਸਪੁਰ ਅਤੇ ਐਫ.ਆਈ.ਆਰ. ਨੰ: 49 ਮਿਤੀ 1.8.2012 ਅ/ਧ 354/506/148/149 ਭ:ਦ: ਥਾਣਾ ਬਹਿਰਾਮਪੁਰ, ਜ਼ਿਲ੍ਹਾ ਗੁਰਦਾਸਪੁਰ ਵਿੱਚ ਚਲਾਨ ਅਦਾਲਤ ਵਿੱਚ ਪੇਸ਼ ਨਹੀਂ ਕੀਤੇ ਗਏ ਹਨ ਅਤੇ ਇਹ ਦੋਨੋਂ ਕੇਸ ਤਫਤੀਸ਼ ਅਧੀਨ ਹਨ।

---------

### ਜ਼ਿਲ੍ਹਾ ਮੋਗਾ ਦੇ ਪਿੰਡ ਰੋਡੇ ਦੀ ਫਿਰਨੀ ਦੀ ਉਸਾਰੀ ਕਰਨਾ

*994. **ਸਰਦਾਰ ਮਹੇਸ਼ਇੰਦਰ ਸਿੰਘ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਜ਼ਿਲ੍ਹਾ ਮੋਗਾ ਦੇ ਪਿੰਡ ਰੋਡੇ ਦੀ 3 ਸਾਲਾਂ ਤੋਂ ਉਸਾਰੀ ਅਧੀਨ ਫਿਰਨੀ ਲਈ ਸਾਲ, 2011 ਵਿੱਚ 1.50 ਕਰੋੜ

ਦੀ ਰਕਮ ਰਲੀਜ਼ ਹੋ ਗਈ ਸੀ, ਜੇਕਰ ਅਜਿਹਾ ਹੋਵੇ ਤਾਂ ਇਸ ਦਾ ਬਰਿਕ ਵਰਕ, ਗੰਦੇ ਪਾਣੀ ਦੇ ਨਿਕਾਸ ਦਾ ਨਾਲਾ ਅਤੇ ਸੜਕ ਆਦਿ ਦਾ ਕੰਮ ਕਦੋਂ ਤੱਕ ਮੁਕੰਮਲ ਹੋ ਜਾਵੇਗ ?

**ਸਰਦਾਰ ਪਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ)** : ਪਿੰਡ ਰੋੜੇ ਦੀ ਫਿਰਨੀ ਦਾ ਕੰਮ 80 ਪ੍ਰਤੀਸ਼ਤ ਮੁਕੰਮਲ ਹੋ ਚੁੱਕਾ ਹੈ ਅਤੇ ਬਾਕੀ ਦਾ ਕੰਮ, ਜਿਹੜਾ ਨਜਾਇਜ਼ ਕਬਜ਼ੇ ਹੋਣ ਕਾਰਨ ਰੁਕਿਆ ਪਿਆ ਹੈ, ਨਜਾਇਜ਼ ਕਬਜ਼ੇ ਹਟਵਾ ਕੇ ਜਲਦੀ ਹੀ ਮੁਕੰਮਲ ਕਰਵਾ ਦਿੱਤਾ ਜਾਵੇਗਾ।

---------

Smt Karmjit Kaur
ok.
Kumar

# PUNJAB VIDHAN SABHA

## DEBATES

*Wednesday, the 30th October, 2013*

***Vol. VI – No. 3***

OFFICIAL REPORT

CONTENTS


| | PAGE |
|---|---|
| Starred Questions and Answers | (3) 1 |
| Written Answers to Starred Questions laid on the Table of the House Under Rule 38 | (3) 38 |
| Matters raised during Zero Hour and statements by the Chief Minister/Deputy Chief Minister thereon | (3) 39 |
| Papers Laid on the Table of the House | (3) 58 |
| **Legislative Business** | |
| 1. The Punjab Municipal (Amendment) Bill, 2013 *(Replacing Ordinance)* | (3) 59 |
| Walk-out | (3) 61 |
| The Punjab Municipal (Amendment) Bill, 2013 *(Replacing Ordinance) (Resumption)* | (3) 62 |
| Walk-out | (3) 107 |
| The Punjab Municipal (Amendment) Bill, 2013 *(Replacing Ordinance) (Resumption)* | (3) 107 |
| 2. The Punjab Co-operative Societies (Second Amendment) Bill, 2013 *(Replacing Ordinance)* | (3) 108 |
| 3. The Punjab Municipal Fund (Amendment) Bill, 2013 | (3) 113 |



**Punjab Vidhan Sabha Secretariat, Chandigarh**

Price : Rs.________.

4. The Punjab Water Supply and Sewerage Board (Amendment) Bill, 2013 (3) 115

5. The Punjab Municipal Corporation (Second Amendment) Bill, 2013 *(Replacing Ordinance)* (3) 121

Extension of time of the Sitting (3) 132

6. The Payment Of Wages (Punjab Amendment) Bill, 2013 (3) 132

**Official Resolutions**

1. Resolution regarding recommendation to the state government to approach the central government for taking necessary steps to control and rationalise the situation arising out of shortage of sand and gravel in the state resulting in steep increase in the prices of construction material (3) 135

2. Resolution regarding urging the central govt. to take appropriate steps to check the rising prices of eatables which has affected the general public, poor people and the farmers who have been over burdened and are disheartened on account of inflation. (3) 136

APPENDIX (3(i),ii

# ਪੰਜਾਬ ਮੰਤਰੀ ਮੰਡਲ ਦੀ ਸੂਚੀ

## ਕੈਬਨਿਟ ਮੰਤਰੀ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਪਰਕਾਸ਼ ਸਿੰਘ ਬਾਦਲ | ਮੁੱਖ ਮੰਤਰੀ (ਪ੍ਰਸੋਨਲ, ਬਿਜਲੀ,ਖੇਤੀਬਾੜੀ, ਵਿਜੀਲੈਂਸ, ਸਾਇੰਸ ਤਕਨਾਲੋਜੀ ਵਾਤਾਵਰਨ, ਸਹਿਕਾਰਤਾ, ਆਮ ਪ੍ਰਸ਼ਾਸਨ,ਰੁਜ਼ਗਾਰ ਵਸੀਲੇ ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ,ਸੈਨਿਕ ਸੇਵਾਵਾਂ ਭਲਾਈ,ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ) |
| 2) | ਸਰਦਾਰ ਸੁਖਬੀਰ ਸਿੰਘ ਬਾਦਲ | ਉਪ ਮੁੱਖ ਮੰਤਰੀ (ਗ੍ਰਹਿ ਮਾਮਲੇ, ਪ੍ਰਸ਼ਾਸਕੀ ਸੁਧਾਰ,ਹਾਊਸਿੰਗ, ਕਰ ਤੇ ਆਬਕਾਰੀ, ਖੇਡਾਂ ਤੇ ਯੁਵਕ ਸੇਵਾਵਾਂ, ਪੂੰਜੀ ਨਿਵੇਸ਼, ਸ਼ਹਿਰੀ ਹਵਾਬਾਜ਼ੀ) |
| 3) | ਸ਼੍ਰੀ ਚੂਨੀ ਲਾਲ ਭਗਤ | ਜੰਗਲਾਤ, ਜੰਗਲੀ ਜੀਵ ਅਤੇ ਕਿਰਤ ਮੰਤਰੀ |
| 4) | ਸਰਦਾਰ ਸਰਵਣ ਸਿੰਘ ਫਿਲੌਰ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 5) | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ |
| 6) | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ |
| 7) | ਸਰਦਾਰ ਗੁਲਜਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |
| 8) | ਸ਼੍ਰੀ ਮਦਨ ਮੋਹਨ ਮਿੱਤਲ | ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ |
| 9) | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ |
| 10) | ਸਰਦਾਰ ਜਨਮੇਜਾ ਸਿੰਘ ਸੇਖੋਂ | ਸਿੰਜਾਈ ਮੰਤਰੀ |

| | |
|---|---|
| 11) ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ |
| 12) ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ |
| 13) ਸਰਦਾਰ ਸਿਕੰਦਰ ਸਿੰਘ ਮਲੂਕਾ | ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 14) ਸ਼੍ਰੀ ਅਨਿਲ ਜੋਸ਼ੀ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ |
| 15) ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ |
| 16) ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਲੋਕ ਨਿਰਮਾਣ (ਭ ਤੇ ਮ) ਮੰਤਰੀ |

## ਮੁੱਖ ਸੰਸਦੀ ਸਕੱਤਰ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਸੋਹਣ ਸਿੰਘ ਠੰਡਲ | ਸਿੰਚਾਈ |
| 2) | ਚੌਧਰੀ ਨੰਦ ਲਾਲ | ਜੰਗਲਾਤ ਜੰਗਲੀ ਜੀਵ ਅਤੇ ਕਿਰਤ |
| 3) | ਸਰਦਾਰ ਬਲਬੀਰ ਸਿੰਘ ਘੁੰਨਸ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 4) | ਸ਼੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ |
| 5) | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ ਤੇ ਮ.) |
| 6) | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 7) | ਸ਼੍ਰੀਮਤੀ ਮਹਿੰਦਰ ਕੌਰ ਜੋਸ਼ | ਡਾਕਟਰੀ ਸਿੱਖਿਆ ਅਤੇ ਖੋਜ |
| 8) | ਸ਼੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 9) | ਸ਼੍ਰੀ ਕੇ.ਡੀ.ਭੰਡਾਰੀ | ਸਹਿਕਾਰਤਾ |
| 10) | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 11) | ਸਰਦਾਰ ਅਮਰਪਾਲ ਸਿੰਘ ਬੋਨੀ | ਤਕਨੀਕੀ ਸਿੱਖਿਆ ਅਤੇ ਸਨਅਤੀ ਸੰਸਥਾਵਾਂ |
| 12) | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 13) | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ , ਸੁਰੱਖਿਆ ਸੇਵਾਵਾਂ ਭਲਾਈ |
| 14) | ਸ਼੍ਰੀ ਐਨ.ਕੇ.ਸ਼ਰਮਾ | ਉਦਯੋਗ ਅਤੇ ਵਣਜ |
| 15) | ਸ਼੍ਰੀਮਤੀ ਐਫ.ਨਿਸਾਰਾ ਖਾਤੂਨ | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |
| 16) | ਡਾਕਟਰ ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 17) | ਸ਼੍ਰੀ ਪ੍ਰਕਾਸ਼ ਚੰਦ ਗਰਗ | ਖੁਰਾਕ ਅਤੇ ਸਿਵਲ ਸਪਲਾਈ |
| 18) | ਸ਼੍ਰੀ ਪਵਨ ਕੁਮਾਰ ਟੀਨੂੰ | ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ., ਬੀ.ਸੀ. ਦੀ ਭਲਾਈ |

| | |
|---|---|
| 19) ਸ਼੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਅਤੇ ਕਰ |
| 20) ਸ਼੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |

------

## PUNJAB VIDHAN SABHA

*Wednesday, the 30th October, 2013*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Doctor Charnjit Singh Atwal) in the Chair.*

---

## STARRED QUESTIONS AND ANSWERS

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ।

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1000**

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਊ ਕਰ ਦਿੱਤੀ ਹੈ। ਅਗਲਾ ਸਵਾਲ, ਸਰਦਾਰ ਦਲਜੀਤ ਸਿੰਘ ਚੀਮਾ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੇਰਾ ਬੜਾ ਅਹਿਮ ਸਵਾਲ ਸੀ, ਮੇਰਾ ਖਿਆਲ ਹੈ ਕਿ ਕੋਈ ਹਿੰਦੀ ਵਾਲਾ ਪੇਪਰ ਪੜ੍ਹਦਾ ਹੀ ਨਹੀਂ ਹੈ, co-insidence ਦੇਖੋ, ਭਾਸਕਰ ਨੇ ਅੱਜ ਦੇ ਪੇਪਰ ਵਿੱਚ ਜੋ ਗੱਲਾਂ ਕੀਤੀਆਂ ਹਨ, ਕਿੰਨੀਆਂ ਚੁੱਭਵੀਆਂ ਗੱਲਾਂ ਹਨ। ਸਰਕਾਰ try to avoid answering those issues and ਜਿਹੜੀ ਇਨਫਰਮੇਸ਼ਨ ਵਾਸਤੇ ਪੋਸਟਪੋਨਮੈਂਟ ਮੰਗੀ ਹੈ, that information is available in the papers, I don't know how come the department does not have it. ਇਹ ਪਰਸੋਂ ਦਾ Tribune ਦੇਖੋ, ਇਸ ਦੇ ਵਿੱਚ ਲਿਖਿਆ ਹੈ ਕਿ ਕਿੰਨੀ.............

**ਮਾਨਯੋਗ ਸਪੀਕਰ :** ਤੁਹਾਨੂੰ ਪਤਾ ਹੈ ਕਿ ਜਦੋਂ ਐਕਸਟੈਂਸ਼ਨ ਮੰਗੀ ਜਾਏ, I have to...............

**ਸ਼੍ਰੀ ਸੁਨੀਲ ਜਾਖੜ :** ਸਰ, ਮੇਰੀ ਗੁਜ਼ਾਰਿਸ਼ ਹੈ ਕਿ please try to avoid these kind of extensions, I can understand ਕਿਤੇ ਕੋਈ genuine problem ਹੋਏ, ਪੁਲਿਸ ਜ਼ਿਆਦਤੀਆਂ ਦਾ, ਪੁਲਿਸ ਨੂੰ accountable ਬਣਾਉਣ ਦਾ ਇੱਕ ਸਾਰਿਆਂ ਦਾ ਸਾਂਝਾ ਮਸਲਾ ਹੈ। So my humble request is ਕਿ ਪੁਲਿਸ ਕੰਪਲੇਂਟਸ ਨੂੰ ਲੈ ਕੇ RTI ਭਰੀ ਪਈ ਹੈ, I think ਕਿ ਇਹ ਪਰਸੋਂ ਦਾ ਟ੍ਰਿਬਿਊਨ ਹੈ। ਅੱਗੇ ਤੋਂ ਧਿਆਨ ਨਾਲ ਸਰ, ਮੈਂ ਰਿਕੁਐਸਟ ਕਰਦਾ ਹਾਂ।

**ਮਾਨਯੋਗ ਸਪੀਕਰ:** ਅੱਛਾ ਜੀ। ਚਲੋ, thank you ji.

---

**Reply to this Starred question No. 1000 and has not been received till 11.6.2014 i.e. the date on which this debates was sent to the press for final printing

## ਪਿੰਕਾਸੀਆ ਟੂਰਿਜ਼ਮ ਕੰਪਲੈਕਸ ਦੀ ਮੁੜ ਉਸਾਰੀ ਕਰਨਾ

***1064. ਡਾਕਟਰ ਦਲਜੀਤ ਸਿੰਘ ਚੀਮਾ :** ਕੀ ਸੈਰ-ਸਪਾਟਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰੋਪੜ ਵਿਖੇ ਪਿੰਕਾਸੀਆ ਟੂਰਿਜ਼ਮ ਕੰਪਲੈਕਸ ਦੀ ਜਗ੍ਹਾ ਤੇ ਨਵੇਂ ਮਾਡਰਨ ਢੰਗ ਦੇ ਕੰਪਲੈਕਸ ਦੀ ਮੁੜ ਉਸਾਰੀ ਕਦੋਂ ਸ਼ੁਰੂ ਕੀਤੀ ਜਾ ਰਹੀ ਹੈ ਅਤੇ ਇਸ ਨੂੰ ਉਸਾਰਨ ਲਈ ਦੇਰੀ ਦੇ ਕੀ ਕਾਰਨ ਹਨ?

**ਸਰਦਾਰ ਸਰਵਨ ਸਿੰਘ ਫਿਲੌਰ :** ਪਿੰਕਾਸੀਆ ਟੂਰਿਸਟ ਕੰਪਲੈਕਸ ਮੈ: ਅਲਕੈਮਿਸਟ ਹੋਲਡਿੰਗ ਪ੍ਰਾਈਵੇਟ ਲਿਮਟਿਡ ਦੀ ਯੂਨਿਟ ਪਿੰਕਾਸੀਆ ਹੋਟਲਜ਼ ਐਂਡ ਰਿਜ਼ਾਰਟ ਪ੍ਰਾਈਵੇਟ ਲਿਮਟਿਡ ਜੋ ਕਿ ਸਫਲ ਬਿਡਰ ਸੀ, ਨੂੰ ਲੀਜ਼ ਤੇ ਦਿੱਤਾ ਗਿਆ ਸੀ ਅਤੇ ਇਸ ਦਾ ਐਗਰੀਮੈਂਟ ਮਿਤੀ 09-09-10 ਨੂੰ ਸਾਈਨ ਕੀਤਾ ਗਿਆ ਸੀ। ਇਸ ਐਗਰੀਮੈਂਟ ਵਿਚ ਲਾਈਆਂ ਸ਼ਰਤਾਂ ਤਹਿਤ ਉਨ੍ਹਾਂ ਵੱਲੋਂ ਇਹ ਪ੍ਰਾਜੈਕਟ ਦੋ ਸਾਲ ਵਿੱਚ ਮੁਕੰਮਲ ਕਰਨਾ ਸੀ। ਪ੍ਰੰਤੂ ਸਿੰਚਾਈ ਵਿਭਾਗ ਦੇ ਨਾਲ ਲਗਦੀ ਜ਼ਮੀਨ ਕੰਸੈਸ਼ਨਰ ਨੂੰ ਵਰਤਣ ਦੀ ਪ੍ਰਵਾਨਗੀ ਮਿਤੀ 11.08.2011 ਨੂੰ ਦਿੱਤੀ ਸੀ, ਜਿਸ ਕਰਕੇ ਇਸ ਕੰਪਲੈਕਸ ਦਾ ਕਬਜ਼ਾ ਮੈਸ: ਪਿੰਕਾਸੀਆ ਹੋਟਲਜ਼ ਐਂਡ ਰਿਜ਼ਾਰਟ ਪ੍ਰਾਈਵੇਟ ਲਿਮਟਿਡ ਨੂੰ ਮਿਤੀ 25.08.2011 ਨੂੰ ਦਿੱਤਾ ਗਿਆ ਸੀ ਅਤੇ ਇਸ ਦੀ ਲੀਜ਼ ਡੀਡ ਮਿਤੀ 19.06.2012 ਨੂੰ ਰਜਿਸਟਰ ਕਰਵਾ ਦਿੱਤੀ ਗਈ ਸੀ ਪਰੰਤੂ ਕੰਸੈਸ਼ਨਰੀ ਵੱਲੋਂ ਕੰਮ ਸ਼ੁਰੂ ਨਹੀਂ ਕੀਤਾ ਗਿਆ। ਇਸ ਕਾਰਨ ਉਸ ਨੂੰ ਐਗਰੀਮੈਂਟ ਰੱਦ ਕਰਨ ਲਈ ਨੋਟਿਸ ਦਿੱਤਾ ਗਿਆ ਹੈ, ਜਿਸ ਦਾ ਉਸ ਵੱਲੋਂ ਉੱਤਰ ਦਿੱਤਾ ਗਿਆ ਹੈ ਕਿ ਉਸ ਵੱਲੋਂ ਸਤੰਬਰ, 2014 ਤੱਕ ਐਗਰੀਮੈਂਟ ਦੀਆਂ ਸ਼ਰਤਾਂ ਦੀ ਪਾਲਣਾ ਕੀਤੀ ਜਾਵੇਗੀ। ਇਸ ਉੱਤਰ ਨੂੰ ਸਰਕਾਰ ਵੱਲੋਂ ਵਿਚਾਰਨ ਉਪਰੰਤ ਬਣਦੀ ਢੁਕਵੀਂ ਕਾਰਵਾਈ ਕੀਤੀ ਜਾਵੇਗੀ।

**ਡਾਕਟਰ ਦਲਜੀਤ ਸਿੰਘ ਚੀਮਾ :** ਸਪੀਕਰ ਸਾਹਿਬ, ਮੈਂ ਪਿਛਲੇ ਸਦਨ ਵਿੱਚ ਵੀ ਇਹ ਕੁਐਸਚਨ ਰੇਜ਼ ਕੀਤਾ ਸੀ। ਅੱਜ ਦਾ ਜਿਹੜਾ ਉੱਤਰ ਮਿਲਿਆ ਹੈ, ਇਸ ਵਿੱਚ ਵੀ ਜ਼ਿਕਰ ਆਉਂਦਾ ਹੈ ਕਿ 9-9-2010 ਨੂੰ ਕੰਟਰੈਕਟ ਸਾਈਨ ਕੀਤਾ ਗਿਆ ਸੀ ਔਰ 11-8-2011 ਨੂੰ ਕਬਜ਼ਾ ਉਸ ਨੂੰ ਦੇ ਦਿੱਤਾ ਗਿਆ ਸੀ। ਕਬਜ਼ਾ ਲੈਣ ਤੋਂ ਤੁਰੰਤ ਬਾਅਦ ਉਹ ਹੋਟਲ ਢਾਹ ਦਿੱਤਾ ਗਿਆ, ਉਸ ਦਾ ਮਲਬਾ ਵੀ ਉਥੋਂ ਚੁੱਕਿਆ ਜਾ ਚੁੱਕਿਆ ਹੈ। ਸਮਾਨ ਉਸ ਦਾ ਕਿਥੇ ਹੈ, ਉਸ ਦਾ ਵੀ ਕੋਈ ਪਤਾ ਨਹੀਂ ਹੈ। ਤਿੰਨ ਸਾਲ ਤੋਂ ਉਪਰ ਹੋ ਚੁੱਕੇ ਹਨ ਲੇਕਿਨ ਹਾਲੇ ਤੱਕ ਜਿਹੜਾ ਕੰਮ ਹੈ, ਉਹ ਸ਼ੁਰੂ ਨਹੀਂ ਹੋ ਸਕਿਆ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹਾਂਗਾ ਕਿ ਪਹਿਲੀ ਗੱਲ ਤਾਂ ਇਹ ਹੈ ਕਿ ਕੀ ਉਹ ਰਿਸਪਾਂਸੀਬਿਲਟੀ ਫਿਕਸ ਕਰਨਗੇ ਕਿ ਜੇ ਸਾਰੀਆਂ ਸ਼ਰਤਾਂ ਉਸ ਨੇ ਮੁਕੰਮਲ ਨਹੀਂ ਕੀਤੀਆਂ ਸਨ ਤਾਂ ਫਿਰ ਉਸ ਨੂੰ ਕਬਜ਼ਾ ਕਿਉਂ ਦਿੱਤਾ ਗਿਆ, ਢਾਹੁਣ ਦੀ ਇਜਾਜ਼ਤ ਕਿਉਂ ਦਿੱਤੀ ਗਈ ਔਰ ਦੂਸਰਾ ਕੀ ਉਹ ਇਸ ਠੇਕੇਦਾਰ ਨੂੰ ਬਲੈਕ-ਲਿਸਟ ਕਰਨਗੇ ਜਾਂ ਨਹੀਂ?

**ਮੰਤਰੀ :** ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਰੀਗੇਸ਼ਨ ਡਿਪਾਰਟਮੈਂਟ ਵੱਲੋਂ ਉਨ੍ਹਾਂ ਨੂੰ ਐਨ.ਓ.ਸੀ ਦੇਣ ਵਿੱਚ ਕੁਝ ਦੇਰੀ ਹੋਈ ਤੇ ਕੁਝ ਪਾਰਟੀ ਵੱਲੋਂ ਵੀ ਦੇਰੀ ਹੋਈ,

ਇਸੇ ਕਰਕੇ ਪਿਛਲੇ ਹਾਊਸ ਵਿੱਚ ਵੀ ਮਾਨਯੋਗ ਮੈਂਬਰ ਸਾਹਿਬ ਨੇ ਇਹ ਸਵਾਲ ਕੀਤਾ ਸੀ ਤੇ ਅਸੀਂ ਪਾਰਟੀ ਨੂੰ ਤਿੰਨ ਲੀਗਲ ਨੋਟਿਸ ਸਰਵ ਕੀਤੇ ਤੇ ਤੀਸਰੇ ਨੋਟਿਸ ਦਾ, ਜੋ ਉਨ੍ਹਾਂ ਨੂੰ ਹੁਣ 30.8.13 ਨੂੰ ਸਰਵ ਕੀਤਾ ਸੀ, ਉਨ੍ਹਾਂ ਵੱਲੋਂ ਇਹ ਜਵਾਬ 24.8.2013 ਨੂੰ ਆਇਆ ਹੈ ਅਤੇ ਉਨ੍ਹਾਂ ਨੇ ਸਾਨੂੰ ਉਸ ਲੈਟਰ ਵਿੱਚ ਲਿਖਿਆ ਹੈ ਕਿ ਮੈਂ 2014 ਤੱਕ ਉਨ੍ਹਾਂ ਸਾਰੀਆਂ ਸ਼ਰਤਾਂ ਦੀ ਪਾਲਣਾ ਕਰਕੇ ਜਿਹੜਾ ਉਹ ਕੰਮ ਹੈ, ਉਹ ਸ਼ੁਰੂ ਕਰਾਂਗਾ ਤੇ ਇਹ ਗੱਲ ਠੀਕ ਹੈ। ਕਿਉਂਕਿ ਇਹ ਮੇਰੇ ਹਲਕੇ ਨਾਲ ਸਬੰਧਤ ਹੈ, ਇਸ ਲਈ ਮੇਰੇ ਨੋਟਿਸ ਵਿੱਚ ਲਿਆਂਦਾ ਗਿਆ ਕਿ ਉਥੇ ਜੋ ਹੋਟਲ ਦਾ ਮਲਬਾ ਸੀ, ਉਹ ਉਸ ਨੂੰ ਢਾਹ ਕੇ ਲੈ ਗਏ, ਉਸ ਦਾ ਅਸੀਂ ਪਤਾ ਕਰ ਲਵਾਂਗੇ। ਬਾਕੀ ਇਹ ਜੋ ਕੰਮ ਹੈ, ਮੈਂ ਚਾਹੁੰਦਾ ਹਾਂ ਕਿ ਅਸੀਂ ਉਨ੍ਹਾਂ ਨਾਲ ਇੱਕ ਮੀਟਿੰਗ ਸੱਦ ਲਵਾਂਗੇ, ਮੀਟਿੰਗ ਸੱਦ ਕੇ ਜੇ ਤਾਂ ਉਹ ਕਨਵਿਨਸ ਹੋ ਗਏ ਤਾਂ ਫਿਰ ਜੋ ਵੀ ਬਣਦੀ ਕਾਰਵਾਈ ਹੋਵੇਗੀ, ਉਹ ਅਸੀਂ ਕਰਾਂਗੇ।

**ਮਾਨਯੋਗ ਸਪੀਕਰ :** ਹਾਂ ਜੀ, ਚੀਮਾ ਸਾਹਿਬ।

**ਡਾਕਟਰ ਦਲਜੀਤ ਸਿਘ ਚੀਮਾ :** ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਚੰਨੀ ਸਾਹਿਬ, ਤੁਸੀਂ ਵੀ ਦੱਸੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇੱਕ ਕਰੋੜ ਰੁਪਿਆ ਸਾਲ ਦਾ ਕਿਰਾਇਆ ਹੈ। ਪੰਜ ਸਾਲ ਤੋਂ ਠੇਕੇਦਾਰ ਨੂੰ ਦੇ ਦਿੱਤਾ, ਠੇਕੇਦਾਰ ਭੱਜ ਗਿਆ। ਇਸ ਤਰ੍ਹਾਂ ਪੰਜ ਕਰੋੜ ਰੁਪਏ ਦਾ ਸਰਕਾਰ ਦਾ ਨੁਕਸਾਨ ਹੋ ਗਿਆ। ਇੱਕ ਤਾਂ ਠੇਕੇਦਾਰ ਦੇ ਨਾਲ ਮਿਲ ਕੇ ਅਫ਼ਸਰਾਂ ਨੇ ਜੋ ਸ੍ਰਰਤਾਂ ਰੱਖੀਆਂ, ਉਨ੍ਹਾਂ ਵਿੱਚ ਹੈ ਕਿ ਜਦੋਂ ਤੋਂ ਉਹ ਹੋਟਲ ਚਲਾਉਣਾ ਸ਼ੁਰੂ ਕਰ ਦੇਵੇਗਾ, ਉਦੋਂ ਤੋਂ ਪੈਸੇ ਲੱਗਣਗੇ। ਹੁਣ ਉਹ ਤਾਂ ਸ਼ੁਰੂ ਕਰੇਗਾ ਹੀ ਨਹੀਂ ਪਰ ਸਰਕਾਰ ਦਾ ਹਰ ਸਾਲ ਇੱਕ ਕਰੋੜ ਰੁਪਏ ਦਾ ਨੁਕਸਾਨ ਹੋ ਜਾਂਦਾ ਹੈ। ਦੂਸਰੀ ਮੇਰੀ ਬੇਨਤੀ ਹੈ ਕਿ ਇਸ ਦੇ ਬਿਲਕੁਲ ਨਾਲ ਲਗਦਾ, ਰੋਪੜ ਵਿੱਚ ਹੀ ਟੂਰਿਜ਼ਮ ਦਾ ਵਾਟਰ ਲਿਲੀ ਰਿਜ਼ੋਰਟ ਹੈ, ਉਸ ਵਿੱਚ......

**ਮਾਨਯੋਗ ਸਪੀਕਰ :** ਇਹ ਸਵਾਲ ਸਪੈਸਿਫਿਕ ਉਸ ਦਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਇਹੀ ਗੱਲ ਕਰ ਦਿੰਦਾ ਹਾਂ, ਜੇ ਦੂਸਰੇ ਦੀ ਨਹੀਂ ਕਰਨੀ। ਇਸ ਦਾ ਪੰਜ ਕਰੋੜ ਰੁਪਏ ਦਾ ਨੁਕਸਾਨ ਹੋ ਗਿਆ ਅਤੇ ਅੱਗੇ ਤੋਂ ਹਰ ਸਾਲ ਇੱਕ ਕਰੋੜ ਰੁਪਏ ਦਾ ਨੁਕਸਾਨ ਹੋ ਰਿਹਾ ਹੈ। ਇਸ ਦੀ ਕੌਣ ਭਰਪਾਈ ਕਰੇਗਾ ਅਤੇ ਇਸ ਦਾ ਕੌਣ ਜ਼ਿੰਮੇਵਾਰ ਹੋਵੇਗਾ? ਇਹ ਕਦੋਂ ਤੱਕ ਸ਼ੁਰੂ ਹੋ ਜਾਵੇਗਾ? ਉਹ ਤਾਂ ਫਿਰ ਨਹੀਂ ਸ਼ੁਰੂ ਕਰਨਗੇ ਅਤੇ ਇਸ ਤਰ੍ਹਾਂ ਹੀ 10 ਸਾਲ ਹੋਰ ਲੰਘ ਜਾਣਗੇ।

**ਮਾਨਯੋਗ ਸਪੀਕਰ :** ਇਸ ਨੂੰ ਲੰਮਾ ਨਾ ਪੈਣ ਦੇਣ।

**ਸਰਦਾਰ ਚਰਨਜੀਤ ਸਿੰਘ ਚੰਨੀ :** ਕਿਉਂ ਨਹੀਂ ਉਸ ਨੂੰ ਬਲੈਕ ਲਿਸਟ ਕਰਕੇ ਹੋਰ ਕਿਸੇ ਨੂੰ ਦੇ ਦਿੰਦੇ।

**ਮਾਨਯੋਗ ਸਪੀਕਰ :** ਹਾਂ ਜੀ, ਫਿਲੌਰ ਸਾਹਿਬ। ਉਸ ਨੂੰ ਜ਼ਿਆਦਾ ਪੈਂਡਿੰਗ ਨਾ ਰੱਖੋ।

**ਮੰਤਰੀ :** ਅਸੀਂ ਉਨ੍ਹਾਂ ਨਾਲ ਮੀਟਿੰਗ ਜਲਦੀ ਸੱਦ ਕੇ....

**ਮਾਨਯੋਗ ਸਪੀਕਰ :** ਉਨ੍ਹਾਂ ਦਾ ਮਤਲਬ ਇਹ ਹੈ ਜੇ ਉਹ ਹੋਰ 10 ਸਾਲ ਤੱਕ ਨਹੀਂ ਬਣਾਉਣਗੇ ਤਾਂ ਨੁਕਸਾਨ ਤਾਂ ਸਰਕਾਰ ਦਾ ਹੀ ਹੈ।

**ਮੰਤਰੀ :** ਅਸੀਂ ਜਲਦੀ ਮੀਟਿੰਗ ਸੱਦ ਲੈਣੀ ਹੈ ਅਤੇ ਉਹ ਜਿੰਨੀ ਕੁ ਵੀ ਐਸ਼ਿਉਰੈਂਸ ਕਰਨਗੇ, ਠੀਕ ਹੈ। ਨਹੀਂ ਤਾਂ ਜੋ ਵੀ ਕਾਰਵਾਈ ਬਣਦੀ ਹੋਵੇਗੀ, ਉਹ ਅਸੀਂ ਕਰਾਂਗੇ।

**ਮਾਨਯੋਗ ਸਪੀਕਰ :** ਅਗਲਾ ਸਵਾਲ, ਸ਼੍ਰੀ ਸੁਨੀਲ ਕੁਮਾਰ ਜਾਖੜ ਜੀ।

-------

## ਬੇਰੋਜ਼ਗਾਰੀ ਨੂੰ ਦੂਰ ਕਰਨ ਲਈ ਉਪਰਾਲੇ

***1004. ਸ਼੍ਰੀ ਸੁਨੀਲ ਜਾਖੜ :** ਕੀ ਰੋਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1 ਅਪ੍ਰੈਲ, 2012 ਤੋਂ ਹੁਣ ਤੱਕ ਸਰਕਾਰ ਨੇ ਕਿੰਨੇ ਬੇਰੋਜ਼ਗਾਰਾਂ ਨੂੰ ਰੋਜ਼ਗਾਰ ਮੁਹੱਈਆ ਕਰਵਾਇਆ ਹੈ ਅਤੇ ਰਾਜ ਵਿੱਚੋਂ ਬੇਰੋਜ਼ਗਾਰੀ ਖਤਮ ਕਰਨ ਲਈ ਸਰਕਾਰ ਕੀ ਉਪਰਾਲਾ ਕਰ ਰਹੀ ਹੈ?

**ਸਰਦਾਰ ਅਜੀਤ ਸਿੰਘ ਕੋਹਾੜ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਰੋਜ਼ਗਾਰ ਜਨਰੇਸ਼ਨ ਅਤੇ ਟਰੇਨਿੰਗ ਵਿਭਾਗ, ਪੰਜਾਬ ਵੱਲੋਂ 1 ਅਪ੍ਰੈਲ, 2012 ਤੋਂ ਸਤੰਬਰ-2013 ਤੱਕ 6657 ਬੇਰੋਜ਼ਗਾਰਾਂ ਨੂੰ ਅਤੇ ਰਾਜ ਦੇ ਵੱਖ-ਵੱਖ ਵਿਭਾਗਾਂ ਵੱਲੋਂ ਲਗਭਗ 15,983 ਬੇਰੋਜ਼ਗਾਰਾਂ ਨੂੰ ਰੋਜ਼ਗਾਰ ਮੁਹੱਈਆ ਕਰਵਾਇਆ ਗਿਆ ਹੈ। ਇਸ ਵਿਭਾਗ ਵੱਲੋਂ ਬੇਰੋਜ਼ਗਾਰੀ ਖਤਮ ਕਰਨ ਦੇ ਮੰਤਵ ਨਾਲ ਰਾਜ ਦੇ ਬੇਰੋਜ਼ਗਾਰ ਯੁਵਕਾਂ ਨੂੰ ਰੋਜ਼ਗਾਰ ਯੋਗ ਬਣਾਉਣ ਹਿੱਤ ਸਕਿਲ ਡਿਵੈਲਪਮੈਂਟ ਇਨੀਸ਼ੀਏਟਿਵ ਸਕੀਮ ਅਧੀਨ ਵੋਕੇਸ਼ਨਲ ਟਰੇਨਿੰਗ ਪ੍ਰੋਵਾਈਡਰਜ਼ ਰਾਹੀਂ ਟਰੇਨਿੰਗ ਮੁਹੱਈਆ ਕਰਵਾਈ ਜਾ ਰਹੀ ਹੈ। ਬੇਰੋਜ਼ਗਾਰ ਯੁਵਕਾਂ ਨੂੰ ਸਵੈ-ਰੋਜ਼ਗਾਰ ਸਕੀਮ ਅਧੀਨ ਵੱਖ-ਵੱਖ ਕਿੱਤਿਆਂ ਸਬੰਧੀ ਜਾਣਕਾਰੀ ਦਿੱਤੀ ਜਾ ਰਹੀ ਹੈ, ਸਵੈ-ਰੋਜ਼ਗਾਰ ਅਪਨਾਉਣ ਲਈ ਪ੍ਰੇਰਿਤ ਕੀਤਾ ਜਾ ਰਿਹਾ ਹੈ। ਇਸ ਸਬੰਧੀ ਸਕੂਲਾਂ ਤੇ ਕਾਲਜਾਂ ਵਿੱਚ ਰੋਜ਼ਗਾਰ ਮੇਲਿਆਂ ਦਾ ਆਯੋਜਨ ਕੀਤਾ ਜਾ ਰਿਹਾ ਹੈ, ਜਿਸ ਵਿੱਚ ਬੇਰੋਜ਼ਗਾਰਾਂ ਨੂੰ ਆਪਣਾ ਕਿੱਤਾ ਖੋਲ੍ਹਣ ਅਤੇ ਮੁਕਾਬਲੇ ਦੀਆਂ ਪ੍ਰੀਖਿਆਵਾਂ ਸਬੰਧੀ ਜਾਣਕਾਰੀ ਦਿੱਤੀ ਜਾਂਦੀ ਹੈ ਅਤੇ ਇਸ ਲਈ ਪ੍ਰੇਰਿਤ ਵੀ ਕੀਤਾ ਜਾਂਦਾ ਹੈ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਧੰਨਵਾਦ ਮੰਤਰੀ ਮਹੋਦਿਆ ਦਾ। ਉਨ੍ਹਾਂ ਨੇ ਦੱਸਿਆ ਕਿ ਪਿਛਲੇ ਡੇਢ ਸਾਲ ਦੇ ਦੌਰਾਨ ਉਨ੍ਹਾਂ ਨੇ 6657 ਅਤੇ ਪਲੱਸ ਤਕਰੀਬਨ 16,000, approximately 22,000 people have been employed. I am not

here to politicize. ਇਹ ਮੇਰੇ ਕੋਲ ਸ਼੍ਰੋਮਣੀ ਅਕਾਲੀ ਦਲ ਦਾ ਮੈਨੋਫੈਸਟੋ ਹੈ, ਜਿਸ ਵਿੱਚ ਲੋਕਾਂ ਨੂੰ ਭਰੋਸਾ ਦਿਵਾਇਆ ਗਿਆ ਸੀ ਕਿ ਲੋਕਾਂ ਨੂੰ 10 ਲੱਖ ਨਵੀਆਂ ਨੌਕਰੀਆਂ ਮੁਹੱਈਆ ਹੋਣਗੀਆਂ।

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** (ਬੈਠੇ-ਬੈਠੇ) ਪੰਜ ਸਾਲਾਂ ਵਿੱਚ।

**ਸ਼੍ਰੀ ਸੁਨੀਲ ਜਾਖੜ :** ਪੰਜ ਸਾਲਾਂ ਵਿੱਚ। ਉਸ ਦਾ ਐਵਰੇਜ ਕੱਢ ਲਵੋ। ਤੁਸੀਂ ਮਲੂਕਾ ਸਾਹਿਬ ਸਾਰਿਆਂ ਨੂੰ ਪੜ੍ਹਾਉਂਦੇ ਹੋ, ਇਹ ਤਿੰਨ ਲੱਖ ਬਣਦੀਆਂ ਹਨ। ਇੱਕ ਸਾਲ ਵਿੱਚ ਤਿੰਨ ਲੱਖ ਬੱਚਿਆਂ ਨੂੰ ਰੋਜ਼ਗਾਰ ਮਿਲਣਾ ਚਾਹੀਦਾ ਸੀ। ਮੇਰਾ ਸਵਾਲ ਹੈ, ਸਪੀਕਰ ਸਾਹਿਬ, ਇਸ ਸਪੀਡ ਨਾਲ ਕਿਸ ਤਰ੍ਹਾਂ ਕੰਮ ਹੋਵੇਗਾ। ਜਦੋਂ 22,000 ਡੇਢ ਸਾਲ ਵਿੱਚ ਦਿੱਤੀਆਂ ਹਨ ਤਾਂ ਇਹ ਕੰਮ ਕਿਵੇਂ ਹੋਵੇਗਾ। ਇਹ ਕਰਨ ਦੀ ਇਨ੍ਹਾਂ ਦੀ intention is suspect. I am repeating, why I am coming with the facts. ਕੀ ਮੰਤਰੀ ਮਹੋਦਿਆ ਇਸ ਗੱਲ ਤੋਂ ਅਵੇਅਰ ਹਨ ਕਿ ਤੁਹਾਡੇ ਕੋਲ Employment Generation and Training Officers ਦੀਆਂ ਜਿਹੜੀਆਂ ਪੋਸਟਾਂ ਹਨ, 20 ਵਿੱਚੋਂ 19 ਵੇਕੇਂਟ ਹਨ। ਇਸ ਤੋਂ ਬਾਅਦ ਕਲਰਕ ਉਥੇ ਚਾਹੀਦੇ ਹਨ। ਉਹ ਵੀ 20 ਵਿੱਚੋਂ 19 ਵੇਕੇਂਟ ਹਨ। ਇੱਕ ਦੂਜੇ ਗਰੇਡ ਦੇ Employment Generation and Training Officers (ਵੀ.ਜੀ.) ਹਨ, ਪਤਾ ਨਹੀਂ ਉਹ ਕਿਸ ਕੈਟੇਗਰੀ ਵਿੱਚ ਪਾ ਰੱਖੇ ਹਨ। Out of 36, 12 are vacant. Additional Director is not there. Technical Assistant ਦੀਆਂ ਦੋ ਵੇਕੈਂਸੀਆਂ ਪਈਆਂ ਹਨ। This is not the way to go about it. ਅਸੀਂ ਉਨ੍ਹਾਂ ਨੂੰ unemployment allowance promise ਕੀਤਾ ਸੀ। ਸਰਕਾਰ ਦੀ ਪੁਜ਼ੀਸ਼ਨ ਇੰਨੀ ਮਾੜੀ ਹੈ, ਨਹੀਂ ਉਨ੍ਹਾਂ ਨੂੰ ਦੇ ਸਕਦੇ, ਪਰ ਤੁਸੀਂ ਕਿਸ ਤਰ੍ਹਾਂ ਉਨ੍ਹਾਂ ਨੂੰ ਇਸ ਸਪੀਡ ਨਾਲ 10 ਲੱਖ ਦਾ ਟੀਚਾ ਪੂਰਾ ਕਰਵਾਉਗੇ। Would you please explain?

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਵੇਖੋ ਅਸੀਂ ਏਨੇ ਟਾਈਮ ਵਿੱਚ ਕਿੰਨਾ ਕੁਝ ਕਰ ਦਿੱਤਾ ਹੈ, ਜਿਹੜਾ ਸਮਾਂ ਰਹਿੰਦਾ ਹੈ, ਉਹਦੇ ਵਿੱਚ ਬਾਕੀ ਵੀ ਕਰ ਦਿਆਂਗੇ। (ਥੰਪਿੰਗ)

**ਸ਼੍ਰੀ ਸੁਨੀਲ ਜਾਖੜ :** 22,000 ਕੰਪੇਅਰ ਟੂ .......

**ਮਾਨਯੋਗ ਸਪੀਕਰ :** ਹਾਲੇ ਤਾਂ ਡੇਢ ਸਾਲ ਵੀ ਨਹੀਂ ਹੋਇਆ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਕੋਈ ਝੇੜਾਂ ਕਰਨ ਵਸਤੇ ਖੜ੍ਹਾ ਨਹੀਂ ਹੋਇਆ। ਸਪੀਕਰ ਸਾਹਿਬ, Infrastructure is not in place. ਸਪੀਕਰ ਸਾਹਿਬ, it is their headache. ਅਸੀਂ ਕਾਂਗਰਸ ਪਾਰਟੀ ਨੇ ਬੇਰੋਜ਼ਗਾਰ ਨੌਜਵਾਨਾਂ ਨੂੰ ਰਜਿਸਟਰਡ ਕਰਾਉਣ ਦੀ ਮੂਵਮੈਂਟ ਚਲਾ ਰੱਖੀ ਹੈ। ਮੈਂ ਇਕ ਦਿਨ ਬੇਰੋਜ਼ਗਾਰ ਨੌਜਵਾਨਾਂ ਨੂੰ ਇਕੱਠੇ ਕਰਕੇ ਇੰਪਲਾਇਮੈਂਟ ਆਫਿਸ ਵਿੱਚ ਗਿਆ। ਉਹ ਕਹਿੰਦੇ ਕਿ ਸਾਡੇ ਕੋਲ ਤਾਂ ਕਲਰਕ ਹੀ ਹੈ ਨਹੀਂ, ਤੁਸੀਂ ਭਾਵੇਂ ਸਾਰਾ ਦਿਨ ਬੈਠੇ ਰਹੋ, ਤੁਹਾਡੇ ਫਾਰਮ ਨਹੀਂ ਭਰੇ ਜਾਣੇ।

[ ਸ਼੍ਰੀ ਸੁਨੀਲ ਜਾਖੜ ]

ਮੇਰੇ ਨਾਲ 400 ਨੌਜਵਾਨ ਵੀ ਸਨ। I had to request to the concerned Officer Bathinda ਕਿ ਡੈਪੂਟੇਸ਼ਨ ਤੇ ਸਾਡੇ ਕੋਲ ਦੋ ਬੰਦੇ ਭੇਜ ਦਿਓ ਤਾਂ ਕਿ ਉਨ੍ਹਾਂ ਬੇਰੋਜ਼ਗਾਰਾਂ ਦੇ ਫਾਰਮ ਐਕਸੈਪਟ ਹੋ ਜਾਣ। ਸਪੀਕਰ ਸਾਹਿਬ, this is not the way. ਮੇਰੀ ਗੁਜਾਰਿਸ਼ ਹੈ ਕਿ ਚਾਹੇ ਇਸ ਨੂੰ ਸਵਾਲ ਸਮਝ ਲਓ, Would the Minister or the Chief Minister consider this thing? ਇਹ ਮਹਿੰਦਰਾ ਐਂਡ ਮਹਿੰਦਰਾ ਨਾਲ ਗੱਲ ਕਰ ਰਹੇ ਹਨ, ਮੈਂ ਕਹਿੰਦਾ ਹਾਂ ਕਿ ਇਹ ਭਾਵੇਂ ਮਹਿੰਦਰਾ ਐਂਡ ਮਹਿੰਦਰਾ ਨਾਲ ਗੱਲ ਕਰਨ, ਭਾਵੇਂ ਸੁਜ਼ੁਕੀ ਨਾਲ ਕਰਨ, ਭਾਵੇਂ ਮਾਰੂਤੀ ਵਾਲਿਆਂ ਨਾਲ ਕਰਨ ਪਰ ਇਹ ਜਿਹੜੇ ਸਕਿਲਡ ਟ੍ਰੇਨਿੰਗ ਸੈਂਟਰ ਦੀ ਗੱਲ ਕਰੀ ਜਾਂਦੇ ਹਨ, ਉਹ ਇਸ ਚੀਜ਼ ਨੂੰ ਲਾਗੂ ਕਰਵਾਉਣ so that these youths can be made employable. Second very important thing is that the Hon'ble Minister has mentioned ਕਿ ਸਕੂਲਾਂ ਦੇ ਵਿੱਚ ਰੋਜ਼ਗਾਰ ਦੇ ਮੇਲੇ ਲਗਵਾਏ ਜਾ ਰਹੇ ਹਨ, ਸਪੀਕਰ ਸਾਹਿਬ, this is not the spirit. I think this is not only the Punjab Govt. but we have faulted on the National level. Plus two systems were introduced in the Education System only to impart technical training so that these youths could become employable. ਤੁਸੀਂ ਮਲੂਕਾ ਸਾਹਿਬ, ਗੌਰ ਕਰੋਗੇ ਕਿ ਪਹਿਲਾਂ 14 ਸਾਲਾਂ ਵਿੱਚ ਬੀ.ਏ. ਹੁੰਦੀ ਸੀ, ਹੁਣ 15 ਸਾਲ ਲੱਗ ਜਾਂਦੇ ਹਨ। ਇਸ ਨਾਲ ਮਾਪਿਆਂ ਤੇ ਵਿੱਤੀ ਬੋਝ ਵੱਧ ਗਿਆ ਹੈ। ਉਹ ਜਿਹੜਾ ਇਕ ਸਾਲ ਸੀ, ਉਸ ਵਿੱਚ ਇਹ ਹੁੰਦਾ ਸੀ ਕਿ ਸਕੂਲਾਂ ਵਿੱਚ ਲੈਬ ਲੱਗਣਗੇ, ਮਸ਼ੀਨਿਸਟ ਲੱਗਣਗੇ, ਕਾਰਪੈਂਟਰੀ ਸਿਖਾਈ ਜਾਵੇਗੀ, ਇਲੈਕਟ੍ਰਿਸ਼ੀਅਨ ਦਾ ਕੰਮ ਸਿਖਾਇਆ ਜਾਵੇਗਾ। So I would only request the Government to make efforts in this regard......

**ਮਾਨਯੋਗ ਸਪੀਕਰ :** ਜਾਖੜ ਸਾਹਿਬ ......

**Shri Sunil Jakhar :** Just not make fool of the youth of the Punjab. ਮੇਰੀ ਇਹ ਗੁਜ਼ਾਰਿਸ਼ ਹੈ। ਇਸ ਤੇ ਭਰੋਸਾ ਤੁਸੀਂ ਦਿਵਾ ਦਿਓ, ਚਾਹੇ ਮਲੂਕਾ ਸਾਹਿਬ ਦਿਵਾ ਦੇਣ, ਚਾਹੇ ਮੁੱਖ ਮੰਤਰੀ ਸਾਹਿਬ ਦਿਵਾ ਦੇਣ। At least show your sincerity and commitment to all the promises you have made.

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਜੋ ਸਾਡੀ ਪਾਰਟੀ ਨੇ ਲੋਕਾਂ ਦੇ ਨਾਲ ਵਾਅਦੇ ਕੀਤੇ ਹਨ, ਉਹ ਅਸੀਂ ਪੂਰੇ ਕਰਨੇ ਹਨ। ਅਸੀਂ ਤਾਂ ਇੰਨੇ ਚਿਰ ਵਿੱਚ ਇੰਨਾ ਕਰਨਾ ਹੈ। ਜੇ ਤੁਸੀਂ ਇਕੱਲੀ ਇਕੱਲੀ ਗੱਲ ਦਾ ਸਪਸ਼ਟੀਕਰਨ ਚਾਹੁੰਦੇ ਹਾਂ ਤਾਂ ਮੈਂ ਤੁਹਾਨੂੰ ਉਸ ਬਾਰੇ ਵੀ ਦੱਸ ਦਿਆਂਗਾ। ਇਸ ਵਾਸਤੇ ਅੱਧਾ ਘੰਟਾ ਲੱਗ ਜਾਵੇਗਾ। ਇਸ ਕਰਕੇ ਜੋ ਵੀ ਅਸੀਂ ਲੋਕਾਂ ਨਾਲ ਵਾਅਦੇ ਕੀਤੇ ਹਨ, ਉਹ ਅਸੀਂ ਪੂਰੇ ਕਰਨੇ ਹਨ ਅਤੇ ਇਸ ਵਾਸਤੇ ਸਾਡੇ ਕੋਲ ਹਾਲੇ ਸਮਾਂ ਹੈ। ਆਪਣੇ ਸਮੇਂ ਵਿੱਚ ਤੁਸੀਂ ਕੀ ਕੀਤਾ। ਤੁਸੀਂ ਆਪ ਤਾਂ ਕੀਤਾ ਕੁਝ ਨਹੀਂ। ਅਸੀਂ ਤਾਂ ਫੇਰ ਵੀ

ਬਹੁਤ ਕੁਝ ਕਰ ਦਿੱਤਾ ਹੈ।

---------

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1121***

**ਮਾਨਯੋਗ ਸਪੀਕਰ :** ਇਹ ਸਵਾਲ ਪੋਸਟਪੋਨ ਕੀਤਾ ਜਾਂਦਾ ਹੈ।

---------

**ਨਿਸ਼ਾਨ ਵਾਲਾ ਪ੍ਰਸ਼ਨ ਨੰ: 999**

(ਸਬੰਧਿਤ ਮੈਂਬਰ ਸਾਹਿਬ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---------

**ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡਾਂ ਦੇ ਚੇਅਰਮੈਨ/ਵਾਈਸ ਚੇਅਰਮੈਨ ਅਤੇ ਮੈਂਬਰਾਂ ਦੀ ਨਾਮਜ਼ਦਗੀ**

***1115. ਸ੍ਰੀ ਤਰਲੋਚਨ ਸਿੰਘ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

ੳ) ਰਾਜ ਵਿਚ ਵੱਖ-ਵੱਖ ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡਾਂ ਦੇ ਚੇਅਰਮੈਨ/ਵਾਈਸ-ਚੇਅਰਮੈਨ ਅਤੇ ਮੈਂਬਰਾਂ ਦੀਆਂ ਨਾਮਜ਼ਦਗੀਆਂ ਲਈ ਸਰਕਾਰ ਦੁਆਰਾ ਕੀ ਕਸੌਟੀ ਅਪਣਾਈ ਜਾ ਰਹੀ ਹੈ;

ਅ) ਉਪਰੋਕਤ ਵਰਣਿਤ ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡਾਂ ਦਾ ਕੰਮਕਾਜ ਕੀ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸ਼੍ਰੀਮਾਨ ਜੀ, (ੳ) ਰਾਜ ਸਰਕਾਰ ਵੱਲੋਂ ਜ਼ਿਲ੍ਹਾ ਯੋਜਨਾ ਕਮੇਟੀ ਐਕਟ 2005 ਦੀ ਧਾਰਾ 3 ਦੀ ਮੱਦ 3 "The Chairperson of the Committee shall be chosen from amongst the members of the Committee by the State Government by nomination." ਦੇ ਅਨੁਸਾਰ ਅਤੇ ਮੈਂਬਰਾਂ ਦੀ ਨਾਮਜ਼ਦਗੀ ਐਕਟ ਦੀ ਧਾਰਾ 3 ਦੀ ਮੱਦ 4 "The seats of the members of the Committee shall be filled by election, from amongst the elected members of the Panchayat at the district level and of the Municipalities in the district, and by nomination." ਅਨੁਸਾਰ ਕੀਤੀ ਜਾਂਦੀ ਹੈ। ਐਕਟ ਵਿਚ ਵਾਈਸ-ਚੇਅਰਮੈਨ ਲਗਾਉਣ ਦੀ ਕੋਈ ਵਿਵਸਥਾ ਨਹੀਂ ਹੈ।

(ਅ) ਜ਼ਿਲ੍ਹਾ ਯੋਜਨਾ ਕਮੇਟੀਆਂ ਦਾ ਕੰਮ-ਕਾਜ ਹੇਠਲੇ ਪੱਧਰ ਤੇ ਪੇਂਡੂ ਅਤੇ ਸ਼ਹਿਰੀ

*For Starred Question No. 1121 and reply thereto please see Appendix to this Debates

[ ਵਿੱਤ ਮੰਤਰੀ ]

ਖੇਤਰ ਦੇ ਲੋਕਾਂ ਦੀਆਂ ਸਥਾਨਕ ਜ਼ਰੂਰਤਾਂ ਨੂੰ ਪ੍ਰਭਾਵੀ ਢੰਗ ਨਾਲ ਹੱਲ ਕਰਨ ਲਈ ਸਕੀਮਾਂ ਨੂੰ ਤਿਆਰ ਕਰਨਾ, ਲਾਗੂ ਕਰਨਾ ਅਤੇ ਮੋਨੀਟਰਿੰਗ ਕਰਨਾ ਹੈ। ਜ਼ਿਲ੍ਹਾ ਯੋਜਨਾ ਕਮੇਟੀਆਂ ਦੇ ਵਿਸਥਾਰਪੂਰਵਕ ਕੰਮਾਂ ਦਾ ਵੇਰਵਾ ਅਨੁਲੱਗ (ੳ) ਅਨੁਸਾਰ ਨਾਲ ਨੱਥੀ ਕੀਤਾ ਜਾਂਦਾ ਹੈ।

## ਅਨੁਲੱਗ-ੳ

## ਜ਼ਿਲ੍ਹਾ ਯੋਜਨਾ ਕਮੇਟੀਆਂ ਦੇ ਕਾਰਜ

(ੳ) ਸ਼ਹਿਰੀ ਅਤੇ ਪੇਂਡੂ ਅਬਾਦੀ ਦੇ ਸਾਂਝੇ ਹਿੱਤਾਂ ਨੂੰ ਧਿਆਨ ਵਿਚ ਰੱਖਦੇ ਹੋਏ ਜਿਸ ਵਿਚ ਸਥਾਨਕ ਯੋਜਨਾ, ਪਾਣੀ ਦੀ ਵੰਡ ਤੇ ਹੋਰ ਕੁਦਰਤੀ ਅਤੇ ਭੌਤਿਕ ਸੋਮੇ, ਬੁਨਿਆਦੀ ਢਾਂਚੇ ਅਤੇ ਵਾਤਾਵਰਣ ਦੇ ਰੱਖ-ਰਖਾਵ ਦੇ ਸੰਗਠਿਤ ਵਿਕਾਸ, ਸਬੰਧਤ ਪੰਚਾਇਤਾਂ ਵੱਲੋਂ ਹੇਠਲੇ ਪੱਧਰ ਤੇ ਤਿਆਰ ਕੀਤੀਆਂ ਸਕੀਮਾਂ, ਵਿੱਤੀ ਅਤੇ ਹੋਰ ਵੱਖ ਵੱਖ ਉਪਲਬਧ ਸੋਮਿਆਂ ਦੀ ਖਰੜਾ ਵਿਕਾਸ ਯੋਜਨਾ ਤਿਆਰ ਕਰੇਗੀ;

(ਅ) ਕਮੇਟੀ ਆਪਣੇ ਕੋਲ ਉਪਲਬਧ ਅਤੇ ਰਾਜ ਸਰਕਾਰ ਵੱਲੋਂ ਮੁਹੱਈਆ ਕੀਤੇ ਸੋਮਿਆਂ ਨੂੰ ਧਿਆਨ ਵਿਚ ਰੱਖਦੇ ਹੋਏ ਤਰਜੀਹ ਦੇ ਅਧਾਰ ਤੇ ਸਕੀਮਾਂ ਤੇ ਪ੍ਰੋਗਰਾਮਾਂ ਦੀ ਸੂਚੀ ਤਿਆਰ ਕਰੇਗੀ;

(ੲ) ਸਹੀ ਢੰਗ ਨਾਲ ਵਿਕਾਸ ਸਕੀਮਾਂ, ਪ੍ਰੋਗਰਾਮਜ਼ ਅਤੇ ਪ੍ਰੋਜੈਕਟਾਂ ਨੂੰ ਲਾਗੂ ਕਰਨ ਲਈ ਯੋਗ ਤਰੀਕੇ ਅਪਣਾਏਗੀ;

(ਸ) ਪ੍ਰੋਜੈਕਟਾਂ ਦੀ ਪ੍ਰਗਤੀ ਦਾ ਮੁਲਅੰਕਣ ਕਰਨਾ;

(ਹ) ਪੰਚਾਇਤਾਂ ਅਤੇ ਮਿਉਂਸਪੈਲਟੀਜ਼ ਨੂੰ ਪ੍ਰੋਜੈਕਟਾਂ ਦੇ ਵਿਕਾਸ ਨੂੰ ਤੇਜ਼ੀ ਨਾਲ ਲਾਗੂ ਕਰਨ ਲਈ ਉਤਸ਼ਾਹਿਤ ਕਰੇਗੀ;

(ਕ) ਵਿਕਾਸ ਦੇ ਕੰਮਾਂ ਲਈ ਵਾਧੂ ਸੋਮੇ ਪੈਦਾ ਕਰਨ ਲਈ ਗੈਰ ਸਰਕਾਰੀ ਸੰਸਥਾਵਾਂ, ਗੈਰ ਭਾਰਤੀ ਵਸਨੀਕ, ਹੋਰ ਸੰਸਥਾਵਾਂ ਅਤੇ ਲੋਕਾਂ ਦੇ ਸਹਿਯੋਗ ਲਈ ਯਤਨ ਕਰੇਗੀ;

(ਖ) ਜ਼ਿਲ੍ਹਾ ਯੋਜਨਾ ਨਾਲ ਸਬੰਧਿਤ ਵੱਖ ਵੱਖ ਵਿਭਾਗਾਂ ਦੀਆਂ ਗਤੀਵਿਧੀਆਂ ਦਾ ਤਾਲਮੇਲ ਮੁਲਾਂਕਣ ਦਾ ਵਾਧੂ ਕਾਰਜ ਜੋ ਕਿ ਰਾਜ ਸਰਕਾਰ ਵੱਲੋਂ ਕਮੇਟੀ ਨੂੰ ਸੌਂਪਿਆ ਜਾਵੇਗਾ।

**ਸ਼੍ਰੀ ਤਰਲੋਚਨ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਕਿੰਨੇ ਜ਼ਿਲ੍ਹਿਆਂ ਦੇ ਵਿਚ ਡਿਸਟ੍ਰਿਕਟ ਪਲਾਨਿੰਗ ਡਿਵੈਲਪਮੈਂਟ ਕਮੇਟੀਆਂ ਦੇ ਚੇਅਰਮੈਨ ਲਗਾ ਦਿੱਤੇ ਗਏ ਹਨ ਅਤੇ ਇਹ ਕਿਹੜੇ ਕਿਹੜੇ

ਹਨ? ਕੀ ਮੰਤਰੀ ਜੀ ਇਹ ਕਿਰਪਾ ਕਰਕੇ ਦੱਸਣਗੇ ਕਿ ਕਿੰਨੇ ਜ਼ਿਲ੍ਹਿਆਂ ਵਿਚ ਕਿਹੜੇ ਕਿਹੜੇ ਚੇਅਰਮੈਨ ਲਗਾਏ ਗਏ ਹਨ?

**ਮੰਤਰੀ :** ਸਪੀਕਰ ਸਾਹਿਬ, ਪਟਿਆਲਾ ਜ਼ਿਲ੍ਹੇ ਵਿਚ ਸ਼੍ਰੀ ਦੀਪਇੰਦਰ ਸਿੰਘ ਢਿੱਲੋਂ, ਫਤਿਹਗੜ੍ਹ ਸਾਹਿਬ ਜ਼ਿਲ੍ਹੇ ਵਿਚ ਸ਼੍ਰੀ ਜੋਗਿੰਦਰ ਪਾਲ ਸਿੰਗਲਾ , ਜਲੰਧਰ ਜ਼ਿਲ੍ਹੇ ਵਿਚ ਸ਼੍ਰੀ ਗੁਰਚਰਨ ਸਿੰਘ ਚੰਨੀ, ਕਪੂਰਥਲਾ ਜ਼ਿਲ੍ਹੇ ਵਿਚ ਸ਼੍ਰੀ ਸਰਬਜੀਤ ਸਿੰਘ ਮੱਕੜ, ਗੁਰਦਾਸਪੁਰ ਜ਼ਿਲ੍ਹੇ ਵਿਚ ਸ਼੍ਰੀਮਤੀ ਨੀਲਮ ਮਹੰਤ, ਸ੍ਰੀ ਮੁਕਤਸਰ ਸਾਹਿਬ ਜ਼ਿਲ੍ਹੇ ਵਿਚ ਸ਼੍ਰੀ ਹਰਦੀਪ ਸਿੰਘ ਢਿੱਲੋਂ, ਰੂਪਨਗਰ ਜ਼ਿਲ੍ਹੇ ਵਿਚ ਡਾ. ਪਰਮਿੰਦਰ ਸ਼ਰਮਾ, ਹੁਸ਼ਿਆਰਪੁਰ ਜ਼ਿਲ੍ਹੇ ਵਿਚ ਸ਼੍ਰੀ ਜਵਾਹਰ ਲਾਲ ਖੁਰਾਣਾ, ਸ਼ਹੀਦ ਭਗਤ ਸਿੰਘ ਨਗਰ ਜ਼ਿਲ੍ਹੇ ਵਿਚ ਸ਼੍ਰੀ ਸੁਖਵਿੰਦਰ ਸਿੰਘ ਸੁੱਖੀ, ਮਾਨਸਾ ਜ਼ਿਲ੍ਹੇ ਵਿਚ ਸ਼੍ਰੀ ਮੰਗਤ ਰਾਏ ਬਾਂਸਲ, ਅੰਮ੍ਰਿਤਸਰ ਜ਼ਿਲ੍ਹੇ ਵਿਚ ਸ਼੍ਰੀ ਵੀਰ ਸਿੰਘ ਲੋਪੋਕੇ, ਲੁਧਿਆਣਾ ਜ਼ਿਲ੍ਹੇ ਵਿਚ ਸ੍ਰੀ ਹੀਰਾ ਸਿੰਘ ਗਾਬੜੀਆ, ਤਰਨਤਾਰਨ ਜ਼ਿਲ੍ਹੇ ਵਿਚ ਸ੍ਰੀ ਰਾਜਿੰਦਰ ਸਿੰਘ ਬ੍ਰਹਮਪੁਰਾ, ਫਿਰੋਜ਼ਪੁਰ ਜ਼ਿਲ੍ਹੇ ਵਿਚ ਸ਼੍ਰੀ ਦੌਲਤ ਰਾਮ ਕੰਬੋਜ, ਫਾਜ਼ਿਲਕਾ ਜ਼ਿਲ੍ਹੇ ਵਿਚ ਸ਼੍ਰੀ ਪ੍ਰੇਮ ਕੁਮਾਰ ਬਗੀਚਾ ਅਤੇ ਪਠਾਨਕੋਟ ਜ਼ਿਲ੍ਹੇ ਵਿਚ ਸ਼੍ਰੀ ਸਤੀਸ਼ ਮਹਾਜਨ ਲਗਾਏ ਗਏ ਹਨ। ਪੰਜ ਸੀਟਾਂ ਅਜੇ ਵੇਕੈਂਟ ਹਨ।

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਇਨ੍ਹਾਂ ਨੇ ਚੇਅਰਮੈਨ ਲਗਾਏ ਹਨ, ਉਨ੍ਹਾਂ ਦੇ ਨਾਲ ਕਿੰਨੇ ਕਿੰਨੇ ਡਿਸਟ੍ਰਿਕਟ-ਵਾਈਜ਼ ਮੈਂਬਰ ਲਗਾਏ ਗਏ ਹਨ।

**ਮੰਤਰੀ :** ਸਪੀਕਰ ਸਾਹਿਬ, ਕੁਝ ਮੈਂਬਰ ਨਾਮੀਨੇਟ ਹੁੰਦੇ ਹਨ। ਉਨ੍ਹਾਂ ਦਾ ਵੇਰਵਾ ਤਾਂ ਮੈਂਬਰ ਸਾਹਿਬ ਨੇ ਮੰਗਿਆ ਨਹੀਂ ਸੀ, ਉਹ ਮੈਂ ਨਹੀਂ ਲੈ ਕੇ ਆਇਆ। ਬਾਕੀ ਜਿਹੜੇ ਇਲੈਕਟਡ ਮੈਂਬਰ ਹੁੰਦੇ ਹਨ, ਉਨ੍ਹਾਂ ਦੀ ਪ੍ਰਕਿਰਿਆ ਇਹ ਹੈ ਕਿ 4/5 ਮੈਂਬਰ ਪਲਾਨਿੰਗ ਕਮੇਟੀਆਂ ਵਿਚੋਂ ਇਲੈਕਟਡ ਹੋਣਗੇ। ਉਹ ਸ਼ਹਿਰੀ ਤੇ ਪੇਂਡੂ ਅਨੁਪਾਤ ਦੇ ਮੁਤਾਬਿਕ ਮਿਉਂਸਪਲ ਕਮੇਟੀਆਂ ਵਿਚੋਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਵਿਚੋਂ ਇਲੈਕਟ ਹੋ ਕੇ ਆਉਂਦੇ ਹਨ। ਮਿਉਂਸਪਲ ਕਮੇਟੀਆਂ ਤਾਂ ਭੰਗ ਹਨ, ਉਨ੍ਹਾਂ ਵਿਚੋਂ ਤਾਂ ਮੈਂਬਰ ਨਹੀਂ ਹਨ। ਜ਼ਿਲ੍ਹਾ ਪ੍ਰੀਸ਼ਦਾਂ ਵਿਚੋਂ ਜਿਹੜੇ ਮੈਂਬਰ ਇਲੈਕਟ ਹੋਣੇ ਹਨ, ਉਨ੍ਹਾਂ ਮੈਂਬਰਾਂ ਦੀ ਅਜੇ ਪ੍ਰਕਿਰਿਆ ਰਹਿੰਦੀ ਹੈ।

**ਸ਼੍ਰੀ ਤਰਲੋਚਨ ਸਿੰਘ:** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ ਕਿ.....

**ਮਾਨਯੋਗ ਸਪੀਕਰ :** ਤੁਹਾਡੀਆਂ ਦੋ ਸਪਲੀਮੈਂਟਰੀਆਂ ਹੋ ਗਈਆਂ ਹਨ। ਹੁਣ ਬੀਬੀ (ਸ਼੍ਰੀਮਤੀ ਗੁਰਇਕਬਾਲ ਕੌਰ) ਜੀ ਨੂੰ ਪੁੱਛ ਲੈਣ ਦਿਉ। ਫਿਰ ਦੇਖਾਂਗੇ।

**ਸ਼੍ਰੀਮਤੀ ਗੁਰਇਕਬਾਲ ਕੌਰ :** ਸਪੀਕਰ ਸਾਹਿਬ, ਮੈਂ ਆਪ ਜੀ ਦੀ ਪਰਮਿਸ਼ਨ ਨਾਲ ਪੁੱਛਣਾ ਚਾਹੁੰਦੀ ਹਾਂ ਕਿ ਸਾਡੇ ਨਵਾਂਸ਼ਹਿਰ ਜ਼ਿਲ੍ਹੇ (ਸ਼ਹੀਦ ਭਗਤ ਸਿੰਘ ਨਗਰ) ਜਿਹੜੇ ਸ਼੍ਰੀ ਸੁਖਵਿੰਦਰ ਸਿੰਘ ਸੁੱਖੀ ਹਨ, ਕੀ ਉਹ ਪੈਰਾਸ਼ੂਟ ਰਾਹੀਂ ਉਤਾਰੇ ਗਏ ਹਨ ਜਾਂ .......

**ਮਾਨਯੋਗ ਸਪੀਕਰ :** ਨਹੀਂ ਜੀ, ਇਹ ਕੋਈ ਸਪਲੀਮੈਂਟਰੀ ਨਹੀਂ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ** ** **

**ਮਾਨਯੋਗ ਸਪੀਕਰ :** ਇਹ ਕੋਈ ਸਪਲੀਮੈਂਟਰੀ ਨਹੀਂ ਹੈ। Not to be recorded. ਅਗਲਾ ਸਵਾਲ ਸ੍ਰੀ ਕੋਟਫੱਤਾ ਜੀ।

---------

## ਹਲਕਾ ਬਠਿੰਡਾ ਵਿੱਚ ਲਸਾੜਾ ਡ੍ਰੇਨ ਉੱਤੇ ਲਗਾਏ ਗਏ ਬੰਨ੍ਹ ਨੂੰ ਹਟਾਉਣਾ

***1008. ਸਰਦਾਰ ਦਰਸ਼ਨ ਸਿੰਘ ਕੋਟਫੱਤਾ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਲਕਾ ਬਠਿੰਡਾ ਦਿਹਾਤੀ ਵਿੱਚੋਂ ਲੰਘਦੀ ਲਸਾੜਾ ਡਰੇਨ ਉੱਤੇ ਪਿੰਡ ਡੂਮਵਾਲੀ ਕੋਲ ਹਰਿਆਣਾ ਸਰਕਾਰ ਨੇ ਬੰਨ੍ਹ ਲਾ ਦਿੱਤਾ ਹੈ, ਜਿਸ ਨਾਲ ਬਾਰਸ਼ਾਂ ਵਿੱਚ ਪਾਣੀ ਜਮ੍ਹਾਂ ਹੋ ਕੇ ਫਲੱਡ ਦਾ ਖਤਰਾ ਬਣ ਜਾਂਦਾ ਹੈ; ਜੇਕਰ ਅਜਿਹਾ ਹੋਵੇ ਤਾਂ ਰਾਜ ਸਰਕਾਰ ਵੱਲੋਂ ਉਪਰੋਕਤ ਲਗਾਏ ਗਏ ਇਸ ਬੰਨ੍ਹ ਨੂੰ ਹਟਵਾਉਣ ਲਈ ਹੁਣ ਤੱਕ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਹਾਂ, ਸ੍ਰੀਮਾਨ ਜੀ, ਇਹ ਠੀਕ ਹੈ ਕਿ ਹਰਿਆਣਾ ਵਿੱਚ ਲਸਾੜਾ ਨਾਲੇ ਤੇ ਬੰਨ੍ਹ ਉਸਾਰਿਆ ਗਿਆ ਹੈ, ਜਿਸ ਕਾਰਨ ਬਰਸਾਤਾਂ ਦੌਰਾਨ ਪਾਣੀ ਦੀ ਨਿਕਾਸੀ ਰੁਕਣ ਕਾਰਨ ਪੰਜਾਬ ਖੇਤਰ ਵਿੱਚ ਹੜ੍ਹਾਂ ਦਾ ਖਤਰਾ ਬਣ ਜਾਂਦਾ ਹੈ । ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਨੇ ਮਿਤੀ 19.6:2012 ਨੂੰ ਸ੍ਰੀ ਭੁਪਿੰਦਰ ਸਿੰਘ ਹੁੱਡਾ, ਮੁੱਖ ਮੰਤਰੀ, ਹਰਿਆਣਾ ਨੂੰ ਇਸ ਨਾਲੇ ਤੇ ਲਾਏ ਬੰਨ ਨੂੰ ਹਟਾਉਣ ਲਈ ਅਤੇ ਹਰਿਆਣਾ ਰਾਜ ਵਿੱਚ ਮੁੜ ਖੁਦਾਈ ਕਰਨ ਲਈ ਲਿਖਿਆ ਹੈ, ਜਿਸ ਤੇ ਮੁੱਖ ਮੰਤਰੀ, ਹਰਿਆਣਾ ਵੱਲੋਂ ਮਿਤੀ 25.6.2012 ਨੂੰ ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਨੂੰ ਇਹ ਆਸ਼ਵਾਸਨ ਦਿੱਤਾ ਗਿਆ ਹੈ ਕਿ ਉਹ ਇਸ ਵਿਸ਼ੇ ਤੇ ਗੌਰ ਕਰ ਰਹੇ ਹਨ। ਇਸ ਦੇ ਨਾਲ ਲੋੜ ਪੈਣ ਤੇ ਕਾਨੂੰਨੀ ਰਸਤਾ ਅਖਤਿਆਰ ਕਰਨ ਲਈ ਪਹਿਲਾਂ ਹੀ ਐਡਵੋਕੇਟ ਜਨਰਲ, ਪੰਜਾਬ ਤੋਂ ਕਨੂੰਨੀ ਰਾਇ ਲਈ ਜਾ ਰਹੀ ਹੈ ।

**ਸਰਦਾਰ ਦਰਸ਼ਨ ਸਿੰਘ ਕੋਟਫੱਤਾ :** ਸਪੀਕਰ ਸਾਹਿਬ, ਉੱਥੇ ਪਾਣੀ ਜਦੋਂ ਬਹੁਤ ਜ਼ਿਆਦਾ ਸਟੈਗਨੇਟ ਹੋ ਜਾਂਦਾ ਹੈ ਤਾਂ ਉਸ ਨਾਲ ਫਸਲਾਂ ਦਾ ਕਾਫੀ ਨੁਕਸਾਨ ਹੁੰਦਾ ਹੈ। ਇਸ ਲਈ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਫਸਲਾਂ ਦੇ ਨੁਕਸਾਨ ਦੀ ਭਰਪਾਈ ਦੇਣ ਵਾਸਤੇ ਮਹਿਕਮਾ ਕਿਸੇ ਦੀ ਜ਼ਿੰਮੇਵਾਰੀ ਫਿਕਸ ਕਰੇਗਾ ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਤਾਂ ਉਪਰਾਲੇ ਕਰ ਸਕਦੇ ਹਾਂ। ਅਸੀਂ ਇਸ ਮਸਲੇ ਨੂੰ ਘੱਗਰ ਕਮੇਟੀ ਵਿੱਚ ਵੀ ਲੈ ਕੇ ਗਏ ਹਾਂ ਜਿਹੜੀ ਕਿ ਤਿੰਨ ਸਟੇਟਾਂ ਦੀ ਬਣੀ ਹੋਈ ਹੈ। ਅਸੀਂ ਪੁਰਜ਼ੋਰ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਨੂੰ ਖੁਲ੍ਹਵਾਇਆ ਜਾਵੇ ਕਿਉਂਕਿ ਇਹ ਬੜਾ ਅਹਿਮ ਮਸਲਾ ਹੈ।

---

**Not recorded as ordered by the Chair

**ਮਾਨਯੋਗ ਸਪੀਕਰ :** ਉਹ ਕਹਿ ਰਹੇ ਹਨ ਕਿ ਜਿਹੜੀ ਤਬਾਹੀ ਹੋਈ ਹੈ .....

**ਮੰਤਰੀ :** ਉਹ ਰੈਵੇਨਿਊ ਡਿਪਾਰਟਮੈਂਟ ਨੇ ਦੇਣਾ ਹੈ, ਅਸੀਂ ਨਹੀਂ ਦੇਣਾ ।

**ਸਰਦਾਰ ਦਰਸ਼ਨ ਸਿੰਘ ਕੋਟਫੱਤਾ :** ਸਪੀਕਰ ਸਾਹਿਬ, ਭਾਵੇਂ ਇਹ ਮੁਆਵਜ਼ਾ ਰੈਵੇਨਿਊ ਡਿਪਾਰਟਮੈਂਟ ਨੇ ਦੇਣਾ ਹੈ ਪਰ ਇਹ ਮੁਆਵਜ਼ਾ ਇਰੀਗੇਸ਼ਨ ਡਿਪਾਰਟਮੈਂਟ ਰਾਹੀਂ ਹੀ ਜਾਵੇਗਾ, ਜੇ ਤੁਸੀਂ ਕੋਈ ਇਸ ਦਾ ਪ੍ਰੋਵੀਜ਼ਨ ਕਰੋਗੇ, ਨਹੀਂ ਤਾਂ ਹੁਣ ਗੱਲ ਘਚੋਲ ਵਿੱਚ ਪੈ ਗਈ ਹੈ।

**ਮਾਨਯੋਗ ਸਪੀਕਰ :** ਕੀ ਆਪਾਂ ਕੋਈ ਪ੍ਰੋਵੀਜ਼ਨ ਕਰ ਸਕਦੇ ਹਾਂ ?

**ਮੰਤਰੀ :** ਸਪੀਕਰ ਸਾਹਿਬ, ਜਿੱਥੇ ਕੋਈ ਫਸਲ ਮਰ ਜਾਂਦੀ ਹੈ ਤਾਂ ਉਸ ਦੀ ਸਪੈਸ਼ਲ ਗਿਰਦਾਵਰੀ ਹੁੰਦੀ ਹੈ। ਫਿਰ ਰੈਵੇਨਿਊ ਡਿਪਾਰਟਮੈਂਟ ਉਸ ਦਾ ਮੁਆਵਜ਼ਾ ਦਿੰਦਾ ਹੈ ।

---------

## ਕੋਟਫੱਤਾ ਵਿਖੇ ਸਰਕਾਰੀ ਹਸਪਤਾਲ ਦੀ ਉਸਾਰੀ ਕਰਨਾ

***1007. ਸਰਦਾਰ ਦਰਸ਼ਨ ਸਿੰਘ ਕੋਟਫੱਤਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

ੳ) ਕੀ ਇਹ ਠੀਕ ਹੈ ਕਿ ਮਿਉਂਸਪਲ ਕਮੇਟੀ, ਕੋਟਫੱਤਾ ਵੱਲੋਂ ਕੋਟਫੱਤਾ ਵਿਖੇ ਇੱਕ ਸਰਕਾਰੀ ਹਸਪਤਾਲ ਉਸਾਰਨ ਲਈ 3 ਕਿੱਲੇ ਜ਼ਮੀਨ ਸਬੰਧਿਤ ਵਿਭਾਗ ਨੂੰ ਦਿੱਤੀ ਗਈ ਹੈ ?

ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਸਰਕਾਰ ਵੱਲੋਂ ਇੱਥੇ ਹਸਪਤਾਲ ਉਸਾਰਨ ਲਈ ਹੁਣ ਤੱਕ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਸ਼੍ਰੀਮਾਨ ਜੀ,

ੳ) ਹਾਂ ਜੀ।

ਅ) ਕੋਟਫੱਤਾ ਵਿਖੇ 30 ਬਿਸਤਰਿਆਂ ਦੀ ਸਮਰੱਥਾ ਵਾਲੇ ਕਮਿਊਨਿਟੀ ਹੈਲਥ ਸੈਂਟਰ ਦੀ ਉਸਾਰੀ ਲਈ ਤਜਵੀਜ਼ ਤਿਆਰ ਕੀਤੀ ਜਾ ਰਹੀ ਹੈ, ਜਿਸ ਲਈ 7.50 ਕਰੋੜ ਰੁਪਏ ਦੀ ਲੋੜ ਹੈ। ਲੋੜੀਂਦੇ ਫੰਡਾਂ ਦਾ ਪ੍ਰਬੰਧ ਹੋਣ ਉਪਰੰਤ ਕੰਮ ਕਰਵਾ ਦਿੱਤਾ ਜਾਵੇਗਾ ਜੀ।

**ਸਰਦਾਰ ਦਰਸ਼ਨ ਸਿੰਘ ਕੋਟਫੱਤਾ :** ਸਪੀਕਰ ਸਾਹਿਬ, ਜਦੋਂ ਇਹ

[ ਸਰਦਾਰ ਦਰਸ਼ਨ ਸਿੰਘ ਕੋਟਫੱਤਾ ]

ਹਸਪਤਾਲ ਪਰਪੋਜ਼ ਹੋਇਆ ਸੀ ਤਾਂ ਉਸ ਵੇਲੇ ਸਰਦਾਰ ਹਰਚਰਨ ਸਿੰਘ ਜੀ ਬਰਾੜ ਸਾਹਿਬ ਪੰਜਾਬ ਦੇ ਮੁੱਖ ਮੰਤਰੀ ਸਨ। ਉਨ੍ਹਾਂ ਦੇ ਕੋਟਫੱਤੇ ਨਾਨਕੇ ਹਨ। ਉਨ੍ਹਾਂ ਨੇ ਕੁਮਿਟਮੈਂਟ ਕੀਤੀ ਸੀ ਕਿ ਅਸੀਂ ਆਪਣੀ ਟੈਨਿਓਰ ਵਿੱਚ ਹਸਪਤਾਲ ਬਣਾ ਕੇ ਦੇਵਾਂਗੇ। ਇਸ ਗੱਲ ਨੂੰ ਵੀ 12-13 ਸਾਲ ਹੋ ਗਏ ਹਨ ਪਰ ਕੋਈ ਕੰਕਰੀਟ ਸਟੈੱਪ ਨਹੀਂ ਲਿਆ ਗਿਆ। ਮੈਂ ਜਦੋਂ ਵੀ ਉੱਥੇ ਜਾਂਦਾ ਹਾਂ ਤਾਂ ਮੈਨੂੰ ਉੱਥੇ ਲੋਕਾਂ ਅੱਗੇ ਜਵਾਬਦੇਹ ਹੋਣਾ ਪੈਂਦਾ ਹੈ। ਇੱਕ-ਡੇਢ ਕਰੋੜ ਦੀ ਜ਼ਮੀਨ ਡਿਪਾਰਟਮੈਂਟ ਨੂੰ ਪਹਿਲਾਂ ਹੀ ਦਿੱਤੀ ਹੋਈ ਹੈ ਪਰ ਉਹ ਜ਼ਮੀਨ ਵੀ ਬੰਜਰ ਹੋ ਗਈ ਹੈ ।

**ਮਾਨਯੋਗ ਸਪੀਕਰ :** ਜਿਆਨੀ ਸਾਹਿਬ, ਕੀ ਆਪਾਂ ਕੁਝ ਕਰ ਸਕਦੇ ਹਾਂ ?

**ਮੰਤਰੀ :** ਸਪੀਕਰ ਸਾਹਿਬ, ਪੈਸੇ ਦਾ ਬੰਦੋਬਸਤ ਹੋਣ ਤੇ ਨਾਲ ਦੀ ਨਾਲ ਇਹ ਹਸਪਤਾਲ ਬਣਾ ਦੇਵਾਂਗੇ। ਗੱਲ ਤਾਂ ਪੈਸੇ ਦੀ ਹੈ। (ਹਾਸਾ) ਸਪੀਕਰ ਸਾਹਿਬ, ਇਹ ਗੱਲ ਨਹੀਂ ਕਹੀ ਜਾ ਸਕਦੀ ਬਲਕਿ ਪੰਜਾਬ ਵਿੱਚ ਜਿੰਨੇ ਵੀ ਕੰਮ ਹੋਏ ਹਨ, ਉਨੇ ਕਦੇ ਕਾਂਗਰਸ ਪਾਰਟੀ ਦੀ ਸਰਕਾਰ ਵੇਲੇ ਨਹੀਂ ਹੋਏ, ਸਾਰੇ ਕੰਮ ਸਾਨੂੰ ਹੀ ਕਰਵਾਉਣੇ ਪੈਂਦੇ ਹਨ। ਜਦੋਂ ਪੈਸੇ ਆ ਜਾਣਗੇ ਤਾਂ ਇਹ ਕੰਮ ਵੀ ਕਰਵਾ ਦਿਆਂਗੇ। ਇਹ ਮੈਂ ਵਿਸ਼ਵਾਸ ਦਿਵਾਉਂਦਾ ਹਾਂ। (ਹਾਸਾ) (ਵਿਘਨ)

--------

## ਸਕੂਲਾਂ ਨੂੰ ਅੱਪਗ੍ਰੇਡ ਕਰਨਾ

***1002. ਸਰਦਾਰ ਗੁਰਤੇਜ ਸਿੰਘ ਘੁੜਿਆਣਾ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਚਾਲੂ ਵਿੱਤੀ ਸਾਲ ਜਾਂ ਅਗਲੇ ਵਿੱਤੀ ਸਾਲ ਦੌਰਾਨ ਸਕੂਲਾਂ ਨੂੰ ਅੱਪ-ਗ੍ਰੇਡ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਹਾਂ ਜੀ।

ਰਾਜ ਵਿੱਚ ਚਾਲੂ ਵਿੱਤੀ ਸਾਲ 2013-14 ਦੌਰਾਨ ਭਾਰਤ ਸਰਕਾਰ ਵੱਲੋਂ ਸਰਵ ਸਿੱਖਿਆ ਅਭਿਆਨ ਅਧੀਨ 15 ਪ੍ਰਾਇਮਰੀ ਤੋਂ ਮਿਡਲ ਸਕੂਲ ਅਪਗ੍ਰੇਡ ਕਰਨ ਲਈ ਪ੍ਰਵਾਨ ਕੀਤੇ ਗਏ ਹਨ (ਅਨੁਲੱਗ ੳ) ਅਤੇ ਰਾਸ਼ਟਰੀ ਮਾਧਮਿਕ ਸਿੱਖਿਆ ਅਭਿਆਨ ਅਧੀਨ 42 ਸਕੂਲ ਅੱਪਗ੍ਰੇਡ ਕੀਤੇ ਗਏ ਹਨ (ਅਨੁਲੱਗ ਅ)। ਅਗਲੇ ਵਿੱਤੀ ਸਾਲ 2014-15 ਲਈ ਸਰਵੇ ਕੀਤਾ ਜਾ ਰਿਹਾ ਹੈ, ਜਿਸ ਉਪਰੰਤ ਪ੍ਰਾਇਮਰੀ ਤੋਂ ਮਿਡਲ ਸਕੂਲ, ਮਿਡਲ ਤੋਂ ਹਾਈ ਸਕੂਲਾਂ ਨੂੰ ਅੱਪਗ੍ਰੇਡ ਕਰਨ ਦੀਆਂ ਤਜਵੀਜ਼ਾਂ ਸਬੰਧਤ ਸਕੀਮਾਂ ਤਹਿਤ ਵਿਚਾਰੀਆਂ ਜਾਣਗੀਆਂ।

## ਅਨੁਲੱਗ ੳ

## ਭਾਰਤ ਸਰਕਾਰ ਵੱਲੋਂ ਸਰਵ ਸਿੱਖਿਆ ਅਭਿਆਨ ਅਧੀਨ ਸਾਲ 2013-14 ਵਿੱਚ ਅਪਰੂਵ ਪ੍ਰਾਇਮਰੀ ਤੋਂ ਮਿਡਲ ਅਪਗ੍ਰੇਡ ਹੋਏ ਸਕੂਲਾਂ ਦੀ ਸੂਚੀ

| ਲੜੀ ਨੰ: | ਜ਼ਿਲ੍ਹਾ | ਬਲਾਕ | ਸਕੂਲ ਦਾ ਨਾਮ |
|---|---|---|---|
| 1 | ਬਠਿੰਡਾ | ਸੰਗਤ | ਫੂਲ ਮਿੱਠੀ |
| 2 | ਫਰੀਦਕੋਟ | ਕੋਟਕਪੂਰਾ | ਕੋਠੇ ਛਿੱਬੀਆਂ |
| 3 | ਲੁਧਿਆਣਾ | ਲੁਧਿਆਣਾ-2 | ਚੂਹੜਵਾਲ |
| 4 | | ਮਾਛੀਵਾੜਾ | ਮੰਡ ਗੁਣਸਗੜ੍ਹ |
| 5 | ਮੁਕਤਸਰ | ਗਿੱਦੜਬਾਹਾ | ਲੰਡੇਵਾਲਾ |
| 6 | | ਲੰਬੀ | ਸਹਿਣਾ ਖੇੜਾ |
| 7 | ਪਠਾਨਕੋਟ | ਪਠਾਨਕੋਟ | ਸੁਕਾਲਗੜ੍ਹ |
| 8 | | ਪਠਾਨਕੋਟ | ਢੱਕੀ ਸੈਦਾ |
| 9 | | ਪਠਾਨਕੋਟ | ਲਾਹੜੀ ਬ੍ਰਹਾਮਣਾ |
| 10 | | ਪਠਾਨਕੋਟ | ਚੱਕ ਮਨਹਾਸਾ |
| 11 | | ਧਾਰ ਕਲਾਂ | ਬਹੇੜੀ ਬਜੁਰਗ |
| 12 | | ਧਾਰ ਕਲਾਂ | ਝੰਜੇਲੀ |
| 13 | | ਧਾਰ ਕਲਾਂ | ਮਿਰਜਾ ਪੁਰ |
| 14 | | ਧਾਰ ਕਲਾਂ | ਜੈਣੀ ਨਿਚਲੀ |
| 15 | ਰੋਪੜ | ਅਨੰਦਪੁਰ ਸਾਹਿਬ | ਰਾਏਪੁਰ ਸਹਾਣੀ |

## ਅਨੁੱਲਗ ਅ

## ਸਾਲ 2013-14 ਵਿੱਚ 42 ਸਕੂਲ ਜੋ ਮਿਡਲ ਤੋਂ ਹਾਈ ਅੱਪਗ੍ਰੇਡ ਹੋਏ ਹਨ

| ਲੜੀ ਨੰ | ਜਿਲ੍ਹੇ ਦਾ ਨਾਮ | ਸਕੂਲ ਦਾ ਨਾਮ |
|---|---|---|
| 1 | ਅੰਮ੍ਰਿਤਸਰ | ਸਰਕਾਰੀ ਮਿਡਲ ਸਕੂਲ ਕੀਲਾਂ ਜੀਵਨ ਸਿੰਘ |
| 2 | ਅੰਮ੍ਰਿਤਸਰ | ਸਰਕਾਰੀ ਮਿਡਲ ਸਕੂਲ ਹੇਤਮਪੁਰਾ |
| 3 | ਅੰਮ੍ਰਿਤਸਰ | ਸਰਕਾਰੀ ਮਿਡਲ ਸਕੂਲ ਦਾਊਂਕੇ |

[ ਸਿੱਖਿਆ ਮੰਤਰੀ ]

| | | |
|---|---|---|
| 4 | ਬਰਨਾਲਾ | ਸਰਕਾਰੀ ਮਿਡਲ ਸਕੂਲ ਵਿਦਿਆਤਾ |
| 5 | ਬਠਿੰਡਾ | ਸਰਕਾਰੀ ਮਿਡਲ ਸਕੂਲ ਕੋਠੇ ਨੱਥਾ ਵਾਲਾ |
| 6 | ਬਠਿੰਡਾ | ਸਰਕਾਰੀ ਮਿਡਲ ਸਕੂਲ ਨਸੀਬਪੁਰਾ (ਕੇਲੇ ਭੰਡੇਰ) |
| 7 | ਬਠਿੰਡਾ | ਸਰਕਾਰੀ ਮਿਡਲ ਸਕੂਲ ਬੰਬੀਹਾ |
| 8 | ਬਠਿੰਡਾ | ਸਰਕਾਰੀ ਮਿਡਲ ਸਕੂਲ ਕੋਟਲੀ ਖੁਰਦ |
| 9 | ਫਿਰੋਜ਼ਪੁਰ | ਸਰਕਾਰੀ ਮਿਡਲ ਸਕੂਲ ਵਾਹਗੇ ਵਾਲਾ |
| 10 | ਫਰੀਦਕੋਟ | ਸਰਕਾਰੀ ਮਿਡਲ ਸਕੂਲ ਸਾਧਾਂ ਵਾਲਾ |
| 11 | ਫਰੀਦਕੋਟ | ਸਰਕਾਰੀ ਮਿਡਲ ਸਕੂਲ ਨਵੀਂ ਪਿਪਲੀ |
| 12 | ਫਾਜਿਲਕਾ | ਸਰਕਾਰੀ ਮਿਡਲ ਸਕੂਲ ਬਹਾਦਰ ਖੇੜਾ |
| 13 | ਗੁਰਦਾਸਪੁਰ | ਸਰਕਾਰੀ ਮਿਡਲ ਸਕੂਲ ਹਵੇਲੀ |
| 14 | ਗੁਰਦਾਸਪੁਰ | ਸਰਕਾਰੀ ਮਿਡਲ ਸਕੂਲ ਜਗਤਪੁਰ ਕਲਾਂ |
| 15 | ਗੁਰਦਾਸਪੁਰ | ਸਰਕਾਰੀ ਮਿਡਲ ਸਕੂਲ ਦੁਘਰੀ |
| 16 | ਹੁਸ਼ਿਆਰਪੁਰ | ਸਰਕਾਰੀ ਮਿਡਲ ਸਕੂਲ ਬਾਰਾਪੁਰ |
| 17 | ਹੁਸ਼ਿਆਰਪੁਰ | ਸਰਕਾਰੀ ਮਿਡਲ ਸਕੂਲ ਗਾੜ੍ਹੀ ਮੁਤੋਂ |
| 18 | ਹੁਸ਼ਿਆਰਪੁਰ | ਸਰਕਾਰੀ ਮਿਡਲ ਸਕੂਲ ਪੁਰੀਕਾ |
| 19 | ਹੁਸ਼ਿਆਰਪੁਰ | ਸਰਕਾਰੀ ਮਿਡਲ ਸਕੂਲ ਦਾਦਾ |
| 20 | ਹੁਸ਼ਿਆਰਪੁਰ | ਸਰਕਾਰੀ ਮਿਡਲ ਸਕੂਲ ਬਰੂਹੀ |
| 21 | ਲੁਧਿਆਣਾ | ਸਰਕਾਰੀ ਮਿਡਲ ਸਕੂਲ ਮੱਛੀਆਂ ਕਲਾਂ |
| 22 | ਲੁਧਿਆਣਾ | ਸਰਕਾਰੀ ਮਿਡਲ ਸਕੂਲ ਸਸਰਾਲੀ ਕਲੋਨੀ |
| 23 | ਮਾਨਸਾ | ਸਰਕਾਰੀ ਮਿਡਲ ਸਕੂਲ ਚੱਕਰੀਆਂ |
| 24 | ਮੋਹਾਲੀ | ਸਰਕਾਰੀ ਮਿਡਲ ਸਕੂਲ ਨਵਾਂ ਸ਼ਹਿਰ ਬਡਾਲਾ |
| 25 | ਮੁਕਤਸਰ | ਸਰਕਾਰੀ ਮਿਡਲ ਸਕੂਲ ਦੋਦਾਵਾਲੀ |
| 26 | ਮੁਕਤਸਰ | ਸਰਕਾਰੀ ਮਿਡਲ ਸਕੂਲ ਬਰਖੰਡੀ |
| 27 | ਮੁਕਤਸਰ | ਸਰਕਾਰੀ ਮਿਡਲ ਸਕੂਲ ਬਨਵਾਲਾ ਅਨੁਕਾ |
| 28 | ਮੁਕਤਸਰ | ਸਰਕਾਰੀ ਮਿਡਲ ਸਕੂਲ ਬੁਟਰ ਸ਼ਰੀਹ |

| | | |
|---|---|---|
| 29 | ਪਠਾਨਕੋਟ | ਸਰਕਾਰੀ ਮਿਡਲ ਸਕੂਲ ਰਾਨੀਪੁਰ |
| 30 | ਪਠਾਨਕੋਟ | ਸਰਕਾਰੀ ਮਿਡਲ ਸਕੂਲ ਖੜਕਰਾ ਠੁਠੋਵਾਲ |
| 31 | ਪਠਾਨਕੋਟ | ਸਰਕਾਰੀ ਮਿਡਲ ਸਕੂਲ ਕੋਹਲੀਆਂ |
| 32 | ਪਟਿਆਲਾ | ਸਰਕਾਰੀ ਮਿਡਲ ਸਕੂਲ ਦੁਤਲ |
| 33 | ਪਟਿਆਲਾ | ਸਰਕਾਰੀ ਮਿਡਲ ਸਕੂਲ ਸਹਿਜਪੁਰ ਕਲਾ |
| 34 | ਪਟਿਆਲਾ | ਸਰਕਾਰੀ ਮਿਡਲ ਸਕੂਲ ਭਾਨਰਾ |
| 35 | ਪਟਿਆਲਾ | ਸਰਕਾਰੀ ਮਿਡਲ ਸਕੂਲ ਚੌੜਾ |
| 36 | ਪਟਿਆਲਾ | ਸਰਕਾਰੀ ਮਿਡਲ ਸਕੂਲ ਭੋਰੇ |
| 37 | ਪਟਿਆਲਾ | ਸਰਕਾਰੀ ਮਿਡਲ ਸਕੂਲ ਅਰਨੇਤੂ |
| 38 | ਸੰਗਰੂਰ | ਸਰਕਾਰੀ ਮਿਡਲ ਸਕੂਲ ਬਸੀਆਰਕ |
| 39 | ਸੰਗਰੂਰ | ਸਰਕਾਰੀ ਮਿਡਲ ਸਕੂਲ ਨੇਰੋਮਾਜਰਾ |
| 40 | ਸੰਗਰੂਰ | ਸਰਕਾਰੀ ਮਿਡਲ ਸਕੂਲ ਝਾੜੋਂ |
| 41 | ਤਰਨ ਤਾਰਨ | ਸਰਕਾਰੀ ਮਿਡਲ ਸਕੂਲ ਨੰਦਪੁਰ |
| 42 | ਤਰਨ ਤਾਰਨ | ਸਰਕਾਰੀ ਮਿਡਲ ਸਕੂਲ ਕਦ ਗਿਲ |

**ਸਰਦਾਰ ਗੁਰਤੇਜ ਸਿੰਘ ਘੁੜਿਆਣਾ :** ਸਪੀਕਰ ਸਾਹਿਬ, ਪੰਜਾਬ ਵਿੱਚ ਜਿਹੜੇ ਸਕੂਲ ਅਪਗਰੇਡ ਕੀਤੇ ਜਾਂਦੇ ਹਨ, ਇਹ ਕਿਹੜੀਆਂ ਸ਼ਰਤਾਂ ਅਧੀਨ ਕੀਤੇ ਜਾਂਦੇ ਹਨ ?

**ਮੰਤਰੀ :** ਸਪੀਕਰ ਸਾਹਿਬ, ਸ਼ਰਤਾਂ ਇਸ ਪ੍ਰਕਾਰ ਹਨ : ਪ੍ਰਾਇਮਰੀ ਸਕੂਲ ਬਣਾਉਣ ਲਈ ਬੱਚਿਆਂ ਦੀ ਗਿਣਤੀ ਘੱਟੋ ਘੱਟ 20 ਹੋਵੇ। ਇਸ ਦੇ ਨਾਲ ਹੀ ਪਹਿਲੇ ਸਕੂਲ ਤੋਂ ਅੱਪਗਰੇਡ ਕਰਨ ਵਾਲੇ ਸਕੂਲ ਵਿੱਚ ਇੱਕ ਕਿਲੋਮੀਟਰ ਦਾ ਫਾਸਲਾ ਹੋਵੇ । ਜਿਹੜਾ ਸਕੂਲ ਪ੍ਰਾਇਮਰੀ ਤੋਂ ਮਿਡਲ ਕਰਨਾ ਹੈ, ਉਸ ਦਾ ਤਿੰਨ ਕਿਲੋਮੀਟਰ ਦਾ ਫਾਸਲਾ ਹੋਵੇ ਤੇ ਜਿਹੜਾ ਸਕੂਲ ਮਿਡਲ ਤੋਂ ਹਾਈ ਕਰਨਾ ਹੈ, ਉਸ ਦਾ ਪੰਜ ਕਿਲੋਮੀਟਰ ਤੱਕ ਦਾ ਫਾਸਲਾ ਹੋਵੇ। ਬਿਲਡਿੰਗ ਬਣੀ ਹੋਵੇ ਤੇ ਬੱਚਿਆਂ ਦੀ ਗਿਣਤੀ ਪੂਰੀ ਹੋਵੇ। ਇਹ ਸ਼ਰਤਾਂ ਹਨ।

**ਸਰਦਾਰ ਗੁਰਤੇਜ ਸਿੰਘ ਘੁੜਿਆਣਾ :** ਸਪੀਕਰ ਸਾਹਿਬ, ਪ੍ਰਾਇਮਰੀ ਤੋਂ ਮਿਡਲ ਸਕੂਲ ਅਪਗਰੇਡ ਹੋਏ ਹਨ ਤੇ ਮਿਡਲ ਤੋਂ ਹਾਈ ਸਕੂਲ ਵੀ ਅੱਪਗਰੇਡ ਹੋਏ ਹਨ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਹਾਈ ਤੋਂ ਸੀਨੀਅਰ ਸੈਕੰਡਰੀ ਕੋਈ ਵੀ ਸਕੂਲ ਅੱਪਗਰੇਡ ਨਾ ਹੋਣ ਦੇ ਕੀ ਕਾਰਨ ਹਨ ?

**ਮੰਤਰੀ :** ਸਪੀਕਰ ਸਾਹਿਬ, ਜਿੰਨੇ ਵੀ ਸਕੂਲ ਅੱਪਗਰੇਡ ਕੀਤੇ ਹਨ, ਇਹ ਸੈਂਟਰ ਸਕੀਮ ਅਧੀਨ ਕੀਤੇ ਗਏ ਹਨ। ਹਾਈ ਤੋਂ ਸੀਨੀਅਰ ਸੈਕੰਡਰੀ ਕੋਈ ਵੀ ਸਕੂਲ ਅੱਪਗਰੇਡ ਨਹੀਂ ਕੀਤਾ ਗਿਆ। ਇਹ ਸਰਕਾਰ ਦੇ ਵਿਚਾਰ ਅਧੀਨ ਹਨ। ਜੇ ਕੋਈ ਫੈਸਲਾ ਲਿਆ ਗਿਆ ਤਾਂ ਇਹ ਵੀ ਅੱਪਗਰੇਡ ਕਰ ਦਿੱਤੇ ਜਾਣਗੇ।

**ਮਾਨਯੋਗ ਸਪੀਕਰ :** ਕੰਗ ਸਾਹਿਬ।

**ਸਰਦਾਰ ਗੁਰਤੇਜ ਸਿੰਘ ਘੁੜਿਆਣਾ :** ਸਪੀਕਰ ਸਾਹਿਬ .....

**ਮਾਨਯੋਗ ਸਪੀਕਰ :** ਤੁਸੀਂ ਦੋ ਸਪਲੀਮੈਂਟਰੀਜ਼ ਲੈ ਲਈਆਂ ਹਨ।

**ਸਰਦਾਰ ਗੁਰਤੇਜ ਸਿੰਘ ਘੁੜਿਆਣਾ :** ਇੱਕ ਹੋਰ ਦੇ ਦਿਓ ਜੀ।

**Mr. Speaker :** No, no.

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਕਿ ਬਾਦਲ ਸਾਹਿਬ ਦੀ ਸਰਕਾਰ ਬਣੀ ਨੂੰ ਸਾਢੇ ਛੇ ਸਾਲ ਹੋ ਗਏ ਹਨ, ਹੁਣ ਤੱਕ ਕਿੰਨੇ ਸਕੂਲ ਅੱਪਗ੍ਰੇਡ ਕੀਤੇ ਗਏ ਹਨ?

**Mr. Speaker :** No, no.

**ਮੰਤਰੀ :** ਇਹ ਵੱਖਰਾ ਸਵਾਲ ਕਰ ਦੇਣ।

**ਮਾਨਯੋਗ ਸਪੀਕਰ :** ਮਲੂਕਾ ਜੀ, ਮੈਂ ਪਹਿਲਾਂ ਹੀ ਡਿਸ-ਅਲਾਓ ਕਰ ਦਿੱਤਾ ਹੈ।

**ਮੰਤਰੀ :** ਇਸ ਸਾਲ 51 ਕੀਤੇ ਹਨ।

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਤੁਸੀਂ ਬੈਠ ਜਾਓ, ਮੈਂ ਪਹਿਲਾਂ ਹੀ ਡਿਸਅਲਾਓ ਕਰ ਦਿੱਤਾ ਹੈ। ਜੇ ਉਨ੍ਹਾਂ ਨੇ ਪੁੱਛਣਾ ਹੈ ਤਾਂ ਸੈਪਰੇਟ ਕੁਐਸਚਨ ਦੇ ਦੇਣ।

----------

## ਲੁਧਿਆਣਾ ਵਿੱਚ ਰਾਜ ਗੁਰੂ ਨਗਰ ਦੀਆਂ ਸੜਕਾਂ ਦੀ ਮੁਰੰਮਤ ਕਰਨਾ

***1021. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਲੁਧਿਆਣਾ ਮਿਉਂਸਪਲ ਕਾਰਪੋਰੇਸ਼ਨ ਦੇ ਵਾਰਡ ਨੰ: 58 (ਰਾਜ ਗੁਰੂ ਨਗਰ) ਦੀਆਂ ਸੜਕਾਂ ਦੀ ਮੁਰੰਮਤ ਦੇ ਕੰਮ ਦੀ ਅਜੋਕੀ ਸਥਿਤੀ ਕੀ ਹੈ ਅਤੇ ਇਸ ਕੰਮ ਨੂੰ ਕਦੋਂ ਤੱਕ ਪੂਰਾ ਕਰ ਦਿੱਤਾ ਜਾਵੇਗਾ?

**ਸ਼੍ਰੀ ਅਨਿਲ ਜੋਸ਼ੀ :** ਰਾਜ ਗੁਰੂ ਨਗਰ ਦੀਆਂ ਸੜਕਾਂ ਦੀ ਕੁਝ ਮੁਰੰਮਤ ਕੀਤੀ ਗਈ ਹੈ ਅਤੇ ਬਾਕੀ ਦਾ ਕੰਮ ਵੀ ਜਲਦੀ ਹੀ ਪੂਰਾ ਕਰ ਦਿੱਤਾ ਜਾਵੇਗਾ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ

ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਰਾਜਗੁਰੂ ਨਗਰ ਕਲੋਨੀ ਹੈ, ਇਹ ਇੰਪਰੂਵਮੈਂਟ ਟਰੱਸਟ ਦੀ ਕਲੋਨੀ ਹੈ। ਹਰ ਨਾਗਰਿਕ ਹਰ ਤਰ੍ਹਾਂ ਦੀਆਂ ਸਹੂਲਤਾਂ ਚਾਹੁੰਦਾ ਹੈ ਕਿ ਸੜਕਾਂ ਹੋਣ, ਪਾਣੀ ਹੋਵੇ, ਲਾਈਟ ਹੋਵੇ, ਵਾਟਰ ਸਪਲਾਈ ਸੀਵਰੇਜ ਹੋਵੇ। ਸਭ ਤੋਂ ਮਹਿੰਗਾ ਪਲਾਟ ਉਹ ਉਸ ਕਲੋਨੀ ਵਿੱਚ ਖਰੀਦਦਾ ਹੈ ਲੇਕਿਨ ਪਿਛਲੇ ਸੈਸ਼ਨ ਵਿੱਚ ਸਾਡੇ ਮਾਨਯੋਗ ਪਹਿਲੇ ਮੰਤਰੀ ਜੀ ਨੇ ਵੀ ਵਿਸ਼ਵਾਸ ਦਿਵਾਇਆ ਸੀ ਪਰ ਉਥੇ ਅੱਜ ਤੱਕ ਕੋਈ ਸੜਕ ਰਿਪੇਅਰ ਨਹੀਂ ਕੀਤੀ ਗਈ। ਸੱਤ ਸਾਲ ਤੋਂ ਉੱਪਰ ਸਮਾਂ ਹੋ ਗਿਆ ਹੈ। ਪੈਚ ਵਰਕ ਜ਼ਰੂਰ ਕਾਰਪੋਰੇਸ਼ਨ ਨੇ ਕੀਤਾ ਹੈ, ਉਹ ਵੀ ਟਰੱਸਟ ਨੇ ਨਹੀਂ ਕੀਤਾ। ਉਥੇ ਵਾਟਰ ਸਪਲਾਈ ਬਿਲਕੁੱਲ ਖਰਾਬ ਹੈ। ਜਦੋਂ ਬਾਰਸ਼ ਹੁੰਦੀ ਹੈ ਤਾਂ ਸੀਵਰੇਜ ਦਾ ਪਾਣੀ ਘਰਾਂ ਦੇ ਵਿੱਚ ਜਾ ਵੜਦਾ ਹੈ। ਲਾਈਟ ਕੋਈ ਮੇਨਟੇਨ ਨਹੀਂ ਹੈ। ਸਿਕਿਓਰਟੀ ਵਾਸਤੇ ਕੋਈ ਬਾਊਂਡਰੀ ਵਾਲ ਨਹੀਂ ਹੈ। ਉਹ ਕਲੋਨੀ ਰੇਲਵੇ ਲਾਈਨ ਨਾਲ ਲਗਦੀ ਹੈ, ਉਥੇ ਚੋਰੀਆਂ ਬਹੁਤ ਹੁੰਦੀਆਂ ਹਨ। ਵਾਰ ਵਾਰ ਕਹਿਣ ਤੇ ਵੀ, ਸਪੀਕਰ ਸਾਹਿਬ, ਕੋਈ ਕੰਮ ਨਹੀਂ ਹੋਇਆ।

**ਮਾਨਯੋਗ ਸਪੀਕਰ :** ਆਪਾਂ ਕੀ ਚਾਹੁੰਦੇ ਹਾਂ?

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਮੰਤਰੀ ਜੀ ਵਿਸ਼ਵਾਸ ਦਿਵਾਉਣ ਕਿ ਕੰਮ ਕਦੋਂ ਤੱਕ ਹੋ ਜਾਵੇਗਾ ਜੀ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਕੁਝ ਕੰਮ ਹੋ ਗਿਆ ਹੈ ਅਤੇ ਬਾਕੀ ਰਹਿੰਦਾ ਕਰਵਾ ਦਿੱਤਾ ਜਾਵੇਗਾ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਨਹੀਂ ਜੀ, ਮੰਤਰੀ ਜੀ ਨੂੰ ਜੋ ਹਾਊਸ ਵਿੱਚ ਰਿਪੋਰਟ ਆਈ ਹੈ, ਇਹ ਗਲਤ ਕਹਿ ਰਹੇ ਹਨ। ਕੋਈ ਉਥੇ ਰਿਪੇਅਰ ਨਹੀਂ ਹੋਈ।

**ਮਾਨਯੋਗ ਸਪੀਕਰ :** ਆਪਾਂ ਇਨ੍ਹਾਂ ਨੂੰ ਡਿਸਬਿਲੀਵ ਨਹੀਂ ਕਰ ਸਕਦੇ। ਜੋ ਇਹ ਕਹਿੰਦੇ ਹਨ, ਠੀਕ ਹੈ। ....(ਵਿਘਨ)..... (ਹਾਸਾ).....

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ....(ਵਿਘਨ)....

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਖੁਦ ਕਿਹਾ ਹੈ ਕਿ ਪੈਚ ਲੱਗ ਗਏ ਹਨ, ਭਾਵੇਂ ਇਹ ਕਾਰਪੋਰੇਸ਼ਨ ਨੇ ਲਗਾਏ ਹਨ, ਭਾਵੇਂ ਟਰੱਸਟ ਨੇ ਲਗਾਏ ਹਨ। ਅਲੱਗ ਤੋਂ ਜਿਹੜਾ ਇਨ੍ਹਾਂ ਦਾ ਹੋਰ ਵੀ ਕੰਮ ਰਹਿੰਦਾ ਹੈ, ਉਹ ਵੀ ਦੱਸ ਦੇਣ, ਉਹ ਵੀ ਕਰ ਦੇਵਾਂਗੇ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਾਰਾ ਹੀ ਹੋਣ ਵਾਲਾ ਹੈ ਜੀ, ਇਹ ਵਿਸ਼ਵਾਸ ਦਿਵਾਉਣ ਕਿ ਕਦੋਂ ਤੱਕ ਕਰਵਾਉਣਗੇ ?

**ਮੰਤਰੀ :** ਸਾਰਾ ਕਰਵਾ ਦੇਵਾਂਗੇ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ .....(ਵਿਘਨ)....

**ਮਾਨਯੋਗ ਸਪੀਕਰ :** ਜਾਖੜ ਜੀ, ਉਹ ਆਨਰੇਬਲ ਮਨਿਸਟਰ ਹਨ, ਉਨ੍ਹਾਂ ਨੂੰ ਬਿਲੀਵ ਤਾਂ ਕਰਨਾ ਹੀ ਪੈਂਦਾ ਹੈ .....(ਵਿਘਨ).... (ਹਾਸਾ).....

**ਸ਼੍ਰੀ ਸੁਨੀਲ ਜਾਖੜ :** ਤੁਸੀਂ ਤਾਂ ਇਨ੍ਹਾਂ ਨੂੰ ਪਰਮਾਤਮਾ ਬਣਾ ਦਿੱਤਾ.....(ਹਾਸਾ)....

**ਮਾਨਯੋਗ ਸਪੀਕਰ :** ਨਹੀਂ, ਨਹੀਂ ...... (ਵਿਘਨ)......

**ਸ਼੍ਰੀ ਸੁਨੀਲ ਜਾਖੜ :** ਜੋ ਇਨ੍ਹਾਂ ਨੇ ਕਿਹਾ, ਉਹ ਸਤਿ ਬਚਨ ਹੈ ....(ਵਿਘਨ)....

**ਮਾਨਯੋਗ ਸਪੀਕਰ** : ਨਹੀਂ ਜੀ, ਉਹ ਵੀ ਗੱਲ ਨਹੀਂ।

**ਸ਼੍ਰੀ ਸੁਨੀਲ ਜਾਖੜ :** ਸਾਡੇ ਹਾਊਸ ਦੇ ਸਤਿਕਾਰਯੋਗ ਮੈਂਬਰ ਹਨ, ਚਾਹੇ ਇਧਰੋਂ ਹਨ, ਚਾਹੇ ਉਧਰੋਂ ਹਨ, he should give a correct reply. This is a breach of privilege.

**ਮਾਨਯੋਗ ਸਪੀਕਰ :** ਮੈਂ ਇਹ ਨਹੀਂ ਕਿਹਾ, ਮੈਂ ਇਹ ਗੱਲ ਕਹੀ ਹੈ .....(ਵਿਘਨ)....

**ਸ਼੍ਰੀ ਸੁਨੀਲ ਜਾਖੜ :** ਤੁਸੀਂ ਕਹਿ ਦਿਓ ਕਿ ਚੈੱਕ ਕਰਵਾ ਦੇਵਾਂਗੇ।

**ਮਾਨਯੋਗ ਸਪੀਕਰ :** ਮੈਂ ਇਹ ਕਿਹਾ ਹੈ ਕਿ ਆਪਾਂ ਨੂੰ ਬਿਲੀਵ ਕਰਨਾ ਚਾਹੀਦਾ ਹੈ। ਮੈਂ ਕੋਈ ਫੈਸਲਾ ਨਹੀਂ ਦਿੱਤਾ।

**ਮੰਤਰੀ :** ਇਨ੍ਹਾਂ ਨੇ ਕਾਰਪੋਰੇਸ਼ਨ ਤੋਂ ਇੰਪਰੂਵਮੈਂਟ ਟਰੱਸਟ ਨੂੰ ਕੰਮ ਜਾਣ ਦਾ ਮਤਾ ਪਾਇਆ ਹੈ। ਉਹ ਵਿਚਾਰ ਅਧੀਨ ਹੈ। ਉਸ ਤੇ ਬਾਅਦ ਦੇ ਵਿੱਚ ਫੈਸਲਾ ਕਰਨਾ ਹੈ ਕਿ ਇਹ ਕੰਮ ਕਾਰਪੋਰੇਸ਼ਨ ਨੇ ਕਰਨਾ ਹੈ ਜਾਂ ਟਰੱਸਟ ਨੇ ਕਰਨਾ ਹੈ। ਇਸ ਦੇ ਬਾਰੇ ਸਰਕਾਰ ਫੈਸਲਾ ਕਰਵਾਏਗੀ ਕਿ ਕਿਸ ਏਜੰਸੀ ਨੇ ਕਰਨਾ ਹੈ, ਉਹ ਹੋ ਜਾਵੇਗਾ।

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਮਤਾ ਪਾਸ ਹੋ ਚੁੱਕਿਆ ਹੈ। ਸਰਕਾਰ ਨੇ ਉਸ ਤੇ ਸਟੇਅ ਲਗਾ ਦਿੱਤੀ ਹੈ ... (ਵਿਘਨ)...

**ਮਾਨਯੋਗ ਸਪੀਕਰ :** ਤੁਸੀਂ ਪੁੱਛ ਕੇ ਸਪਲੀਮੈਂਟਰੀ ਕਰਨੀ ਸੀ ....(ਵਿਘਨ)...

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, this is the august House ....

**ਮਾਨਯੋਗ ਸਪੀਕਰ :** ਜਾਖੜ ਜੀ, ਇੱਕ ਮਿੰਟ। ਜਿਸ ਮੈਂਬਰ ਨੇ ਬੋਲਣਾ ਹੈ, ਉਹ ਮੇਰੇ ਤੋਂ ਪੁੱਛ ਤਾਂ ਲਵੇ ਤਾਂ ਕਿ ਰਿਕਾਰਡ ਹੋ ਜਾਵੇ। ਜਿਹੜਾ ਮੇਰੇ ਤੋਂ ਪੁੱਛਿਆ ਨਹੀਂ, ਉਹ ਰਿਕਾਰਡ ਨਹੀਂ ਹੋਏਗਾ।

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਗੁਸਤਾਖੀ ਮੁਆਫ ਜੀ। ਮੇਰੀ ਸਪਲੀਮੈਂਟਰੀ ਹੈ। ਇਹ ਮਤਾ ਕਾਰਪੋਰੇਸ਼ਨ ਵਿੱਚ ਪਾਸ ਹੋ ਗਿਆ ਸੀ ਅਤੇ ਸਰਕਾਰ ਨੇ ਵੀ ਉਸ ਨੂੰ ਅਲਾਓ

ਕਰ ਦਿੱਤਾ ਸੀ।

**ਮਾਨਯੋਗ ਸਪੀਕਰ :** ਮਤੇ ਨਾਲ ਇਸ ਦਾ ਕੋਈ ਸਬੰਧ ਨਹੀਂ ਹੈ। ਮਤੇ ਬਾਰੇ ਜੇ ਪੁੱਛਣਾ ਹੈ ਤਾਂ ਇਹ ਸੈਪਰੇਟ ਕੁਐਸਚਨ ਬਣਦਾ ਹੈ।

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਸਰਕਾਰ ਨੇ ਹੀ ਇਸ ਨੂੰ kept in abeyance ਕਰ ਦਿੱਤਾ ਹੈ। ਉਥੇ ਸਾਰੇ ਹੀ ਕੰਮ ਰੁਕ ਗਏ ਹਨ। ਜੋ ਸ਼ਿਵਾਲਿਕ ਸਾਹਿਬ ਕਹਿ ਰਹੇ ਹਨ, ਇਹ ਕਿਉਂ ਰੋਕਿਆ ਗਿਆ .....

**ਮਾਨਯੋਗ ਸਪੀਕਰ :** ਇਹ ਸੈਪਰੇਟ ਕੁਐਸਚਨ ਹੈ। ਮਤੇ ਬਾਰੇ ਸੈਪਰੇਟ ਕੁਐਸਚਨ ਹੈ।

**ਮੰਤਰੀ :** ਇਨ੍ਹਾਂ ਦਾ ਦੂਸਰਾ ਕੁਐਸਚਨ ਆਇਆ ਹੋਇਆ ਹੈ, ਤੁਸੀਂ ਉਸ ਨੂੰ ਡੈਫਰ ਕਰ ਦਿਓ, ਮੈਂ ਹੁਣੇ ਕੰਮ ਨਿਬੇੜ ਦਿੰਦਾ ਹਾਂ। ਜਿਹੜਾ ਇਨ੍ਹਾਂ ਦਾ ਦੂਜਾ ਕੁਐਸਚਨ ਲੱਗਿਆ ਹੈ, ਉਸ ਦੇ ਬਾਰੇ ਇਨ੍ਹਾਂ ਨੇ ਹੁਣੇ ਹੀ ਸਪਲੀਮੈਂਟਰੀ ਕਰ ਦਿੱਤੀ ਹੈ, ਉਸ ਦੀ ਤਾਂ ਹੁਣ ਕੋਈ ਤੁਕ ਨਹੀਂ ਹੈ। ਜਿਹੜਾ ਇਹ ਮਤਾ ਆਇਆ ਹੈ, ਉਸ ਨੂੰ ਘੋਖ ਕੇ ਪਾਸ ਕਰ ਦੇਵਾਂਗੇ। ਟਰੱਸਟ ਕਰਵਾ ਦੇਵੇਗਾ ਜਾਂ ਕਾਰਪੋਰੇਸ਼ਨ ਕਰਵਾ ਦੇਵੇਗੀ, ਮਤਲਬ ਤਾਂ ਇਨ੍ਹਾਂ ਦਾ ਕੰਮ ਦਾ ਹੈ, ਡਿਵੈਲਪਮੈਂਟ ਦਾ ਹੈ, ਨਾ ਕਿ 'ਏ' ਏਜੰਸੀ ਕਰੇ ਜਾਂ 'ਬੀ' ਏਜੰਸੀ ਕਰੇ । ਕੰਮ ਦੀ ਐਸ਼ੋਰੈਂਸ ਦਿਵਾਈ ਹੈ, ਉਹ ਕਰ ਦਿੱਤਾ ਜਾਵੇਗਾ।

**Mr. Speaker :** Thank you.

------------

## ਪੰਚਾਇਤੀ ਜ਼ਮੀਨਾਂ ਪ੍ਰਾਈਵੇਟ ਟਰੱਸਟਾਂ/ਸੰਸਥਾਵਾਂ ਨੂੰ ਦੇਣਾ

***1016. ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਪੰਜ ਸਾਲਾਂ ਦੌਰਾਨ ਰਾਜ ਵਿੱਚ ਕਿੰਨੀਆਂ ਗ੍ਰਾਮ ਪੰਚਾਇਤਾਂ ਵੱਲੋਂ ਮਤੇ ਪਾਸ ਕਰਕੇ ਪੰਚਾਇਤੀ ਜ਼ਮੀਨਾਂ ਪ੍ਰਾਈਵੇਟ ਟਰੱਸਟਾਂ/ਸੰਸਥਾਵਾਂ ਨੂੰ ਵਿਦਿਅਕ ਅਦਾਰੇ ਚਲਾਉਣ ਲਈ ਦਿੱਤੀਆਂ ਗਈਆਂ ਹਨ ਅਤੇ ਅਜਿਹਾ ਕਰਨ ਵੇਲੇ ਸਬੰਧਿਤ ਟਰੱਸਟਾਂ/ਸੰਸਥਾਵਾਂ ਨਾਲ ਕੀ ਟਰਮਜ਼ ਐਂਡ ਕੰਡੀਸ਼ਨਜ ਨਿਰਧਾਰਿਤ ਕੀਤੀਆਂ ਗਈਆਂ ਹਨ?

**ਸਰਦਾਰ ਸੁਰਜੀਤ ਸਿੰਘ ਰੱਖੜਾ:** ਪਿਛਲੇ ਪੰਜ ਸਾਲਾਂ ਦੌਰਾਨ ਰਾਜ ਵਿੱਚ 13 ਗ੍ਰਾਮ ਪੰਚਾਇਤਾਂ ਵਲੋਂ ਪੰਚਾਇਤੀ ਜ਼ਮੀਨਾਂ ਪ੍ਰਾਈਵੇਟ ਟਰੱਸਟਾਂ/ਸੰਸਥਾਵਾਂ ਨੂੰ ਵਿਦਿਅਕ ਅਦਾਰੇ ਚਲਾਉਣ ਲਈ ਦਿੱਤੀਆਂ ਗਈਆਂ ਹਨ। ਅਜਿਹਾ ਕਰਨ ਵੇਲੇ ਸਬੰਧਿਤ ਟਰੱਸਟਾਂ/ਸੰਸਥਾਵਾਂ ਨਾਲ ਜੋ ਟਰਮਜ਼ ਐਂਡ ਕੰਡੀਸ਼ਨਜ਼ ਨਿਰਧਾਰਤ ਕੀਤੀਆਂ ਗਈਆਂ ਹਨ, ਉਹ *ਅਨੁਲਗ 'ੳ' ਤੇ ਸਦਨ ਦੀ ਜਾਣਕਾਰੀ ਲਈ ਰੱਖੀਆਂ ਜਾਂਦੀਆਂ ਹਨ।

---

*Placed in the Revisor's branch

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਇਹ ਜੋ ਪੰਚਾਇਤਾਂ ਦੀਆਂ ਜ਼ਮੀਨਾਂ ਪ੍ਰਾਈਵੇਟ ਘਰਾਣਿਆਂ ਨੂੰ, ਅਦਾਰਿਆਂ ਨੂੰ ਦਿੱਤੀਆਂ ਗਈਆਂ ਹਨ..

**ਮਾਨਯੋਗ ਸਪੀਕਰ :** ਝੂੰਦਾਂ ਸਾਹਿਬ, ਜਿਹੜਾ ਮੰਤਰੀ ਜੀ ਨੇ ਅੱਗੇ ਅਨੁਲੱਗ ਵਿਚ ਜਵਾਬ ਦਿੱਤਾ ਹੈ, ਕੀ ਆਪਾਂ ਨੇ ਉਹ ਪੜ੍ਹ ਲਿਆ ਹੈ?

**ਸਰਦਾਰ ਇਕਬਾਲ ਸਿੰਘ ਝੂੰਦਾਂ :** ਹਾਂ ਜੀ, ਵੇਖ ਲਿਆ ਹੈ। ਸਰ, ਜਿਹੜੇ ਬਹੁਤ ਵੱਡੇ ਵੱਡੇ ਉਦਯੋਗਿਕ ਘਰਾਣੇ ਹਨ, ਉਨ੍ਹਾਂ ਨੂੰ ਇਹ ਜ਼ਮੀਨਾਂ ਦਿੱਤੀਆਂ ਗਈਆਂ ਹਨ। ਮੈਂ ਸਿਰਫ ਸੰਕੇਤਕ ਰੂਪ ਵਿਚ ਦੋ-ਤਿੰਨ ਦਾ ਵਰਣਨ ਕਰਨਾ ਚਾਹੁੰਦਾ ਹਾਂ। ਥਾਪਰ ਯੂਨੀਵਰਸਿਟੀ, ਪਟਿਆਲਾ ਨੂੰ ਤਕਰੀਬਨ 16 ਏਕੜ ਜ਼ਮੀਨ ਦਿੱਤੀ ਗਈ ਹੈ, ਇਹ 20 ਹਜ਼ਾਰ ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਦਿੱਤੀ ਗਈ ਹੈ।

**ਮਾਨਯੋਗ ਸਪੀਕਰ :** ਕਿੰਨੇ ਨੰਬਰ ਉਤੇ ਹੈ ਜੀ?

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮੈਂ ਤਿੰਨ ਨੰਬਰ ਉਤੇ ਪੜ੍ਹ ਰਿਹਾ ਹਾਂ। ਉਸ ਵਿਚ ਹਰ ਸਾਲ ਦਾ ਪੰਜ ਪ੍ਰਤੀਸ਼ਤ ਵਾਧਾ ਰੱਖਿਆ ਗਿਆ ਹੈ। ਜੇਕਰ ਇੰਨੇ ਵੱਡੇ ਘਰਾਣੇ ਵੀ ਜ਼ਮੀਨਾਂ ਪਰਚੇਜ਼ ਨਹੀਂ ਕਰ ਸਕਦੇ ਤਾਂ ਫਿਰ ਮੈਂ ਸਮਝਦਾ ਹਾਂ ਕਿ ਇਹ ਆਮ ਆਦਮੀ ਲਈ ਤਾਂ ਬਹੁਤ ਮੁਸ਼ਕਲ ਕੰਮ ਹੈ। ਸਾਡੇ ਵਿਧਾਨ ਸਭਾ ਹਲਕੇ ਵਿਚ ਬੁਰਜ ਬਘੇਲ ਸਿੰਘ ਵਾਲਾ ਪਿੰਡ ਹੈ, ਉਥੇ ਦਿੱਲੀ ਦੀ ਕੋਈ ਟਰਬੋ ਫਰਮ ਹੈ, ਉਨ੍ਹਾਂ ਨੂੰ 10 ਏਕੜ ਜ਼ਮੀਨ ਦਿੱਤੀ ਗਈ ਹੈ ਤੇ ਉਨ੍ਹਾਂ ਨੇ ਹਾਲੇ ਤੱਕ ਉਥੇ ਕੋਈ ਕੰਮ ਨਹੀਂ ਸ਼ੁਰੂ ਕੀਤਾ। ਸਪੀਕਰ ਸਾਹਿਬ, ਦੂਸਰੀ ਮੇਰੀ ਰਿਕੁਐਸਟ ਇਹ ਹੈ ਕਿ ਇਸ ਵਿਚ ਜਿਹੜੀਆਂ ਸ਼ਰਤਾਂ ਪੰਚਾਇਤਾਂ ਨਾਲ ਰੱਖੀਆਂ ਗਈਆਂ ਹਨ, ਇਨ੍ਹਾਂ ਸਾਰੀਆਂ ਸ਼ਰਤਾਂ ਵਿਚੋਂ ਇਕ ਵੀ ਅਜਿਹੀ ਸ਼ਰਤ ਨਹੀਂ ਹੈ, ਜਿਸ ਦਾ ਪਿੰਡ ਨੂੰ ਕੋਈ ਲਾਭ ਹੋਇਆ ਹੋਵੇ। ਕੋਈ ਪਿੰਡ ਦੇ ਬੱਚਿਆਂ ਨੂੰ ਨੌਕਰੀ ਦੀ ਤਰਜੀਹ ਨਹੀਂ ਹੈ, ਕੋਈ ਉਨ੍ਹਾਂ ਨੇ ਪਿੰਡ ਦੀ ਵੈਲਫੇਅਰ ਲਈ ਕੰਮ ਨਹੀਂ ਕਰਨਾ...

**ਮਾਨਯੋਗ ਸਪੀਕਰ :** ਆਹ ਤਰਜੀਹ ਤਾਂ ਲਿਖਿਆ ਹੈ..

**ਸਰਦਾਰ ਇਕਬਾਲ ਸਿੰਘ ਝੂੰਦਾਂ :** ਸਰ, ਇਹ ਜਿਹੜਾ ਤਰਜੀਹ ਲਫਜ਼ ਹੈ, ਇਹ ਐਵੇਂ ਗੋਲਮੋਲ ਲਫਜ਼ ਹੈ। ਲਿਖਿਆ ਗਿਆ ਹੈ ਕਿ ਤਰਜੀਹ ਦਿੱਤੀ ਜਾਵੇਗੀ, ਐਡਮਿਸ਼ਨ ਦਿੱਤੀ ਜਾਵੇਗੀ, ਜੇ ਉਹ ਮੈਰਿਟ ਪੂਰੀ ਕਰਦੇ ਹੋਣਗੇ। ਥਾਪਰ ਯੂਨੀਵਰਸਿਟੀ ਲਈ ਪਿੰਡਾਂ ਦੇ ਬੱਚੇ ਮੈਰਿਟ ਪੂਰੀ ਕਿਵੇਂ ਕਰਨਗੇ? ਸਾਡੇ ਰੂਰਲ ਬੱਚੇ ਹਨ, ਕਿਸੇ ਨੂੰ ਪਟਿਆਲਾ ਵਿਖੇ ਥਾਪਰ ਯੂਨੀਵਰਸਿਟੀ ਵਿਚ ਐਡਮਿਸ਼ਨ ਨਹੀਂ ਮਿਲਦੀ। ਫਿਰ ਇਸ ਯੂਨੀਵਰਸਿਟੀ ਵਿਚ ਉਸ ਪਿੰਡ ਦੇ ਬੱਚੇ ਕਿਵੇਂ ਐਡਮਿਸ਼ਨ ਲੈ ਲੈਣਗੇ ਜਾਂ ਡੇਰਾਬੱਸੀ ਦੇ ਇਲਾਕੇ ਦੇ ਬੱਚੇ ਕਿਵੇਂ ਐਡਮਿਸ਼ਨ ਲੈ ਲੈਣਗੇ। ਸੋ, ਇਸ ਲਈ ਇਹ ਪਿੰਡਾਂ ਦੇ ਇੰਟਰਸਟ ਨੂੰ ਮੁੱਖ ਰੱਖ ਕੇ ਨਹੀਂ ਕੀਤਾ ਜਾ ਰਿਹਾ ਹੈ। ਮੇਰਾ ਕਹਿਣ ਦਾ ਭਾਵ ਹੈ ਕਿ ਇਹ ਉਨ੍ਹਾਂ ਵੱਡੇ ਘਰਾਣਿਆਂ ਨੂੰ ਵੱਡੇ ਲਾਭ ਦੇਣ ਲਈ ਲਾਗੂ ਕੀਤੀ ਜਾ ਰਹੀ ਹੈ। (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ) ਇਸ ਦੇ ਉਤੇ ਪੁਨਰ ਵਿਚਾਰ ਹੋਣੀ ਚਾਹੀਦੀ ਹੈ ਤੇ ਇਸ ਤੇ ਪੁਨਰ ਵਿਚਾਰ

ਕਰਕੇ ਇਸ ਲਈ ਕੋਈ ਕਮੇਟੀ ਗਠਿਤ ਹੋਣੀ ਚਾਹੀਦੀ ਹੈ, ਜਿਹੜੀ ਇਨ੍ਹਾਂ ਪੰਚਾਇਤਾਂ ਦੇ ਹਿਤਾਂ ਨੂੰ ਵਾਚ ਕਰੇ, ਉਨ੍ਹਾਂ ਗਰੀਬ ਲੋਕਾਂ ਦੇ ਹਿਤਾਂ ਨੂੰ ਵਾਚ ਕਰੇ ਤਾਂ ਕਿ ਉਥੇ ਪਿੰਡ ਦੀਆਂ ਜਿਹੜੀਆਂ ਮੁਸ਼ਕਲਾਂ ਹਨ, ਉਹ ਹੱਲ ਹੋ ਸਕਣ ਅਤੇ ਉਨ੍ਹਾਂ ਪਿੰਡਾਂ ਵਾਲਿਆਂ ਨੂੰ ਰੋਜ਼ਗਾਰ ਮਿਲ। ਨਾ ਕੋਈ ਰੋਜ਼ਗਾਰ ਦੀ ਗਰੰਟੀ ਹੈ, ਨਾ ਕੋਈ ਮੁਫਤ ਪੜ੍ਹਾਈ ਦੀ ਗਰੰਟੀ ਹੈ ਅਤੇ 20,000/- ਰੁਪਏ ਏਕੜ ਦੇ ਹਿਸਾਬ ਨਾਲ ਜ਼ਮੀਨ ਉਨ੍ਹਾਂ ਨੂੰ ਦੇ ਦਿੱਤੀ ਗਈ ਹੈ ਜਿਹੜੀ ਘੱਟ ਤੋਂ ਘੱਟ ਇਕ ਕਰੋੜ ਰੁਪਏ ਦੀ ਵੈਲਿਯੂ ਦੀ ਹੋਵੇਗੀ। ਸ਼ਰਮਾ ਸਾਹਿਬ ਬੈਠੇ ਹਨ, ਇਨ੍ਹਾਂ ਨੂੰ ਪਤਾ ਹੋਵੇਗਾ।....(ਵਿਘਨ).... ਤੁਸੀਂ ਮੇਰੀ ਗੱਲ ਨੂੰ ਹੋਰ ਪਾਸੇ ਨਾ ਲੈ ਕੇ ਜਾਓ। ਮੈਂ ਇਸ ਕਰਕੇ ਕਹਿੰਦਾ ਹਾਂ..

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ,...

**ਮਾਨਯੋਗ ਸਪੀਕਰ :** ਨਹੀਂ, Please sit down.

**ਸਰਦਾਰ ਇਕਬਾਲ ਸਿੰਘ ਝੂੰਦਾਂ :** ਕਿਉਂਕਿ ਸ਼ਰਮਾ ਜੀ ਉਸ ਹਲਕੇ ਦੀ ਨੁਮਾਇੰਦਗੀ ਕਰਦੇ ਹਨ, ਉਹ ਉਥੋਂ ਬਤੌਰ ਪਾਰਲੀਮੈਂਟਰੀ ਸੈਕਟਰੀ ਤੇ ਐਮ.ਐਲ.ਏ. ਹਨ, ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿ ਉਸ ਹਲਕੇ ਦੀਆਂ ਜ਼ਮੀਨਾਂ ਦੀ ਕੀਮਤ ਬਾਰੇ ਇਨ੍ਹਾਂ ਨੂੰ ਇਲਮ ਹੈ। ਸੋ, ਇੰਨੀਆਂ ਮਹਿੰਗੀਆਂ ਜ਼ਮੀਨਾਂ ਉਨ੍ਹਾਂ ਲੋਕਾਂ ਨੂੰ ਦੇ ਕੇ ਸਾਨੂੰ ਕੋਈ ਪ੍ਰਾਪਤੀ ਨਹੀਂ ਹੈ। ਇਸ ਲਈ ਇਸ ਬਾਰੇ ਜ਼ਰੂਰ ਕੋਈ ...

**ਮਾਨਯੋਗ ਸਪੀਕਰ :** ਤੁਸੀਂ ਕੋਈ ਸਪਲੀਮੈਂਟਰੀ ਵੀ ਕਰੋ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਇਸ ਉਤੇ ਜ਼ਰੂਰ ਵਿਚਾਰ ਕਰਨ ਅਤੇ ਕੋਈ ਕਮੇਟੀ ਬਣਾਈ ਜਾਵੇ, ਜਿਸ ਨਾਲ ਪੰਚਾਇਤਾਂ ਦੀਆਂ ਜ਼ਮੀਨਾਂ ਦੀ ਰਾਖੀ ਹੋ ਸਕੇ। ਪੰਚਾਇਤਾਂ ਦੀਆਂ ਜ਼ਮੀਨਾਂ ਇਸ ਤਰ੍ਹਾਂ ਲੁੱਟੀਆਂ ਨਾ ਜਾਣ। ਕੀ ਮੰਤਰੀ ਜੀ ਇਸ ਤਰ੍ਹਾਂ ਕੁਝ ਕਰਨਗੇ? (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ)

**ਸਰਦਾਰ ਨਵਤੇਜ ਸਿੰਘ ਚੀਮਾ :** ਸਪੀਕਰ ਸਾਹਿਬ, ....

**ਮਾਨਯੋਗ ਸਪੀਕਰ :** ਨਹੀਂ ਜੀ, no supplementary. ਰੱਖੜਾ ਸਾਹਿਬ, ਜਵਾਬ ਦੇਣ ਲਈ ਖੜ੍ਹੇ ਹਨ। ਤੁਸੀਂ ਬੈਠੋ।

**ਮੰਤਰੀ :** ਸਪੀਕਰ ਸਾਹਿਬ, ਇਸ ਦੀਆਂ ਟਰਮਜ਼ ਐਂਡ ਕੰਡੀਸ਼ਨਜ਼ ਜੋ ਹਨ, ਉਹ ਤੁਸੀਂ ਵੀ ਪੜ੍ਹੀਆਂ ਹੋਣਗੀਆਂ। ਮੇਰਾ ਖਿਆਲ ਹੈ ਕਿ ਕਾਫੀ ਠੀਕ ਲੱਗੀਆਂ ਹਨ ਪਰ ਫਿਰ ਵੀ ਅਸੀਂ ਸ਼ਾਮਲਾਟ ਜ਼ਮੀਨਾਂ ਉਤੇ ਨਵੀਂ ਪਾਲਿਸੀ ਲਿਆਂਦੀ ਹੈ, ਜਿਸ ਵਿੱਚ ਬੜਾ ਪਾਰਦਰਸ਼ੀ ਦੱਸਿਆ ਗਿਆ ਹੈ ਕਿ ਪੂਰੀ ਪੰਚਾਇਤ ਸਾਰੇ ਬੰਦਿਆਂ ਨੂੰ ਬੁਲਾ ਕੇ, ਇਸ਼ਤਿਹਾਰ ਦੇਣ ਦਾ ਵੀ ਇਸ ਵਿੱਚ ਦਿੱਤਾ ਗਿਆ ਹੈ ਕਿ ਦੋ ਵੱਡੇ ਅਖਬਾਰਾਂ ਵਿਚ ਇਸ ਸਾਈਜ਼ ਵਿਚ ਐਡਵਰਟਾਈਜਮੈਂਟ ਆਵੇਗੀ, ਖੁੱਲ੍ਹੀ ਬੋਲੀ ਰਾਹੀਂ ਦਿੱਤੀ ਜਾਵੇਗੀ ਤੇ ਫਿਰ ਵੀ ਪੰਚਾਇਤ ਦੀ ਮਰਜ਼ੀ ਨਾਲ ਦਿੱਤੀ ਜਾਵੇਗੀ। ਪੰਚਾਇਤ ਦੀ ਮਰਜ਼ੀ ਤੋਂ ਬਾਅਦ ਵੀ ਡਿਪਾਰਟਮੈਂਟ ਕੋਲ ਆ ਕੇ ਉਸ ਦੀ ਪਰਮਿਸ਼ਨ ਦਿੱਤੀ ਜਾਵੇਗੀ..

**ਮਾਨਯੋਗ ਸਪੀਕਰ :** ਰੱਖੜਾ ਜੀ, ਉਨ੍ਹਾਂ ਦਾ ਜਿਹੜਾ ਸਵਾਲ ਹੈ, ਉਹ ਸਵਾਲ ਇਹ ਹੈ ਕਿ ਜਿਸ ਪਿੰਡ ਦੀ ਜ਼ਮੀਨ ਲੈਣੀ ਹੈ, ਉਸ ਪਿੰਡ ਦੇ ਬੱਚਿਆਂ ਨੂੰ ਐਡਮਿਸ਼ਨ ਦਿਓਗੇ ਕਿ ਨਹੀਂ? ਇਨ੍ਹਾਂ ਦਾ ਮੇਨ ਮਕਸਦ ਇਹ ਹੈ ਕਿ ਇਹ ਉਨ੍ਹਾਂ ਸਕੂਲਾਂ ਬਾਰੇ ਪੁੱਛ ਰਹੇ ਹਨ ਜਿਹੜੇ ਪਿੰਡਾਂ ਦੇ ਸਕੂਲ ਹਨ। ਜਿਸ ਪਿੰਡ ਦੀ ਜ਼ਮੀਨ ਲੈਣੀ ਹੈ, ਉਸ ਪਿੰਡ ਦੇ ਬੱਚਿਆਂ ਨੂੰ ਨੌਕਰੀ ਤਾਂ ਹੀ ਮਿਲੇਗੀ ਜੇ ਉਥੇ ਪਿੰਡ ਦੇ ਬੱਚਿਆਂ ਨੂੰ ਐਜੂਕੇਸ਼ਨ ਮਿਲੇਗੀ ਅਤੇ ਉਹ ਉਥੋਂ ਪਾਸ ਹੋਣਗੇ।

**ਮੰਤਰੀ :** ਸਪੀਕਰ ਸਾਹਿਬ, ਇਸ ਵਿੱਚ ਪ੍ਰਾਬਲਮ ਇਹ ਹੈ ਕਿ ਐਡਮਿਸ਼ਨਾਂ ਕਈ ਵਾਰ ਸੈਂਟਰਲੀ ਸਪਾਂਸਰਡ ਹੁੰਦੀਆਂ ਹਨ ਔਰ ਮੈਰਿਟ ਤੇ ਐਡਮਿਸ਼ਨਜ਼ ਹੁੰਦੀਆਂ ਹਨ ਪਰ ਸਾਡੀ ਕੋਸ਼ਿਸ਼ ਇਹ ਹੁੰਦੀ ਹੈ ਕਿ ਪਿੰਡ ਵਾਲਿਆਂ ਨੂੰ ਵੱਧ ਤੋਂ ਵੱਧ ਬੈਨੀਫਿਟ ਦਿੱਤਾ ਜਾਵੇ।

**ਮਾਨਯੋਗ ਸਪੀਕਰ :** ਗੁਰੂ ਨਾਨਕ ਇੰਜੀਨੀਅਰਿੰਗ ਕਾਲਜ ਐਸਾ ਹੈ, ਜਿੱਥੇ ਹਰ ਸਾਲ ਗਿੱਲਾਂ ਵਾਲਿਆਂ ਦੇ 10 ਬੱਚਿਆਂ ਨੂੰ ਐਡਮਿਸ਼ਨ ਦਿੱਤੀ ਜਾਂਦੀ ਹੈ। ....(ਵਿਘਨ......ਸ਼ੋਰ)..... ਮੰਤਰੀ ਜੀ ਜਵਾਬ ਦੇ ਰਹੇ ਹਨ, Please sit down.

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ** ** **

**ਮਾਨਯੋਗ ਸਪੀਕਰ :** ਉਹ ਜਵਾਬ ਦੇ ਰਹੇ ਹਨ ਜੀ, ਤੁਸੀਂ ਬੈਠ ਜਾਓ ਪਲੀਜ਼। Not to be recorded. Please sit down.

**ਮੰਤਰੀ :** ਸਪੀਕਰ ਸਾਹਿਬ, ਅੱਜ ਤੱਕ ਕੋਈ ਵੀ ਜ਼ਮੀਨ ਪੰਚਾਇਤ ਦੀ ਮਰਜ਼ੀ ਤੋਂ ਬਗੈਰ ਨਹੀਂ ਦਿੱਤੀ ਗਈ। ਪਹਿਲਾਂ ਪੰਚਾਇਤ ਰੈਜ਼ੋਲਿਊਸ਼ਨ ਪਾਉਂਦੀ ਹੈ, ਉਨ੍ਹਾਂ ਨਾਲ ਟਰਮਜ਼ ਐਂਡ ਕੰਡੀਸ਼ਨਜ਼ ਤੈਅ ਕਰਨ ਤੋਂ ਬਾਅਦ ਫਿਰ ਡਿਪਾਰਟਮੈਂਟ ਕੋਲ ਆਉਂਦਾ ਹੈ। ਠੇਕੇ ਦੀ ਰਕਮ ਅਤੇ ਜੋ ਕੁਝ ਵੀ ਸੈਟਲ ਕਰਨਾ ਹੈ, ਇਹ ਪੰਚਾਇਤ ਨੇ ਕਰਨਾ ਹੈ। ਪਹਿਲਾਂ ਐਡ ਵੀ ਛੋਟੇ ਅਖ਼ਬਾਰ ਵਿੱਚ ਛੋਟੀ ਜਿਹੀ ਆ ਜਾਂਦੀ ਸੀ ਪਰ ਹੁਣ ਇਸ ਦਾ ਸਪੈਸਿਫਿਕ ਸਾਈਜ਼ ਕਰ ਦਿੱਤਾ ਗਿਆ ਹੈ ਕਿ ਇਸ ਸਾਈਜ਼ ਦੀ ਐਡ ਅਖ਼ਬਾਰ ਵਿੱਚ ਦਿੱਤੀ ਜਾਵੇਗੀ।

**ਮਾਨਯੋਗ ਸਪੀਕਰ :** ਮਸਲਾ ਪਿੰਡ ਦੀ ਐਜੂਕੇਸ਼ਨ ਦਾ ਹੈ। ਝੂੰਦਾਂ ਸਾਹਿਬ, ਤੁਸੀਂ ਪੁੱਛੋ ਕਿ ਉਥੇ ਐਡਮਿਸ਼ਨ ਕਿਵੇਂ ਮਿਲੇਗੀ?

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮੇਰਾ ਮਸਲਾ ਇਹ ਹੈ, ਅਸੀਂ ਦੇਣ ਬਾਰੇ ਇਤਰਾਜ਼ ਨਹੀਂ ਕਰ ਰਹੇ ਪਰ ਉਨ੍ਹਾਂ ਪਿੰਡ ਦੇ ਲੋਕਾਂ ਨੂੰ ਬੈਨੀਫਿਟ ਮਿਲਣੇ ਚਾਹੀਦੇ ਹਨ। ਦੂਜੀ ਗੱਲ ਇਹ ਹੈ ਕਿ ਜਿੰਨੀਆਂ ਵੀ ਜ਼ਮੀਨਾਂ ਦਿੱਤੀਆਂ ਜਾ ਰਹੀਆਂ ਹਨ, ਇਨ੍ਹਾਂ ਦਾ ਕਿਸੇ ਵੀ ਪੱਖ ਤੋਂ ਪਿੰਡਾਂ ਵਾਲਿਆਂ ਨੂੰ ਲਾਭ ਨਹੀਂ ਹੈ। ਇਸ ਦਾ ਟੋਟਲੀ ਫਾਇਦਾ ਮਾਲਕਾਂ ਦੇ ਹਿਤ ਵਿੱਚ ਜਾਂਦਾ ਹੈ। ਜਿਹੜੀਆਂ ਦੇਣ ਵਾਲੀਆਂ ਅਥਾਰਟੀਜ਼ ਹਨ, ਉਹ ਹਨ: ਏ.ਡੀ.ਸੀ. ਡਿਵੈਲਪਮੈਂਟ, ਡੀ.ਡੀ.ਪੀ.ਓ., ਬੀ.ਡੀ.ਓ., ਸਰਪੰਚ ਅਤੇ ਉਸ ਫਰਮ ਦਾ ਮਾਲਕ, ਇਨ੍ਹਾਂ

**Not recorded as ordered by the Chair

ਪੰਜਾਂ ਦੀ ਸਹਿਮਤੀ ਨਾਲ ਇਹ ਹੁੰਦਾ ਹੈ। ਮੈਨੂੰ ਇਹ ਗੱਲ ਕਹਿਣ ਵਿੱਚ ਕੋਈ ਗੁਰੇਜ਼ ਨਹੀਂ ਹੈ ਕਿ ਡਿਪਾਰਟਮੈਂਟ ਮਾਲਕਾਂ ਦੇ ਹੱਕ ਵਿੱਚ ਭੁਗਤਦਾ ਹੈ। ਜੇਕਰ ਕੋਈ ਪੰਚ ਸੋਚਦਾ ਵੀ ਹੈ ਤਾਂ ਉਹ ਇਕੱਲਾ ਰਹਿ ਜਾਂਦਾ ਹੈ। ਇਸ ਲਈ ਪੰਚਾਇਤ ਦੇ ਹਿਤਾਂ ਦੀ ਪੂਰਤੀ ਸਹੀ ਢੰਗ ਨਾਲ ਨਹੀਂ ਹੁੰਦੀ। ਜੇਕਰ ਇਹ ਸਕੀਮ ਲਾਗੂ ਰੱਖਣੀ ਹੀ ਹੈ ਤਾਂ ਮੰਤਰੀ ਜੀ ਕਿਸੇ ਸੀਨੀਅਰ ਅਫ਼ਸਰ ਜਾਂ ਡੀ.ਸੀ. ਸਾਹਿਬ ਜਾਂ ਐਮ.ਐਲ.ਏ. ਜਾਂ ਜ਼ਿਲ੍ਹਾ ਪ੍ਰੀਸ਼ਦ ਦੇ ਚੇਅਰਮੈਨ ਜਾਂ ਬਲਾਕ ਸਮਿਤੀ ਦੇ ਚੇਅਰਮੈਨ, ਅਜਿਹੇ ਦੋ-ਤਿੰਨ ਪਬਲਿਕ ਦੇ ਨੁਮਾਇੰਦੇ ਉਸ ਵਿੱਚ ਸ਼ਾਮਲ ਕਰਨ ਤਾਂ ਕਿ ਪੰਚਾਇਤ ਦੇ ਇੰਟ੍ਰੈਸਟ ਸਫ਼ਰ ਨਾ ਕਰਨ। ਪੰਚਾਇਤਾਂ ਇਸ ਗੱਲ ਕਾਰਨ ਬਹੁਤ ਨੁਕਸਾਨ ਉਠਾ ਰਹੀਆਂ ਹਨ। ਇਹ ਮੰਤਰੀ ਸਾਹਿਬ ਨੂੰ ਮੇਰੀ ਬੇਨਤੀ ਹੈ ਕਿ ਕੀ ਇਹ ਕੁਝ ਅਜਿਹਾ ਕਰਨਗੇ ਤਾਂ ਕਿ ਪੰਚਾਇਤਾਂ ਦੇ ਹਿਤ ਸੁਰੱਖਿਅਤ ਰਹਿਣ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਇਹ ਆਲਰੈਡੀ ਕਰ ਚੁੱਕੇ ਹਾਂ। ਡਿਪਟੀ ਕਮਿਸ਼ਨਰ, ਸਰਪੰਚ, ਉਸ ਏਰੀਏ ਦਾ ਐਮ.ਐਲ.ਏ. ਅਤੇ ਨਾਲ ਹੀ ਸਾਰੀ ਪੰਚਾਇਤ ਪ੍ਰਾਈਸ ਫਿਕਸ ਕਰਨਗੇ। ਇਹ ਨਾਲ ਹੀ ਪਿੰਡ ਵਾਲਿਆਂ ਦੇ ਇੰਟ੍ਰਸਟ ਵਾਚ ਕਰਨਗੇ। ਇਹ ਅਸੀਂ ਆਲਰੈਡੀ ਨਵੀਂ ਪਾਲਿਸੀ ਵਿੱਚ ਪਾ ਦਿੱਤਾ ਹੈ।

---------

## ਜ਼ਿਲ੍ਹਾ ਜਲੰਧਰ ਵਿੱਚ ਬਿਧੀਪੁਰ ਤੋਂ ਢਿੱਲਵਾਂ ਤੱਕ ਸੜਕ ਦਾ ਟੋਟਾ ਬਣਾਉਣਾ

***1025. ਬੀਬੀ ਜਗੀਰ ਕੌਰ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਜਲੰਧਰ ਵਿੱਚ ਨੈਸ਼ਨਲ ਹਾਈਵੇ ਉਤੇ ਬਿਧੀਪੁਰ ਤੋਂ ਢਿੱਲਵਾਂ ਤੱਕ ਸੜਕ ਦਾ ਕਰੀਬ 20 ਕਿਲੋਮੀਟਰ ਦਾ ਟੋਟਾ ਜੋ ਬਣਨ ਵਾਲਾ ਸੀ, ਦੀ ਅਜੋਕੀ ਸਥਿਤੀ ਕੀ ਹੈ ਅਤੇ ਇਸ ਨੂੰ ਕਦੋਂ ਤੱਕ ਮੁਕੰਮਲ ਕਰ ਦਿੱਤਾ ਜਾਵੇਗਾ ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਸ਼੍ਰੀਮਾਨ ਜੀ, ਬਿਧੀਪੁਰ ਤੋਂ ਢਿੱਲਵਾਂ ਤੱਕ ਸੜਕ ਜੋ ਨੈਸ਼ਨਲ ਹਾਈਵੇ ਨੰ: 1 ਦਾ ਹਿੱਸਾ ਹੈ, ਨੂੰ 6 ਮਾਰਗੀ ਕਰਨ ਲਈ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਵੱਲੋਂ ਵਿੱਤੀ ਟੈਂਡਰ ਲਗਾਇਆ ਜਾ ਚੁੱਕਾ ਹੈ ਅਤੇ ਮਿਤੀ 30.10.2013 ਨੂੰ ਭਾਵ ਅੱਜ ਲਿਆ ਜਾਣਾ ਹੈ। ਇਹ ਕੰਮ ਟੈਂਡਰ ਦੀ ਅਲਾਟਮੈਂਟ ਹੋਣ ਦੀ ਮਿਤੀ ਤੋਂ ਬਾਅਦ ਤਕਰੀਬਨ ਡੇਢ ਸਾਲ ਵਿੱਚ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ।

**ਬੀਬੀ ਜਗੀਰ ਕੌਰ :** ਸਭ ਤੋਂ ਪਹਿਲਾਂ ਮੈਂ ਮੰਤਰੀ ਜੀ ਦਾ ਧੰਨਵਾਦ ਕਰਦੀ ਹਾਂ, ਜਿਨ੍ਹਾਂ ਨੇ ਨੈਸ਼ਨਲ ਹਾਈਵੇ ਦੇ ਇਸ ਅਹਿਮ ਹਿੱਸੇ ਨੂੰ ਬੜੀ ਸ਼ਿੱਦਤ ਅਤੇ ਮਿਹਨਤ ਕਰਕੇ ਨੈਸ਼ਨਲ ਹਾਈਵੇ ਅਥਾਰਟੀ ਕੋਲੋਂ ਮਨਜ਼ੂਰ ਕਰਵਾਇਆ ਹੈ। ਮੈਂ ਪੁੱਛਣਾ ਚਾਹਾਂਗੀ ਕਿ ਇਸ ਤੇ ਕੰਮ ਸ਼ੁਰੂ ਹੋਣ ਵਾਸਤੇ ਕਿੰਨਾ ਸਮਾਂ ਲੱਗੇਗਾ ਅਤੇ ਕਿੰਨਾ ਟੋਟਲ ਖਰਚਾ ਆ ਰਿਹਾ ਹੈ।

**ਮੰਤਰੀ :** ਸਪੀਕਰ ਸਾਹਿਬ, ਇਸ ਰੋਡ ਉੱਤੇ ਤਕਰੀਬਨ 480 ਕਰੋੜ ਰੁਪਏ

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

ਲਾਗਤ ਆਉਣ ਦੀ ਸੰਭਾਵਨਾ ਹੈ ਅਤੇ ਇਸ ਨੂੰ ਛੇ ਮਾਰਗੀ ਕੀਤਾ ਜਾਣਾ ਹੈ। ਇਹ ਕੰਮ ਅਸੀਂ ਤਕਰੀਬਨ ਦਸੰਬਰ, 2013 ਤੱਕ ਅਲਾਟ ਕਰ ਦੇਣਾ ਹੈ। ਉਸ ਤੋਂ ਤਕਰੀਬਨ ਡੇਢ ਸਾਲ ਦੇ ਅੰਦਰ ਅੰਦਰ ਕੰਮ ਮੁਕੰਮਲ ਹੋ ਜਾਣਾ ਹੈ।

-------

## ਰਾਜ ਵਿੱਚ ਨਵੀਆਂ ਲਿੰਕ ਸੜਕਾਂ ਬਣਾਉਣਾ

***1001. ਸਰਦਾਰ ਗੁਰਤੇਜ ਸਿੰਘ ਘੁੜਿਆਣਾ :** ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਚਾਲੂ ਵਿੱਤੀ ਸਾਲ ਜਾਂ ਅਗਲੇ ਵਿੱਤੀ ਸਾਲ ਦੌਰਾਨ ਨਵੀਆਂ ਲਿੰਕ ਸੜਕਾਂ ਬਣਾਉਣ ਅਤੇ ਮੁਰੰਮਤ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਵੇਰਵਾ ਦਿੱਤਾ ਜਾਵੇ?

**ਸਰਦਾਰ ਪਰਕਾਸ਼ ਸਿੰਘ ਬਾਦਲ :** ਹਾਲ ਦੀ ਘੜੀ ਨਵੀਆਂ ਲਿੰਕ ਸੜਕਾਂ ਬਣਾਉਣ ਦੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ। ਸਾਲ 2013-14 ਦੌਰਾਨ ਲਿੰਕ ਸੜਕਾਂ ਦੀ ਮੁਰੰਮਤ ਦੇ ਪ੍ਰੋਗਰਾਮ ਅਧੀਨ 12,664 ਕਿਲੋਮੀਟਰ ਜਿਸ ਦੀ ਲਾਗਤ 1711.45 ਕਰੋੜ ਰੁਪਏ ਹੈ, ਦੀ ਪ੍ਰਵਾਨਗੀ ਦਿੱਤੀ ਜਾ ਚੁੱਕੀ ਹੈ ਅਤੇ ਇਸ ਪ੍ਰੋਗਰਾਮ ਦੀ ਇੰਪਲੀਮੈਂਟੇਸ਼ਨ ਜਲਦੀ ਹੀ ਸ਼ੁਰੂ ਹੋਣ ਦੀ ਆਸ ਹੈ।

**ਸਰਦਾਰ ਗੁਰਤੇਜ ਸਿੰਘ ਘੁੜਿਆਣਾ :** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਦਾ ਬੜਾ ਧੰਨਵਾਦ ਕਰਦਾ ਹਾਂ ਕਿ ਪੰਜਾਬ ਦੀ ਹਿਸਟਰੀ ਵਿੱਚ ਪਹਿਲੀ ਵਾਰ ਹੋਇਆ ਹੈ ਕਿ 1711 ਕਰੋੜ ਰੁਪਏ ਨਾਲ 12,664 ਕਿਲੋਮੀਟਰ ਸੜਕਾਂ ਰਿਪੇਅਰ ਹੋਣ ਜਾ ਰਹੀਆਂ ਹਨ। ਮੇਰਾ ਇੱਕੋ ਇੱਕ ਸੀ.ਐਮ. ਸਾਹਿਬ ਨੂੰ ਕੁਐਸਚਨ ਹੈ ਕਿ ਇਹ ਕੰਮ ਕਦੋਂ ਤੱਕ ਹੋ ਜਾਵੇਗਾ? ਕੀ ਇਸ ਸਬੰਧੀ ਕੋਈ ਸਮਾਂ ਸੀਮਾ ਨਿਰਧਾਰਤ ਕੀਤੀ ਗਈ ਹੈ?

**ਮੁੱਖ ਮੰਤਰੀ :** ਇਸ ਵਾਸਤੇ ਟੈਂਡਰ ਮੰਗੇ ਜਾ ਰਹੇ ਹਨ। ਇਹ ਕੰਮ ਜਲਦੀ ਹੀ ਸ਼ੁਰੂ ਹੋ ਜਾਵੇਗਾ। ਕੁਝ ਟੈਂਡਰ ਮੰਗ ਲਏ ਗਏ ਹਨ ਅਤੇ ਕੁਝ ਮੰਗੇ ਜਾ ਰਹੇ ਹਨ।

**ਸਰਦਾਰ ਗੁਰਤੇਜ ਸਿੰਘ ਘੁੜਿਆਣਾ :** ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਬੜਾ ਮਾਣ ਹੈ ਕਿ ਪੰਜਾਬ ਵਿੱਚ ਜਦੋਂ ਵੀ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਬਣਦੀ ਹੈ, ਉਸੇ ਵੇਲੇ ਨਵੀਆਂ ਲਿੰਕ ਰੋਡਜ਼ ਦਾ ਕੰਮ ਸ਼ੁਰੂ ਹੁੰਦਾ ਹੈ। (ਥੰਪਿੰਗ) (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਸੁਣ ਤਾਂ ਲਵੋ।

**Mr. Speaker :** Please keep silence.

**ਸਰਦਾਰ ਗੁਰਤੇਜ ਸਿੰਘ ਘੁੜਿਆਣਾ :** ਸੁਣ ਲਵੋ ਮਾੜਾ ਜਿਹਾ। ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ ਜਦੋਂ ਮੈਂ ਪਹਿਲੀ ਵਾਰ ਸਾਲ 1997 ਵਿੱਚ ਐਮ.ਐਲ.ਏ. ਬਣਿਆ ਤਾਂ 165 ਕਿਲੋਮੀਟਰ ਸੜਕ ਬੱਲੂਆਣੇ ਹਲਕੇ ਵਿੱਚ ਬਣੀ ਔਰ ਸੈਕਿੰਡ ਟਾਈਮ ਕਾਂਗਰਸ ਪਾਰਟੀ ਦਾ ਰਾਜ ਆਇਆ ਤਾਂ 7 ਕਿਲੋਮੀਟਰ ਸੜਕ ਨਹੀਂ ਬਣ ਸਕੀ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਤੀਜੀ ਵਾਰ ਸਾਲ 2007 ਵਿੱਚ

ਸਰਕਾਰ ਬਣੀ ਤਾਂ ਉਸ ਵੇਲੇ ਵੀ ਬੱਲੂਆਣੇ ਵਿੱਚ 100 ਕਿਲੋਮੀਟਰ ਦੇ ਕਰੀਬ ਸੜਕ ਬਣੀ। ....(ਵਿਘਨ....ਸ਼ੋਰ).... ਜੇਕਰ ਕੋਈ ਸ਼ੱਕ ਕਰਦਾ ਹੈ ਤਾਂ ਮਿਣਤੀ ਕਰਵਾ ਲਵੇ।

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਕਰੋ। ਤੁਸੀਂ ਕੁਐਸਚਨ ਕਰੋ।

**ਸਰਦਾਰ ਗੁਰਤੇਜ ਸਿੰਘ ਘੁੜਿਆਣਾ :** ਸਪੀਕਰ ਸਾਹਿਬ, ਇਹ ਸੁਣ ਤਾਂ ਲੈਣ। ....(ਵਿਘਨ).... ਸੁਣਨ ਦਾ ਮਾਦਾ ਤਾਂ ਰੱਖੋ। ਮੈਨੂੰ ਇਸ ਗੱਲ ਦੀ ਬੜੀ ਖੁਸ਼ੀ ਹੈ ਕਿ ਜਦੋਂ ਵੀ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਬਣਦੀ ਹੈ, ਬਾਦਲ ਸਾਹਿਬ 20 ਕਿਲੋਮੀਟਰ ਸੜਕਾਂ ਦੀਆਂ ਲਿਸਟਾਂ ਮੰਗਵਾ ਲੈਂਦੇ ਹਨ ਅਤੇ ਕਹਿੰਦੇ ਹਨ ਕਿ 20 ਕਿਲੋਮੀਟਰ ਨਵੀਆਂ ਸੜਕਾਂ ਬਣਨਗੀਆਂ। ਜਦੋਂ ਵੀ ਸਰਕਾਰ ਬਣਦੀ ਹੈ, ਇਹ ਰਿਕਾਰਡ ਤੇ ਹੈ।

(ਇਸ ਸਮੇਂ ਵਿਰੋਧੀ ਧਿਰ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਮੈਂ ਕਿਹਾ ਜੀ, ਬੈਠ ਜਾਉ।

**ਸਰਦਾਰ ਗੁਰਤੇਜ ਸਿੰਘ ਘੁੜਿਆਣਾ :** ਇਹ ਪੰਜਾਬ ਵਾਸੀਆਂ ਨੂੰ ਗਿਫਟ ਮਿਲਦਾ ਹੈ, ਇਹ ਤੁਸੀਂ ਨਹੀਂ ਦੇ ਸਕਦੇ। ਮੇਰੀ ਸਿਰਫ ਇੱਕੋ ਇੱਕ ਗੁਜ਼ਾਰਿਸ਼ ਹੈ......

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਕਰੋ।

**ਸਰਦਾਰ ਗੁਰਤੇਜ ਸਿੰਘ ਘੁੜਿਆਣਾ :** ਸਪੀਕਰ ਸਾਹਿਬ, ਇਹ ਸੁਣਦੇ ਹੀ ਨਹੀਂ ਹਨ। ਜਦੋਂ ਵੀ ਸੜਕਾਂ ਰਿਪੇਅਰ ਹੋ ਜਾਣ ......(ਵਿਘਨ)..... ਸੁਣਨ ਦਾ ਮਾਦਾ ਰੱਖੋ। ਬਾਅਦ ਵਿੱਚ ਗੱਲ ਕਰ ਲੈਣਾ। ਇਹ ਰਿਕਾਰਡ ਦੀਆਂ ਗੱਲਾਂ ਹਨ। It is a matter of record. ਸੁਣਨ ਦੀਆਂ ਆਦਤਾਂ ਪਾ ਲਉ।

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਕਰੋ।

**ਸਰਦਾਰ ਗੁਰਤੇਜ ਸਿੰਘ ਘੁੜਿਆਣਾ :** ਸਪੀਕਰ ਸਾਹਿਬ, ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਮੇਰੀ ਰਿਕੁਐਸਟ ਹੈ ਕਿ ਜਦੋਂ ਇਹ ਸੜਕਾਂ ਰਿਪੇਅਰ ਹੋ ਜਾਣ ਤਾਂ ਜਲਦੀ ਤੋਂ ਜਲਦੀ ਪੰਜਾਬ ਵਾਸੀਆਂ ਨੂੰ ਨਵੀਆਂ ਲਿੰਕ ਸੜਕਾਂ ਦਾ ਤੋਹਫਾ ਦਿੱਤਾ ਜਾਵੇ। ਧੰਨਵਾਦ ਜੀ।

(ਇਸ ਸਮੇਂ ਵਿਰੋਧੀ ਧਿਰ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਮੇਰੀ ਗੱਲ ਸੁਣੋ। ਇਹ ਸਪੈਸ਼ਲੀ ਇਨ੍ਹਾਂ ਦੇ ਆਪਣੇ ਪਰਟੀਕੁਲਰ ਏਰੀਏ ਨਾਲ ਸਬੰਧਿਤ ਹੈ। ਪੂਰੇ ਪੰਜਾਬ ਨਾਲ ਸਬੰਧਿਤ ਨਹੀਂ ਹੈ।

----------

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1122***

**ਮਾਨਯੋਗ ਸਪੀਕਰ :** ਇਹ ਪ੍ਰਸ਼ਨ ਪੋਸਟਪੋਨ ਕੀਤਾ ਜਾਂਦਾ ਹੈ।

-------

**ਕੇਂਦਰ ਸਰਕਾਰ ਦੀ ਤਰਜ਼ ਤੇ ਮਹਿੰਗਾਈ ਭੱਤਾ ਦੇਣਾ**

***1057. 1) ਸਰਦਾਰ ਚਰਨਜੀਤ ਸਿੰਘ ਚੰਨੀ**
**2) ਸਰਦਾਰ ਪਰਮਿੰਦਰ ਸਿੰਘ ਪਿੰਕੀ** } : ਕੀ

ਵਿੱਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:-

(ੳ) ਸਰਕਾਰ ਆਪਣੇ ਕਰਮਚਾਰੀਆਂ ਨੂੰ ਕੇਂਦਰ ਸਰਕਾਰ ਦੀ ਤਰਜ਼ ਤੇ ਬਣਦੀਆਂ ਜਨਵਰੀ, 2013 ਤੋਂ 8% ਦੀ ਦਰ ਤੇ ਅਤੇ ਜੁਲਾਈ, 2013 ਤੋਂ 10% ਦੀ ਦਰ ਤੇ (ਕੁੱਲ 18% ਦੀ ਦਰ ਤੇ) ਮਹਿੰਗਾਈ ਭੱਤੇ ਦੀਆਂ ਦੋ ਕਿਸ਼ਤਾਂ ਕਦੋਂ ਤੱਕ ਜਾਰੀ ਕਰ ਦੇਵੇਗੀ;

(ਅ) ਕਰਮਚਾਰੀਆਂ ਦੀ ਸੋਧੇ ਤਨਖਾਹ ਸਕੇਲਾਂ ਕਾਰਨ ਬਣਦੇ ਬਕਾਏ ਦੀ 30% ਰਕਮ ਦੀ ਅਦਾਇਗੀ ਕਦੋਂ ਤੱਕ ਕਰ ਦਿੱਤੀ ਜਾਵੇਗੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸ਼੍ਰੀਮਾਨ ਜੀ,

(ੳ) ਪੰਜਾਬ ਸਰਕਾਰ ਵੱਲੋਂ ਕੇਂਦਰ ਸਰਕਾਰ ਦੀ ਤਰਜ਼ ਤੇ ਜੁਲਾਈ 2013 ਤੋਂ 8% ਦੀ ਦਰ ਤੇ ਮਹਿੰਗਾਈ ਭੱਤਾ ਵਿੱਤ ਵਿਭਾਗ ਦੇ ਪੱਤਰ ਨੰ:3/2/97-ਐਫ.ਪੀ.1/2039, ਮਿਤੀ 25-10-2013 ਨਾਲ ਜਾਰੀ ਕਰ ਦਿੱਤਾ ਗਿਆ ਹੈ। 10% ਮਹਿੰਗਾਈ ਭੱਤੇ ਸਬੰਧੀ ਮਾਮਲਾ ਅਜੇ ਸਰਕਾਰ ਦੇ ਵਿਚਾਰ ਅਧੀਨ ਹੈ।

(ਅ) ਕਰਮਚਾਰੀਆਂ ਦੇ ਸੋਧੇ ਤਨਖਾਹ ਸਕੇਲਾਂ ਕਾਰਨ ਬਣਦੇ 30% ਬਕਾਇਆ ਸਬੰਧੀ ਵਿੱਤ ਵਿਭਾਗ ਦੇ ਪੱਤਰ ਨੰ: 5/10/09-5ਵਿ.ਪ੍ਰ 1/1114, ਮਿਤੀ 3-5-2013 ਨਾਲ ਮਹੀਨਾ ਨਵੰਬਰ ਵਿੱਚ ਜਾਰੀ ਕਰਨ ਦੀਆਂ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ।

**ਨੰ: 3/2/97-ਐਫ.ਪੀ.1/2039**

**ਪੰਜਾਬ ਸਰਕਾਰ**

**ਵਿੱਤ ਵਿਭਾਗ**

**(ਵਿੱਤ ਪ੍ਰਸੋਨਲ -1 ਸ਼ਾਖਾ)**

ਸੇਵਾ ਵਿਖੇ ਮਿਤੀ, ਚੰਡੀਗੜ੍ਹ: 25/10-2013

ਸਮੂਹ ਵਿਭਾਗਾਂ ਦੇ ਮੁਖੀ,

*For Starred Question No. 1122 and reply thereto, please see Apendix to this Debates.

ਰਜਿਸਟਰਾਰ ਪੰਜਾਬ ਅਤੇ ਹਰਿਆਣਾ ਹਾਈ ਕੋਰਟ,
ਡਵੀਜ਼ਨਾਂ ਦੇ ਕਮਿਸ਼ਨਰ ਅਤੇ ਰਾਜ ਦੇ ਸਮੂਹ ਡਿਪਟੀ ਕਮਿਸ਼ਨਰ।

ਵਿਸ਼ਾ:- ਪੰਜਾਬ ਸਰਕਾਰ ਦੇ ਕਰਮਚਾਰੀਆਂ ਅਤੇ ਪੈਨਸ਼ਨਰਾਂ ਨੂੰ ਮਿਤੀ 1.1.2013 ਤੋਂ ਡਿਊ ਮਹਿੰਗਾਈ ਭੱਤੇ ਦੀ ਕਿਸ਼ਤ ਦੇਣ ਬਾਰੇ।

ਸ਼੍ਰੀਮਾਨ ਜੀ,

ਮੈਨੂੰ ਉਪਰੋਕਤ ਵਿਸ਼ੇ ਤੇ ਇਸ ਵਿਭਾਗ ਦੇ ਗਸ਼ਤੀ ਪੱਤਰ ਨੰ: 3/2/97-1 ਐਫ.ਪੀ.1/1110 ਮਿਤੀ 12.11.2012 ਵੱਲ ਧਿਆਨ ਦਿਵਾਉਣ ਅਤੇ ਇਹ ਦੱਸਣ ਦੀ ਹਦਾਇਤ ਹੋਈ ਹੈ ਕਿ ਪੰਜਾਬ ਦੇ ਰਾਜਪਾਲ ਜੀ ਨੇ ਪ੍ਰਸੰਨਤਾ ਪੂਰਵਕ ਪੰਜਾਬ ਸਰਕਾਰ ਦੇ ਕਰਮਚਾਰੀਆਂ ਅਤੇ ਪੈਨਸ਼ਨਰਾਂ ਨੂੰ ਮਿਤੀ 1.1.2013 ਤੋਂ ਡਿਊ ਮਹਿੰਗਾਈ ਭੱਤੇ ਦੀ ਕਿਸ਼ਤ ਮਿਤੀ 1 ਜੁਲਾਈ, 2013 ਤੋਂ ਦੇਣ ਦੀ ਪ੍ਰਵਾਨਗੀ ਦੇ ਦਿੱਤੀ ਹੈ। ਇਸ ਨਾਲ ਸਰਕਾਰੀ ਕਰਮਚਾਰੀਆਂ ਅਤੇ ਪੈਨਸ਼ਨਰਾਂ ਦਾ ਮਹਿੰਗਾਈ ਭੱਤਾ ਬੇਸਿਕ ਪੇ/ਪੈਨਸ਼ਨ ਤੇ ਮੌਜੂਦਾ 72% ਤੋਂ ਵਧ ਕੇ 80% ਹੋ ਜਾਵੇਗਾ।

2. ਇਸ ਵਧੀ ਹੋਈ ਦਰ ਤੇ ਮਿਲਣਯੋਗ ਮਹਿੰਗਾਈ ਭੱਤੇ ਦਾ ਮਿਤੀ 1.10.2013 ਤੋਂ ਤਨਖਾਹ/ਪੈਨਸ਼ਨ ਨਾਲ ਭੁਗਤਾਨ ਕੀਤਾ ਜਾਵੇਗਾ ਅਤੇ ਮਹੀਨਾ ਜੁਲਾਈ ਤੋਂ ਮਹੀਨਾ ਸਤੰਬਰ ਤੱਕ ਦੇ ਮਹਿੰਗਾਈ ਭੱਤੇ ਦਾ ਬਕਾਇਆ ਨਕਦ ਅਦਾ ਕੀਤਾ ਜਾਵੇਗਾ। ਉਪਰੋਕਤ ਅਨੁਸਾਰ ਵਧੀ ਹੋਈ ਦਰ ਤੇ ਮਹਿੰਗਾਈ ਭੱਤੇ ਦਾ ਮਿਤੀ 1.1.2013 ਤੋਂ 30.6.2013 ਤੱਕ ਦਾ ਬਕਾਇਆ ਦੇਣ ਬਾਰੇ ਫੈਸਲਾ ਬਾਅਦ ਵਿੱਚ ਲਿਆ ਜਾਵੇਗਾ।

3 ਅਜਿਹੇ ਕਰਮਚਾਰੀ, ਜਿਨ੍ਹਾਂ ਦੀ ਨਿਯੁਕਤੀ ਪੰਜਾਬ ਸਰਕਾਰ ਵੱਲੋਂ ਪੱਤਰ ਨੰਬਰ 3/72 2003-3 ਐਫ.ਪੀ.ਪੀ.ਸੀ./7280, ਮਿਤੀ 12.12.2006 ਰਾਹੀਂ ਜਾਰੀ ਕੀਤੀ ਨਿਯੂ ਰੀਸਟਰੈਕਚਰਡ ਡਿਫਾਈਨਡ ਕੰਟਰੀਬਿਊਟਰੀ ਪੈਨਸ਼ਨ ਸਕੀਮ ਅਧੀਨ ਮਿਤੀ 1.1.2004 ਜਾਂ ਉਸ ਉਪਰੰਤ ਕੀਤੀ ਗਈ ਹੈ ਅਤੇ ਜਿਨ੍ਹਾਂ ਨੇ ਅਜੇ ਤੱਕ ਉਕਤ ਸਕੀਮ ਦੇ ਟਾਇਰ II ਅਧੀਨ ਆਪਣੇ ਖਾਤੇ ਨਹੀਂ ਖੁਲਵਾਏ, ਵਿਭਾਗਾਂ ਨੂੰ ਇਹ ਸਲਾਹ ਦਿੱਤੀ ਜਾਂਦੀ ਹੈ ਕਿ ਉਹ ਵਧੀਆਂ ਦਰਾਂ ਤੇ ਮਿਲਣ ਵਾਲੇ ਮਹਿੰਗਾਈ ਭੱਤੇ ਵਜੋਂ ਬਣਨ ਵਾਲੇ ਬਕਾਏ ਦੀ ਰਕਮ ਦੇ ਇਵਜ਼ ਵਿੱਚ ਪੰਜਾਬ ਰਾਜ ਵਿੱਚ ਸਥਿਤ ਡਾਕਘਰਾਂ ਤੋਂ ਸਬੰਧਿਤ ਕਰਮਚਾਰੀਆਂ ਦੇ ਨਾਮ ਤੇ ਨੈਸ਼ਨਲ ਸੇਵਿੰਗ ਸਰਟੀਫਿਕੇਟ/ਕਿਸਾਨ ਵਿਕਾਸ ਪੱਤਰਾਂ ਦੀ ਖਰੀਦ ਕਰਨ।

4. ਅਜਿਹੇ ਕਰਮਚਾਰੀ ਜਿਨ੍ਹਾਂ ਨੇ ਪੰਜਾਬ ਸਰਕਾਰ ਦੀ ਸੇਵਾ ਪੱਤਰ ਨੰਬਰ 3/72/2003-3 ਐਫ.ਪੀ.ਪੀ.ਸੀ./7280, ਮਿਤੀ 12.12.2006 ਰਾਹੀਂ ਜਾਰੀ ਕੀਤੀ ਨਿਯੂ ਰੀਸਟਰੈਕਚਰਡ ਡਿਫਾਈਨਡ ਕੰਟਰੀਬਿਊਟਰੀ ਪੈਨਸ਼ਨ ਸਕੀਮ ਅਧੀਨ 1.1.2004 ਜਾਂ ਉਸ ਤੋਂ ਬਾਅਦ ਜੁਆਇੰਨ ਕੀਤੀ ਹੈ, ਉਨ੍ਹਾਂ ਦਾ ਵਧੀਆਂ ਦਰਾਂ ਤੇ ਮਹਿੰਗਾਈ ਭੱਤੇ

[ ਵਿੱਤ ਮੰਤਰੀ ]

ਦੀ ਰਾਸ਼ੀ ਦੇ ਬਕਾਏ ਦਾ 10% ਹਿੱਸਾ ਨਿਯੂ ਰੀਸਟਰੈਕਟਚਰਡ ਡਿਫਾਈਨਡ ਕੰਟਰੀਬਿਊਟਰੀ ਪੈਨਸ਼ਨ ਸਕੀਮ ਦੇ ਟਾਇਰ I ਸੇਵਿੰਗ ਸਰਟੀਫਿਕੇਟਸ/ਕਿਸਾਨ ਵਿਕਾਸ ਪੱਤਰ ਖਰੀਦ ਕੇ ਕਰਮਚਾਰੀਆਂ ਦੇ ਨਾਮ ਤੇ ਨਿਵੇਸ਼ ਕੀਤਾ ਜਾਵੇਗਾ।

5. ਪੰਜਾਬ ਸਰਕਾਰ ਦੇ ਸਾਰੇ ਪੈਨਸ਼ਨਰਾਂ ਨੂੰ ਮਹਿੰਗਾਈ ਭੱਤੇ ਦੀ ਵਧੀ ਕਿਸ਼ਤ ਦੇ, ਜੁਲਾਈ 2013 ਤੋਂ ਸਤੰਬਰ, 2013 ਤੱਕ ਦੇ, ਏਰੀਅਰ ਦਾ ਨਕਦ ਭੁਗਤਾਨ ਕੀਤਾ ਜਾਵੇਗਾ।

ਵਿਸ਼ਵਾਸਪਾਤਰ

ਸਹੀ/-

(ਕਮਲੇਸ਼ ਅਰੋੜਾ)

ਅਧੀਨ ਸਕੱਤਰ ਵਿੱਤ (ਕ)

ਨੰ: 3/2/97-ਐਫ.ਪੀ.1/2040 ਮਿਤੀ, ਚੰਡੀਗੜ੍ਹ: 25.10.2013

ਇਸ ਦਾ ਇੱਕ ਉਤਾਰਾ ਸਮੇਤ ਇੱਕ ਵਾਧੂ ਕਾਪੀ ਹੇਠ ਲਿਖਿਆਂ ਨੂੰ ਸੂਚਨਾ ਅਤੇ ਲੋੜੀਂਦੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ:-

1. ਮਹਾਂਲੇਖਾਕਾਰ (ਆਡਿਟ), ਪੰਜਾਬ, ਚੰਡੀਗੜ੍ਹ।
2. ਮਹਾਂਲੇਖਾਕਾਰ (ਲੇਖਾ ਅਤੇ ਹੱਕਦਾਰੀ), ਪੰਜਾਬ, ਚੰਡੀਗੜ੍ਹ।
3. ਮਹਾਂਲੇਖਾਕਾਰ (ਲੇਖਾ ਅਤੇ ਹੱਕਦਾਰੀ), ਉਤਰਾਖੰਡ, ਓਬਰਾਏ ਮੋਟਰ ਬਿਲਡਿੰਗ, ਸਹਾਰਨਪੁਰ ਰੋਡ ਮਾਜਰਾ, ਦੇਹਰਾਦੂਨ-248171
4. ਮਹਾਂਲੇਖਾਕਾਰ (ਲੇਖਾ ਅਤੇ ਹੱਕਦਾਰੀ), ਇਲਾਹਾਬਾਦ, ਉੱਤਰ ਪ੍ਰਦੇਸ਼।

ਸਹੀ/-

(ਕਮਲੇਸ਼ ਅਰੋੜਾ)

ਅਧੀਨ ਸਕੱਤਰ ਵਿੱਤ (ਕ)

ਨੰ: 3/2/97-ਐਫ.ਪੀ.1/2041 ਮਿਤੀ, ਚੰਡੀਗੜ੍ਹ: 25.10.2013

ਉਤਾਰਾ ਨਿਮਨ ਲਿਖਤ ਨੂੰ ਸੂਚਨਾ ਅਤੇ ਲੋੜੀਂਦੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ:-

1. ਸਕੱਤਰ, ਹਿਮਾਚਲ ਪ੍ਰਦੇਸ਼ ਸਰਕਾਰ, ਵਿੱਤ ਵਿਭਾਗ, ਸ਼ਿਮਲਾ।
2. ਵਿੱਤ ਸਕੱਤਰ, ਚੰਡੀਗੜ੍ਹ ਪ੍ਰਸਾਸ਼ਨ, ਚੰਡੀਗੜ੍ਹ।
3. ਰਾਜ ਦੇ ਸਮੂਹ ਜ਼ਿਲ੍ਹਾ ਖਜ਼ਾਨਾ ਅਫ਼ਸਰ/ਖਜ਼ਾਨਾ ਅਫ਼ਸਰ।

ਸਹੀ/-

(ਨਰਿੰਦਰ ਕੌਰ)

ਸੁਪਰਡੰਟ

ਨੰ: 3/2/97-ਐਫ.ਪੀ.1/2042 ਮਿਤੀ, ਚੰਡੀਗੜ੍ਹ: 25.10.2013

ਇਸ ਦਾ ਇੱਕ ਉਤਾਰਾ ਨਿਮਨ ਲਿਖਤ ਨੂੰ ਸੂਚਨਾ ਅਤੇ ਲੋੜੀਂਦੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ:-

1. ਮੁੱਖ ਸਕੱਤਰ, ਪੰਜਾਬ ਸਰਕਾਰ, ਚੰਡੀਗੜ੍ਹ।
2. ਸਮੂਹ ਵਿੱਤੀ ਕਮਿਸ਼ਨਰ ਅਤੇ ਪ੍ਰਬੰਧਕੀ ਸਕੱਤਰ, ਪੰਜਾਬ ਸਰਕਾਰ, ਚੰਡੀਗੜ੍ਹ।
3. ਰੈਜ਼ੀਡੈਂਟ ਕਮਿਸ਼ਨਰ, ਪੰਜਾਬ ਭਵਨ, ਕਾਪਰਨਿਕਸ ਮਾਰਗ, ਨਵੀਂ ਦਿੱਲੀ।

**ਨੰ: 5/10/09-5ਵਿ.ਪ੍ਰ-1/1174**

**ਪੰਜਾਬ ਸਰਕਾਰ**

**ਵਿੱਤ ਵਿਭਾਗ**

**(ਵਿੱਤ ਪ੍ਰਸੋਨਲ -1 ਸ਼ਾਖਾ)**

ਸੇਵਾ ਵਿਖੇ ਮਿਤੀ, ਚੰਡੀਗੜ੍ਹ: 03, ਮਈ, 2013

ਸਮੂਹ ਵਿਭਾਗਾਂ ਦੇ ਮੁਖੀ,
ਰਜਿਸਟਰਾਰ ਪੰਜਾਬ ਅਤੇ ਹਰਿਆਣਾ ਹਾਈ ਕੋਰਟ,
ਡਵੀਜਨਾਂ ਦੇ ਕਮਿਸ਼ਨਰ, ਸਮੂਹ ਜ਼ਿਲ੍ਹਾ ਤੇ ਸੈਸ਼ਨ ਜੱਜ ਅਤੇ ਸਮੂਹ ਡਿਪਟੀ ਕਮਿਸ਼ਨਰ ਪੰਜਾਬ ਰਾਜ ਵਿੱਚ

ਵਿਸ਼ਾ : ਪੰਜਵੇਂ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ ਪੰਜਾਬ ਸਰਕਾਰ ਦੇ ਕਰਮਚਾਰੀਆਂ ਨੂੰ ਮਿਤੀ 1.1.2006 ਤੋਂ 31.7.2009 ਤੱਕ ਦੇ ਤਨਖਾਹਾਂ ਦੇ ਬਕਾਇਆਂ ਦੀ ਅਦਾਇਗੀ ਕਰਨ ਬਾਰੇ।

ਸ਼੍ਰੀਮਾਨ ਜੀ,

ਮੈਨੂੰ ਉਪਰੋਕਤ ਵਿਸ਼ੇ ਤੇ ਇਸ ਵਿਭਾਗ ਦੇ ਪੱਤਰ ਨੰ: 5/10/2009-5 ਐਫ.ਪੀ.1/844 ਮਿਤੀ 29.12.2010 ਵੱਲ ਧਿਆਨ ਦਿਵਾਉਣ ਅਤੇ ਇਹ ਲਿਖਣ ਦੀ ਹਦਾਇਤ ਹੋਈ ਹੈ ਕਿ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਪੰਜਾਬ ਸਿਵਲ ਸੇਵਾਵਾਂ (ਸੋਧੇ ਤਨਖਾਹ) ਨਿਯਮ, 2009 ਦੇ ਨਿਯਮਾਂ ਦੇ ਤਹਿਤ ਸਰਕਾਰੀ ਕਰਮਚਾਰੀਆਂ ਨੂੰ ਮਿਤੀ 1.1.2006 ਤੋਂ 31.7.2009 ਤੱਕ ਦੇ ਸਮੇਂ ਦੇ ਤਨਖਾਹ ਦੇ ਬਕਾਇਆਂ ਦੀ ਆਖਰੀ ਕਿਸ਼ਤ ਦੀ ਰਕਮ ਦੀ ਅਦਾਇਗੀ ਜੋ ਕਿ ਮਈ 2013 ਵਿੱਚ ਕੀਤੀ ਜਾਣੀ ਸੀ, ਹੁਣ ਨਵੰਬਰ 2013 ਵਿੱਚ ਕੀਤੀ ਜਾਵੇਗੀ।

ਵਿਸ਼ਵਾਸਪਾਤਰ,
ਸਹੀ/-
(ਕਸ਼ਮੀਰਾ ਸਿੰਘ)
ਬਜਟ ਅਫਸਰ-ਕਮ-ਉਪ ਸਕੱਤਰ, ਵਿੱਤ

[ ਵਿੱਤ ਮੰਤਰੀ ]

ਨੰ: 5/10/2009-5 ਐਫ.ਪੀ.1/1175 ਮਿਤੀ: 03 ਮਈ, 2013

ਇਸ ਦਾ ਇੱਕ ਉਤਾਰਾ ਨਿਮਨ ਲਿਖਤ ਨੂੰ ਸੂਚਨਾ ਅਤੇ ਲੋੜੀਂਦੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ:

(1) ਮੁੱਖ ਸਕੱਤਰ, ਪੰਜਾਬ ਸਰਕਾਰ, ਚੰਡੀਗੜ੍ਹ।

(2) ਸਮੂਹ ਵਿੱਤੀ ਕਮਿਸ਼ਨਰ, ਪ੍ਰਮੁੱਖ ਸਕੱਤਰ ਅਤੇ ਪ੍ਰਬੰਧਕੀ ਸਕੱਤਰ, ਪੰਜਾਬ ਸਰਕਾਰ, ਚੰਡੀਗੜ੍ਹ।

(3) ਰੈਜ਼ੀਡੈਂਟ ਕਮਿਸ਼ਨਰ, ਪੰਜਾਬ ਭਵਨ, ਕਾਪਰਨਿਕਸ ਮਾਰਗ, ਨਵੀਂ ਦਿੱਲੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਸਪੀਕਰ ਸਾਹਿਬ, ਸਾਡੇ ਨੌਜਵਾਨ ਮਾਨਯੋਗ ਫਾਈਨਾਂਸ ਮਨਿਸਟਰ ਤੋਂ ਮੈਨੂੰ ਉਮੀਦ ਸੀ ਕਿ ਸ਼ਾਇਦ ਇਹ ਕੋਈ ਪੰਜਾਬ ਦੇ ਕਰਮਚਾਰੀਆਂ ਦੇ ਹੱਕ ਦੀ ਗੱਲ ਕਰਨਗੇ ਪਰ ਇਨ੍ਹਾਂ ਦਾ ਜਿਹੜਾ ਜਵਾਬ ਹੈ, ਉਸ ਨੂੰ ਇਨ੍ਹਾਂ ਨੇ ਲਗਭੱਗ ਨਾਂਹ ਕਰ ਦਿੱਤੀ ਹੈ। ਸਪੀਕਰ ਸਾਹਿਬ, ਗੱਲ ਸਿਰਫ ਇੰਨੀ ਹੈ ਕਿ ਕੇਂਦਰ ਸਰਕਾਰ ਨੇ 1 ਜਨਵਰੀ, 2013 ਤੋਂ 8 ਫੀਸਦੀ ਮਹਿੰਗਾਈ ਭੱਤਾ ਦੇ ਦਿੱਤਾ। ਉਸ ਤੋਂ ਬਾਅਦ .......

**ਮਾਨਯੋਗ ਸਪੀਕਰ :** ਇੰਨਾ ਤਾਂ ਐਪਰੀਸ਼ੀਏਟ ਕਰਨਾ ਚਾਹੀਦਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਜੁਲਾਈ 2013 ਤੋਂ 10 ਫੀਸਦੀ ਮਹਿੰਗਾਈ ਭੱਤਾ ਉਨ੍ਹਾਂ ਨੇ ਦਿੱਤਾ ਹੈ। ਹਮੇਸ਼ਾ ਇਹੀ ਹੁੰਦਾ ਰਿਹਾ ਹੈ ਕਿ ਜੋ ਕੇਂਦਰ ਸਰਕਾਰ ਦਿੰਦੀ ਹੈ, ਅੱਜ ਤੱਕ ਉਹੀ ਪੰਜਾਬ ਸਰਕਾਰ ਇੰਪਲਾਈ ਨੂੰ ਦਿੰਦੀ ਹੈ। ਇਸ ਵਾਰ ਕੀ ਕਾਰਨ ਹੈ? ਇਕ ਪਾਸੇ ਤਾਂ ਸਰਕਾਰ ਵਲੋਂ ਰੈਜ਼ੋਲਿਊਸ਼ਨ ਇਹ ਆ ਰਿਹਾ ਹੈ ਕਿ ਮਹਿੰਗਾਈ ਬਹੁਤ ਹੋ ਗਈ, ਮਹਿੰਗਾਈ ਲੋਕਾਂ ਦਾ ਲੱਕ ਤੋੜ ਰਹੀ ਹੈ, ਦੂਸਰੇ ਪਾਸੇ ਜਿਹੜੇ ਪੰਜਾਬ ਸਰਕਾਰ ਦੇ ਲੱਖਾਂ ਇੰਪਲਾਈਜ਼ ਹਨ, ਜਿਨ੍ਹਾਂ ਦੀ ਰੋਟੀ ਰੋਜ਼ੀ ਸਰਕਾਰ ਦੇ ਸਿਰ ਤੇ ਹੀ ਚੱਲਣੀ ਹੈ, ਉਨ੍ਹਾਂ ਦੇ ਭੱਤੇ ਵੀ ਰੋਕ ਲਏ ਗਏ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕਾਰਨ ਹੈ ਕਿ ਪੰਜਾਬ ਦੇ ਇੰਪਲਾਈਜ਼ ਨੂੰ ਇੰਨੀ ਮਹਿੰਗਾਈ ਦੇ ਬਾਵਜੂਦ ਵੀ ਡੀ.ਏ. ਦੀ ਕਿਸ਼ਤ ਨਹੀਂ ਦਿੱਤੀ ਜਾ ਰਹੀ, ਇਹ ਕਿਉਂ ਨਹੀਂ ਦਿੱਤੀ ਜਾ ਰਹੀ? ਦੂਸਰਾ ਮੇਰਾ ਸਵਾਲ ਇਹ ਹੈ ਕਿ ........

**ਮਾਨਯੋਗ ਸਪੀਕਰ :** ਉਹ ਸੈਕਿੰਡ ਕਰ ਲੈਣਾ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਨਹੀਂ ਜੀ, ਇਹ ਮੇਰੇ ਸਵਾਲ ਦਾ ਹਿੱਸਾ ਹੈ ਜੀ।

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਇਹ ਤਾਂ ਹੋਣਾ ਨਹੀਂ ਕਿ ਦੋ ਸਵਾਲ ਐਟ ਏ ਟਾਈਮ ਹੋ ਜਾਣ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਰ, ਮੈਂ ਦੋ ਸਵਾਲ ਨਹੀਂ ਪੁੱਛ ਰਿਹਾ ਮੈਂ ਤਾਂ ਸਵਾਲ ਦੇ ਹਿੱਸੇ ਦੀ ਗੱਲ ਕਰ ਰਿਹਾ ਹਾਂ। ਇਹ ਸਵਾਲ ਦਾ (ਅ) ਭਾਗ ਹੈ।

**ਮਾਨਯੋਗ ਸਪੀਕਰ :** ਤੁਹਾਨੂੰ ਸਪਲੀਮੈਂਟਰੀ ਦੋ ਮਿਲਣੀਆਂ ਹਨ, ਉਹ ਕਰ ਲੈਣਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਬੇਨਤੀ ਇਹ ਕਰ ਰਿਹਾ ਹਾਂ ਕਿ 30 ਫੀਸਦੀ ਇੰਪਲਾਈਜ਼ ਨੂੰ ਪੇਅ ਕਮਿਸ਼ਨ ਦੇ ਬਕਾਏ ਦਾ ਏਰੀਅਰ ਦੇਣਾ ਸੀ, ਉਹ ਮੰਤਰੀ ਜੀ ਨੇ ਅੱਜ ਕਿਹਾ ਹੈ ਕਿ ਨਵੰਬਰ ਵਿਚ ਦੇਵਾਂਗੇ। ਲੇਕਿਨ ਮੰਤਰੀ ਜੀ ਕਿਉਂ ਇਹ ਗੱਲ ਕਰ ਰਹੇ ਹਨ ਜਦੋਂ ਕਿ ਇਹ ਜਾਣਦੇ ਹਨ ਕਿ ਪਿਛਲੀ ਕੈਬਨਿਟ ਮੀਟਿੰਗ ਵਿੱਚ ਇਨ੍ਹਾਂ ਨੇ ਇਹ ਫੈਸਲਾ ਕਰ ਲਿਆ ਸੀ ਕਿ ਅਸੀਂ ਦਸੰਬਰ ਵਿੱਚ ਅੱਧਾ ਦੇਵਾਂਗੇ, ਪੂਰਾ ਨਹੀਂ ਦੇਵਾਂਗੇ। ਫਿਰ ਕਿਉਂ ਅੱਜ ਇਹ ਬਿਆਨ ਦੇ ਰਹੇ ਹਨ ਕਿ ਅਸੀਂ ਨਵੰਬਰ ਵਿੱਚ ਦੇਵਾਂਗੇ। ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਕਿਉਂ ਇੰਪਲਾਈਜ਼ ਦੇ ਪ੍ਰਤੀ ਸੰਜੀਦਾ ਨਹੀਂ ਹੈ? ਕੀ ਕਾਰਨ ਹੈ ਕਿ ਉਨ੍ਹਾਂ ਦੀ ਪੇਮੈਂਟ ਨਹੀਂ ਕਰ ਰਹੇ, ਕੀ ਸਰਕਾਰ ਕੋਲ ਪੈਸਾ ਨਹੀਂ ਹੈ?

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਮੰਤਰੀ :** ਸਪੀਕਰ ਸਾਹਿਬ, ਪਤਾ ਨਹੀਂ ਇਹ ਕਿਥੋਂ ਖਬਰ ਲੈ ਕੇ ਆਉਂਦੇ ਹਨ। (ਹਾਸਾ) ਕੋਈ ਕੈਬਨਿਟ ਵਿੱਚ ਅਜਿਹੀ ਡਿਸਕਸ਼ਨ ਨਹੀਂ ਹੋਈ। ਕੋਈ ਅਸੀਂ ਨਹੀਂ ਕਿਹਾ ਕਿ ਅੱਧਾ ਏਰੀਅਰ ਦੇਣਾ ਹੈ। ਤੁਸੀਂ ਆਪਣਾ ਸੋਰਸ ਦੱਸੋ ਕਿ ਕਿਥੋਂ ਤੁਸੀਂ ਇਹ ਪਤਾ ਕੀਤਾ ਹੈ। ਅਸੀਂ ਪੰਜਵੇਂ ਮਹੀਨੇ ਦੀ ਚਿੱਠੀ ਜਾਰੀ ਕੀਤੀ ਹੋਈ ਹੈ ਕਿ ਨਵੰਬਰ ਵਿੱਚ ਅਸੀਂ 30 ਫੀਸਦੀ ਏਰੀਅਰ ਮੁਲਾਜ਼ਮਾਂ ਨੂੰ ਦੇਣਾ ਹੈ ਤੇ ਅਸੀਂ ਅੱਜ ਵੀ ਉਸ ਤੇ ਖੜ੍ਹੇ ਹਾਂ। ਕੋਈ ਇਸ ਵਿੱਚ ਦੋ ਰਾਵਾਂ ਨਹੀਂ ਹਨ। (ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਜਿਥੋਂ ਤੱਕ ਮਹਿੰਗਾਈ ਭੱਤੇ ਦਾ ਸਵਾਲ ਹੈ, 8 ਫੀਸਦੀ ਭੱਤਾ ਦੇਣ ਦਾ ਅਸੀਂ ਪੱਤਰ ਜਾਰੀ ਕਰ ਦਿੱਤਾ ਹੈ। ਇਕ ਮਹੀਨਾ ਪਹਿਲਾਂ 10 ਫੀਸਦੀ ਭੱਤਾ ਕੇਂਦਰ ਸਰਕਾਰ ਨੇ ਦਿੱਤਾ ਹੈ, ਉਹ ਵੀ ਅਸੀਂ ਦੇਣ ਲਈ ਵਚਨਬੱਧ ਹਾਂ। ਦੂਸਰੀ ਗੱਲ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਕ ਪਾਸੇ ਇਹ ਮੁਲਾਜ਼ਮਾਂ ਦੇ ਹਮਾਇਤੀ ਬਣਦੇ ਹਨ, ਮੈਂ ਮਾਨਯੋਗ ਕੇਂਦਰੀ ਵਿੱਤ ਮੰਤਰੀ ਜੀ ਨੂੰ ਮਿਲਿਆ ਸੀ ਤੇ ਉਨ੍ਹਾਂ ਨੂੰ ਬੇਨਤੀ ਕੀਤੀ ਸੀ ਕਿ ਸਾਡਾ ਪੰਜਾਬ ਸਰਕਾਰ ਦਾ 2010-11 ਅਤੇ 2011-12 ਦਾ 681 ਕਰੋੜ ਰੁਪਿਆ, ਤਕਰੀਬਨ ਦੋ-ਤਿੰਨ ਸਾਲ ਹੋ ਚੁੱਕੇ ਹਨ, ਉਹ ਬਕਾਇਆ ਹੈ, ਉਨ੍ਹਾਂ ਨੇ ਐਕਸੈਪਟ ਕੀਤਾ ਹੈ (ਵਿਘਨ....ਸ਼ੋਰ)

**Mr. Speaker :** Please listen.

**ਮੰਤਰੀ :** ਮੇਰੀ ਗੱਲ ਤਾਂ ਸੁਣ ਲਓ, ਮੈਂ ਉਨ੍ਹਾਂ ਨੂੰ ਇਕੋ ਹੀ ਬੇਨਤੀ ਕੀਤੀ ਹੈ ਕਿ ਮੁਲਾਜ਼ਮਾਂ ਦੇ ਬਕਾਏ ਦੇਣੇ ਹਨ ਤੇ ਕੇਂਦਰੀ ਮੰਤਰੀ ਜੀ ਦਾ ਇਹ ਜਵਾਬ ਸੀ ਕਿ ਮੁਲਾਜ਼ਮਾਂ ਨੂੰ ਮਹਿੰਗਾਈ ਭੱਤਾ ਦੇਣਾ ਸੂਬੇ ਵਾਸਤੇ ਲਾਜ਼ਮੀ ਨਹੀਂ ਹੈ, ਇਹ ਤੁਹਾਡੀ ਮਰਜ਼ੀ ਹੈ। ਇਨ੍ਹਾਂ ਦੀ ਕੇਂਦਰ ਸਰਕਾਰ ਤਾਂ ਕਹਿ ਰਹੀ ਹੈ ਕਿ ਲਾਜ਼ਮੀ ਨਹੀਂ ਹੈ, ਤੁਸੀਂ ਦੇਣਾ

[ ਵਿੱਤ ਮੰਤਰੀ ]

ਦਿਓ, ਨਹੀਂ ਦੇਣਾ ਨਾ ਦਿਓ ਤੇ ਇਹ ਅੱਜ ਇਥੇ ਖੜ੍ਹ ਕੇ ਮੁਲਾਜ਼ਮਾਂ ਦੇ ਹਮਾਇਤੀ ਬਣ ਰਹੇ ਹਨ। (ਟਰੈਜ਼ਰੀ ਬੈਂਚਿਜ਼ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ...(ਵਿਘਨ....ਸ਼ੋਰ)...

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ, ਬੜਾ ਜਰੂਰੀ ਮਸਲਾ ਹੈ।

**ਮੰਤਰੀ** : 681 ਕਰੋੜ ਰੁਪਇਆ ਜਿਹੜਾ ਬਕਾਇਆ ਹੈ, ਉਹ 3 ਸਾਲਾਂ ਤੋਂ ....(ਵਿਘਨ....ਸ਼ੋਰ)....

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ ...... (ਵਿਘਨ....ਸ਼ੋਰ)

**ਮਾਨਯੋਗ ਸਪੀਕਰ** : ਨਹੀਂ ਜੀ, ਤੁਸੀਂ ਬੈਠੋ, ਮੰਤਰੀ ਜੀ ਬੋਲ ਰਹੇ ਹਨ।

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ, ਬੜਾ ਜ਼ਰੂਰੀ ਮਸਲਾ ਹੈ ......(ਵਿਘਨ....ਸ਼ੋਰ)

**ਮਾਨਯੋਗ ਸਪੀਕਰ** : ਮੈਂ ਕਿਹਾ ਜੀ ਮਨਿਸਟਰ ਸਾਹਿਬ ਬੋਲ ਰਹੇ ਹਨ।

**ਸਰਦਾਰ ਸਾਧੂ ਸਿੰਘ** : ਇਹ ਕੇਂਦਰ ਦੇ ਨਿਰਦੇਸ਼ਾਂ ਤੇ ਚਲਾਉਂਦੇ ਹਨ... (ਵਿਘਨ ਸ਼ੋਰ)

**ਮੰਤਰੀ** : ਇਹ ਜਿਹੜਾ ਮਹਿੰਗਾਈ ਭੱਤਾ ਹੈ, ਇਹ ਕੇਂਦਰ ਸਰਕਾਰ ਦੀ ਤਰਜ਼ ਤੇ ਦਿੱਤਾ ਜਾਂਦਾ ਹੈ। ਸਾਡਾ ਜਿਹੜਾ ਹੱਕ ਹੈ, 681 ਕਰੋੜ ਰੁਪਿਆ ਅਸੀਂ ਉਨ੍ਹਾਂ ਤੋਂ ਮੰਗ ਰਹੇ ਹਾਂ। ਉਨ੍ਹਾਂ ਨੇ ਸਟੇਟਸ ਨੂੰ ਦੇਣ ਵਾਸਤੇ 9 ਹਜ਼ਾਰ ਕਰੋੜ ਰੁਪਿਆ ਬਜਟ ਵਿੱਚ ਵੀ ਰੱਖਿਆ ਹੈ ਪਰ ਅੱਜ ਤੱਕ ਇਕ ਰੁਪਿਆ ਵੀ ਨਹੀਂ ਦਿੱਤਾ। ਸਾਨੂੰ 681 ਕਰੋੜ ਰੁਪਿਆ ਦਿਵਾ ਦਿਓ, ਅਸੀਂ ਹੁਣੇ ਸਾਰੇ ਦਾ ਸਾਰਾ ਦੇ ਦੇਵਾਂਗੇ। (ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ)

**ਮਾਨਯੋਗ ਸਪੀਕਰ** : ਹਾਂ ਜੀ, ਚੰਨੀ ਸਾਹਿਬ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਜਿਹੜਾ ਮੇਰੇ ਕੋਲ ਪੀਅਨ ਕੰਮ ਕਰ ਰਿਹਾ ਹੈ, ਸਾਨੂੰ ਰੋਜ਼ ਪਾਣੀ ਪਿਲਾਉਂਦਾ ਹੈ, ਸਾਡੇ ਸਾਰੇ ਕਾਰੋਬਾਰ ਕਰਦਾ ਹੈ, ਉਸ ਨੇ ਕੀ ਲੈਣਾ ਇਸ ਗੱਲ ਤੋਂ ਕਿ ਪੈਸਾ ਕੇਂਦਰ ਨੇ ਦੇਣਾ ਹੈ ਕਿ ਸਟੇਟ ਨੇ ਦੇਣਾ ਹੈ। ਗਰੀਬ ਆਦਮੀ ਨੂੰ ਇਸ ਨਾਲ ਕੀ ਮਤਲਬ ਹੈ। ਇੱਕ ਇੰਪਲਾਈ ਨੇ ਕੀ ਕਰਨਾ ਹੈ, ਉਸ ਨੂੰ ਪੈਸਾ ਕੇਂਦਰ ਦੇਵੇ ਜਾਂ ਪੰਜਾਬ ਦੇਵੇ। ਮੇਰੀ ਬੇਨਤੀ ਇਹ ਹੈ ਕਿ ਮੰਤਰੀ ਜੀ ਨੇ ਕਹਿ ਦਿੱਤਾ ਲੇਕਿਨ 681 ਕਰੋੜ ਰੁਪਏ ਇਹ ਦੇਣ ਚਾਹੇ ਨਾ ਦੇਣ, ਉਹ ਇਨ੍ਹਾਂ ਦੀ ਮਰਜ਼ੀ ਹੈ। ਕੀ ਜਿਹੜਾ ਇਹ ਭੱਤਾ ਹੈ, ਉਸ 681 ਕਰੋੜ ਰੁਪਏ ਵਿਚੋਂ ਹੀ ਦਿੱਤਾ ਜਾਣਾ ਹੈ? ਉਹ ਤਾਂ ਪੰਜਾਬ ਦੇ ਫੰਡਾਂ ਵਿਚੋਂ ਦਿੱਤਾ ਜਾਣਾ ਹੈ, ਪੰਜਾਬ ਸਰਕਾਰ ਨੇ ਦੇਣਾ ਹੈ। ਪੰਜਾਬ ਸਰਕਾਰ ਦਾ ਫਰਜ਼ ਹੈ ਕਿ ਉਹ ਪੈਸਾ ਆਪਣੇ ਕੰਮ ਕਰਨ ਵਾਲਿਆਂ ਨੂੰ ਦੇਵੇ। ਸਰਕਾਰ ਇਹ ਕਿਉਂ ਨਹੀਂ ਕਹਿ ਰਹੀ ਕਿ ਸਾਡੇ ਕੋਲ ਪੈਸਾ ਨਹੀਂ ਹੈ?

**ਮੰਤਰੀ :** ਮੈਂ ਇੱਕ ਐਸ਼ਿਓਰੈਂਸ ਹਾਊਸ ਦੇ ਵਿੱਚ ਦੇਣਾ ਚਾਹੁੰਦਾ ਹਾਂ ਕਿ ਮੁਲਾਜ਼ਮਾਂ ਦਾ ਜੋ ਇੱਕ ਇੱਕ ਰੁਪਿਆ ਹੈ, ਉਨ੍ਹਾਂ ਦੇ ਜੋ ਵੀ ਬਕਾਏ ਹਨ, ਉਹ ਸਾਡੀ ਸਰਕਾਰ ਦੇਣ ਲਈ ਵਚਨਬੱਧ ਹੈ ਤੇ ਅਸੀਂ ਦੇਵਾਂਗੇ ਵੀ, (ਥੰਪਿੰਗ) ਇਸ ਦੇ ਬਾਵਜੂਦ ਵੀ ਕਿ ਕੇਂਦਰ ਸਰਕਾਰ ਸਾਡੇ ਨਾਲ ਵਿਤਕਰਾ ਕਰਦੀ ਹੈ, ਧੱਕਾ ਕਰਦੀ ਹੈ, ਸਾਡਾ ਪੈਸਾ ਨਹੀਂ ਦਿੰਦੀ। ......(ਵਿਘਨ ...... ਸ਼ੋਰ)......

**Mr. Speaker :** Thank you, ਅਗਲਾ ਸਵਾਲ, ਸਰਦਾਰ ਜੋਗਿੰਦਰ ਸਿੰਘ ਜਿੰਦੂ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਤੱਕ ਦੇ ਦੇਣਗੇ, ਮੈਂ ਸਮਾਂ ਪੁੱਛਣਾ ਚਾਹੁੰਦਾ ਹਾਂ?

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, 5 ਲੱਖ ਤੋਂ ਉਪਰ ਮੁਲਾਜ਼ਮਾਂ ਦਾ ਮਸਲਾ ਹੈ, ਕੋਈ ਛੋਟਾ ਮੋਟਾ ਮਸਲਾ ਨਹੀਂ ਹੈ। (ਵਿਘਨ ...... ਸ਼ੋਰ)

**ਮਾਨਯੋਗ ਸਪੀਕਰ :** ਚੰਨੀ ਸਾਹਿਬ, ਬੈਠ ਜਾਓ, ਹੁਣ ਉਨ੍ਹਾਂ ਨੇ ਐਸ਼ਿਓਰੈਂਸ਼ ਦੇ ਦਿੱਤੀ ਹੈ। ਮੈਂ ਕਿਹਾ ਜੀ ਪਲੀਜ਼ ਬੈਠ ਜਾਓ। ਉਹ ਮੁਕਰਦੇ ਨਹੀਂ। (ਵਿਘਨ ...... ਸ਼ੋਰ)

**ਮਾਨਯੋਗ ਸਪੀਕਰ :** ਨਹੀਂ ਨਹੀਂ, ਬੈਠ ਜਾਓ, please sit down, ਉਨ੍ਹਾਂ ਨੇ ਕਹਿ ਦਿੱਤਾ ਹੈ ਕਿ ਉਹ ਦੇ ਦੇਣਗੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੰਤਰੀ ਜੀ, ਜਵਾਬ ਦੇਣ।

**ਮਾਨਯੋਗ ਸਪੀਕਰ :** ਨਹੀਂ ਨਹੀਂ , ਚੰਨੀ ਜੀ, ਬੈਠ ਜਾਓ, please sit down. ......(ਵਿਘਨ)।.... I cannot compel, please listen to me.

---

## ਸਿਵਲ ਹਸਪਤਾਲ, ਮੁੱਦਕੀ ਵਿੱਚ ਡਾਕਟਰਾਂ ਦੀਆਂ ਖਾਲੀ ਪਈਆਂ ਆਸਾਮੀਆਂ ਪੂਰਾ ਕਰਨਾ

***998. ਸਰਦਾਰ ਜੋਗਿੰਦਰ ਸਿੰਘ ਜਿੰਦੂ :** ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਿਵਲ ਹਸਪਤਾਲ, ਮੁੱਦਕੀ, ਜ਼ਿਲ੍ਹਾ ਫਿਰੋਜ਼ਪੁਰ ਵਿਖੇ ਡਾਕਟਰਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਵਿਚੋਂ ਇਸ ਵੇਲੇ ਕਿੰਨੀਆਂ ਆਸਾਮੀਆਂ ਭਰੀਆਂ ਹੋਈਆਂ ਹਨ ਅਤੇ ਕਿੰਨੀਆਂ ਕਦੋਂ ਤੋਂ ਖਾਲੀ ਪਈਆਂ ਹਨ ਅਤੇ ਖਾਲੀ ਆਸਾਮੀਆਂ ਨੂੰ ਰੈਗੂਲਰ ਤੌਰ ਤੇ ਕਦੋਂ ਤੱਕ ਭਰ ਦਿੱਤਾ ਜਾਵੇਗਾ?

**ਸ਼੍ਰੀ ਸੁਰਜੀਤ ਕੁਮਾਰ ਜਿਆਣੀ :** ਸ਼੍ਰੀਮਾਨ ਜੀ, ਮੁੱਦਕੀ ਵਿਖੇ ਇੱਕ ਮੁੱਢਲਾ ਸਿਹਤ ਕੇਂਦਰ ਕੰਮ ਕਰ ਰਿਹਾ ਹੈ। ਇਥੇ ਡਾਕਟਰਾਂ (ਮੈਡੀਕਲ ਅਫਸਰਾਂ) ਦੀਆਂ ਕੁੱਲ ਦੋ ਅਸਾਮੀਆਂ ਮਨਜ਼ੂਰਸ਼ੁਦਾ ਹਨ, ਜਿਨ੍ਹਾਂ ਵਿਚੋਂ ਇੱਕ ਅਸਾਮੀ ਭਰੀ ਹੋਈ ਹੈ। ਵਿਭਾਗ

[ ਸਿਹਤ ਤੇ ਪਰਿਵਾਰ ਭਲਾਈ ਮੰਤਰੀ ]

ਵਿੱਚ ਡਾਕਟਰਾਂ ਦੀਆਂ ਖਾਲੀ ਅਸਾਮੀਆਂ ਨੂੰ ਭਰਨ ਲਈ ਸਰਕਾਰ ਵੱਲੋਂ ਲਗਾਤਾਰ ਪ੍ਰਕਿਰਿਆ ਜਾਰੀ ਹੈ।

**ਸਰਦਾਰ ਜੋਗਿੰਦਰ ਸਿੰਘ ਜਿੰਦੂ :** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਮੁੱਦਕੀ ਵਿੱਚ ਹਸਪਤਾਲ ਹੈ, ਉਥੇ ਪੋਸਟਾਂ ਤਾਂ ਦੋ ਹਨ, ਮੰਤਰੀ ਜੀ ਨੇ ਦੱਸਿਆ ਹੈ ਉਨ੍ਹਾਂ ਵਿਚੋਂ ਇੱਕ ਹੀ ਭਰੀ ਹੈ ਲੇਕਿਨ ਅਸਲ ਵਿੱਚ ਇਸ ਹਸਪਤਾਲ ਵਿੱਜ ਇੱਕ ਡਾਕਟਰ ਵੀ ਨਹੀਂ ਹੁੰਦਾ। ਉਥੇ ਉਸ ਹਸਪਤਾਲ ਦੀ ਬਿਲਡਿੰਗ ਦੀ ਹਾਲਤ ਵੀ ਕਾਫੀ ਮਾੜੀ ਹੈ। ਜਦੋਂ ਡਾਕਟਰ ਨਾਲ ਗੱਲ ਕੀਤੀ ਜਾਂਦੀ ਹੈ ਤਾਂ ਉਹ ਡਾਕਟਰ ਕਹਿੰਦਾ ਹੈ ਕਿ ਸਾਨੂੰ ਉਥੋਂ ਮੁੱਦਕੀ ਤੋਂ ਇਲਾਵਾ ਫਿਰੋਜ਼ਪੁਰ ਸਿਵਲ ਹਸਪਤਾਲ ਵਿੱਚ ਵੀ ਡਿਊਟੀ ਦੇਣੀ ਪੈਂਦੀ ਹੈ। ਮੈਂ ਮੰਤਰੀ ਜੀ ਨੂੰ ਇਹ ਬੇਨਤੀ ਕਰਦਾ ਹਾਂ ਕਿ ਇੱਧਰ ਦਿਹਾਤੀ ਏਰੀਆ ਹੈ, ਇੱਧਰ ਪਿੰਡ ਬਹੁਤ ਜ਼ਿਆਦਾ ਪੈਂਦੇ ਹਨ। ਉਸ ਤੋਂ ਮੇਨ ਜਿਹੜੀ ਗੱਲ ਹੈ, ਉਹ ਇਹ ਹੈ ਕਿ ਇਸ ਹਸਪਤਾਲ ਤੋਂ 30 ਕਿਲੋਮੀਟਰ ਦੂਰ ਦੂਸਰਾ ਹਸਪਤਾਲ ਪੈਂਦਾ ਹੈ। ਇਸ ਲਈ ਮਿਹਰਬਾਨੀ ਕਰਕੇ ਉਥੇ ਜਿਹੜੀਆਂ ਇਹ ਡਾਕਟਰਾਂ ਦੀਆਂ ਸੀਟਾਂ ਹਨ, ਉਹ ਪੂਰੀਆਂ ਹੋਣੀਆਂ ਚਾਹੀਦੀਆਂ ਹਨ। ਮੈਂ ਪੁੱਛਣਾ ਚਹੁੰਦਾ ਹਾਂ ਕਿ ਕਦੋਂ ਤੱਕ ਇਹ ਸੀਟਾਂ ਭਰੀਆਂ ਜਾਣਗੀਆਂ?

**ਮੰਤਰੀ :** ਜਿੰਨੀਆਂ ਵੀ ਸੀਟਾਂ ਖਾਲੀ ਹਨ, ਇਹ 7 ਦਿਨਾਂ ਵਿੱਚ ਮੈਂ ਪੂਰੀਆਂ ਕਰਵਾ ਦਿੰਦਾ ਹਾਂ ਔਰ ਚੈੱਕ ਵੀ ਕਰਵਾ ਦਿੰਦਾ ਹਾਂ। (ਥੰਪਿੰਗ)

**Mr. Speaker :** Thank you. ਹਾਂ ਜੀ, ਵੜਿੰਗ ਸਾਹਿਬ, ਤੁਸੀਂ ਦੱਸੋ।

**ਸਰਦਾਰ ਜੋਗਿੰਦਰ ਸਿੰਘ ਜਿੰਦੂ :** ਨਹੀਂ ਜੀ, ਨਹੀਂ। ਮੈਂ ਇੱਕ ਹੋਰ ਗੱਲ ਪੁੱਛਣਾ ਚਾਹੁੰਦਾ ਹਾਂ........।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਤੁਹਾਨੂੰ ਐਸ਼ਿਓਰੈਂਸ਼ ਦੇ ਦਿੱਤੀ ਹੈ, ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਕਰਵਾ ਦਿਆਂਗੇ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ ......

**ਮਾਨਯੋਗ ਸਪੀਕਰ :** ਇੱਕ ਮਿੰਟ ਵੜਿੰਗ ਸਾਹਿਬ, ਬੈਠ ਜਾਓ। ਮੈਂ ਸੈਕਿੰਡ ਸਪਲੀਮੈਂਟਰੀ ਦੇ ਲਵਾਂ।

**ਸਰਦਾਰ ਜੋਗਿੰਦਰ ਸਿੰਘ ਜਿੰਦੂ :** ਸਰ, ਇਸੇ ਤਰ੍ਹਾਂ ਮਮਦੋਟ ਦੇ ਵਿੱਚ ਹਸਪਤਾਲ ਹੈ, ਉਸ ਦੇ ਵਿੱਚ ਵੀ ਤੁਸੀਂ ਲਿਖਿਆ ਹੈ ਕਿ 10 ਪੋਸਟਾਂ ਡਾਕਟਰਾਂ ਦੀਆਂ ਹਨ, ਉਨ੍ਹਾਂ ਵਿਚੋਂ ਪੰਜ ਭਰੀਆਂ ਹਨ ਤੇ ਪੰਜ ਖਾਲੀ ਹਨ, ਇਹ ਕਦੋਂ ਤੱਕ ਭਰੋਗੇ? ਇਹ ਵੀ ਬਹੁਤ ਦਿਹਾਤੀ ਏਰੀਆ ਹੈ, ਇਥੇ ਸਾਰੇ ਬਾਰਡਰ ਏਰੀਆ ਦੇ ਲੋਕ ਰਹਿੰਦੇ ਹਨ। ਇਥੋਂ ਵੀ 30 ਕਿਲੋਮੀਟਰ ਤੇ ਦੂਸਰਾ ਹਸਪਤਾਲ ਪੈਂਦਾ ਹੈ ਜਿਹੜਾ ਕਿ ਬਹੁਤ ਦੂਰ ਹੈ। ਮੰਤਰੀ ਜੀ, ਇਹ ਕਦੋਂ ਤੱਕ ਭਰੋਗੇ, ਇਸ ਬਾਰੇ ਸਾਨੂੰ ਵਿਸ਼ਵਾਸ ਦੇ ਦਿਉ।

**ਮੰਤਰੀ :** ਸਪੀਕਰ ਸਾਹਿਬ, ਗੱਲ ਮੁੱਦਕੀ ਦੀ ਹੋਈ ਹੈ। ਉਹ ਮੈਂ 7 ਦਿਨਾਂ ਦੇ ਅੰਦਰ ਸਾਰਾ ਸਟਾਫ ਪੂਰਾ ਕਰ ਦਿਆਂਗਾ। ਜਿਹੜਾ ਅਗਲਾ.......

**ਮਾਨਯੋਗ ਸਪੀਕਰ :** ਇੱਕ ਮੇਰੀ ਬੇਨਤੀ ਸੁਣ ਲਵੋ। ਉਨ੍ਹਾਂ ਦਾ ਕੁਐਸਚਨ ਜਿਹੜਾ ਹੈ, ਉਹ ਸਿਰਫ ਮੁੱਦਕੀ ਹਲਕੇ ਦੇ ਸਬੰਧ ਵਿੱਚ ਹੈ। ਜੇ ਤਾਂ ਮੁੱਦਕੀ ਦੇ ਸਬੰਧ ਵਿੱਚ ਸਪਲੀਮੈਂਟਰੀ ਹੈ ਤਾਂ ਤੇ ਪੁੱਛ ਲਵੋ, ਨਹੀਂ ਤਾਂ ਨਹੀਂ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਇਹ ਬੜਾ ਗੰਭੀਰ ਮੁੱਦਾ ਹੈ.....

**ਮਾਨਯੋਗ ਸਪੀਕਰ :** ਇੱਕ ਮੇਰੀ ਬੇਨਤੀ ਸੁਣ ਲਵੋ, ਜੇ ਤਾਂ ਮੁੱਦਕੀ ਦੇ ਸਬੰਧ ਵਿੱਚ ਕੋਈ ਸਪਲੀਮੈਂਟਰੀ ਹੈ ਤਾਂ ਦੱਸੋ, ਅਦਰਵਾਈਜ਼ ਨਹੀਂ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਇਹ ਪੂਰੇ ਪੰਜਾਬ ਦੇ ਹਸਪਤਾਲਾਂ ਦੀ ਗੱਲ ਹੈ, ਹਮੇਸ਼ਾ ਮਾਨਯੋਗ ਮੰਤਰੀ ਸਾਹਿਬ ਇੱਕ ਹੀ ਗੱਲ ਕਹਿੰਦੇ ਹਨ, ਪਹਿਲਾਂ ਮਿੱਤਲ ਸਾਹਿਬ ਸੀ, ਹੁਣ ਜਿਆਨੀ ਸਾਹਿਬ ਹਨ, ਕਿ ਛੇਤੀ ਪੂਰਾ ਕਰ ਦਿਆਂਗੇ, ਛੇਤੀ ਤੋਂ ਛੇਤੀ ਪੂਰਾ ਕਰ ਦਿਆਂਗੇ...

**ਮਾਨਯੋਗ ਸਪੀਕਰ :** ਨਹੀਂ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਇਹ ਕਦੋਂ ਤੱਕ ਆਸਾਮੀਆਂ ਪੂਰੀਆਂ ਕਰ ਦੇਣਗੇ। ਪੰਜਾਬ ਦੇ ਹਸਪਤਾਲ ਕਬੂਤਰਖਾਨਾ ਬਣੇ ਪਏ ਹਨ। ਪੰਜਾਬ ਦੇ ਲੋਕਾਂ ਦੀ ** **

**ਮਾਨਯੋਗ ਸਪੀਕਰ :** ਵੜਿੰਗ ਸਾਹਿਬ,ਇਹ ਰਿਕਾਰਡ ਨਹੀਂ ਹੋ ਰਿਹਾ। ਮੁੱਦਕੀ ਦੇ ਸਬੰਧ ਵਿੱਚ ਹੁੰਦਾ ਤਾਂ ਤੁਸੀਂ ਪੁੱਛ ਲੈਂਦੇ। Nothing is going to be recorded. ਹਾਂ ਜੀ, ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ ਜੀ।

--------

## ਸਰਕਾਰੀ ਮਿਡਲ ਸਕੂਲ, ਵੀਹਲਾ ਨੂੰ ਅਪਗ੍ਰੇਡ ਕਰਨਾ

***1003. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਸਰਕਾਰੀ ਮਿਡਲ ਸਕੂਲ ਪਿੰਡ ਵੀਹਲਾ, ਜ਼ਿਲ੍ਹਾ ਲੁਧਿਆਣਾ ਨੂੰ ਅਪਗ੍ਰੇਡ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸਰਦਾਰ ਸਿਕੰਦਰ ਸਿੰਘ ਮਲੂਕਾ :** (ੳ) ਨਹੀਂ ਜੀ। ਜ਼ਿਲ੍ਹਾ ਸਿੱਖਿਆ ਅਫ਼ਸਰ (ਸੈ.ਸਿ.) ਲੁਧਿਆਣਾ ਦੀ ਰਿਪੋਰਟ ਅਨੁਸਾਰ ਸਰਕਾਰੀ ਮਿਡਲ ਸਕੂਲ, ਵੀਹਲਾ ਦੇ 5 ਕਿ.ਮੀ. ਦੇ ਘੇਰੇ ਵਿੱਚ 3 ਸਰਕਾਰੀ ਹਾਈ ਅਤੇ 2 ਸੀਨੀਅਰ ਸੈਕੰਡਰੀ ਸਕੂਲ ਹਨ। ਇਹ ਸਕੂਲ 9ਵੀਂ ਸ਼੍ਰੇਣੀ ਵਿੱਚ ਦਾਖਲ ਹੋਣ ਵਾਲੇ 70 ਵਿਦਿਆਰਥੀਆਂ ਦੀ ਗਿਣਤੀ ਦੀ ਸ਼ਰਤ ਵੀ ਪੂਰੀ ਨਹੀਂ ਕਰਦਾ ਹੈ।

---

**Not recorded as ordered by the Chair

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਸਤਿਕਾਰਯੋਗ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ 70 ਵਿਦਿਆਰਥੀਆਂ ਦੀ ਗਿਣਤੀ ਦੀ ਸ਼ਰਤ ਪੂਰੀ ਨਹੀਂ ਹੁੰਦੀ, ਇਹ 70 ਵਿਦਿਆਰਥੀ ਕਿੱਥੋਂ ਆ ਗਏ ਜੀ। ਉਹ ਸਕੂਲ ਤਾਂ ਮਿਡਲ ਤੱਕ ਹੈ, 9ਵੀਂ ਦੀ ਤਾਂ ਉਥੇ ਕਲਾਸ ਹੀ ਨਹੀਂ ਸ਼ੁਰੂ ਹੋਈ। (ਹਾਸਾ) (ਥੰਪਿੰਗ)

**ਮੰਤਰੀ :** ਸਪੀਕਰ ਸਾਹਿਬ, ਮੈਂ ਤਿੰਨ ਗੱਲਾਂ ਕਹੀਆਂ ਹਨ। ਐਮ.ਐਲ.ਏ. ਸਾਹਿਬ, ਮੇਰੀ ਬੇਨਤੀ ਹੈ ਕਿ ਇੱਕ ਤਾਂ 5 ਕਿਲੋਮੀਟਰ ਦੇ ਘੇਰੇ ਵਿੱਚ ਕੋਈ ਹੋਰ ਸਕੂਲ ਨਹੀਂ ਹੋਣਾ ਚਾਹੀਦਾ, ਜਿਵੇਂ ਕਿ ਪਹਿਲਾਂ ਵੀ ਦੱਸਿਆ ਹੈ। ਤੁਹਾਡੇ ਉਥੇ ਤਿੰਨ ਸਰਕਾਰੀ ਹਾਈ ਸਕੂਲ ਅਤੇ ਦੋ ਸੀਨੀਅਰ ਸੈਕੰਡਰੀ ਸਕੂਲ ਹੋਰ ਹਨ। ਟੋਟਲ ਪੰਜ ਹਨ। ਇਹ ਪਹਿਲੀ ਸ਼ਰਤ ਹੀ ਪੂਰੀ ਨਹੀਂ ਕਰਦੇ। ਤੀਜੀ ਅਗਲੀ ਸ਼ਰਤ ਹੈ ਕਿ ਜੇਕਰ ਅਗਲੀਆਂ ਜਮਾਤਾਂ ਵਿੱਚ ਜਾਣਾ ਹੈ ਤਾਂ ਘੱਟੋ-ਘੱਟ 9ਵੀਂ ਅਤੇ 10ਵੀਂ ਵਿੱਚ 35-35 ਬੱਚੇ ਨਹੀਂ ਹਨ, ਜਿਵੇਂ ਕਿ ਅਸੀਂ ਰਿਪੋਰਟ ਮੰਗਵਾਈ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਪਿੰਡ ਵੀਹਲਾ ਹੈ, ਚਾਈਨਾ ਦੀ ਲੜਾਈ ਵਿੱਚ ਇਸ ਪਿੰਡ ਦੇ ਤਿੰਨ ਸ਼ਹੀਦ ਹੋਏ ਹਨ। ਸਾਡੇ ਸਤਿਕਾਰਯੋਗ ਮੁੱਖ ਮੰਤਰੀ, ਪੰਜਾਬ, ਸਰਦਾਰ ਪਰਕਾਸ਼ ਸਿੰਘ ਬਾਦਲ, ਜਿਨ੍ਹਾਂ ਨੇ ਇੱਕ ਨਵਾਂ ਇਤਿਹਾਸ ਬਣਾਇਆ ਹੈ ਕਿ ਸਾਡੇ ਗੁਰੂਆਂ ਦੀ ਯਾਦ ਨੂੰ ਤਾਜ਼ਾ ਕਰਨ ਵਾਸਤੇ ਯਾਦਗਾਰਾਂ ਬਣਾਈਆਂ ਹਨ, ਪੀਰਾਂ-ਫਕੀਰਾਂ ਦੀ ਯਾਦ ਨੂੰ ਤਾਜ਼ਾ ਕਰਨ ਵਾਸਤੇ ਅਤੇ ਸ਼ਹੀਦਾਂ ਦੀ ਯਾਦ ਨੂੰ ਤਾਜ਼ਾ ਕਰਨ ਵਾਸਤੇ ਸਾਡੇ ਉਥੇ ਵੀ ਯਾਦਗਾਰਾਂ ਬਣਾਈਆਂ ਹਨ, ਜੇ ਮੰਤਰੀ ਸਾਹਿਬ ਦੀ ਕੋਈ ਇਹੋ ਜਿਹੀ ਸਮੱਸਿਆ ਹੈ ਤਾਂ ਮੈਂ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦੇ ਨਾਂ ਤੇ ਸਕੂਲ ਦਾ ਨਾਂ ਰੱਖਿਆ ਜਾਵੇ।

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਸਾਹਿਬ। ਪਰ ਸਪਲੀਮੈਂਟਰੀ ਬਣਦੀ ਤਾਂ ਹੈ ਨਹੀਂ।

**ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਐਮ.ਐਲ.ਏ. ਸਾਹਿਬ ਦਾ ਸੁਝਾਅ ਤਾਂ ਬੜਾ ਕੀਮਤੀ ਹੈ ਕਿ ਜਿਹੜੇ ਵੀ ਕੋਈ ਸਾਡੇ ਲੋਕ ਨਾਇਕ ਹਨ, ਦੇਸ਼ ਲਈ ਕੁਰਬਾਨੀਆਂ ਕਰ ਜਾਂਦੇ ਹਨ, ਚਾਹੇ ਉਹ ਦੇਸ਼ ਦੀ ਆਜ਼ਾਦੀ ਲਈ ਕੁਰਬਾਨੀਆਂ ਕਰ ਗਏ, ਚਾਹੇ ਦੇਸ਼ ਦੀ ਆਜ਼ਾਦੀ ਨੂੰ ਕਾਇਮ ਰੱਖਣ ਲਈ ਕੁਰਬਾਨੀਆਂ ਕਰ ਗਏ, ਉਨ੍ਹਾਂ ਦਾ ਜਦੋਂ ਵੀ ਸਮਾਂ ਆਉਂਦਾ ਹੈ, ਚਾਹੇ ਕੋਈ ਸਕੂਲ ਹੋਵੇ, ਹਸਪਤਾਲ ਜਾਂ ਸੜਕ ਹੋਵੇ, ਉਸ ਦਾ ਨਾਂ ਉਨ੍ਹਾਂ ਦੀ ਯਾਦ ਵਿਚ ਰੱਖ ਦਿੰਦੇ ਹਾਂ। ਇਨ੍ਹਾਂ ਦੇ ਸਵਾਲ ਵਿੱਚ ਤਾਂ ਇਹ ਗੱਲ ਨਹੀਂ ਆਈ, ਹੁਣ ਇਨ੍ਹਾਂ ਨੇ ਕਹੀ ਹੈ, ਉਸ ਤੇ ਅਸੀਂ ਵਿਚਾਰ ਕਰ ਲਵਾਂਗੇ ਕਿ ਉਸ ਪਿੰਡ ਦੇ ਤਿੰਨ ਸ਼ਹੀਦ ਹੋਏ ਹਨ, ਜਿਵੇਂ ਇਨ੍ਹਾਂ ਨੇ ਦੱਸਿਆ ਹੈ। ਅਸੀਂ ਸਾਰੇ ਉਨ੍ਹਾਂ ਦਾ ਸਤਿਕਾਰ ਕਰਦੇ ਹਾਂ, ਫਿਰ ਵੀ ਮੈਂ ਮਾਨਯੋਗ ਮੁੱਖ ਮੰਤਰੀ ਜੀ ਨਾਲ ਰਾਇ ਕਰਕੇ ਉਨ੍ਹਾਂ ਸ਼ਹੀਦਾਂ ਦੇ ਸਨਮਾਨ ਵਿੱਚ ਜੋ ਵੀ ਹੋ ਸਕਦਾ ਹੋਵੇਗਾ ਉਹ ਕਰਾਂਗਾ, ਕਿਉਂਕਿ ਜਿਹੜੇ ਸ਼ਹੀਦ ਹੁੰਦੇ ਹਨ ਉਹ ਦੇਸ਼ ਦਾ ਸਰਮਾਇਆ

ਹੁੰਦੇ ਹਨ, ਉਹ ਲੋਕਾਂ ਦੇ ਪ੍ਰੇਰਨਾ ਸਰੋਤ ਹੁੰਦੇ ਹਨ, ਲੋਕੀਂ ਉਨ੍ਹਾਂ ਤੋਂ ਸਿੱਖਿਆ ਲੈਂਦੇ ਹਨ। ਸਕੂਲ ਦਾ ਨਾਮ ਰੱਖ ਦੇਣਾ ਤਾਂ ਕੋਈ ਵੱਡੀ ਗੱਲ ਨਹੀਂ, ਇਸ ਵਿੱਚ ਸਾਨੂੰ ਕੋਈ ਪ੍ਰਾਬਲਮ ਨਹੀਂ ਹੈ, ਅਸੀਂ ਰੱਖ ਦਿਆਂਗੇ। ਪਰ ਸਾਡੀ ਕੋਸ਼ਿਸ਼ ਇਹ ਹੈ ਕਿ ਜੇਕਰ ਹੋ ਸਕਦਾ ਹੈ ਕਿ ਸਕੂਲ ਨੂੰ ਅੱਪਗਰੇਡ ਕਰਨ ਦੀ ਗੱਲ ਵੀ ਆਵੇ ਤਾਂ ਮਾਨਯੋਗ ਮੁੱਖ ਮੰਤਰੀ ਜੀ ਨਾਲ ਰਾਇ ਕਰਕੇ ਪੂਰੀ ਕੋਸ਼ਿਸ਼ ਕਰਾਂਗੇ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪਲੀਮੈਂਟਰੀ ਸਰ।

**ਮਾਨਯੋਗ ਸਪੀਕਰ :** ਨਹੀਂ ਜੀ, ਦੋ ਸਪਲੀਮੈਂਟਰੀਜ਼ ਮਿਲ ਗਈਆਂ ਹਨ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਇਹ ਬਹੁਤ ਜ਼ਰੂਰੀ ਹੈ, ਸਪੀਕਰ ਸਾਹਿਬ, ਕਿਉਂਕਿ ਉਹ ਤਿੰਨੇ ਸ਼ਹੀਦ ਬਹੁਤ ਗਰੀਬ ਪਰਿਵਾਰ ਤੋਂ ਸਨ। ਸੋ, ਪਿੰਡ ਦੇ ਵਿੱਚ ਬੜਾ ਰੋਸ ਹੈ। ਜਿਹੜੀਆਂ ਪਹਿਲੀਆਂ ਸਮੇਂ ਦੀਆਂ ਸਰਕਾਰਾਂ ਰਹੀਆਂ ਹਨ, ਉਨ੍ਹਾਂ ਨੇ ਪਿੰਡ ਦੀ ਕੋਈ ਨਹੀਂ ਸੁਣੀ। ਇਸ ਕਰਕੇ ਬੇਨਤੀ ਕਰਦੇ ਹਾਂ ਕਿ ਬਾਦਲ ਸਾਹਿਬ ਦੀ ਸਰਕਾਰ ਹੈ, ਬਾਦਲ ਸਾਹਿਬ ਨੇ ਕਦੇ ਵੀ ਇਸ ਤਰ੍ਹਾਂ ਦੀ ਗੱਲ ਨੂੰ ਜਵਾਬ ਨਹੀਂ ਦਿੱਤਾ। ਸੋ, ਮੈਂ ਬੇਨਤੀ ਕਰਦਾ ਹਾਂ ਮੁੱਖ ਮੰਤਰੀ ਸਾਹਿਬ ਨੂੰ ਕਿ ਉਹ ਦੱਸ ਦੇਣ ਕਿ ਉਨ੍ਹਾਂ ਦੀ ਯਾਦ ਵਿੱਚ ਨਾਮ ਹੀ ਰੱਖ ਦੇਣ, ਜੇ ਅੱਪਗਰੇਡ ਨਹੀਂ ਕੀਤਾ ਜਾ ਸਕਦਾ।

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਦੇ ਬਿਹਾਫ ਤੇ ਵਿਸ਼ਵਾਸ ਦਿਵਾਉਂਦਾ ਹਾਂ ਕਿ ਨਾਮ ਅਸੀਂ ਜ਼ਰੂਰ ਰੱਖ ਦਿਆਂਗੇ।

**Mr. Speaker :** Thank you, ਅਗਲਾ ਸਵਾਲ, ਸ਼੍ਰੀ ਤਰਲੋਚਨ ਸਿੰਘ ਜੀ।

-------

## ਨਗਰ ਨਿਗਮ, ਅੰਮ੍ਰਿਤਸਰ ਦੇ ਸਟਾਫ ਅਤੇ ਰਿਟਾਇਰਡ ਕਰਮਚਾਰੀਆਂ ਦੀ ਪੈਂਡਿੰਗ ਪਈ ਅਦਾਇਗੀਯੋਗ ਰਕਮ

***1116. ਸ਼੍ਰੀ ਤਰਲੋਚਨ ਸਿੰਘ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਗਰ ਨਿਗਮ, ਅੰਮ੍ਰਿਤਸਰ ਦੇ ਸਟਾਫ ਦੀਆਂ ਤਨਖਾਹਾਂ ਅਤੇ ਦੂਜੇ ਭੱਤੇ ਅਤੇ ਸੇਵਾ ਨਿਵਿਰਤ ਕਰਮਚਾਰੀਆਂ ਦੇ ਸੇਵਾ ਨਿਵਿਰਤੀ ਲਾਭਾਂ ਦੀ ਹੁਣ ਤੱਕ ਕਿੰਨੀ ਰਕਮ ਅਦਾਇਗੀ ਲਈ ਪੈਂਡਿੰਗ ਪਈ ਹੈ, ਪੈਂਡਿੰਗ ਪਈ ਅਦਾਇਗੀ ਦੇ ਕੀ ਕਾਰਨ ਹਨ ਅਤੇ ਇਨ੍ਹਾਂ ਦੀ ਅਦਾਇਗੀ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸ਼੍ਰੀ ਅਨਿਲ ਜੋਸ਼ੀ :** ਨਗਰ ਨਿਗਮ, ਅੰਮ੍ਰਿਤਸਰ ਦੇ ਸਟਾਫ ਦੀਆਂ ਤਨਖਾਹਾਂ ਅਤੇ ਹੋਰ ਭੱਤੇ ਅਤੇ ਸੇਵਾ ਨਿਵਿਰਤ ਕਰਮਚਾਰੀਆਂ ਦੇ ਸੇਵਾ ਨਿਵਿਰਤੀ ਲਾਭਾਂ ਦੇ ਲਗਭਗ 4193.00 ਲੱਖ ਰੁਪਏ ਦੀਆਂ ਦੇਣਦਾਰੀਆਂ ਹਨ। ਇਹ ਅਦਾਇਗੀਆਂ ਮਿਤੀ 1.1.2006 ਤੋਂ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ ਸੋਧੇ ਸਕੇਲ ਲਾਗੂ ਕਰਨ ਅਤੇ 1200 ਕਰਮਚਾਰੀਆਂ ਦੀਆਂ ਸੇਵਾਵਾਂ ਰੈਗੂਲਰ ਕਰਨ ਨਾਲ ਇਕੱਠੀਆਂ ਹੋਈਆਂ

[ ਸਥਾਨਕ ਸਰਕਾਰ ਮੰਤਰੀ ]

ਹਨ। ਨਗਰ ਨਿਗਮ, ਅੰਮ੍ਰਿਤਸਰ ਵੱਲੋਂ ਬੈਂਕ ਤੋਂ ਕਰਜ਼ਾ ਲਿਆ ਜਾ ਰਿਹਾ ਹੈ। ਕਰਜ਼ਾ ਮਿਲਣ ਉਪਰੰਤ ਇਹ ਅਦਾਇਗੀਆਂ ਕਲੀਅਰ ਕਰ ਦਿੱਤੀਆਂ ਜਾਣਗੀਆਂ।

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉਤਰ ਦਿੱਤੇ ਗਏ ਸਮਝੇ ਜਾਣ। ਹੁਣ ਏਜੰਡੇ ਦੀ ਅਗਲੀ ਆਈਟਮ ਲਵਾਂਗੇ।

---------

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਰੋਪੜ ਤੋਂ ਲੁਧਿਆਣਾ ਤੱਕ ਸੜਕ ਨੂੰ ਚਹੁੰ-ਮਾਰਗੀ ਬਣਾਉਣਾ

***1060. ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :

(ੳ) ਰੋਪੜ ਤੋਂ ਲੁਧਿਆਣਾ ਤੱਕ ਭਾਖੜਾ ਕੱਚੀ-ਨਹਿਰ ਦੇ ਕਿਨਾਰੇ ਤੇ ਬਣ ਰਹੀ ਚਹੁੰ-ਮਾਰਗੀ ਸੜਕ ਦਾ ਠੇਕਾ ਕਿਸ ਰੇਟ ਤੇ ਕਿਸ ਕੰਪਨੀ ਜਾਂ ਵਿਅਕਤੀ ਨੂੰ ਦਿੱਤਾ ਗਿਆ ਹੈ ;

(ਅ) ਭਾਗ (ੳ) ਵਿੱਚ ਦਰਸਾਈ ਸੜਕ ਬਣਾਉਣ ਲਈ ਪੁੱਟੇ ਗਏ ਦਰੱਖਤਾਂ ਅਤੇ ਉਸ ਜਗ੍ਹਾ ਤੋਂ ਪੁੱਟੀ ਗਈ ਮਿੱਟੀ ਦੀ ਕੁੱਲ ਕਿੰਨੀ ਰਕਮ ਪ੍ਰਾਪਤ ਕੀਤੀ ਗਈ ਹੈ ;

(ੲ) ਕੀ ਸਰਕਾਰ ਉਪਰੋਕਤ ਸੜਕ ਤੇ ਟੋਲ ਟੈਕਸ ਲਗਾਉਣ ਦਾ ਵਿਚਾਰ ਕਰ ਰਹੀ ਹੈ; ਜੇਕਰ ਹੈ ਤਾਂ ਇਸ ਦੀ ਦਰ ਕੀ ਹੋਵੇਗੀ ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** (ੳ) ਸਰਹੰਦ ਨਹਿਰ ਦੇ ਨਾਲ-ਨਾਲ ਰੋਪੜ-ਚਮਕੌਰ ਸਾਹਿਬ-ਨੀਲੋ-ਦੋਰਾਹਾ ਸੜਕ ਨੂੰ ਅਪਗ੍ਰੇਡ ਕਰਨ ਦਾ ਠੇਕਾ ਅਟਲਾਂਟਾ ਰੋਪੜ ਟੋਲਵੇਜ ਪ੍ਰਾਈਵੇਟ ਲਿਮਟਿਡ ਨੂੰ ਦਿੱਤਾ ਗਿਆ ਹੈ। ਇਸ ਪ੍ਰੋਜੈਕਟ ਦੀ ਕੁੱਲ ਅਨੁਮਾਨਤ ਲਾਗਤ 220 ਕਰੋੜ ਰੁਪਏ ਹੈ।

(ਅ) ਭਾਗ (ੳ) ਵਿੱਚ ਦਰਸਾਈ ਸੜਕ ਬਣਾਉਣ ਲਈ ਦਰੱਖਤਾਂ ਨੂੰ ਪੁੱਟਣ ਦਾ ਕੰਮ ਵਣ ਵਿਭਾਗ ਵੱਲੋਂ ਕੀਤਾ ਗਿਆ ਹੈ ਅਤੇ ਇਸ ਜਗ੍ਹਾ ਤੋਂ ਲੋੜ ਅਨੁਸਾਰ ਮਿੱਟੀ ਪੁੱਟੀ ਵੀ ਜਾ ਰਹੀ ਹੈ ਅਤੇ ਪਾਈ ਵੀ ਜਾ ਰਹੀ ਹੈ। ਇਹ ਮਿੱਟੀ ਪੁੱਟਣ ਦੀ ਜਾਂ ਮਿੱਟੀ ਪਾਉਣ ਦੀ ਕੋਈ ਵੀ ਕੀਮਤ ਮਹਿਕਮੇ ਵੱਲੋਂ ਠੇਕੇਦਾਰ ਤੋਂ ਨਾ ਤਾਂ ਲਈ ਜਾ ਰਹੀ ਹੈ ਅਤੇ ਨਾ ਹੀ ਉਸ ਨੂੰ ਦਿੱਤੀ ਜਾ ਰਹੀ ਹੈ।

(ੲ) ਇਸ ਸੜਕ ਤੇ ਕੰਨਸੈਸਨਰੀ ਨਾਲ ਕੀਤੇ ਗਏ ਇਕਰਾਰਨਾਮੇ ਦੀਆਂ

ਧਾਰਾਵਾਂ ਅਨੁਸਾਰ ਟੋਲ ਟੈਕਸ ਲਗਾਇਆ ਜਾਵੇਗਾ, ਜਿਸ ਦੀ ਦਰ ਕੰਮ ਮੁਕੰਮਲ ਹੋਣ ਉਪਰੰਤ ਪੰਜਾਬ ਸਰਕਾਰ ਵੱਲੋਂ ਮਿਤੀ 08-07-2004 ਨੂੰ ਜਾਰੀ ਕੀਤੀ ਟੋਲ ਨੋਟੀਫਿਕੇਸ਼ਨ ਮੁਤਾਬਕ ਤੈਅ ਕੀਤੀ ਜਾਵੇਗੀ।

----------

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1015**

**ਮਾਨਯੋਗ ਸਪੀਕਰ:** ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

----------

## MATTERS RAISED DURING ZERO HOUR AND STATEMENTS BY THE CHIEF MINISTER/DEPUTY CHIEF MINISTER THEREON

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਮੈਂ ਤੁਹਾਡੇ ਥਰੂ ਹਾਊਸ ਦਾ ਧਿਆਨ ਪੰਜਾਬ ਦੇ ਇਕ ਅਹਿਮ ਮੁੱਦੇ ਵੱਲ ਦਿਵਾਉਣਾ ਚਾਹੁੰਦਾ ਹਾਂ। ਜਿਹੜੇ ਪੰਜਾਬ ਦੀਆਂ ਸੜਕਾਂ ਤੇ ਰੋਡ ਐਕਸੀਡੈਂਟ ਹੋ ਜਾਂਦੇ ਹਨ, ਇਸ ਨਾਲ ਹਰ ਰੋਜ਼ ਬਹੁਮੁੱਲੀਆਂ ਜਾਨਾਂ ਜਾਂਦੀਆਂ ਹਨ। ਇਸ ਦਾ ਜਿਹੜਾ ਰੇਟ ਹੈ, ਅਖਬਾਰਾਂ ਦੇ ਵਿੱਚ ਹਰ ਰੋਜ਼ ਪੜ੍ਹ ਰਹੇ ਹਾਂ, ਬਹੁਤ ਜ਼ਿਆਦਾ ਹੈ।

**Mr. Speaker :** Please listen.

**ਅਵਾਜ਼ਾਂ :** ਮਾਮੂਲੀ ਜਾਨਾਂ ਕਹਿੰਦੇ ਹੋ ?

**ਸ਼੍ਰੀ ਅਸ਼ਵਨੀ ਸੇਖੜੀ :** ਬਹੁਮੁੱਲੀ ਕਿਹਾ ਹੈ ਜੀ। ਹਰ ਦੋ ਘੰਟੇ ਵਿੱਚ ਇੱਕ ਪੰਜਾਬੀ ਦੀ ਜਾਨ ਇਨ੍ਹਾਂ ਰੋਡ ਐਕਸੀਡੈਂਟਸ ਦੇ ਵਿੱਚ ਜਾ ਰਹੀ ਹੈ। ਹੁਣ ਜੇਕਰ ਟੈਰੋਰਿਜ਼ਮ ਦੇ ਸਮੇਂ ਦੇ ਨਾਲ ਕੰਪੇਅਰ ਕਰੀਏ ਤਾਂ ਉਸ ਦੇ ਵਿੱਚ 25,000 ਲੋਕ ਆਪਣੀਆਂ ਕੀਮਤੀ ਜਾਨਾਂ ਤੋਂ ਹੱਥ ਧੋਅ ਬੈਠੇ ਹਨ। ਲੇਕਿਨ ਇਹ ਜਿਹੜੇ 10 ਸਾਲ ਹਨ.......

**Mr. Speaker :** Please listen.This is an old matter.

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਮੈਂ ਅਖਬਾਰ ਪੜ੍ਹ ਕੇ ਆਇਆ ਹਾਂ। ਇਨ੍ਹਾਂ 10 ਸਾਲਾਂ ਦੇ ਵਿੱਚ ਤਕਰੀਬਨ 30,000 ਦੇ ਕਰੀਬ ਲੋਕ ਰੋਡ ਐਕਸੀਡੈਂਟਸ ਦੇ ਵਿੱਚ ਆਪਣੀਆਂ ਜਾਨਾਂ ਗਵਾ ਚੁੱਕੇ ਹਨ। ਇਸ ਤੋਂ ਇਲਾਵਾ ਮੈਂ ਖੁਦ ਇਕ ਰੋਡ ਐਕਸੀਡੈਂਟ ਦੇ ਵਿੱਚ ......

**Mr. Speaker :** This is not urgent matter.

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, this is very urgent matter. ਸਰਕਾਰ ਇਸ ਦੇ ਬਾਰੇ ਕੋਈ ਨਾ ਕੋਈ ਸਪੈਸ਼ਲ ਪ੍ਰੋਗਰਾਮ ਬਣਾਵੇ। .....

**Reply to this Starred Question no. 1015 has not been received till 11.6.2014 i.e. the date on which this debates was send to the Press for final printing.

**ਮਾਨਯੋਗ ਸਪੀਕਰ :** ਨਹੀਂ, ਪਲੀਜ਼ ਨਹੀਂ। ਮੈਂ ਤੇ ਤੁਹਾਡਾ ਸਤਿਕਾਰ ਕਰਦਾ ਹਾਂ।

**ਸ਼੍ਰੀ ਅਸ਼ਵਨੀ ਸੇਖੜੀ :** ਰੋਜ਼ ਬੰਦੇ ਮਰ ਰਹੇ ਹਨ। ਸਰਕਾਰ ਨੂੰ ਕੋਈ ਨਾ ਕੋਈ ਇਸ ਵਾਸਤੇ...

**ਮਾਨਯੋਗ ਸਪੀਕਰ :** ਨਹੀਂ, ਨਹੀਂ। ਸੇਖੜੀ ਸਾਹਿਬ, ਨਹੀਂ। ਮੈਂ ਤੇ ਤੁਹਾਡੇ ਸਤਿਕਾਰ ਕਰਕੇ ਕਿਹਾ ਸੀ। This is not urgent matter. ਇਹ ਇਥੇ ਲਿਆਉਣ ਵਾਲਾ ਮਸਲਾ ਨਹੀਂ ਹੈ। ਇਹ ਤਾਂ ਰੁਟੀਨ ਮੈਟਰ ਹੈ।

**ਸ਼੍ਰੀ ਅਸ਼ਵਨੀ ਸੇਖੜੀ :** ਇਹ ਸਪੀਕਰ ਸਾਹਿਬ, ਬਹੁਤ ਜ਼ਰੂਰੀ ਮਸਲਾ ਹੈ।

**Mr. Speaker :** No....No.... ਜ਼ੀਰੋ ਆਵਰ ਵਿੱਚ ਕੋਈ ਬਹੁਤ ਜ਼ਰੂਰੀ ਮਸਲਾ ਹੋਵੇ ਤਾਂ ਉਹ ਉਠਾਇਆ ਜਾ ਸਕਦਾ ਹੈ। ਇਹ ਨਹੀਂ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਤੁਸੀਂ ਮੈਨੂੰ ਇਕ ਬਹੁਤ ਅਹਿਮ ਮੁੱਦੇ ਤੇ ਸਰਕਾਰ ਦਾ ਧਿਆਨ ਦਿਵਾਉਣ ਦਾ ਮੌਕਾ ਦਿੱਤਾ ਹੈ। ਇਹ ਇਕ ਬੜਾ ਹੀ ਖੌਫਨਾਕ ਅਤੇ ਖਤਰਨਾਕ ਮਸਲਾ ਹੈ। ਇਹ ਮੁਸਲਿਮ ਭਾਈਚਾਰੇ ਨਾਲ ਅਮਲੋਹ ਹਲਕੇ ਵਿੱਚ ਸਬੰਧ ਰੱਖਦਾ ਹੈ ਔਰ ਇਸ ਦੇ ਤਹਿਤ ਇਕ ਪਰਚਾ ਵੀ ਦਰਜ ਹੋਇਆ ਹੈ। ਮਿਤੀ ਹੈ 8.9.2013....

**ਮਾਨਯੋਗ ਸਪੀਕਰ :** ਇਹ ਤਾਂ ਓਲਡ ਮੈਟਰ ਹੈ।

**ਸਰਦਾਰ ਰਣਦੀਪ ਸਿੰਘ ਨਾਭਾ :** ਐਫ.ਆਈ.ਆਰ. ਨੰਬਰ ਵੀ ਹੈ...

**ਮਾਨਯੋਗ ਸਪੀਕਰ :** ਤੁਸੀਂ ਇਸ ਦੇ ਬਾਰੇ ਕੋਈ ਨੋਟਿਸ ਦਿੱਤਾ ਹੈ?

**ਸਰਦਾਰ ਰਣਦੀਪ ਸਿੰਘ ਨਾਭਾ :** ਤੁਸੀਂ ਰੱਦ ਕਰ ਦਿੱਤਾ ਹੈ ਜੀ।

**ਮਾਨਯੋਗ ਸਪੀਕਰ :** ਨਹੀਂ, ਫੇਰ ਨਹੀਂ।

**ਸਰਦਾਰ ਰਣਦੀਪ ਸਿੰਘ ਨਾਭਾ :** ਗੱਲ ਤਾਂ ਕਰ ਸਕਦਾ ਹਾਂ ਜੀ।

**ਮਾਨਯੋਗ ਸਪੀਕਰ :** ਨਹੀਂ, ਫੇਰ ਨਹੀਂ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਮਾਹੌਲ ਇਹੋ ਜਿਹਾ ਬਣਨਾ ਸੀ ਜਿਵੇਂ ਮੁਜ਼ੱਫਰਨਗਰ ਵਿੱਚ ਹੋਇਆ ਹੈ, ਉਹੋ ਜਿਹਾ ਹਾਲ ਪੰਜਾਬ ਦੇ ਵਿੱਚ ਵੀ ਹੋਣਾ ਸੀ। ਕਬਜ਼ਾ ਲੈਂਡ ਮਾਫੀਏ ਦੇ ਤਹਿਤ ਕਾਫੀ ਲੋਕ.......

**ਮਾਨਯੋਗ ਸਪੀਕਰ :** ਨਹੀਂ ਜੀ। This is not urgent matter. No. ਤੁਸੀਂ ਬੈਠ ਜਾਓ ਜੀ।

**ਸਰਦਾਰ ਰਣਦੀਪ ਸਿੰਘ ਨਾਭਾ :** ਮੈਂ ਹੁਣ ਦੀਆਂ ਪ੍ਰੈਸ ਕਟਿੰਗ ਲੈ ਕੇ ਆਇਆ ਹਾਂ। ਇਹ ਤਿੰਨ ਦਿਨ ਪਹਿਲਾਂ ਦੀਆਂ ਹਨ।

**Mr. Speaker :** No. No. ਜੇਕਰ ਅਰਜੈਂਟ ਹੁੰਦਾ ਤਾਂ ਮੈਂ ਤੁਹਾਨੂੰ ਅਲਾਓ ਕਰ ਦੇਣਾ ਸੀ।

**ਸਰਦਾਰ ਰਣਦੀਪ ਸਿੰਘ ਨਾਭਾ :** ਇਥੇ ਕਬਿਰਸਤਾਨ ਦੇ ਤਹਿਤ ਧੱਕੇ ਦੇ ਨਾਲ ** **

**Mr. Speaker :** Not to be recorded. No, no. This is not to be recorded. ਜੇਕਰ ਕੋਈ ਅਰਜੈਂਟ ਮਸਲਾ ਹੁੰਦਾ ਤਾਂ ਮੈਂ ਜ਼ਰੂਰ ਤੁਹਾਨੂੰ ਅਲਾਓ ਕਰਦਾ।.

**ਸਰਦਾਰ ਰਣਦੀਪ ਸਿੰਘ ਨਾਭਾ :** ** ** **

**Mr. Speaker :** No. This is not to be recorded, ਨਹੀਂ ਜੀ, ਨਹੀਂ। ਕੁਝ ਵੀ ਰਿਕਾਰਡ ਨਹੀਂ ਹੋ ਰਿਹਾ।

**Sh. Sunil Jakhar :** I must appreciate that restrain shown in Malerkotla, ਮਲੇਰਕੋਟਲਾ ਵਿਚ ਕੋਈ ਕਮਿਊਨਲ ਟੈਨਸ਼ਨ ਨਹੀਂ ਬਣਨ ਦਿੱਤੀ ਗਈ। ਨਾਭਾ ਸਾਹਿਬ ਨੇ ਜਿਹੜਾ ਮੈਟਰ ਉਠਾਇਆ ਹੈ, ਉਹ ਬੜਾ ਸੀਰੀਅਸ ਮੈਟਰ ਹੈ। ਮੈਂ ਰਿਕੁਐਕਟ ਕਰਾਂਗਾ ਕਿ Hon'ble Home Minister should at least look into the matter and get it investigated. ਕਿਉਂਜੋ ਜਿਹੜੇ ਵੀ ਦੋਸ਼ੀ ਹਨ, ਉਨ੍ਹਾਂ ਉਤੇ ਐਕਸ਼ਨ ਹੋਣਾ ਚਾਹੀਦਾ ਹੈ ਕਿਉਂਕਿ ਅਜਿਹੇ ਚਾਰਜਡ ਮਾਹੌਲ ਵਿਚ ਮਾਹੌਲ ਨੂੰ ਭੜਕਾਉਣ ਲਈ ਕੇਵਲ ਇਕ ਚਿੰਗਾਰੀ ਚਾਹੀਦੀ ਹੈ। ਜੋ ਉਥੇ ਯੂ.ਪੀ. ਵਿਚ ਹੋਇਆ ਹੈ, ਉਸੇ ਤਰ੍ਹਾਂ ਲੋਕ ਪੰਜਾਬ ਵਿਚ ਵੀ ਭੜਕਾਊ ਮਾਹੌਲ ਬਣਾ ਰਹੇ ਹਨ। ਪੰਜਾਬ ਦੀ ਅਮਨ ਸ਼ਾਂਤੀ ਵਾਸਤੇ we still follow the procedure, I am sorry. Hon'ble Minister should look into this matter.

**Deputy Chief Minister (Sardar Sukhbir Singh Badal) :** Speaker Sir, the issue which our Hon'ble Member has raised, I will examine it and whosoever is guilty would be brought to book.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਪੰਜਾਬ ਵਿਚ ਲਾਅ ਐਂਡ ਆਰਡਰ ਦੇ ਇਕ ਸੀਰੀਅਸ ਮੈਟਰ ਤੇ ਗੱਲ ਕਰਨ ਲੱਗਾ ਹਾਂ ਅਤੇ ਹੋਮ ਮਨਿਸਟਰ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਪਟਿਆਲਾ ਵਿਚ ਇਕ ਬੰਦੇ ਦਾ ਤੇ ਲੇਡੀ ਦਾ ਮਰਡਰ ਹੋਇਆ .....

**ਮਾਨਯੋਗ ਸਪੀਕਰ :** ਕਦੋਂ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਦੋ ਸਾਲ ਹੋ ਗਏ ਹਨ ਜੀ।

**Not recorded as ordered by the Chair.

**ਮਾਨਯੋਗ ਸਪੀਕਰ :** ਨਹੀਂ, ਨਹੀਂ ਜੀ। Not to be recorded. ...(ਵਿਘਨ)..। ਤੁਸੀਂ ਸੀਨੀਅਰ ਮੈਂਬਰ ਹੋ ਅਤੇ ਮੇਰੇ ਬੜੇ ਪੁਰਾਣੇ ਸਾਥੀ ਹੋ। ਜਿਹੜਾ ਮੈਟਰ urgent public importance ਦਾ ਹੋਵੇ, ਉਹ ਮੈਂ ਅਲਾਓ ਕਰ ਦਿੰਦਾ ਹਾਂ। ...(ਵਿਘਨ)... ਹਾਂ ਜੀ, ਚੰਨੀ ਜੀ ਤੁਸੀਂ ਦੱਸੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ .....

**ਮਾਨਯੋਗ ਸਪੀਕਰ :** ਕੋਈ ਅਰਜੈਂਟ ਮੈਟਰ ਹੈ?

**ਸਰਦਾਰ ਚਰਨਜੀਤ ਸਿੰਘ ਚੰਨੀ :** ਹਾਂ ਜੀ, ਸਰ, ਅਰਜੈਂਟ ਹੈ ਜੀ। ਮੇਰੇ ਦੋ ਮਸਲੇ ਹਨ, ਦੋਨੋਂ ਅਰਜੈਂਟ ਹਨ। ਇਕ ਤਾਂ ......(ਵਿਘਨ) ......

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ ......(ਵਿਘਨ)......

**ਮਾਨਯੋਗ ਸਪੀਕਰ :** ਨਹੀਂ ਵੀਰ ਜੀ, according to rules & procedure ਤੁਹਾਡਾ ਮੈਟਰ ਸੁਣਿਆ ਜਾਵੇਗਾ ਅਤੇ ਰਿਕਾਰਡ ਤੇ ਆਵੇਗਾ। ਪਰ ਜੇ ਸਾਲ, ਦੋ ਸਾਲ ਜਾਂ ਡੇਢ ਸਾਲ ਪੁਰਾਣਾ ਪੁੱਛੋਗੇ ਤਾਂ ਉਹ ਅਲਾਓ ਨਹੀਂ ਹੋ ਸਕਦਾ। I can't allow. ਹਾਂ ਜੀ, ਚੰਨੀ ਜੀ, ਦੱਸੋ, ਟਾਈਮ ਵੇਸਟ ਨਾ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਪੰਜਾਬ ਵਿੱਚ ਮਿਉਂਸਿਪਲ ਕਮੇਟੀਆਂ ਦੀਆਂ ਚੋਣਾਂ ਹੋਣੀਆਂ ਡਿਊ ਹਨ ਲੇਕਿਨ ਪੰਜਾਬ ਸਰਕਾਰ ਉਨ੍ਹਾਂ ਨੂੰ ਕਰਵਾ ਨਹੀਂ ਰਹੀ। ਕੀ ਕਾਰਨ ਹੈ ਕਿ ਲੋਕਤੰਤਰ ਨੂੰ ਲੋਕਲ ਬਾਡੀਜ਼ ਵਿਚ ਬਹਾਲ ਨਹੀਂ ਕੀਤਾ ਜਾ ਰਿਹਾ? ਬਹੁਤ ਸਾਰੀਆਂ ਮਿਉਂਸਪਲ ਕਮੇਟੀਆਂ ਦੀਆਂ ਚੋਣਾਂ ਡਿਊ ਹੋ ਗਈਆਂ ਹਨ। 127 ਮਿਉਂਸਪਲ ਕਮੇਟੀਆਂ ਦਾ ਮਸਲਾ ਹੈ। ਪਰ ਤੁਸੀਂ ਇਸ ਨੂੰ ਅਰਜੈਂਟ ਨਹੀਂ ਸਮਝ ਰਹੇ ਪਰ ਮੈਂ ਇਹ ਬੇਨਤੀ ਕਰ ਰਿਹਾ ਹਾਂ ਕਿ ਇਸ ਤੋਂ ਉਪਰ ਹੋਰ ਕੀ ਅਰਜੈਂਟ ਹੋ ਸਕਦਾ ਹੈ? ਪੰਜਾਬ ਵਿਚ ਲੋਕਤੰਤਰ ਦਾ ਘਾਣ ਹੋ ਰਿਹਾ ਹੈ। ਲੋਕਾਂ ਨੂੰ ਰਾਈਟ ਹੈ ਕਿ ਉਹ ਵੋਟ ਪਾ ਕੇ ਆਪਣੇ ਨੁਮਾਇੰਦੇ ਚੁਣਨ.......

**ਮਾਨਯੋਗ ਸਪੀਕਰ :** ਤੁਹਾਡਾ ਪੁਆਇੰਟ ਰਿਕਾਰਡ ਤੇ ਆ ਗਿਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੇਰਾ ਇਕ ਪੁਆਇੰਟ ਹੋਰ ਹੈ ਕਿ .....

**ਮਾਨਯੋਗ ਸਪੀਕਰ :** ਇਕ ਸਮੇਂ ਤੇ ਇਕ ਹੀ ਪੁਆਇੰਟ ਰੇਜ਼ ਕੀਤਾ ਜਾ ਸਕਦਾ ਹੈ। ...(ਵਿਘਨ)... ਨਹੀਂ ਜੀ, ਤੁਹਾਡਾ ਪਹਿਲਾ ਪੁਆਇੰਟ ਰਿਕਾਰਡ ਤੇ ਆ ਗਿਆ ਹੈ। ਹੁਣ ਬੀਬੀ ਜੀ ਨੂੰ ਆਪਣਾ ਮਸਲਾ ਰੇਜ਼ ਕਰ ਲੈਣ ਦਿਉ। .....(ਵਿਘਨ)..... ਮੈਂ ਕਿਸੇ ਮਿਨਿਸਟਰ ਨੂੰ ਜਵਾਬ ਦੇਣ ਲਈ ਕੰਪੈਲ ਨਹੀਂ ਕਰ ਸਕਦਾ। ਤੁਹਾਡਾ ਪੁਆਇੰਟ ਰਿਕਾਰਡ ਤੇ ਆ ਗਿਆ ਹੈ। ਹੁਣ ਮੈਂ ਬੀਬੀ (ਸ੍ਰੀ ਮਤੀ ਅਰੁਨਾ ਚੌਧਰੀ) ਜੀ ਨੂੰ ਅਲਾਓ ਕੀਤਾ ਹੈ।

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਇਹ ਵੀ ਭਾਵੇਂ ਪਹਿਲਾਂ ਦਾ ਕੇਸ ਹੈ ਪਰ ਸਾਡੇ ਮਾਨਯੋਗ ਡਿਪਟੀ ਸੀ.ਐਮ. ਸਾਹਿਬ ਦੇ ਧਿਆਨ ਵਿਚ ਹੈ।

**ਮਾਨਯੋਗ ਸਪੀਕਰ :** ਤੁਸੀਂ ਮੈਨੂੰ ਵੀ ਤਾਂ ਦੱਸੋ। ਸਿੱਧੇ ਮਨਿਸਟਰ ਜੀ ਨੂੰ ਸੰਬੋਧਨ ਨਹੀਂ ਕਰ ਸਕਦੇ।

**ਸ਼੍ਰੀਮਤੀ ਅਰੁਨਾ ਚੌਧਰੀ :** ਹਾਂ ਜੀ, ਸਪੀਕਰ ਸਾਹਿਬ, ਸੌਰੀ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦੀ ਹਾਂ ਕਿ ਸਾਡੇ ਹਲਕੇ ਦੇ ਪਿੰਡ ਡਾਲੇ ਕੇ ਵਿਚ ਐਸ.ਸੀ. ਸਰਪੰਚ ਨਾਲ ਰਿਲੇਟਡ ਇਕ ਕੇਸ ਹੋਇਆ ਹੈ।

**ਮਾਨਯੋਗ ਸਪੀਕਰ :** ਇਹ ਕਦੋਂ ਦਾ ਵਾਕਿਆ ਹੈ? ਇਹ ਮੈਂ ਇਸ ਕਰਕੇ ਪੁੱਛ ਰਿਹਾ ਹਾਂ ਤਾਂ ਜੋ ਤੁਹਾਡਾ ਰਿਕਾਰਡ ਤੇ ਆ ਸਕੇ। ਇਹ ਮੈਟਰ ਕਦੋਂ ਦਾ ਹੈ?

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਉਸ ਨੂੰ ਇਨਸਾਫ ਨਹੀਂ ਮਿਲਿਆ?

**ਮਾਨਯੋਗ ਸਪੀਕਰ :** ਜੇਕਰ ਇਹ ਪਿਛਲੇ ਸਾਲ ਦਾ ਹੈ ਤਾਂ ਇਹ ਰਿਕਾਰਡ ਨਹੀਂ ਹੋਣਾ।

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਇਹ ਮਸਲਾ ਹੱਲ ਨਹੀਂ ਹੋਇਆ। ਇਸ ਕਰਕੇ ਮੈਂ ਇਹ ਦੁਬਾਰਾ ਲਿਆਉਣਾ ਚਾਹੁੰਦੀ ਹਾਂ। ** ** **

**ਮਾਨਯੋਗ ਸਪੀਕਰ :** ਨਹੀਂ ਜੀ, ਤੁਸੀਂ ਉਨ੍ਹਾਂ ਨੂੰ ਪਰਸਨਲੀ ਮਿਲ ਲੈਣਾ। ਇਹ ਰਿਕਾਰਡ ਨਹੀਂ ਹੋ ਰਿਹਾ ਹੈ। .....(ਵਿਘਨ)...... ਬੀਬੀ ਜੀ, ਨਹੀਂ ਰਿਕਾਰਡ ਹੋ ਰਿਹਾ । ਕਿਰਪਾ ਕਰਕੇ ਤੁਸੀਂ ਬੈਠ ਜਾਓ । .....(ਵਿਘਨ).... ਭੈਣ ਜੀ, ਮਿਲ ਕੇ ਗੱਲ ਕਰ ਲੈਣਾ ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਇੱਕ ਬਹੁਤ ਹੀ ਜ਼ਰੂਰੀ ਮਸਲਾ ਸਦਨ ਅਤੇ ਡਿਪਟੀ ਸੀ.ਐਮ. ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ .....

**ਮਾਨਯੋਗ ਸਪੀਕਰ :** ਇਹ ਕਦੋਂ ਦਾ ਕੇਸ ਹੈ ?

**ਸਰਦਾਰ ਸੁਖਜਿੰਦਰ ਸਿੰਘ :** ਇਹ ਕੇਵਲ ਵੀਹ ਦਿਨ ਪੁਰਾਣਾ ਕੇਸ ਹੈ । ....(ਵਿਘਨ).... ਸਪੀਕਰ ਸਾਹਿਬ, ਇੱਕ ਘਰ ਵਿੱਚ ਦੋ ਮਰਡਰ ਹੋਏ। ਇਸ ਦਾ ਐਫ. ਆਈ. ਆਰ. ਨੰ. 83 ਹੈ। 8-10-2013 ਨੂੰ ਕੇਸ ਦਰਜ ਹੋਇਆ। ਪਿੰਡ ਕਾਲੋਵਾਲੀ, ਡੇਰਾ ਬਾਬਾ ਨਾਨਕ ਪੁਲਿਸ ਸਟੇਸ਼ਨ ਵਿੱਚ ਇਹ ਕੇਸ ਦਰਜ ਹੋਇਆ। ਇਸ ਵਿੱਚ

**Not recorded as ordered by the Chair.

[ ਸਰਦਾਰ ਸੁਖਜਿੰਦਰ ਸਿੰਘ ]

ਲਿਖਿਆ ਹੈ ਕਿ ਸਾਬਕਾ ਸਰਪੰਚ ਦੇ ਪੁੱਤਰ ਵੱਲੋਂ ਗੋਲੀ ਮਾਰ ਕੇ ਪਿਓ ਪੁੱਤ ਦੀ ਹੱਤਿਆ। ਇਸ ਵਿੱਚ ਸ਼ਾਮਲ ਇੰਸਪੈਕਟਰ ਅੱਜ ਕੱਲ੍ਹ ਮਜੀਠੇ ਸੀ. ਆਈ. ਏ. ਸਟਾਫ ਦਾ ਇਨਚਾਰਜ ਹੈ। ਉਸ ਦੇ ਪਰਵਾਰ ਨੇ ਇਹ ਕਤਲ ਕੀਤੇ ਹਨ। ਇਸ ਵਿੱਚ ਇੱਕ ਆਦਮੀ ਭਗਵੰਤ ਸਿੰਘ ਹੈ, ਉਸ ਦੇ ਲੜਕੇ ਨੂੰ ਵੀ ਗੋਲੀ ਮਾਰ ਦਿੱਤੀ ਗਈ ਤੇ ਉਹ ਗੁਰੂ ਨਾਨਕ ਹਸਪਤਾਲ, ਅੰਮ੍ਰਿਤਸਰ ਵਿੱਚ ਦਾਖਲ ਹੈ। ਇਨ੍ਹਾਂ ਵਿੱਚੋਂ ਕੇਵਲ ਤਿੰਨ ਆਦਮੀ ਹੀ ਹਾਲੇ ਤੱਕ ਫੜ੍ਹੇ ਗਏ ਹਨ। .....(ਵਿਘਨ).....

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ. ਆਰ. ਆਈ ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਜੇ ਇਨਫਰਮੇਸ਼ਨ ਗਲਤ ਦਿੱਤੀ ਜਾਵੇ ਤਾਂ ਉਹ ਵੀ ਗੱਲ ਚੰਗੀ ਨਹੀਂ ਹੈ। ਇਹ ਜਿਹੜਾ ਹਾਦਸਾ ਹੋਇਆ ਹੈ, ਇਹ ਬਿਲਕੁਲ ਦੁਖਦਾਈ ਹੈ। ਉਹ ਲੜਕੀ, ਜਿਸ ਦਾ ਉਹ ਘਰਵਾਲਾ ਹੈ ਤੇ ਜਿਸ ਦਾ ਸਹੁਰਾ ਮਾਰਿਆ ਹੈ, ਉਹ ਮੇਰੇ ਹਲਕੇ ਵਿੱਚ ਪੈਂਦੇ ਹਨ। ਉਹ ਸਾਡੀ ਧੀ ਹੈ। ਮੈਂ ਇਸ ਗੱਲ ਵਾਸਤੇ ਡਿਪਟੀ ਸੀ. ਐਮ. ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਉਸ ਵਿੱਚ ਠੋਕ ਕੇ ਕਾਰਵਾਈ ਕੀਤੀ ਗਈ ਹੈ। 9 ਬੰਦਿਆਂ ਤੇ ਪਰਚਾ ਦਰਜ ਹੋਇਆ ਹੈ ਤੇ ਉਨ੍ਹਾਂ ਵਿੱਚੋਂ 7 ਅਰੈਸਟ ਹੋ ਗਏ ਤੇ 2 ਭੱਜੇ ਹੋਏ ਹਨ। ......(ਵਿਘਨ)......

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਚਾਰ ਬੰਦੇ ਅਰੈਸਟ ਹੋਏ ਹਨ। ....(ਵਿਘਨ)....

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ. ਆਰ. ਆਈ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਰੰਧਾਵਾ ਸਾਹਿਬ ਇਸ ਮਾਮਲੇ ਨੂੰ ਸੈਂਸ਼ੇਸ਼ਨਲਾਈਜ਼ ਕਰਨਾ ਚਾਹੁੰਦੇ ਹਨ। ਮਜੀਠੇ ਦਾ ਨਾਂ ਲੈ ਲੈਂਦੇ ਹਨ ਕਿ ਚਲੋ ਅਖਬਾਰ ਵਿੱਚ ਕਹਾਣੀ ਫੱਟ ਲੱਗ ਜਾਵੇਗੀ। ਇਹ ਬਹੁਤ ਗੰਭੀਰ ਮਾਮਲਾ ਹੈ। ਉਹ ਸਾਡੀ ਧੀ ਹੈ। ਅਸੀਂ ਸੁਖਬੀਰ ਜੀ ਨੂੰ ਬੇਨਤੀ ਕਰਕੇ ਪੂਰੀ ਪੈਰਵੀ ਕਰਾਂਗੇ ।

**ਸਰਦਾਰ ਸੁਖਜਿੰਦਰ ਸਿੰਘ :** ਲਾਲ ਸਿੰਘ, ਹੈਡ ਕਾਂਸਟੇਬਲ ਨਹੀਂ ਫੜ੍ਹਿਆ ਗਿਆ। ....(ਵਿਘਨ).... ਮੈਂ ਤੁਹਾਡੇ ਕੋਲੋਂ ਪੁੱਛ ਰਿਹਾ ਹਾਂ ਕਿ ਉਸ ਦਾ ਭਾਈ ਸੁੱਚਾ ਸਿੰਘ ਪੁੱਤਰ ਮੱਖਣ ਸਿੰਘ, ਹੈਡ ਮੁਨਸ਼ੀ, ਕਿਲਾ ਲਾਲ ਸਿੰਘ, ਬਟਾਲੇ ਵਿਖੇ ਲੱਗਾ ਹੈ। ਇਸ ਕੇਸ ਵਿੱਚ ਇੱਕ ਬਰਦਰ ਫੜ੍ਹਿਆ ਗਿਆ ਹੈ, ਪਰਮਿੰਦਰ ਸਿੰਘ ਜੋ ਕਿ ਕਾਂਸਟੇਬਲ ਸੀ। ਕੁੱਲ ਚਾਰ ਆਦਮੀ ਫੜ੍ਹੇ ਗਏ ਹਨ ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ. ਆਰ. ਆਈ ਮਾਮਲੇ ਮੰਤਰੀ :** ਸਪੀਕਰ ਸਾਹਿਬ, ਛੇ ਫੜ੍ਹੇ ਗਏ ਹਨ ।

**ਸਰਦਾਰ ਸੁਖਜਿੰਦਰ ਸਿੰਘ :** ਚਾਰ ਜੀ, ਚਾਰ। ਹਾਲੇ ਰਾਤ ਹੀ ਐਸ. ਐਸ. ਪੀ. ਨੂੰ ਪਰਿਵਾਰ ਦੇ ਮੈਂਬਰ ਮਿਲ ਕੇ ਆਏ ਹਨ। ....(ਵਿਘਨ).... ਸਪੀਕਰ ਸਾਹਿਬ, ਪਹਿਲਾਂ ਪੂਰੀ ਗੱਲ ਸੁਣ ਲਓ। ਅਸੀਂ ਇਹੋ ਚਾਹੁੰਦੇ ਹਾਂ ਕਿ ਜਿਹੜੇ ਆਦਮੀ ਉੱਥੇ ਸ਼ਰੇਆਮ ਘੁੰਮ ਰਹੇ ਹਨ, ਠੀਕ ਹੈ ਪੁਲਿਸ ਵਾਲਿਆਂ ਤੇ ਐਸ. ਐਸ. ਪੀ. ਨੇ ਇਹ ਸਖਤੀ ਕੀਤੀ ਹੈ ਕਿ ਉਨ੍ਹਾਂ ਨੂੰ ਝੋਨਾ ਨਹੀਂ ਕੱਟਣ ਦਿੱਤਾ ਪਰ ਬਾਕੀ ਸਭ ਬਿਜ਼ਨਸ ਚਲਦੇ ਹਨ। ....(ਵਿਘਨ).... ਮਜੀਠੀਆ ਸਾਹਿਬ, ਮੇਰੀ ਗੱਲ ਸੁਣ ਲਓ। ਮੈਂ ਕਦੋਂ ਕਹਿ ਰਿਹਾ ਹਾਂ ਕਿ ਕਾਰਵਾਈ ਨਹੀਂ ਹੋ ਰਹੀ ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ. ਆਰ. ਆਈ ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਹ ਦੱਸਣ ਕਿ ਪਰਚਾ ਦਰਜ ਹੋਇਆ ਹੈ ਜਾਂ ਨਹੀਂ?

**ਸਰਦਾਰ ਸੁਖਜਿੰਦਰ ਸਿੰਘ :** ਪਰਚਾ ਦਰਜ ਹੋਇਆ ਹੈ। ਤੁਸੀਂ 9 ਕਹਿ ਰਹੇ ਹੋ ਪਰ 11 ਆਦਮੀਆਂ ਤੇ ਪਰਚਾ ਦਰਜ ਹੋਇਆ ਹੈ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ. ਆਰ. ਆਈ ਮਾਮਲੇ ਮੰਤਰੀ :** ਸਪੀਕਰ ਸਾਹਿਬ, ਕੀ ਇਹ ਇਹ ਵੀ ਦੱਸਣ ਕਿ ਪਰਚਾ ਠੋਕ ਕੇ ਦਰਜ ਹੋਇਆ ਹੈ ਜਾਂ ਨਹੀਂ?

**ਸਰਦਾਰ ਸੁਖਜਿੰਦਰ ਸਿੰਘ :** ਠੋਕ ਕੇ ਦਰਜ ਹੋਇਆ ਹੈ ਪਰ ਉਹ ਫਿਰ ਫੜੇ ਕਿਉਂ ਨਹੀਂ ਗਏ? ....(ਵਿਘਨ).... ਸਪੀਕਰ ਸਾਹਿਬ, ਉਥੇ ਵਾਕਿਆ ਹੀ ਗੋਲੀ ਚੱਲੀ ਹੈ ।

**ਮਾਨਯੋਗ ਸਪੀਕਰ :** ਤੁਹਾਡਾ ਮੈਟਰ ਰਿਕਾਰਡ ਤੇ ਆ ਗਿਆ ਹੈ । ....(ਵਿਘਨ)....

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਜਿੰਨੀ ਦੇਰ ਬਹਿਸ ਕਰਨੀ ਹੈ, ਉਨੀ ਦੇਰ ਮੈਂ ਆਪਣੀ ਗੱਲ ਪੂਰੀ ਕਰ ਲੈਣੀ ਹੈ। ਡਿਪਟੀ ਸੀ. ਐਮ. ਸਾਹਿਬ ਮੇਰੇ ਇਲਾਕੇ ਵਿੱਚ ਡੇਟ ਪਿੰਡ ਹੈ। ਉਥੋਂ ਦਾ ਹਰਿੰਦਰ ਸਿੰਘ, ਐਕਸ ਸਰਪੰਚ ਹੈ। ਉਸ ਦੇ ਘਰ ਤਿੰਨ ਆਦਮੀ ਆਏ ਤੇ ਗੋਲੀ ਮਾਰ ਕੇ ਚਲੇ ਗਏ। ਉਸ ਇਲਾਕੇ ਵਿੱਚ ਜੇ ਆਪਾਂ ਪੁਰਾਣੀ ਹਿਸਟਰੀ ਵੀ ਕੱਢੀਏ ਤਾਂ ਜਿੰਨੇ ਕੇਸ ਹੋਏ ਹਨ, ਉਨ੍ਹਾਂ ਵਿੱਚੋਂ ਕਾਫੀ ਕੇਸ ....

**ਮਾਨਯੋਗ ਸਪੀਕਰ :** ਤੁਸੀਂ ਲਿਖ ਕੇ ਦੇ ਦਿਓ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਰਪਾ ਕਰਕੇ ਉਥੇ ਪੁਲਿਸ ਦੀ ਜੋ ਗੁੰਡਾਗਰਦੀ ਵੱਧ ਰਹੀ ਹੈ, ਉਸ ਨੂੰ ਨੱਥ ਪਾਈ ਜਾਵੇ। ਸੀ. ਐਮ. ਸਾਹਿਬ, ਤੁਹਾਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਉਨ੍ਹਾਂ ਨੂੰ ਕਹਿ ਦਿਓ। ਉਥੇ ਮਾਹੌਲ ਖਰਾਬ ਹੈ, ਇਸ ਕਰਕੇ ਉਥੇ ਕੰਟਰੋਲ ਕੀਤਾ ਜਾਵੇ ।

**ਉੱਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸਪੀਕਰ ਸਾਹਿਬ, ਜੋ ਮਾਨਯੋਗ ਮੈਂਬਰ ਸਾਹਿਬ ਨੇ ਜ਼ਿਕਰ ਕੀਤਾ ਹੈ, ਮੈਂ ਐਗਜ਼ਾਮਿਨ ਕਰ ਲੈਂਦਾ ਹਾਂ ਤੇ ਜੋ ਵੀ ਗਿਲਟੀ ਹੈ, ਅਸੀਂ ਫੜ੍ਹਾਂਗੇ। ਮੈਂ ਮਾਨਯੋਗ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਇੱਕ ਨਵੀਂ ਸਰਵਿਸ ਸ਼ੁਰੂ ਕੀਤੀ ਹੈ- 181, ਜੇ ਪੁਲਿਸ ਵੱਲੋਂ ਕੋਈ ਵੀ ਅਣਗਹਿਲੀ ਹੁੰਦੀ ਹੈ, ਤੁਸੀਂ ਇਸ 181 ਰਾਹੀਂ ਟੈਲੀਫੂਨ ਕਰੋ ਅਤੇ ਟਾਈਮ ਦਿੱਤੇ ਹਨ, ਰੈਡ ਲਾਈਨ, ਬਲਿਊ ਲਾਈਨ ਆਦਿ। ਮੈਂ ਬੜੀ ਖੁਸ਼ੀ ਨਾਲ ਕਹਿ ਸਕਦਾ ਹਾਂ ਕਿ ਇਸ ਦਾ ਬੜਾ ਇਫੈਕਟ ਹੋ ਰਿਹਾ ਹੈ ਇਸ ਨੰਬਰ ਉਤੇ ਬਹੁਤ ਲੋਕ ਫੋਨ ਕਰ ਰਹੇ ਹਨ। ਇਸ ਨੂੰ ਮੈਂ ਡਾਇਰੈਕਟਲੀ ਮੋਨੀਟਰ ਕਰ ਰਿਹਾ ਹਾਂ। ਜੇ ਕੋਈ ਅਫਸਰ ਕੁਤਾਹੀ ਕਰਦਾ ਹੈ ਤਾਂ ਅਸੀਂ ਐਕਸ਼ਨ ਵੀ ਲੈਂਦੇ ਹਾਂ। 181 ਨੰਬਰ ਤੇ ਜੇ ਕਿਸੇ ਨੇ ਕਾਲ ਕੀਤੀ ਹੈ ਤਾਂ ਦੇਖਦੇ ਹਾਂ ਕਿ ਐਕਸ਼ਨ ਕਿਉਂ ਨਹੀਂ ਲਿਆ ਗਿਆ? ਮੈਨੂੰ ਕਈ ਕਾਂਗਰਸ ਸਾਈਡ ਦੇ ਲੀਡਰਾਂ ਨੇ ਵੀ ਵਧਾਈ ਦਿੱਤੀ ਹੈ ਕਿ ਇਹ ਸਰਵਿਸ ਬਹੁਤ ਵਧੀਆ ਸ਼ੁਰੂ ਕੀਤੀ ਹੈ। ਸੋ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਪੂਰਾ ਵਿਸ਼ਵਾਸ ਦਿਵਾਉਂਦਾ ਹਾਂ ਅਤੇ ਮੈਂ ਇਸ ਤੋਂ ਬਾਅਦ ਪੂਰਾ ਪਤਾ ਕਰ ਲੈਂਦਾ ਹਾਂ ਕਿ ਕਿੰਨੇ ਗਿਲਟੀ ਹਨ। ਜਦੋਂ ਲਾਅ ਐਂਡ ਆਰਡਰ ਦੀ ਮੀਟਿੰਗ ਹੋਈ ਹੈ ਤਾਂ ਮੈਂ ਐਸ.ਐਸ.ਪੀਜ਼ ਨੂੰ ਕਲੀਅਰ ਡਾਇਰੈਕਸ਼ਨ ਦਿੱਤੀ ਹੈ ਕਿ ਜੇਕਰ ਲਾਅ ਐਂਡ ਆਰਡਰ ਦੇ ਇਸ਼ੂ ਤੇ ਕੋਈ ਆਫੀਸਰ ਕੰਪਰੋਮਾਈਜ਼ ਕਰੇਗਾ, ਕੋਈ ਫੇਵਰੇਟਿਜ਼ਮ ਕਰੇਗਾ ਤਾਂ we will not tolerate and we will take action. (ਥੰਪਿੰਗ)

**ਸ਼੍ਰੀ ਸੁਨੀਲ ਜਾਖੜ :** ਜੋ ਆਨਰੇਬਲ ਡਿਪਟੀ ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਜਿਹੜੀ ਇਨ੍ਹਾਂ ਨੇ 181 ਨੰਬਰ ਦੀ ਸਰਵਿਸ ਚਾਲੂ ਕੀਤੀ ਹੈ, ਤੁਸੀਂ ਧਿਆਨ ਕਰੋ, ਮੇਰਾ ਕੁਐਸਚਨ ਵੀ ਉਹੀ ਸੀ। ਜਿਹੜੀ ਇਨ੍ਹਾਂ ਨੇ ਸਰਵਿਸ ਚਾਲੂ ਕੀਤੀ ਹੈ, I had submitted a question, which has been given extension. ਮੈਂ ਇਹੀ ਪੁੱਛਿਆ ਸੀ ਕਿ ਇਨ੍ਹਾਂ ਕੋਲ ਕਿੰਨੀਆਂ ਕੰਪਲੇਂਟਸ ਆਈਆਂ ਹਨ, ਉਸ ਤੇ ਕੀ ਕਾਰਵਾਈ ਕਰ ਰਹੇ ਹਨ? I appreciate this step which has been taken. This is a part time solution, Sir. ਮੈਂ ਪਿਛਲੇ ਦਿਨੀਂ ਤੁਹਾਡੇ ਚੈਂਬਰ ਵਿੱਚ ਗੁਜ਼ਾਰਿਸ਼ ਕੀਤੀ ਸੀ ਕਿ ਇੱਕ ਡਿਬੇਟ ਪੁਲਿਸ ਰਿਫਾਰਮਜ਼ ਤੇ ਕਰਵਾ ਲਵੋ, unless and until the police complaints authority is established, ਮਸਲਾ ਹੱਲ ਨਹੀਂ ਹੁੰਦਾ। ਇਹ ਸੁਪਰੀਮ ਕੋਰਟ ਨੇ ਕਿਹਾ ਹੈ। ਸਰ, ਆਈਡੀਆ ਇਹ ਹੈ ਕਿ ਤੁਹਾਡੇ ਕੋਲ ਕੰਪਲੇਂਟ ਆ ਗਈ। ਮੈਂ ਡੀ.ਐਸ.ਪੀ. ਦੇ ਖਿਲਾਫ ਕੰਪਲੇਂਟ ਦਿੱਤੀ ਹੈ, ਤੁਸੀਂ ਚੁੱਕ ਕੇ ਉਹ ਕੰਪਲੇਂਟ ਉਸੇ ਨੂੰ ਹੀ ਮਾਰਕ ਕਰ ਦਿੰਦੇ ਹੋ ਕਿ ਸੁਨੀਲ ਜਾਖੜ ਨੇ ਫਲਾਣੀ ਫਲਾਣੀ ਕੰਪਲੇਂਟ ਕੀਤੀ ਹੈ। ਗਰੀਬ ਆਦਮੀ ਨੂੰ ਪੁਲਿਸ ਵਾਲਾ ਘੁਰਕਾ ਕੇ ਪੁੱਛਦਾ ਹੈ ਕਿ ਵਿਦਡਰਾਅ ਕਰੋ, ਨੈਚੂਰਲੀ ਉਸ ਨੇ ਵਿਦਡਰਾਅ ਕਰ ਲੈਣੀ ਹੈ। So, let us do it systematically if you are really serious. ਸੁਪਰੀਮ ਕੋਰਟ ਦੇ ਵਿੱਚ ਜਿਹੜੇ ਐਫੀਡੇਵਿਟ ਦਿੱਤੇ ਹਨ, that will be a separate discussion. Your Home Department has already submitted an affidavit in the Supreme Court that we have fulfilled all the ............ ਪੁਲਿਸ ਐਸਟੈਬਲਿਸ਼ਮੈਂਟ ਬੋਰਡ ਬਣ ਗਿਆ, ਕੰਪਲੇਂਟ ਅਥਾਰਿਟੀ ਤੁਸੀਂ ਕਾਗਜ਼ਾਂ ਵਿੱਚ ਹੀ ਦਿਖਾ ਰੱਖੀ ਹੈ, which is

totally away from facts but this is not a debate. I appreciate what he has said. We would like that police complaint authority to be established alongwith other police reforms.

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸਪੀਕਰ ਸਾਹਿਬ, ਜਿਹੜਾ ਜਾਖੜ ਸਾਹਿਬ ਨੇ 181 ਨੰਬਰ ਟੈਲੀਫੋਨ ਸਰਵਿਸ ਦਾ ਜ਼ਿਕਰ ਕੀਤਾ ਹੈ, ਕਿਉਂਕਿ ਕੁਐਸਚਨ ਮੇਰੇ ਕੋਲ ਲੇਟ ਆਇਆ ਸੀ, this is a very transparent system. We will ensure and I will give you the results, ਮੈਂ ਤੁਹਾਨੂੰ ਇੱਕ ਗੱਲ ਦੱਸਣੀ ਚਾਹੁੰਦਾ ਹਾਂ ਕਿ ਜਿੰਨੀਆਂ ਹਰ ਡਿਸਟ੍ਰਿਕਟ ਵਿੱਚ ਡੇਅਲੀ ਕਾਲਜ਼ (calls) ਆਉਂਦੀਆਂ ਹਨ, ਐਸ.ਐਸ.ਪੀ. ਉਨ੍ਹਾਂ ਕੰਪਲੇਨੈਂਟਸ ਦੇ 10 ਪ੍ਰਤੀਸ਼ਤ ਨੂੰ ਟੈਲੀਫੋਨ ਕਰਦਾ ਹੈ ਇਹ ਪੁੱਛਣ ਵਾਸਤੇ ਕਿ ਤੁਹਾਡਾ ਸੈਟਿਸਫੈਕਸ਼ਨ ਲੈਵਲ ਹੈ ਕਿ ਨਹੀਂ ਹੈ, ਉਹ ਜਿਹੜੇ 10 ਪ੍ਰਤੀਸ਼ਤ ਨੂੰ ਟੈਲੀਫੋਨ ਕਰਦਾ ਹੈ, they are send to ADGP (Law and Order) ਜਿਹੜਾ ਚੈੱਕ ਕਰ ਰਿਹਾ ਹੈ। ਏ.ਡੀ.ਜੀ.ਪੀ. (ਲਾਅ ਐਂਡ ਆਰਡਰ) ਜਿੰਨੀਆਂ ਪੰਜਾਬ ਵਿੱਚ ਡੇਅਲੀ ਕਾਲਜ਼ ਆਉਂਦੀਆਂ ਹਨ, ਉਨ੍ਹਾਂ ਨੂੰ ਟੈਲੀਫੋਨ ਕਰਕੇ ਸੈਟਿਸਫੈਕਸ਼ਨ ਲੈਵਲ ਪੁੱਛਦਾ ਹੈ। ਜਿਹੜੇ ਨੰਬਰ ਇਹ ਦੋਵੇਂ ਕਰਦੇ ਹਨ, ਉਹ ਨੰਬਰ ਮੇਰੇ ਕੋਲ ਚੈੱਕ ਕਰਨ ਲਈ ਆ ਜਾਂਦੇ ਹਨ। ਫਿਰ I also call up. I have myself called up a number of people. ਜਦੋਂ ਤੱਕ ਬੰਦਾ ਨਹੀਂ ਕਹਿੰਦਾ ਕਿ ਮੈਂ ਸੈਟਿਸਫਾਈਡ ਹਾਂ, ਉਦੋਂ ਤੱਕ ਉਹ ਕੇਸ ਕਲੋਜ਼ ਨਹੀਂ ਹੁੰਦਾ। 181 will keep on calling you, 'are you satisfied, are you satisfied'. ਜਿੰਨਾ ਚਿਰ ਉਹ ਨਹੀਂ ਕਹਿੰਦਾ, ਉਨਾਂ ਚਿਰ they keep on calling, they keep on sending ਕਿ ਤੁਹਾਡਾ ਟਰੈਕ ਕਿਥੇ ਹੈ। ਇਹ ਪ੍ਰਾਬਲਮਜ਼ ਆਉਣਗੀਆਂ but it is a very good system and other states also want to follow this system. (ਥੰਪਿੰਗ)

**ਸ਼੍ਰੀ ਸੁਨੀਲ ਜਾਖੜ (ਬੈਠੇ ਬੈਠੇ) :** ਸੈਟਿਸਫੈਕਸ਼ਨ ਸਾਡੇ ਬੰਦਿਆਂ ਦੀ ਕਰਵਾ ਦਿਓ।

**ਸਰਦਾਰ ਸੁਖਜਿੰਦਰ ਸਿੰਘ (ਬੈਠੇ ਬੈਠੇ) :** 181 ਵਾਲੇ ਰਿਸਪਾਂਡ ਕਰਦੇ ਹਨ।

**ਉਪ ਮੁੱਖ ਮੰਤਰੀ :** ਮੈਂਬਰ ਸਾਹਿਬ ਨੇ ਵੀ ਜ਼ਿਕਰ ਕੀਤਾ ਹੈ ਕਿ 181 ਤੇ ਰਿਸਪਾਂਡ ਕਰਦੇ ਹਨ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਮੈਂ ਇੱਕ ਬਹੁਤ ਹੀ ਅਹਿਮ ਮੁੱਦੇ ਵੱਲ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਜਿਹੜਾ ਕਿ ਸਾਰੇ ਹੀ ਕਾਂਗਰਸ ਪਾਰਟੀ ਦੇ ਵਿਧਾਨਕਾਰਾਂ ਨਾਲ, ਚੁਣੇ ਹੋਏ ਨੁਮਾਇੰਦਿਆਂ ਨਾਲ ਜੁੜਿਆ ਹੋਇਆ ਮੁੱਦਾ ਹੈ। You are the custodian of the House. ਮੈਂ ਤੁਹਾਨੂੰ ਇਹ ਦੱਸਣਾ ਚਾਹੁੰਦਾ ਹਾਂ। ਇਹ ਸਾਰੇ ਪੰਜਾਬ ਦਾ ਬੜਾ ਗੰਭੀਰ ਮੁੱਦਾ ਹੈ, ਜਿਹੜਾ ਪੰਜਾਬ ਦੇ ਲੋਕਾਂ ਤੋਂ ਟੈਕਸ ਇਕੱਠਾ ਕਰਕੇ ਸੰਗਤ ਦਰਸ਼ਨ ਰਾਹੀਂ ਪੰਜਾਬ ਦੇ ......

**Mr. Speaker :** This is not a Debate. No. This is only Zero Hour. ......(ਵਿਘਨ)...

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਹਾਈ ਕੋਰਟ ਨੇ ਵੀ ਇਸ ਨੂੰ ਸੈਟਲ ਕਰ ਦਿੱਤਾ ਹੈ ......(ਵਿਘਨ).....

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ ..... (ਵਿਘਨ).... (ਸ਼ੋਰ) ....

**ਮਾਨਯੋਗ ਸਪੀਕਰ :** ਨਹੀਂ ਜੀ, ਨਹੀਂ। ਮੈਂ ਕਿਹਾ ਜੀ ਉਹ ਡਿਸਅਲਾਓ ਕਰ ਦਿੱਤਾ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਮੈਂ ਕਿਸੇ ਦਾ ਨਾਮ ਲੈ ਕੇ ਕਿਸੇ ਦੀ ਇਜ਼ਤ ਮਾਣ ਨੂੰ ਠੇਸ ਨਹੀਂ ਪਹੁੰਚਾਈ .....(ਵਿਘਨ).... ਸਪੀਕਰ ਸਾਹਿਬ, ਇਹ ਬੜਾ ਵੱਡਾ ਮੁੱਦਾ ਹੈ .....(ਵਿਘਨ)... ਮੈਨੂੰ ਸੰਗਤ ਦਰਸ਼ਨ ਤੇ ਕੋਈ ਇਤਰਾਜ਼ ਨਹੀਂ .....(ਵਿਘਨ)... ਤੁਸੀਂ ਕਿਰਪਾ ਕਰਕੇ ਸ਼ਹਿਣਸ਼ੀਲਤਾ ਰੱਖੋ ....(ਵਿਘਨ)....

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਤੁਸੀਂ ਲੋਕਾਂ ਦੇ ਹਿਤ ਦੇ ਖਿਲਾਫ ਹੋ। ਸੀ.ਐਮ. ਦਾ ਫਰਜ਼ ਹੈ ਲੋਕਾਂ ਕੋਲ ਜਾਣਾ। ਤੁਸੀਂ ਇਸ ਗੱਲ ਦੇ ਖਿਲਾਫ ਹੋ। ਤੁਹਾਨੂੰ ਇਸ ਗੱਲ ਦੀ ਪੀੜ ਹੈ ਕਿ ਗਿੱਦੜਬਾਹਾ ਦੇ ਲੋਕਾਂ ਨੂੰ ਪੈਸੇ ਕਿਉਂ ਮਿਲ ਰਹੇ ਹਨ ......(ਵਿਘਨ)... ਤੁਸੀਂ ਲੋਕਾਂ ਦੇ ਹਿਤ ਦੇ ਖਿਲਾਫ ਗੱਲ ਕਰਦੇ ਹੋ ** **

**Mr. Speaker :** This is not to be recorded.

(ਇਸ ਸਮੇਂ ਵਿਰੋਧੀ ਧਿਰ ਦੇ ਕੁਝ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਬਿਨਾ ਆਗਿਆ ਤੋਂ ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**Mr. Speaker :** Not to be recorded. ਕੋਈ ਵੀ ਮੇਰੀ ਪਰਮਿਸ਼ਨ ਤੋਂ ਬਿਨਾਂ ਬੋਲਦਾ ਹੈ ਤਾਂ not to be recorded.

(ਇਸ ਸਮੇਂ ਵਿਰੋਧੀ ਧਿਰ ਅਤੇ ਰੂਲਿੰਗ ਪਾਰਟੀ ਕੁਝ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਬੋਲ ਰਹੇ ਸਨ, ਜਿਸ ਕਰਕੇ ਹਾਉਸ ਵਿਚ ਬਹੁਤ ਸ਼ੋਰ ਸੀ ਤੇ ਕੁਝ ਵੀ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

---

**Not recorded as ordered by the Chair.

**ਮਾਨਯੋਗ ਸਪੀਕਰ :** ਹਾਂ ਜੀ, ਮਿੱਤਲ ਸਾਹਿਬ, ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਕ ਸਿਖਲਾਈ ਅਤੇਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜ ਸੂਚੀ ਵਿੱਚ ਮੱਦ ਨੰ: 2 ਅਧੀਨ ਲੜੀ ਨੰ: 1 ਤੋਂ ...

**ਮੁੱਖ ਮੰਤਰੀ :** ਸਪੀਕਰ ਸਾਹਿਬ .....(ਵਿਘਨ).....

**ਮਾਨਯੋਗ ਸਪੀਕਰ :** ਹਾਂ ਜੀ, ਸੀ.ਐਮ. ਸਾਹਿਬ .....(ਵਿਘਨ).....

(ਇਸ ਸਮੇਂ ਵਿਰੋਧੀ ਧਿਰ ਅਤੇ ਰੂਲਿੰਗ ਪਾਰਟੀ ਦੇ ਕੁਝ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਬਗੈਰ ਆਗਿਆ ਤੋਂ ਬੋਲ ਰਹੇ ਸਨ ਜਿਸ ਕਰਕੇ ਹਾਊਸ ਵਿਚ ਬਹੁਤ ਸ਼ੋਰ ਸੀ ਤੇ ਕੁਝ ਵੀ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

**Mr. Speaker :** Please sit down.

**ਮੁੱਖ ਮੰਤਰੀ :** ਸਪੀਕਰ ਸਾਹਿਬ .... (ਵਿਘਨ ..... ਸ਼ੋਰ) .....

**ਮਾਨਯੋਗ ਸਪੀਕਰ :** ਇਕ ਮਿੰਟ ਬੁਲਾਰੀਆ ਜੀ, Please silence, please silence. Not to be recorded. ਕੁਝ ਵੀ ਰਿਕਾਰਡ ਨਹੀਂ ਹੋਣਾ। ...(ਵਿਘਨ......ਸ਼ੋਰ).... ਬਾਦਲ ਸਾਹਿਬ ਨੇ ਸਟੇਟਮੈਂਟ ਦੇਣੀ ਹੈ, please sit down. ਮੈਂ ਕਿਹਾ ਜੀ ਬਾਦਲ ਸਾਹਿਬ ਸਟੇਟਮੈਂਟ ਦੇਣ ਲੱਗੇ ਹਨ, ਤੁਸੀਂ ਸਾਰੇ ਬੈਠੋ। ....(ਵਿਘਨ).....(ਸ਼ੋਰ)..... please sit down.

**ਮੁੱਖ ਮੰਤਰੀ:** ਸਪੀਕਰ ਸਾਹਿਬ... (ਵਿਘਨ)......(ਸ਼ੋਰ).....

(ਇਸ ਸਮੇਂ ਵੀ ਵਿਰੋਧੀ ਧਿਰ ਅਤੇ ਰੂਲਿੰਗ ਪਾਰਟੀ ਦੇ ਕੁਝ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਬਗੈਰ ਆਗਿਆ ਤੋਂ ਬੋਲ ਰਹੇ ਸਨ ਜਿਸ ਕਰਕੇ ਹਾਊਸ ਵਿਚ ਬਹੁਤ ਸ਼ੋਰ ਸੀ ਤੇ ਕੁਝ ਵੀ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

**ਮਾਨਯੋਗ ਸਪੀਕਰ :** ਤੁਸੀਂ ਬੈਠੋ, ਤੁਸੀਂ ਆਪਣੇ ਨਾਲ ਦਿਆਂ ਨੂੰ ਬਿਠਾ ਦਿਉ। ਤੁਸੀਂ ਨਾਲ ਦਿਆਂ ਨੂੰ ਬਿਠਾ ਕੇ ਬੋਲੋ ਦੱਸੋ ਕੀ ਕਹਿਣਾ ਹੈ। .....(ਵਿਘਨ).....(ਸ਼ੋਰ).... Please sit down. Nothing should be recorded. ਜੋ ਵੀ ਮੇਰੀ ਆਗਿਆ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਹੋਵੇ। (ਵਿਘਨ).....(ਸ਼ੋਰ)... Please sit down. Please sit down.

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਕੁਝ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**Not recorded as ordered by the Chair.

**ਮਾਨਯੋਗ ਸਪੀਕਰ :** ਇਹ ਰਿਕਾਰਡ ਨਾ ਕੀਤਾ ਜਾਵੇ। ਜੇ ਬਾਦਲ ਸਾਹਿਬ ਬੋਲ ਰਹੇ ਸੀ ਤਾਂ ਫਿਰ ਇਨ੍ਹਾਂ ਨੂੰ ਬੋਲਣ ਦੀ ਕੀ ਲੋੜ ਹੈ? Please sit down. (ਵਿਘਨ).....(ਸ਼ੋਰ).... ਮੈਂ ਕਿਹਾ ਜੀ ਤੁਹਾਡੇ ਨਾਲ ਦੇ ਨਹੀਂ ਹੱਟਦੇ। ਤੁਹਾਨੂੰ ਟਾਈਮ ਦੇ ਦਿੰਦਾ ਹਾਂ (ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ, ਸਰਦਾਰ ਵਿਰਸਾ ਸਿੰਘ ਵਲਟੋਹਾ ਵੱਲ ਇਸ਼ਾਰਾ) ਤੁਸੀਂ ਪਹਿਲਾਂ ਇਨ੍ਹਾਂ ਨੂੰ ਬਿਠਾ ਲਵੋ। ਪਹਿਲਾਂ ਵਲਟੋਹਾ ਸਾਹਿਬ ਬੋਲ ਲੈਣ ਜੀ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਸਪੀਕਰ ਸਾਹਿਬ, ਸਾਡੇ ਵਿਰੋਧੀ ਧਿਰ ਦੇ ਜਿਹੜੇ ਲੀਡਰ ਹਨ, ਉਹ ਸਾਡੇ ਬਹੁਤ ਸਤਿਕਾਰਯੋਗ ਹਨ...(ਵਿਘਨ).....(ਸ਼ੋਰ).... ਸਪੀਕਰ ਸਾਹਿਬ, ਜਾਖੜ ਸਾਹਿਬ ਸਾਡੇ ਸਾਰਿਆਂ ਦੇ ਸਤਿਕਾਰਯੋਗ ਹਨ ....(ਵਿਘਨ)....(ਸ਼ੋਰ)......

**ਮਾਨਯੋਗ ਸਪੀਕਰ :** ਹਾਂ ਜੀ, ਬਾਦਲ ਸਾਹਿਬ ਜੀ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਕੁਦਰਤ ਨੇ ਜਿਹੜੀਆਂ ਗੱਲਾਂ ਕੀਤੀਆਂ ਹਨ, ਉਸ ਵਿਚ ਉਨ੍ਹਾਂ ਨੇ ਬੜਾ ਅਹਿਮ ਫੈਸਲਾ ਕੀਤਾ ਹੈ। ਆਪਾਂ ਨੂੰ ਕੰਨ ਦੋ ਦਿੱਤੇ ਹਨ ਤੇ ਮੂੰਹ ਇਕ ਦਿੱਤਾ ਹੈ। ਇਸ ਦਾ ਮਤਲਬ ਕੀ ਹੈ ਕਿ ਸੁਣੋ ਜ਼ਿਆਦਾ, ਬੋਲੋ ਘੱਟ। (ਹਾਸਾ) ਇਸ ਕਰਕੇ ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਇਹ ਕੁਦਰਤ ਦੀ ਜੋ ਦੇਣ ਹੈ, ਇਸ ਤੇ ਅਮਲ ਕਰਿਆ ਕਰੋ, ਸੁਣ ਲਿਆ ਕਰੋ। ਇੰਨੇ ਔਖੇ ਹੁੰਦੇ ਹੋ। ਮੇਰੀ ਅਰਜ਼ ਦੋਵੇਂ ਪਾਸੇ ਹੈ। .....(ਵਿਘਨ).... ਮੈਂ ਤਾਂ ਲੀਡਰ ਆਫ ਦਿ ਹਾਊਸ ਹਾਂ। ਤੁਹਾਡਾ ਵੀ ਪੂਰਾ ਸਤਿਕਾਰ ਹੈ। ਲੇਕਿਨ ਮੈਂ ਇੱਕ ਗੱਲ ਕਰਦਾ ਹਾਂ। ਵੇਖੋ, ਸੰਗਤ ਦਰਸ਼ਨ ਪ੍ਰੋਗਰਾਮ ਦੀ ਚਰਚਾ ਹੁਣ ਖਤਮ ਕਰਨੀ ਚਾਹੀਦੀ ਹੈ। ਜਦੋਂ ਵੀ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਬਣੀ ਹੈ ਤੇ ਮੈਨੂੰ ਮੌਕਾ ਮਿਲਿਆ ਹੈ, ਇਹ ਚੀਫ ਮਨਿਸਟਰ ਦੇ ਅਹੁਦੇ ਦੀ ਸੇਵਾ ਪੰਜਾਬੀਆਂ ਨੇ ਮੈਨੂੰ ਬਖਸ਼ੀ ਹੈ ਤਾਂ ਮੈਂ ਸਭ ਤੋਂ ਫਲੈਗ-ਸ਼ਿੱਪ ਪ੍ਰੋਗਰਾਮ ਸੰਗਤ ਦਰਸ਼ਨ ਦਾ ਉਲੀਕਿਆ ਹੈ। ਇਸ ਵਿੱਚ ਆਪੋਜ਼ੀਸ਼ਨ ਵੱਲੋਂ ਰੌਲਾ ਪਿਆ, ਬਹੁਤ ਕੁਝ ਹੋਇਆ। ਮੈਂ ਇੱਕ ਚੁਣਿਆ ਹੋਇਆ ਮੁੱਖ ਮੰਤਰੀ ਹਾਂ, ਕੋਈ ਨਾਮੀਨੇਟ ਤਾਂ ਹੈ ਨਹੀਂ। ਸੰਗਤ ਦਰਸ਼ਨ ਦਾ ਮਤਲਬ ਕੀ ਹੈ ? ਗੁਰੂ ਸਾਹਿਬ ਨੇ ਕਿਹਾ ਹੈ, ਸੰਗਤ ਮੇਰੇ ਤੋਂ ਵੀ ਉਚੀ ਹੈ, ਐਮ. ਐਲ. ਏ. ਤੋਂ ਵੀ ਉਚੀ ਹੈ, ਮਨਿਸਟਰ ਤੋਂ ਵੀ ਉਚੀ ਹੈ, ਚੀਫ ਮਨਿਸਟਰ ਤੋਂ ਵੀ ਉਚੀ ਹੈ। ਇਹ ਤਾਂ ਆਪਾਂ ਮੰਨਦੇ ਹਾਂ ਤੇ ਮੈਂ ਸੰਗਤ ਦਰਸ਼ਨ ਕਰਦਾ ਹਾਂ ਤੇ ਲੋਕਾਂ ਨੂੰ ਜਾ ਕੇ, ਜਿਹੜੀ ਸੰਗਤ ਹੈ, ਉਸ ਨੂੰ ਪੁੱਛਦਾ ਹਾਂ। ਮੈਂ ਧੰਨਵਾਦੀ ਹਾਂ, ਬੀਬੀ ਜੀ ਦਾ, ਬੀਬੀ ਬਾਜਵਾ ਜੀ ਇੱਥੇ ਬੈਠੇ ਹੋਣਗੇ। ਮੈਂ ਉਨ੍ਹਾਂ ਦੇ ਹਲਕੇ ਵਿੱਚ ਸੰਗਤ ਦਰਸ਼ਨ ਕਰਨ ਵਾਸਤੇ ਗਿਆ ਸੀ। ਮੈਨੂੰ ਉਨ੍ਹਾਂ ਨੇ ਧੰਨਵਾਦ ਦੀ ਚਿੱਠੀ ਲਿਖੀ ਹੈ ਤੇ ਉਹ ਚਿੱਠੀ ਮੇਰੇ ਕੋਲ ਪਈ ਹੈ। ਕੀ ਕਰੀਏ ? ਬੀਬੀ ਜੀ ਨੇ ਧੰਨਵਾਦ ਕੀਤਾ ਹੈ। ਮਿਸਿਜ਼ ਬਰਾੜ ਬੈਠੇ ਹਨ, ਮੈਂ ਇਨ੍ਹਾਂ ਦੇ ਹਲਕੇ ਵਿੱਚ ਸੰਗਤ ਦਰਸ਼ਨ ਕੀਤਾ ਹੈ। ਇਹ ਪਿੰਡ ਵਿੱਚ ਮੈਨੂੰ ਮਿਲਦੇ ਸਨ ਤੇ ਆਪਣੀ ਗੱਲ ਕਹਿ ਕੇ ਚਲੇ ਜਾਂਦੇ ਸਨ। ਇਨ੍ਹਾਂ ਨੇ ਬੜੇ ਤਰੀਕੇ ਨਾਲ, ਬੜੇ ਸਲੀਕੇ ਨਾਲ ਮੇਰੇ ਕੋਲ ਆਉਣਾ, ਇੱਕ ਮਿੰਟ ਵਿੱਚ ਮੈਨੂੰ ਆਪਣੀ ਸਾਰੀ ਗੱਲ ਦੱਸ ਦੇਣੀ ਤੇ ਚਲੇ ਜਾਣਾ। ਜੇ ਇਹ ਹੋਵੇ ਕਿ ਸੰਗਤ ਦਰਸ਼ਨ ਵਿੱਚ

ਰੌਲਾ ਪਾਉਣਾ ਹੈ ਤਾਂ ਫਿਰ ਕੋਈ ਫਾਇਦਾ ਨਹੀਂ। ਮੁੱਖ ਮੰਤਰੀ ਸਭ ਦਾ ਸਾਂਝਾ ਹੈ। ਉੱਥੇ ਇਹ ਨਹੀਂ ਹੁੰਦਾ ਕਿ ਇਕੱਲੇ ਅਕਾਲੀ ਦਲ ਦੇ ਹੀ ਮੈਂਬਰ ਹੁੰਦੇ ਹਨ ਜਾਂ ਅਕਾਲੀ ਦਲ ਦੀ ਪੰਚਾਇਤ ਹੁੰਦੀ ਹੈ। ਸਾਰੇ ਮੈਂਬਰ ਪੰਚਾਇਤ, ਯੂਥ, ਸਾਰੇ ਹੀ ਹੁੰਦੇ ਹਨ । ਮੈਂ ਤਜਰਬਾ ਕੀਤਾ ਹੈ ਕਿ ਜਿਹੜੇ ਕੰਮ ਦਸ-ਦਸ ਸਾਲ ਨਹੀਂ ਹੁੰਦੇ, ਉਹ ਇੱਕ ਦਿਨ ਵਿੱਚ ਤਾਂ ਕੀ, ਪੰਜ ਮਿੰਟ ਵਿੱਚ ਹੀ ਹੋ ਜਾਂਦੇ ਹਨ। ਅਸਲੀ ਗੱਲ ਇਹ ਹੈ ਕਿ ਹਿੰਦੁਸਤਾਨ ਕਿਉਂ ਪਿੱਛੇ ਹੈ ਤੇ ਪੰਜਾਬ ਕਿਉਂ ਪਿੱਛੇ ਹੈ ਕਿਉਂਕਿ ਸਾਡਾ ਕਮਿਊਨੀਕੇਸ਼ਨ between ਗੌਰਮਿੰਟ ਐਂਡ ਪਬਲਿਕ ਬਹੁਤ ਘੱਟ ਹੈ। ਇਸ ਕਰਕੇ ਜੇ ਹੈੱਡ ਆਫ ਦਿ ਗੌਰਮਿੰਟ ਸਿੱਧਾ ਲੋਕਾਂ ਤੱਕ ਜਾ ਕੇ ਉਨ੍ਹਾਂ ਨਾਲ ਕਮਿਊਨੀਕੇਟ ਕਰਦਾ ਹੈ, ਉਨ੍ਹਾਂ ਨੂੰ ਪੁੱਛਦਾ ਹੈ ਤਾਂ ਇਹ ਨਹੀਂ ਕਿ ਇਕੱਲੀਆਂ ਗਰਾਂਟਾਂ ਦੇਣੀਆਂ ਹਨ ਬਲਕਿ ਉੱਥੋਂ ਤੁਹਾਨੂੰ ਲੋਕਾਂ ਦੀਆਂ ਤਕਲੀਫਾਂ ਦਾ ਅਸਲੀ ਪਤਾ ਲਗਦਾ ਹੈ, ਜਿਨ੍ਹਾਂ ਬਾਰੇ ਨਾ ਤਾਂ ਵੱਡੇ ਅਫਸਰਾਂ ਨੂੰ ਹੁੰਦਾ ਹੈ ਤੇ ਨਾ ਕਈ ਵਾਰ ਮਹਿਕਮੇ ਨੂੰ ਪਤਾ ਹੁੰਦਾ ਹੈ। ਇਸ ਕਰਕੇ ਸੰਗਤ ਦਰਸ਼ਨ ਇੱਕ ਚੰਗਾ ਪ੍ਰੋਗਰਾਮ ਹੈ। ਤੁਹਾਨੂੰ ਸੰਗਤ ਦਰਸ਼ਨ ਨੂੰ ਐਪਰੀਸ਼ੀਏਟ ਕਰਨਾ ਚਾਹੀਦਾ ਹੈ। ਹੁਣ ਮੈਂ ਕੱਲ੍ਹ ਕਿਹਾ ਸੀ, ਮੈਂ ਵਾਰ ਵਾਰ ਨਹੀਂ ਦੁਹਰਾਉਣਾ ਚਾਹੁੰਦਾ, ਮੈਂ ਕਿਹੜਾ ਵਿਤਕਰਾ ਕਰਦਾ ਹਾਂ। ਮੈਂ ਪ੍ਰਧਾਨ ਦੇ ਹਲਕੇ ਵਿਚ ਗਿਆ। ਮੈਂ ਕਿਹਾ ਕਿ ਕੱਲ੍ਹ ਨੂੰ ਕੋਈ ਅਜਿਹਾ ਉਲਾਂਭਾ ਨਾ ਆ ਜਾਵੇ ਕਿ ਕਿਹੋ ਜਿਹੀ ਸਰਕਾਰ ਹੈ, ਜਿਹੜੀ ਸਾਡੇ ਪ੍ਰਧਾਨ ਦੇ ਹਲਕੇ ਵਿਚ ਨਹੀਂ ਗਈ। ਮੇਰਾ ਖਿਆਲ ਹੈ ਕਿ ਰਿਕਾਰਡ ਵੇਖ ਲਵੋ, ਸਭ ਤੋਂ ਵੱਧ ਸੰਗਤ ਦਰਸ਼ਨ ਉਥੇ ਕੀਤਾ ਹੈ।ਮੈਂ ਬੀਬੀ ਜੀ ਦੇ ਹਲਕੇ ਵਿਚ ਵੀ ਜਾ ਕੇ ਆਇਆ ਹਾਂ। ਮੈਂ ਉਥੇ ਕਦੇ ਵੀ ਵਿਤਕਰਾ ਨਹੀਂ ਕੀਤਾ। ਇਸ ਕਰਕੇ ਗੱਲ ਮੁੱਕ ਗਈ ਹੈ, ਕੋਰਟਾਂ ਵਿਚ ਵੀ ਗੱਲ ਚੱਲੀ ਹੈ। ਜਾਂ ਤਾਂ ਤੁਸੀਂ ਕਹਿ ਦਿਓ ਕਿ ਇਹ ਤਰੀਕਾ ਮਾੜਾ ਹੈ ਜਾਂ ਕਹਿ ਦਿਓ ਕਿ ਇਹ ਗਲਤ ਗੱਲ ਹੈ। ਜਿੰਨੇ ਪੈਸੇ ਸੰਗਤ ਦਰਸ਼ਨ ਦੇ ਹੁੰਦੇ ਹਨ ਜਾਂ ਪ੍ਰਾਜੈਕਟ ਮਨਜ਼ੂਰ ਹੁੰਦੇ ਹਨ, ਉਨ੍ਹਾਂ ਸੰਬਧੀ ਡੀ.ਸੀ. ਕੋਲ ਪੈਸੇ ਭੇਜੇ ਜਾਂਦੇ ਹਨ। ਇਸ ਨੂੰ ਕੋਈ ਸਿੱਧਾ ਨਹੀਂ ਵਰਤਦਾ ਕਿ ਅਸੀਂ ਚੈੱਕ ਦੇ ਦੇ ਈਏ। ਅੱਗੇ ਅਸੀਂ ਚੈੱਕ ਦਿੰਦੇ ਰਹੇ ਹਾਂ ਪਰ ਫੇਰ ਕਿਹਾ ਕਿ ਕਿਉਂ ਇਤਰਾਜ਼ ਕਰਵਾਉਣਾ ਹੈ। ਡੀ.ਸੀ. ਸਾਹਿਬ ਕੋਲ ਚੈੱਕ ਜਾਂਦੇ ਹਨ, ਉਹ ਅੱਗੇ ਪੰਚਾਇਤ ਨੂੰ ਦਿੰਦੇ ਹਨ ਅਤੇ ਜਿਹੜਾ ਮਹਿਕਮੇ ਦਾ ਕੰਮ ਹੈ, ਜੋ ਪੰਚਾਇਤ ਨਹੀਂ ਕਰ ਸਕਦੀ, ਉਹ ਮਹਿਕਮੇ ਨੂੰ ਦਿੰਦੇ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ :** ਹਲਕਾ ਇੰਚਾਰਜ ਨੂੰ ਦਿੰਦੇ ਹਨ।

**ਮੁੱਖ ਮੰਤਰੀ :** ਮੇਰੀ ਗੱਲ ਸੁਣ ਲਓ, ਹਲਕਾ ਇੰਚਾਰਜ ਕੌਣ ਹੈ। ਮੈਂ ਸਾਰੇ ਪੰਜਾਬ ਦਾ ਹਲਕਾ ਇੰਚਾਰਜ ਹਾਂ। (ਥੰਪਿੰਗ) ਮੇਰੀ ਇਹ ਡਿਊਟੀ ਹੈ ਕਿ ਪੰਜਾਬ ਦੇ ਹਰ ਹਲਕੇ ਵਿੱਚ, ਭਾਵੇਂ ਉਹ ਕਾਂਗਰਸ ਦਾ ਹੋਵੇ ਜਾਂ ਅਕਾਲੀ ਦਲ ਦਾ ਹੋਵੇ, ਮੈਂ ਉਥੇ ਜਾ ਕੇ ਲੋਕਾਂ ਦੀਆਂ ਤਕਲੀਫ਼ਾਂ ਸੁਣਨੀਆਂ ਹਨ ਅਤੇ ਦੂਰ ਕਰਨੀਆਂ ਹਨ। (ਥੰਪਿੰਗ) ਸੰਗਤ ਦਰਸ਼ਨ ਨੇ ਹੀ ਮੈਨੂੰ ਪੰਜ ਵਾਰੀ ਮੁੱਖ ਮੰਤਰੀ ਬਣਾਇਆ ਹੈ ਜਾਂ ਤੁਸੀਂ ਓਪਨਲੀ ਆਖੋ ਕਿ ਸੰਗਤ ਦਰਸ਼ਨ ਮਾੜਾ ਹੈ। ਲੀਡਰ ਆਫ਼ ਦਿ ਆਪੋਜ਼ੀਸ਼ਨ ਆਖਣ ਕਿ ਸੰਗਤ ਦਰਸ਼ਨ ਨਹੀਂ ਹੋਣਾ ਚਾਹੀਦਾ। ਇਸ ਵਿੱਚ ਕਿਸੇ ਨੂੰ ਕੀ ਤਕਲੀਫ਼ ਹੈ? ....(ਵਿਘਨ)...... ਮੇਰੀ ਗੱਲ ਸੁਣ ਲਵੋ। ਮੈਂ ਤਾਂ ਚੁੱਪ ਕਰਕੇ ਕੰਮ ਕਰਦਾ ਰਿਹਾ ਹਾਂ। ਮੈਂ ਬਹੁਤਾ ਦਖ਼ਲ ਨਹੀਂ

[ਮੁੱਖ ਮੰਤਰੀ ]

ਦਿੱਤਾ। ਇਹ ਵੀ ਕਰ ਸਕਦਾ ਹਾਂ, ਅੱਗੇ ਵੀ ਤਿੰਨ ਸਾਲ ਕੇਸ ਚਲਦਾ ਰਿਹਾ ਕਿ ਸਾਡੇ ਨਾਲ ਇਹ ਜ਼ਿਆਦਤੀਆਂ ਹੋ ਗਈਆਂ ਅਤੇ ਇੰਨੇ ਕੇਸ ਦਰਜ ਹੋ ਗਏ ਪਰ ਅਖੀਰ ਵਿੱਚ ਜਿਹੜਾ ਨਚੋੜ ਨਿਕਲਿਆ, ਤੁਸੀਂ ਉਸ ਤੋਂ ਅਨਜਾਣ ਨਹੀਂ ਹੋ। ਤੁਸੀਂ ਹੁਣ ਵੀ ਆਖਦੇ ਹੋ। ਤੁਸੀਂ ਫਿਰ ਕੇਸ ਇਕੱਠੇ ਕਰ ਲਵੋ, ਜਿਨ੍ਹਾਂ ਵਿੱਚ ਜ਼ਿਆਦਤੀਆਂ ਹੋਈਆਂ ਹਨ। ਕਿਸੇ ਕੇਸ ਵਿੱਚ ਇੱਕ ਵੀ ਜ਼ਿਆਦਤੀ ਹੋਈ ਹੋਵੇ ਤਾਂ ਦੱਸ ਦਿਉ, ਅਗਰ ਤੁਹਾਡੀ ਤਸੱਲੀ ਨਾ ਕੀਤੀ ਗਈ ਤਾਂ ਮੈਨੂੰ ਜੋ ਮਰਜ਼ੀ ਕਹਿ ਲੈਣਾ। ਤੁਸੀਂ ਲਿਖਤੀ ਰੂਪ ਵਿੱਚ ਮੈਨੂੰ ਇਸ ਬਾਰੇ ਭੇਜ ਦੇਣਾ। ਡਿਪਟੀ ਚੀਫ਼ ਮਨਿਸਟਰ ਅਤੇ ਚੀਫ਼ ਮਨਿਸਟਰ ਵੱਲੋਂ ਅਫ਼ਸਰਾਂ ਨੂੰ ਇਹ ਹਦਾਇਤ ਹੈ ਕਿ ਭਾਵੇਂ ਕੋਈ ਵੀ ਵਿਅਕਤੀ ਹੋਵੇ, ਕਿਸੇ ਪਾਰਟੀ ਦਾ ਨਹੀਂ ਵੇਖਣਾ, ਅਫ਼ਸਰਾਂ ਨੂੰ ਕਿਹਾ ਹੈ ਕਿ ਤੁਸੀਂ ਹਰ ਇੱਕ ਨਾਲ ਇਨਸਾਫ ਕਰਨਾ ਹੈ । ਹਰ ਇੱਕ ਨੂੰ ਇਨਸਾਫ ਦੇਣਾ ਹੈ। ਇਸ ਲਈ ਜੇ ਤੁਹਾਡੇ ਕੋਲ ਸ਼ਿਕਾਇਤ ਹੈ, ਮੈਂ ਇਹ ਵੀ ਰੱਖ ਲੈਂਦਾ ਹਾਂ ਪਰ ਤੁਸੀਂ ਇਹ ਕਰੋ, ਮੈਂ ਇਹ ਕਰ ਦਿੰਦਾ ਹਾਂ ਕਿ ਮਹੀਨੇ ਵਿੱਚ ਇੱਕ ਦਿਨ ਸਿਰਫ ਕਾਂਗਰਸ ਦੇ ਐਮ.ਐਲ.ਏਜ਼ ਵਾਸਤੇ ਰੱਖ ਲੈਂਦਾ ਹਾਂ, ਹੋਰ ਕਿਸੇ ਵਾਸਤੇ ਨਹੀਂ। (ਟਰੈਜ਼ਰੀ ਬੈਂਚਿੰਜ ਵੱਲੋਂ ਥੰਪਿੰਗ) ਇੱਕ ਦਿਨ ਤੁਹਾਡੇ ਲਈ ਹੋਵੇਗਾ ਜੇਕਰ ਤੁਹਾਨੂੰ ਮਨਜ਼ੂਰ ਹੋਵੇ। ਪਰ ਜੇਕਰ ਡਰ ਹੋਵੇ ਕਿ ਬਾਦਲ ਕੋਲ ਕਿਉਂ ਜਾਂਦੇ ਹੋ ਫਿਰ ਤਾਂ ਤੁਹਾਡੀ ਮਰਜ਼ੀ ਹੈ। ਇੱਕ ਦਿਨ ਮੈਂ ਹੋਰ ਕੋਈ ਕੰਮ ਨਹੀਂ ਕਰਨਾ, ਧੁੱਪੇ ਮੰਜੇ ਡਾਹ ਲਿਆ ਕਰਾਂਗੇ, ਕਾਂਗਰਸ ਦੇ ਐਮ.ਐਲ.ਏਜ਼ ਨੂੰ ਅਗਰ ਕੋਈ ਤਕਲੀਫ ਹੈ ਤਾਂ ਸਿਰਫ ਉਨ੍ਹਾਂ ਦੇ ਕੇਸ ਉਸ ਦਿਨ ਲਿਆ ਕਰਾਂਗਾ। .....(ਵਿਘਨ).... ਜੇਕਰ ਚੌਧਰੀ ਸਾਹਿਬ ਮਨਜ਼ੂਰ ਕਰਕੇ ਮੈਨੂੰ ਸੁਨੇਹਾ ਭੇਜ ਦੇਣਗੇ ਤਾਂ ਮੈਂ ਇੱਕ ਦਿਨ ਪੂਰਾ ਲਗਾ ਸਕਦਾ ਹਾਂ, ਕਾਂਗਰਸ ਦਾ ਕੋਈ ਵੀ ਐਮ.ਐਲ.ਏ . ਆਵੇ ਤਾਂ ਉਸ ਦਾ ......

**ਇੱਕ ਅਵਾਜ਼ :** ਤਾਂ ਉਸ ਦਾ ਕੋਈ ਵੀ ਕੰਮ ਨਹੀਂ ਕਰਨਾ।

**ਮੁੱਖ ਮੰਤਰੀ :** ਨਹੀਂ ਜੀ, ਕੋਈ ਕੰਮ ਛੱਡਣਾ ਕਾਹਦੇ ਵਾਸਤੇ ਹੈ? ਸਗੋਂ ਸਾਰਿਆਂ ਨੂੰ ਵਧੀਆ ਚਾਹ ਪਿਲਾਵਾਂਗਾ ਅਤੇ ਜੇ ਰੋਟੀ ਦਾ ਸਮਾਂ ਹੋਵੇ ਤਾਂ ਰੋਟੀ ਖਵਾਵਾਂਗਾ ਅਤੇ ਹਰ ਇੱਕ ਦੀ ਗੱਲ ਸੁਣਾਂਗਾ। ਫਿਰ ਤੁਹਾਨੂੰ ਕੀ ਤਕਲੀਫ ਹੈ। (ਵਿਘਨ)....(ਸ਼ੋਰ).... ਬਾਜਵਾ ਸਾਹਿਬ ਤਾਂ ਆਪਣੇ ਸਤਿਕਾਰਯੋਗ ਹਨ। ਸਾਰੇ ਐਮ.ਐਲ.ਏ. ਸਾਹਿਬਾਨ ਇੱਕ ਗੱਲ ਸੁਣ ਲਵੋ, ਸਭ ਨੂੰ ਪਤਾ ਨਹੀਂ ਹੁੰਦਾ। ਬਾਜਵਾ ਸਾਹਿਬ ਵਿੱਚ ਅਕਾਲੀ ਦਲ ਦਾ ਖੂਨ ਹੈ। (ਟਰੈਜ਼ਰੀ ਬੈਂਚਿਜ ਵੱਲੋਂ ਥੰਪਿੰਗ) ......(ਵਿਘਨ)....(ਸ਼ੋਰ).... ਮੇਰੀ ਗੱਲ ਤਾਂ ਸੁਣ ਲਵੋ ਜੀ। ਮੈਂ ਜੇ ਗਲਤ ਕਹਿੰਦਾ ਹੋਵਾਂ ....(ਵਿਘਨ)....(ਸ਼ੋਰ)

(ਇਸ ਸਮੇਂ ਵਿਰੋਧੀ ਧਿਰ ਦੇ ਕੁਝ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜ਼ਾਜਤ ਤੋਂ ਕੁਝ ਬੋਲ ਰਹੇ ਸਨ ਜੋ ਕਿ ਸਦਨ ਵਿੱਚ ਸ਼ੋਰ ਹੋਣ ਕਾਰਨ ਸਾਫ਼ ਸੁਣਾਈ ਨਹੀਂ ਦਿੱਤਾ।)

ਮੇਰੀ ਗੱਲ ਤਾਂ ਸੁਣ ਲਵੋ, ਉਨ੍ਹਾਂ ਦੇ ਪਿਤਾ ਜੀ ਸਰਦਾਰ ਸਤਨਾਮ ਸਿੰਘ ਬਾਜਵਾ, ਜਿੱਥੇ ਚੌਧਰੀ ਸਾਹਿਬ ਬੈਠੇ ਹਨ, ਉਹ ਅਕਾਲੀ ਦਲ ਦੇ ਲੀਡਰ ਰਹੇ ਹਨ, ਉਹ ਮੇਰੇ ਦੋਸਤ

ਰਹੇ ਹਨ। ਕੀ ਬਾਪ ਦਾ ਖ਼ੂਨ ਪੁੱਤਰ ਵਿੱਚ ਨਹੀਂ ਹੁੰਦਾ? ਇਹ ਹੁੰਦਾ ਹੈ। ਉਹ ਤਾਂ ਸਾਡਾ ਸਤਿਕਾਰਯੋਗ ਟੱਬਰ ਹੈ। ਐਵੇਂ ਹੀ ਪਤਾ ਨਹੀਂ ਉਨ੍ਹਾਂ ਨੂੰ ਕੀ ਹੋ ਗਿਆ, ਕਿਉਂ ਅਜਿਹਾ ਕਰਦਾ ਹੈ? ਦੇਖੋ, ਮੇਰੇ ਵਾਸਤੇ ਤੁਸੀਂ ਸਾਰੇ ਬੇਟੇ ਹੋ, ਭਰਾ ਹੋ, ਅਜ਼ੀਜ਼ ਹੋ, ਜਿਵੇਂ ਵੀ ਰੁਤਬਾ ਹੈ। ਐਵੇ ਸੰਗਤ ਦਰਸ਼ਨ ਦੀ ਮੁਖਾਲਫ਼ਤ ਨਾ ਕਰੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, .......

**ਮੁੱਖ ਮੰਤਰੀ :** ਦੇਖੋ, ਕਾਕਾ ਜੀ, ਤੁਸੀਂ ਐਵੇਂ ਸੰਗਤ ਦਰਸ਼ਨ ਦੀ ਮੁਖਾਲਫ਼ਤ ਨਾ ਕਰੋ, ਹੋਰ ਤਾਂ ਕੋਈ ਕਰਦਾ ਨਹੀਂ। ਤੈਨੂੰ ਪਤਾ ਨਹੀਂ ਕਿਸ ਨੇ ਚੁੱਕ ਦਿੱਤਾ। (ਵਿਘਨ)....(ਸ਼ੋਰ).... ਕਿਸੇ ਨੇ ਮੇਰੀ ਮੁਖਾਲਫ਼ਤ ਨਹੀਂ ਕੀਤੀ।

(ਇਸ ਸਮੇਂ ਵਿਰੋਧੀ ਧਿਰ ਦੇ ਕੁਝ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸੀ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਨਹੀਂ ਜੀ। ਸੀ.ਐਮ. ਸਾਹਿਬ ਹੁਣ ਬੋਲ ਚੁੱਕੇ ਹਨ। ਬੈਠ ਜਾਉ ਜੀ। .....(ਵਿਘਨ)....(ਸ਼ੋਰ).... ਸੀ.ਐਮ. ਸਾਹਿਬ ਦੇ ਬੋਲਣ ਤੋਂ ਬਾਅਦ ਚੰਗਾ ਨਹੀਂ ਲਗਦਾ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਸ ਵਿੱਚ ਚੰਗੇ ਮਾੜੇ ਵਾਲੀ ਕੋਈ ਗੱਲ ਨਹੀਂ।

**ਮਾਨਯੋਗ ਸਪੀਕਰ :** ਨਹੀਂ ਜੀ, ਨਹੀਂ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੇਰੇ ਕੋਲ "ਦਿ ਟ੍ਰਿਬਿਊਨ ਅਖਬਾਰ" ਹੈ ਜੋ ਕਿ Chandigarh, Monday 09 April, 2012 ਦਾ ਹੈ।

**ਮਾਨਯੋਗ ਸਪੀਕਰ :** ਇਹ ਤਾਂ ਬਹੁਤ ਪੁਰਾਣੀ ਗੱਲ ਹੋ ਗਈ।

**ਸ਼੍ਰੀ ਸੁਨੀਲ ਜਾਖੜ :** ਨਹੀਂ ਜੀ। ਮੈਂ ਇਨ੍ਹਾਂ ਨੂੰ ਯਾਦ ਕਰਵਾਉਣ ਅਤੇ ਚੇਤੇ ਕਰਵਾਉਣ ਵਾਸਤੇ ਲੈ ਕੇ ਆਇਆ ਹਾਂ ਜੀ। ਇਸ ਵਿੱਚ ਲਿਖਿਆ ਹੈ, "Govt. may put a stop to Sangat Darshan.....ਕਿਉਂ? ਪਲੀਜ਼, ਇੱਕ ਮਿੰਟ ਸੁਣ ਲਵੋ। ਇਨ੍ਹਾਂ ਦੇ ਬਨਵਾਲੇ ਪਿੰਡ, ਮੁਕਤਸਰ ਦੇ ਵਿੱਚ ਮੁੱਖ ਮੰਤਰੀ ਸਾਹਿਬ ਸੰਗਤ ਦਰਸ਼ਨ ਕਰਨ ਗਏ ਸੀ। ਇਸ ਖਬਰ ਵਿੱਚ ਲਿਖਿਆ ਹੋਇਆ ਹੈ ਕਿ Addressing a gathering during the thanks giving tour, to home Constituency Lambi, the Chief Minister Parkash Singh Badal today said that he has directed all Govt. departments to submit a detailed report of their requirement so that Master Plan for development could be prepared at the earliest. Then neither me nor the public would need a Sangat Darshan, ਫਿਰ ਅੱਗੇ ਕਿਹਾ ਗਿਆ ਹੈ ਕਿ we are planning to bring in some major administerative reforms. So I cannot say when we will put a stop to this Sangat Darshan but it is certain that there will be no need of this practice in future.

**Mr. Speaker:** No, no

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੁਆਫ ਕਰਨਾ। ਇਨ੍ਹਾਂ ਨੇ ਮਾਨਯੋਗ ਸੀ.ਐਮ. ਸਾਹਿਬ.....

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ...........

**ਸ਼੍ਰੀ ਸੁਨੀਲ ਜਾਖੜ :** ਦੇਖੋ, ਮਜੀਠੀਆ ਸਾਹਿਬ, I was not interrupting when Hon'ble C.M. Sahib was on his foot. ਬਿਲਕੁਲ ਮੈਂ ਉਹ ਗੱਲ ਕਹਿ ਰਿਹਾ ਹਾਂ ਜਿਹੜੀ ਆਨਰੇਬਲ ਸੀ.ਐਮ. ਸਾਹਿਬ ਨੇ ਕਹੀ ਹੈ। ਇਨ੍ਹਾਂ ਨੇ ਆਪਣੇ ਭਾਸ਼ਣ ਦੇ ਦੌਰਾਨ ਕਿਹਾ ਹੈ।

**Mr. Speaker:** It is not a debate.

**Shri Sunil Jakhar:** It is a debate, Sir.

**Mr. Speaker :** No, no.

**ਸ਼੍ਰੀ ਸੁਨੀਲ ਜਾਖੜ :** ਕਮਾਲ ਕਰ ਰਹੇ ਹੋ, ਸਪੀਕਰ ਸਾਹਿਬ। ਇਨ੍ਹਾਂ ਨੇ ਮਾਨਯੋਗ....(ਵਿਘਨ)...(ਸ਼ੋਰ)....

**Mr. Speaker :** No, no.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, I was not interrupting CM Sahib, while he was speaking, ਜਿਹੜੀ ਗੱਲ ਉਨ੍ਹਾਂ ਨੇ ਕਹੀ ਸੀ, ਇਨ੍ਹਾਂ ਨੇ ਆਪਣੇ ਭਾਸ਼ਣ ਦੇ ਦੌਰਾਨ ਕਿਹਾ ਹੈ, ਸਾਨੂੰ ਪੁੱਛ ਰਹੇ ਸੀ ਕਿ ਸੰਗਤ ਦਰਸ਼ਨ ...(ਵਿਘਨ)...(ਸ਼ੋਰ) ...

**Mr. Speaker :** This is not a debate.

**Shri Sunil Jakhar :** Not a debate? This is a debate, ਸਪੀਕਰ ਸਾਹਿਬ, ਇਨ੍ਹਾਂ ਨੇ .......(ਵਿਘਨ....ਸ਼ੋਰ)......

**Mr. Speaker :** No, no.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਨ੍ਹਾਂ ਨੇ ਮਾਅਨੇ ਪੁੱਛੇ ਸੀ ਕਿ ਸੰਗਤ ਦਰਸ਼ਨ ਦੇ ਮਾਅਨੇ ਕੀ ਹਨ, as far as I understand and the people of Punjab understand, ਸੰਗਤ ਦਰਸ਼ਨ means, it proves the failure of the administrative system, it proves the failure of the delivery system. ਕੋਈ ਪਟਵਾਰੀ ਵਾਲੇ ਕੰਮ ਲਈ ਚੀਫ ਮਨਿਸਟਰ ਕੋਲ ਜਾਵੇ।(ਵਿਰੋਧੀ ਧਿਰ ਵਲੋਂ ਥੰਪਿੰਗ) ਅਗਰ ਸੰਗਤ ਦਰਸ਼ਨ ਐਨੇ ਵਧੀਆ ਹਨ, ਮਾਨਯੋਗ ਸੀ.ਐਮ ਸਾਹਿਬ ਨੇ ਜਿੰਨੇ ਸੰਗਤ ਦਰਸ਼ਨ ਕੀਤੇ ਹਨ ਪਰ

ਉਨ੍ਹਾ ਦਾ ਰਿਜ਼ਲਟ ਕੀ ਹੈ? whether those complaints have been addressed. ਉਹੀ ਬੰਦੇ ਵਾਰੀ ਵਾਰੀ ਉਥੇ ਜਾ ਕੇ ਫੇਰ ਹਾਜ਼ਰ ਹੁੰਦੇ ਹਨ। ਮੈਂ ਆਪਣੀ ਗੱਲ ਦੱਸਦਾ ਹਾਂ ਜੀ। ਮਾਨਯੋਗ ਮੁੱਖ ਮੰਤਰੀ ਸਾਹਿਬ, immideatly after this, ਇਹ ਜਿਹੜਾ 3 ਤਰੀਖ ਨੂੰ ਆਪਣਾ ਸੈਸ਼ਨ ਹੋਇਆ ਹੈ, ਇਹ ਸਾਡੇ ਸੱਪਾਂਵਾਲੀ ਗਏ। ਉਨ੍ਹਾਂ ਨੇ ਉਥੇ ਉਜਾੜਾ ਦੇਖਿਆ ਕਿਉਂਕਿ ਡਰੇਨ ਓਵਰਫਲੋਅ ਹੋ ਗਈ ਸੀ। ਜਿਹੜਾ ਖਰਾਬਾ ਹੋਇਆ ਸੀ, ਉਸ ਨੂੰ ਸਹੀ ਕਰਨ ਵਾਸਤੇ ਇਹ ਉਥੇ ਅਨਾਊਂਸ ਕਰਕੇ ਆਏ। He announced right then and there and we thanked him for that. ਇਸ ਗੱਲ ਨੂੰ ਅੱਜ ਤਿੰਨ ਮਹੀਨੇ ਹੋ ਗਏ ਹਨ ਪਰ ਵਾਅਦਾ ਉਥੇ ਹੀ ਖੜ੍ਹਾ ਹੈ। ਸੋ, what it means, ਬਿਲਕੁਲ ਤੁਸੀਂ ਬਾਦਲ ਸਾਹਿਬ, ਸੰਗਤ ਦਰਸ਼ਨ ਕਰੋ, ਲੋਕਾਂ ਦੀਆਂ ਸਮੱਸਿਆਵਾਂ ਸੁਣੋ ਪਰ ਜਦੋਂ ਤੁਸੀਂ ਕਹਿੰਦੇ ਹੋ ਕਿ ਸਮਝਣ ਦਾ ਮੌਕਾ ਮਿਲਦਾ ਹੈ, 50 ਸਾਲ ਤੁਸੀਂ ਲੋਕਾਂ ਦੀ ਸੇਵਾ ਕੀਤੀ ਹੈ ਤੇ ਪੰਜਾਬ ਦੇ ਹਰੇਕ ਬੰਦੇ ਦੀ ਤੁਹਾਨੂੰ ਜਾਣਕਾਰੀ ਹੈ। ਲੋਕ ਤਾਂ ਨਾੜੀ ਦੇਖ ਕੇ ਬਿਮਾਰੀ ਦੱਸਦੇ ਹਨ, ਤੁਸੀਂ ਸ਼ਕਲ ਦੇਖ ਕੇ ਪਰਾਬਲਮ ਦੱਸ ਸਕਦੇ ਹੋ ਕਿ ਇਸ ਦੀ ਆਹ ਪਰਾਬਲਮ ਹੈ। ਤੁਸੀਂ ਲੋਕਾਂ ਵਿਚ ਜਾਓ, All these funds which are distributed, ਇਹ ਖੈਰਾਤ ਵੰਡਣ ਵਾਲੀ ਗੱਲ ਛੱਡ ਦਿਓ। ਜੋ ਤੁਸੀਂ ਗੱਲ ਕਹੀ ਹੈ about bringing those administrative reforms, ਇਹ ਹੋ ਜਾਣ ਤਾਂ ਕਿ ਸੰਗਤ ਦਰਸ਼ਨ ਦੀ ਲੋੜ ਹੀ ਨਾ ਪਵੇ । ਪਿੰਡਾਂ ਵਿਚ ਜਾਓ, ਸੱਥ ਵਿਚ ਬੈਠ ਕੇ ਲੋਕਾਂ ਦੇ ਦੁੱਖ ਦਰਦ ਸੁਣੋ, go not there to address the complaints which should be addressed at proper level, ਚਾਹੇ ਡੀ.ਸੀ. ਦਾ ਕੰਮ ਹੈ (ਵਿਘਨ)

**Mr. Speaker :** Thank you.

**ਸ਼੍ਰੀ ਸੁਨੀਲ ਜਾਖੜ :** ਕੋਈ ਪਟਵਾਰੀ ਦਾ ਕੰਮ ਹੈ, ਚਾਹੇ ਕਿਸੇ ਹੋਰ ਦਾ ਕੰਮ ਹੈ (ਵਿਘਨ)....(ਸ਼ੋਰ)....

**ਮਾਨਯੋਗ ਸਪੀਕਰ :** ਨਹੀਂ ਜੀ, ਬੱਸ ਕਰੋ ਹੁਣ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ,.... ਦੋ ਮਿੰਟ, (ਵਿਘਨ)...(ਸ਼ੋਰ)....

**Mr. Speaker :** This is not a debate, ਮੈਂ ਕਿਹਾ ਜੀ ਇਕ ਮਿੰਟ ਮੇਰੀ ਗੱਲ ਸੁਣੋ, ਮੇਰੀ ਗੱਲ ਸੁਣੋ, this is not a time for debate

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, .....(ਵਿਘਨ...ਸ਼ੋਰ) ......

**ਮਾਨਯੋਗ ਸਪੀਕਰ :** ਮੈਂ ਕਿਹਾ ਜੀ, ਜਾਖੜ ਸਾਹਿਬ, this is not a time of debate, ਇਹ ਡਿਬੇਟ ਨਹੀਂ ਹੈ ....(ਵਿਘਨ)....(ਸ਼ੋਰ) ..... this is not a time for debate.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਤੁਸੀਂ ਆਪ ਮੰਨੇ ਹੋ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸਪੀਕਰ ਸਾਹਿਬ, ਮੈਂ ਇਕ ਮਿੰਟ ....(ਵਿਘਨ)....(ਸ਼ੋਰ)...

**ਮਾਨਯੋਗ ਸਪੀਕਰ :** ਨਹੀਂ ਜੀ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, .....(ਵਿਘਨ)...(ਸ਼ੋਰ).....

**ਮਾਨਯੋਗ ਸਪੀਕਰ:** ਨਹੀਂ ਜੀ ....(ਵਿਘਨ...ਸ਼ੋਰ).....

**ਉਪ ਮੁੱਖ ਮੰਤਰੀ :** ਮੈਨੂੰ ਇਕ ਮਿੰਟ ਬੋਲ ਲੈਣ ਦਿਓ ...(ਵਿਘਨ)... (ਸ਼ੋਰ) ...

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ .....(ਵਿਘਨ)...(ਸ਼ੋਰ).....

**Mr. Speaker :** Please sit down. No please.

**ਉਪ ਮੁੱਖ ਮੰਤਰੀ :** ਜਾਖੜ ਸਾਹਿਬ ....(ਵਿਘਨ) ..... (ਸ਼ੋਰ) .....

**ਮਾਨਯੋਗ ਸਪੀਕਰ :** ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ ਪੱਤਰ ...(ਵਿਘਨ)... (ਸ਼ੋਰ).....

**ਉਪ ਮੁੱਖ ਮੰਤਰੀ :** ਇਕ ਮਿੰਟ ਜੀ .....(ਵਿਘਨ)....(ਸ਼ੋਰ)....

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, .....(ਵਿਘਨ)...(ਸ਼ੋਰ).....

**ਮਾਨਯੋਗ ਸਪੀਕਰ :** ਨਹੀਂ ਜੀ, ਸੋਢੀ ਸਾਹਿਬ, ਮੈਂ ਮੌਕੇ ਦੇ ਚੁੱਕਾ ਹਾਂ।

**ਉਪ ਮੁੱਖ ਮੰਤਰੀ :** ਇਕ ਮਿੰਟ ਜੀ, ਸਪੀਕਰ ਸਾਹਿਬ। ਮੈਂ ਜਾਖੜ ਸਾਹਿਬ ਦਾ ਹੁਣੇ ਭਾਸ਼ਣ ਸੁਣਿਆ ਹੈ। ਜਿਵੇਂ ਉਨ੍ਹਾਂ ਨੇ ਕਿਹਾ ਕਿ ਸੰਗਤ ਦਰਸ਼ਨ ਕਰਨ ਦੀ ਲੋੜ ਨਹੀਂ ਹੈ, ਫਿਰ ਤਾਂ ਆਪਾਂ ਨੂੰ ਐਮ.ਐਲ.ਏ. ਬਣਨ ਦੀ ਵੀ ਲੋੜ ਨਹੀਂ, ਜੇਕਰ ਸਿਸਟਮ ਇੰਨਾ ਵਧੀਆ ਹੈ ....(ਵਿਘਨ)....(ਸ਼ੋਰ).... ਨਹੀਂ ਨਹੀਂ ਫਿਰ ਜਿਹੜਾ ਤੁਸੀਂ ਕਹਿੰਦੇ ਹੋ ਕਿ ਚੀਫ ਮਨਿਸਟਰ ਦਾ ਕੰਮ ....(ਵਿਘਨ)...(ਸ਼ੋਰ).... ਫਿਰ as an MLA why do you go to your constituency, ਤੁਸੀਂ ਘਰ ਘਰ ਵਿਚ ਕਿਉਂ ਜਾਂਦੇ ਹੋ, ਪਿੰਡਾਂ ਵਿਚ ਕਿਉਂ ਜਾਂਦੇ ਹੋ। ਸੋ, ਪਲੀਜ਼ ਹਰ ਰੋਜ਼ ਦੀ ਕੀ ਤਕਲੀਫ ਹੈ, ਤੁਸੀਂ ਇਹ ਨਹੀਂ ਸੁਣਦੇ। ....(ਵਿਘਨ)... (ਸ਼ੋਰ)......

**ਸ਼੍ਰੀ ਸੁਨੀਲ ਜਾਖੜ :** ਨਹੀਂ, ਤੁਸੀਂ ਸੰਗਤ ਦਰਸ਼ਨ ਕਰੋ ਪਰ ਪੈਸੇ ਨਾ ਵੰਡੋ।

**ਉਪ ਮੁੱਖ ਮੰਤਰੀ :** ਫਿਰ ਇਹ ਤਾਂ ਡਿਸਕਰੀਸ਼ਨ ਹੈ ...(ਵਿਘਨ)...(ਸ਼ੋਰ).....

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ:** ਮੇਰੀ ਇਕ ਬੇਨਤੀ ਹੈ ਕਿ .....(ਵਿਘਨ).....(ਸ਼ੋਰ)..... ਇਨ੍ਹਾਂ ਨੂੰ ਫਿਕਰ ਪੈ ਗਿਆ ਕਿ ਅਸੀਂ ਲੋਕਾਂ ਕੋਲ ਜਾਂਦੇ ਹਾਂ ......(ਵਿਘਨ).....(ਸ਼ੋਰ).....

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ**

**ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, (ਵਿਘਨ)....(ਸ਼ੋਰ)....

**ਮਾਨਯੋਗ ਸਪੀਕਰ :** ਹਾਂ ਜੀ ਮਿੱਤਲ ਸਾਹਿਬ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਇਕ ਮਿੰਟ ਜੀ। ਜਾਖੜ ਸਾਹਿਬ, ਮੈਂ ਕੇਵਲ ਇੰਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਇਹ ਪਹਿਲੀ ਵਾਰ ਹੋਇਆ ਹੈ ਕਿ ਪੰਜਾਬ ਵਿਚ ਕੰਨਜ਼ੈਕਟਿਵ ਦੂਜੀ ਵਾਰ ਸੀ.ਐਮ. ਸਾਹਿਬ ਵਾਪਸ ਆਏ ਹਨ। ਇਹ ਸੰਗਤ ਦਰਸ਼ਨ ਕਰਕੇ ਹੀ ਆਏ ਹਨ। ਜੇ ਤੁਸੀਂ ਵੀ ਸੰਗਤ ਦਰਸ਼ਨ ਕਰ ਲੈਂਦੇ ਤਾਂ ਸ਼ਾਇਦ ਤੁਹਾਡੀ ਗੱਲ ਬਣ ਜਾਂਦੀ ....(ਵਿਘਨ)....(ਸ਼ੋਰ).....

**ਮਾਨਯੋਗ ਸਪੀਕਰ:** ਹਾਂ ਜੀ, ਮਿੱਤਲ ਸਾਹਿਬ ......(ਵਿਘਨ)....(ਸ਼ੋਰ)......

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਜ਼ੀਰੋ ਆਵਰ।

**ਮਾਨਯੋਗ ਸਪੀਕਰ :** ਨਹੀਂ ਜੀ, ਦੇਖੋ ਮੈਂ ਅੱਜ ਰੇਤ ਵਾਲਾ ਮਤਾ ਲੈਣਾ ਹੈ ਤੇ ਮਹਿੰਗਾਈ ਵਾਲਾ ਮਤਾ ਵੀ ਲੈਣਾ ਹੈ, ਇਸ ਕਰਕੇ please sit down. ....(ਵਿਘਨ).... (ਸ਼ੋਰ).....

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਤੀਸਰੀ ਵਾਰ ਖੜ੍ਹਨ ਲੱਗਿਆ ਹਾਂ ......(ਵਿਘਨ....ਸ਼ੋਰ).....

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਮੈਂ ਮਤੇ ਲੈਣੇ ਹਨ, ਨਹੀਂ ਜੀ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ** ** **......(ਵਿਘਨ)....(ਸ਼ੋਰ)

**Mr. Speaker :** No, no, nothing is to be recorded.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ** ** ** (ਵਿਘਨ)....(ਸ਼ੋਰ)......

**ਮਾਨਯੋਗ ਸਪੀਕਰ :** ਨਹੀਂ ਜੀ, ਕੁਝ ਵੀ ਰਿਕਾਰਡ ਨਹੀਂ ਹੋ ਰਿਹਾ। ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ

---

**Not recorded as ordered by the Chair.

## PAPERS LAID ON THE TABLE OF THE HOUSE

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ-

1. ਨਿਮਨਲਿਖਤ ਕਾਗਜ਼ ਸਦਨ ਦੀ ਮੇਜ਼ ਤੇ ਰੱਖਦਾ ਹਾਂ:-

   i) ਪੰਜਾਬ ਸਹਿਕਾਰੀ ਸਭਾਵਾਂ (ਸੋਧਨਾ) ਆਰਡੀਨੈਂਸ, 2013 (2013 ਦਾ ਪੰਜਾਬ ਆਰਡੀਨੈਂਸ ਨੰ: 8)

   ii) ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਸੋਧਨਾ ਆਰਡੀਨੈਂਸ, 2013 (2013 ਦਾ ਪੰਜਾਬ ਆਰਡੀਨੈਂਸ ਨੰ: 9)

   ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213 (2) (ੳ) ਅਧੀਨ ਲੋੜੀਂਦਾ ਹੈ।

2. ਸਥਾਨਕ ਸਰਕਾਰ ਵਿਭਾਗ ਤੋਂ ਪ੍ਰਾਪਤ ਨੋਟੀਫਿਕੇਸ਼ਨ ਨੰਬਰ 2/7/2012-ਆਈ ਜੀ 3/101568/1 ਮਿਤੀ 25 ਸਤੰਬਰ, 2013 ਅਤੇ ਨੰ. 2/7/2012-ਆਈ ਜੀ3/101580/1 ਮਿਤੀ 25 ਸਤੰਬਰ, 2013 ਨਾਲ ਸਬੰਧਿਤ ਕ੍ਰਮਵਾਰ ਪੰਜਾਬ ਮਿਉਂਸਿਪਲ (ਸੋਧਨਾ) ਆਰਡੀਨੈਂਸ, 2013 (2013 ਦਾ ਪੰਜਾਬ ਆਰਡੀਨੈਂਸ ਨੰ: 10) ਅਤੇ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਦੂਜੀ ਸੋਧਨਾ) ਆਰਡੀਨੈਂਸ, 2013 (2013 ਦਾ ਪੰਜਾਬ ਆਰਡੀਨੈਂਸ ਨੰ. 11), ਸਦਨ ਦੀ ਮੇਜ਼ ਤੇ ਰੱਖਦਾ ਹਾਂ।

3. 31 ਮਾਰਚ, 2011 ਨੂੰ ਖਤਮ ਹੋਏ ਸਾਲ ਲਈ ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ ਦੇ ਲੇਖਿਆਂ ਤੇ ਵੱਖਰੀ ਆਡਿਟ ਰਿਪੋਰਟ ਦੇ ਸਬੰਧ ਵਿੱਚ ਸ਼ੁੱਧੀ ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ।

4. ਸਾਲ 2009-10 ਲਈ ਪੰਜਾਬ ਜਲ ਸਰੋਤ ਪ੍ਰਬੰਧਨ ਅਤੇ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 39ਵੀਂ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-(ੳ) ਅਧੀਨ ਲੋੜੀਂਦਾ ਹੈ।

5. ਸਾਲ 2008-09 ਅਤੇ 2009-10 ਲਈ ਪੰਜਾਬ ਐਗਰੋ ਫੂਡ ਗ੍ਰੇਨ ਕਾਰਪੋਰੇਸ਼ਨ ਲਿਮਟਿਡ ਦੀਆਂ 7ਵੀਂ ਅਤੇ 8ਵੀਂ ਸਾਲਾਨਾ ਰਿਪੋਰਟਾਂ ਅਤੇ ਲੇਖੇ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-(ੳ) ਅਧੀਨ ਲੋੜੀਂਦਾ ਹੈ।

6. ਸਾਲ 2010-11 ਅਤੇ 2011-12 ਲਈ ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਲਿਮਟਿਡ ਦੀ 45ਵੀਂ ਅਤੇ 46ਵੀਂ ਸਾਲਾਨਾ ਰਿਪੋਰਟ ਅਤੇ ਲੇਖੇ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-(ੳ) ਅਧੀਨ ਲੋੜੀਂਦਾ ਹੈ।

--------

## LEGISLATIVE BUSINESS

### 1. THE PUNJAB MUNICIPAL (AMENDMENT) BILL, 2013 *(REPLACING ORDINANCE)*

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸ਼੍ਰੀਮਾਨ ਜੀ, ਮੈਂ ਪੰਜਾਬ ਮਿਉਂਸਿਪਲ (ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮਿਉਂਸਿਪਲ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਮਿਉਂਸਪਲ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ ਚੰਨੀ ਸਾਹਿਬ ਜੀ

(ਵਿਘਨ) (ਸ਼ੋਰ) ......

**ਮਾਨਯੋਗ ਸਪੀਕਰ :** ਨਹੀਂ ਜੀ, ਨਹੀਂ। ਹੁਣ ਮੈਂ ਅਗਲੀ ਆਈਟਮ ਲੈ ਲਈ ਹੈ, ਹਾਂ ਜੀ ਚਰਨਜੀਤ ਸਿੰਘ ਚੰਨੀ, ਤੁਸੀਂ ਬੋਲੋ।

(ਇਸ ਸਮੇਂ ਸਦਨ ਵਿੱਚ ਵਿਰੋਧੀ ਧਿਰ ਦੇ ਕੁਝ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾ ਆਗਿਆ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਤੁਹਾਨੂੰ ਵੀ ਟਾਈਮ ਦੇ ਦਿਆਂਗੇ? ਤੁਸੀਂ ਇਸ ਬਿਲ ਤੇ ਬੋਲਣਾ ਹੈ ਕਿ ਨਹੀਂ?

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ,(ਵਿਘਨ) (ਸ਼ੋਰ)..... ਉਹ ਬੈਠਣਗੇ, ਮੈਂ ਤਾਂ ਹੀ ਬੋਲਾਂਗਾ।

**ਮਾਨਯੋਗ ਸਪੀਕਰ :** ਨਹੀਂ ਉਹ ਨਹੀਂ, the time has gone. ਸਰਦਾਰ ਲਾਲ ਸਿੰਘ ਜੀ, ਮੈਂ ਅਗਲੀ ਆਈਟਮ ਲੈ ਚੁੱਕਾ ਹਾਂ, you know better than me, ਤੁਸੀਂ ਮੇਰੇ ਨਾਲੋਂ ਚੰਗੀ ਤਰ੍ਹਾਂ ਜਾਣਦੇ ਹੋ ਕਿ ਜਦੋਂ ਜ਼ੀਰੋ ਆਵਰ ਖਤਮ ਹੋ ਜਾਂਦਾ ਹੈ, ਫਿਰ ਨਹੀਂ। .....(ਵਿਘਨ)....(ਸ਼ੋਰ).... ਇਸ ਬਹਿਸ ਦੇ ਉਪਰ ਮੈਂ 40 ਮਿੰਟ ਲਏ ਹਨ। ਤੁਸੀਂ ਬੈਠੋ, ਹੁਣ ਚੰਨੀ ਸਾਹਿਬ ਨੇ ਬੋਲਣਾ ਹੈ। ਹਾਂ ਜੀ, ਚੰਨੀ ਸਾਹਿਬ ......(ਵਿਘਨ) ..... ਮੈਂ ਕਿਹਾ ਜੀ, ਕੋਈ ਫਾਇਦਾ ਨਹੀਂ ਹੈ, ਲਾਲ ਸਿੰਘ ਜੀ। ਤੁਸੀਂ ਆਪਣਾ ਟਾਈਮ ਵੇਸਟ ਕਰ ਰਹੇ ਹੋ। ਮੈਂ ਬਿਲ ਪਾਸ ਕਰਵਾਉਣਾ ਹੈ। ਚੰਨੀ ਜੀ, ਤੁਸੀਂ ਬੋਲਣਾ ਕਿ ਨਹੀਂ ਬੋਲਣਾ ਹੈ?

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਬੋਲਣਾ ਹੈ ਜੀ, ਬੋਲਣ ਤਾਂ ਦਿਓ ਜੀ। .....(ਵਿਘਨ .... ਸ਼ੋਰ)....

**ਮਾਨਯੋਗ ਸਪੀਕਰ :** ਚਲੋ ਠੀਕ ਹੈ, ਜੇਕਰ ਨਹੀਂ ਬੋਲਣਾ ਹੈ ਤਾਂ ਬੈਠ ਜਾਓ। ਤੁਹਾਡੇ ਆਪਣੇ ਬੰਦੇ ਹੀ ਤੁਹਾਨੂੰ ਬੋਲਣ ਨਹੀਂ ਦੇ ਰਹੇ। I am going to call next person.

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਇਨ੍ਹਾਂ ਨੂੰ ਤਾਂ ਪੁੱਛ ਕੇ ਆਉਣਾ ਪੈਣਾ ਹੈ ਕਿ ਬੋਲਣਾ ਕਿਸ ਨੇ ਹੈ। ਇਨ੍ਹਾਂ ਦਾ ਤਾਂ ਰੌਲਾ ਹੀ ਰੌਲਾ ਹੈ। ......(ਵਿਘਨ......ਸ਼ੋਰ) .......

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਤਾਂ 2 ਮਿੰਟ ਵਿੱਚ ਹੀ ਗੱਲ ਖਤਮ ਕਰ ਦੇਣੀ ਹੈ। ਮੈਨੂੰ ਕੋਈ ਬੋਲਣ ਤਾਂ ਦੇਵੇ। 2 ਮਿੰਟ ਹੀ ਬੋਲਣਾ ਹੈ।

**ਮਾਨਯੋਗ ਸਪੀਕਰ :** ਚੀਮਾ ਸਾਹਿਬ, ਤੁਸੀਂ ਸਟਾਰਟ ਕਰੋ। (ਵਿਘਨ)........(ਸ਼ੋਰ) ......

**ਸਰਦਾਰ ਚਰਨਜੀਤ ਸਿੰਘ ਚੰਨੀ :** ਲਾਲ ਸਿੰਘ ਹੀ ਨਹੀਂ ਹਟਦੇ.........

**ਡਾਕਟਰ ਦਲਜੀਤ ਸਿੰਘ ਚੀਮਾ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ .......(ਵਿਘਨ......ਸ਼ੋਰ) .......

**ਮਾਨਯੋਗ ਸਪੀਕਰ :** ਹਾਂ ਜੀ, ਚੀਮਾ ਸਾਹਿਬ, ਤੁਸੀਂ ਬੋਲੋ।.....(ਵਿਘਨ ......ਸ਼ੋਰ)...... ਮੈਂ ਤਿੰਨ ਵਾਰ ਸਰਦਾਰ ਚਰਨਜੀਤ ਸਿੰਘ ਚੰਨੀ ਦਾ ਨਾਮ ਲਿਆ ਹੈ, ਉਹ ਬੋਲੇ ਨਹੀਂ, ਹੁਣ ਬਾਅਦ ਵਿੱਚ ਦੇਖਾਂਗੇ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ** ** ਜੀ ਨੂੰ ਬੁਲਾ ਲਿਆ ਜਾਵੇ ਇਨ੍ਹਾਂ ਦਾ ਮਾਮਲਾ ਸੁਲਝਾ ਦੇਣ ਕਿ ਕਿਸ ਨੇ ਬੋਲਣਾ ਹੈ ** **

**Mr. Speaker :** Not to be recorded. ਸਰਦਾਰ ਲਾਲ ਸਿੰਘ ਜੀ, ਤੁਹਾਨੂੰ ਟਾਈਮ ਦੇ ਦਿਆਂਗੇ। ਬੈਠ ਜਾਓ। ਹੁਣ ਮੈਂ ਅਗਲੀ ਆਈਟਮ ਲੈ ਚੁੱਕਾ ਹਾਂ, ਟਾਈਮ ਦੋ ਦੀ ਬਜਾਏ ਚਾਰ ਮਿੰਟ ਲੈ ਲੈਣਾ। ਹੁਣ ਨਹੀਂ। ਮੈਂ ਅਗਲੀ ਆਈਟਮ ਲੈ ਚੁੱਕਾ ਹਾਂ। (ਵਿਘਨ)......(ਸ਼ੋਰ) .......

---

**Not recorded as ordered by the Chair.

**ਡਾਕਟਰ ਦਲਜੀਤ ਸਿੰਘ ਚੀਮਾ :** ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਸਾਡੇ ਸਾਹਮਣੇ ਵਾਲੇ ਵੀਰ ਉਠ ਕੇ ਖੜ੍ਹੇ ਜ਼ਰੂਰ ਹੋਏ ਸੀ ਪਰ ਮੈਂ ਤੁਹਾਨੂੰ ਸਾਰੀ ਕਹਾਣੀ ਦੱਸ ਦਿੰਦਾ ਹਾਂ ਕਿ ਇਸ ਬਿੱਲ ਉੱਤੇ ਇਨ੍ਹਾਂ ਕੋਲ ਕਹਿਣ ਨੂੰ ਕੁਝ ਨਹੀਂ ਹੈ ਕਿਉਂਕਿ ਇਹ ਜਿਹੜਾ ਬਿੱਲ ਹੈ, ਇਹ ਭਾਵੇਂ ਸਾਡੀ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ...

**ਮਾਨਯੋਗ ਸਪੀਕਰ :** ਇਹ ਪੰਜਾਬ ਮਿਉਂਸਿਪਲ ਸੋਧਨਾ ਬਿੱਲ ਹੈ ਜੀ। ਤੁਹਾਡੇ ਸਾਰਿਆਂ ਕੋਲ ਕਾਪੀਆਂ ਪਹੁੰਚ ਚੁੱਕੀਆਂ ਹਨ। ਮੈਂ ਸ਼ੁਰੂ ਵਿੱਚ ਤੁਹਾਡੇ ਦੋ ਮੋਸ਼ਨ ਲੈ ਲਏ ਹਨ।

**ਡਾਕਟਰ ਦਲਜੀਤ ਸਿੰਘ ਚੀਮਾ :** ਇਸ ਦਾ ਸਾਰਾ ਸਿਹਰਾ ਇਨ੍ਹਾਂ ਨੂੰ ਜਾਂਦਾ ਹੈ। (ਵਿਘਨ ....... ਸ਼ੋਰ).....

**Mr. Speaker :** Please silence. Zero Hour is finished. ਅੱਧਾ ਘੰਟਾ ਹਮੇਸ਼ਾ ਹੁੰਦਾ ਹੈ। ਮੈਂ ਕਿਹਾ ਜੀ ਮੇਰੇ ਆਉਣ ਤੋਂ ਪਹਿਲਾਂ ਅੱਧਾ ਘੰਟਾ ਹੁੰਦਾ ਰਿਹਾ ਹੈ। .....(ਵਿਘਨ......ਸ਼ੋਰ)..... ਮੈਂ ਤੁਹਾਨੂੰ 40 ਮਿੰਟ ਦੇ ਚੁੱਕਾ ਹਾਂ।

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ ...... (ਵਿਘਨ ...... ਸ਼ੋਰ) ......

**ਮਾਨਯੋਗ ਸਪੀਕਰ :** ਮੈਂ ਜ਼ੀਰੋ ਆਵਰ ਅੱਧੇ ਘੰਟੇ ਤੋਂ ਵੱਧ ਦੇਣਾ ਹੀ ਨਹੀਂ। ਅੱਗੇ ਜੋ ਤੁਹਾਡੇ ਰਵਾਇਤ ਚਲਦੀ ਆ ਰਹੀ ਹੈ, ਮੈਂ ਉਹ ਹੀ ਦੇ ਰਿਹਾ ਹਾਂ।

----------

## WALK-OUT

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਜ਼ੀਰੋ ਆਵਰ ਦੇ ਸਮੇਂ ਵਿੱਚ ਵਾਧੇ ਦੀ ਮੰਗ ਨੂੰ ਲੈ ਕੇ ** ** ਨਾਅਰੇ ਮਾਰਦੇ ਹੋਏ ਸਦਨ ਵਿੱਚੋਂ ਵਾਕ ਆਊਟ ਕਰ ਗਏ।)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਕੋਈ ਮਾਰਸ਼ਲ ਭੇਜੋ ਕਿਉਂਕਿ ਇਨ੍ਹਾਂ ਨੇ ਲੜਨ ਲੱਗ ਜਾਣਾ ਹੈ ਅਤੇ ਫਿਰ ਨਾਂ ਸਾਡਾ ਲੱਗ ਜਾਣਾ ਹੈ।

---------

**Not recorded as ordered by the Chair.

## THE PUNJAB MUNICIPAL (AMENDMENT) BILL, 2013
## *(REPLACING ORDINANCE) (Resumption)*

**ਮਾਨਯੋਗ ਸਪੀਕਰ :** ਹਾਂ ਜੀ, ਚੀਮਾ ਸਾਹਿਬ, ਤੁਸੀਂ ਸਟਾਰਟ ਕਰੋ।

**ਡਾਕਟਰ ਦਲਜੀਤ ਸਿੰਘ ਚੀਮਾ :** ਮਾਨਯੋਗ ਸਪੀਕਰ ਸਾਹਿਬ, ਇਹ ਬਿੱਲ ਜਿਹੜਾ ਆਇਆ ਹੈ.....

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸਪੀਕਰ ਸਾਹਿਬ, ਆਪੋਜ਼ੀਸ਼ਨ ਪਾਰਟੀ ਦਾ ਤਾਂ ਕੋਈ ਹੈ ਨਹੀਂ, ਆਪਾਂ ਪਾਸ ਹੀ ਕਰ ਦਿੰਦੇ ਹਾਂ ਕਿਉਂਕਿ ਆਪੋਜ਼ੀਸ਼ਨ ਵਾਲੇ ਤਾਂ ਡਿਬੇਟ ਤੇ ਆਏ ਨਹੀਂ।

**ਇੱਕ ਅਵਾਜ਼ :** ਆ ਰਹੇ ਹਾਂ, ਭੱਜੇ ਨਹੀਂ ..... (ਹਾਸਾ).....

**ਮਾਨਯੋਗ ਸਪੀਕਰ :** ਹਾਂ ਜੀ, ਚੀਮਾ ਸਾਹਿਬ, ਕਰੋ ਸਟਾਰਟ।

**ਡਾਕਟਰ ਦਲਜੀਤ ਸਿੰਘ ਚੀਮਾ (ਰੂਪਨਗਰ) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਇਸ ਅਹਿਮ ਬਿੱਲ ਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਚੰਗਾ ਹੋ ਗਿਆ, ਸਾਡੇ ਸਾਹਮਣੇ ਵਾਲੇ ਵੀਰ ਉਠ ਕੇ ਚਲੇ ਗਏ ..... (ਵਿਘਨ) .....

**Mr. Speaker :** Please silence.

**ਡਾਕਟਰ ਦਲਜੀਤ ਸਿੰਘ ਚੀਮਾ :** ਕਿਉਂਕਿ ਇਨ੍ਹਾਂ ਨੂੰ ਇੱਥੇ ਬੈਠ ਕੇ ਨਮੋਸ਼ੀ ਫੇਸ ਕਰਨੀ ਪੈਣੀ ਸੀ ਕਿ ਇਹ ਬਿੱਲ ਪੰਜਾਬ ਸਰਕਾਰ ਨੂੰ ਕਿਉਂ ਲਿਆਉਣਾ ਪਿਆ। ਇਸ ਲਈ ਇਹ ਅੱਜ ਮੂੰਹ ਛੁਪਾਉਣ ਲਈ ਬਾਹਰ ਚਲੇ ਗਏ ਹਨ। ਇਹ ਤੁਹਾਡੇ ਸਾਹਮਣੇ ਹੈ ਕਿ ਇਹ ਨਾਅਰੇ ਲਗਾਉਣ ਵਾਲੇ ਭੱਜ ਗਏ ਹਨ, ਇਹ ਇਸ ਗੱਲ ਦਾ ਸਬੂਤ ਹੈ ਕਿ ਇਹ ਹਕੀਕਤ ਕਿੰਨੀ ਕੌੜੀ ਹੈ ਕਿ ਅੱਜ ਇਸ ਹਾਊਸ ਵਿੱਚ ਬੈਠ ਕੇ ਇਹ ਗੱਲ ਸੁਣ ਵੀ ਨਹੀਂ ਸਕੇ ਕਿ ਜਿਹੜਾ ਪ੍ਰਾਪਰਟੀ ਟੈਕਸ ਦਾ ਰੌਲਾ ਇੰਨੀ ਦੇਰ ਤੋਂ ਲੋਕਾਂ ਵਿੱਚ ਪਿਆ ਸੀ, ਉਸ ਟੈਕਸ ਨੂੰ ਲਗਾਉਣ ਵਾਸਤੇ ਅਸਲੀ ਕਾਰਨ ਕੀ ਸੀ। ...... (ਵਿਘਨ).....

**Mr. Speaker :** Please silence.

**ਡਾਕਟਰ ਦਲਜੀਤ ਸਿੰਘ ਚੀਮਾ :** ਸਪੀਕਰ ਸਾਹਿਬ, ਇਹ ਬਿੱਲ ਕਿਉਂ ਸਰਕਾਰ ਨੂੰ ਲਿਆਉਣਾ ਪਿਆ। ਸਾਡੇ ਮਾਨਯੋਗ ਵਿਰੋਧੀ ਧਿਰ ਦੇ ਜਿਹੜੇ ਆਗੂ ਸਾਹਿਬਾਨ ਹਨ, ਉਹ ਉਠ ਕੇ ਚਲੇ ਗਏ ਹਨ ਲੇਕਿਨ ਮੈਂ, ਮਾਨਯੋਗ ਸਪੀਕਰ ਸਾਹਿਬ, ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹਾਂਗਾ ਕਿ ਪੰਜਾਬ ਦੇ ਲੋਕ, ਦੇਸ਼ ਦੇ ਲੋਕ ਬਹੁਤ ਸਾਰੇ ਟੈਕਸ ਪਹਿਲਾਂ ਹੀ ਦਿੰਦੇ ਹਨ। ਦੇਸ਼ ਦੇ ਲੋਕ ਇਨਕਮ ਟੈਕਸ ਵੀ ਪੇਅ ਕਰਦੇ ਹਨ, ਦੇਸ਼ ਦੇ ਲੋਕ ਸੈਂਟਰਲ ਸੇਲਜ਼ ਟੈਕਸ ਵੀ ਪੇਅ ਕਰਦੇ ਹਨ। ਦੇਸ਼ ਦੇ ਲੋਕ ਅਰਬਨ ਟੈਕਸ ਵੀ ਪੇਅ ਕਰਦੇ ਹਨ। ਇਸ ਤੋਂ ਇਲਾਵਾ ਸਾਡੇ ਲੋਕ ਐਕਸਾਈਜ਼ ਅਤੇ ਕਸਟਮ ਡਿਊਟੀ ਜਿਹੇ ਹੋਰ ਬਹੁਤ ਸਾਰੇ ਟੈਕਸ ਪੇਅ ਕਰਦੇ ਹਨ। ਕੁਝ ਟੈਕਸ ਸਰਕਾਰਾਂ ਵੀ ਲਗਾਉਂਦੀਆਂ

ਹਨ ਲੇਕਿਨ ਜਿਨ੍ਹਾਂ ਟੈਕਸਾਂ ਦਾ ਮੈਂ ਜ਼ਿਕਰ ਕੀਤਾ ਹੈ, ਇਹ ਸਾਰੇ ਹੀ ਟੈਕਸ ਸਾਡੇ ਲੋਕੀ ਇਕੱਠੇ ਕਰਕੇ ਕੇਂਦਰ ਸਰਕਾਰ ਦੇ ਕੋਲ ਭੇਜਦੇ ਹਨ ਔਰ ਬਹੁਤ ਵੱਡਾ ਹਿੱਸਾ ਟੈਕਸਾਂ ਦੇ ਰੂਪ ਵਿੱਚ ਸਾਡੇ ਦੇਸ਼ ਦੇ ਵਿੱਚ ਕੁਲੈਕਟ ਹੁੰਦਾ ਹੈ। ਜਿਹੜਾ ਹਿੱਸਾ ਟੈਕਸਾਂ ਦੇ ਰੂਪ ਵਿੱਚ ਕੁਲੈਕਟ ਹੁੰਦਾ ਹੈ, ਉਹਦੇ ਵਿੱਚੋਂ 68% ਹਿੱਸਾ ਸਾਡੇ ਦੇਸ਼ ਦੀ ਸਰਕਾਰ ਆਪਣੇ ਕੋਲ ਰੱਖ ਕੇ 32% ਟੈਕਸ ਸੂਬਿਆਂ ਨੂੰ ਵਾਪਸ ਕਰਦੀ ਹੈ। ਇਸ ਲਈ ਬੜੀ ਹੈਰਾਨੀ ਹੁੰਦੀ ਹੈ ਕਿ ਜਦੋਂ ਸਾਡੇ ਕੋਲ ਇਹ 32% ਟੈਕਸ ਵਾਪਸ ਆਉਂਦਾ ਹੈ ਤਾਂ ਇਹ ਸਾਡੀ ਅਮਾਨਤ ਹੁੰਦੀ ਹੈ ਔਰ ਇਸ ਅਮਾਨਤ ਦੇ ਨਾਲ ਕਿਸ ਤਰ੍ਹਾਂ ਖਿਆਨਤ ਕੀਤੀ ਜਾਂਦੀ ਹੈ, ਉਸਦਾ ਨਮੂਨਾ ਮੈਂ ਤੁਹਾਡੇ ਸਾਹਮਣੇ ਪੇਸ਼ ਕਰਨਾ ਚਾਹੁੰਦਾ ਹਾਂ। ਇਹ ਜਿਹੜਾ ਪੈਸਾ ਕੇਂਦਰ ਸਰਕਾਰ ਨੂੰ ਟੈਕਸਾਂ ਦੇ ਰੂਪ ਵਿੱਚ ਗਿਆ ਸੀ, ਇਹ ਸਾਡੇ ਲੋਕਾਂ ਦਾ ਖ਼ੂਨ-ਪਸੀਨੇ ਦਾ ਪੈਸਾ ਸੀ। ਇਹ ਨਹੀਂ ਕਿ ਫਲਾਣੀ ਜਗ੍ਹਾ ਤੇ 1000 ਟਨ ਸੋਨੇ ਦਾ ਖਜ਼ਾਨਾ ਮਿਲਣ ਬਾਰੇ ਕਿਹਾ ਗਿਆ ਤੇ ਜਿਸ ਨੂੰ ਖੋਦਣ ਵਾਸਤੇ ਸਾਰਾ ਦੇਸ਼ ਪੱਬਾਂ ਭਾਰ ਹੋਇਆ ਪਿਆ ਹੈ ਕਿ ਜੇਕਰ ਇਹ ਖਜ਼ਾਨਾ ਮਿਲ ਗਿਆ ਤਾਂ ਇਹ 1000 ਟਨ ਸੋਨਾ ਵੇਚ ਕੇ ਸਾਨੂੰ ਸੂਬਿਆਂ ਨੂੰ ਪੈਸਾ ਵਾਪਸ ਦਿੱਤਾ ਜਾਵੇਗਾ। ਇਹ ਸਾਡੇ ਦੇਸ਼ ਦੀ ਸਰਕਾਰ ਦੀ ਮੈਂ ਸਮਝਦਾ ਹਾਂ ਕਿ ਬਹੁਤ ਵੱਡੀ ਗਲਤ ਫਹਿਮੀ ਹੈ। ਅਸੀਂ 21ਵੀਂ ਸਦੀ ਵਿੱਚ ਪਹੁੰਚ ਗਏ ਹਾਂ। ਜਦੋਂ ਦੇਸ਼ ਵਿੱਚ ਰੌਲਾ ਪੈ ਸਕਦਾ ਸੀ ਕਿ ਸਵਿਸ ਬੈਂਕਾਂ ਵਿੱਚ ਸਾਡੇ ਦੇਸ਼ ਦਾ ਸਾਰਾ ਪੈਸਾ ਚਲਾ ਗਿਆ ਤੇ ਉਸ ਪੈਸੇ ਨੂੰ ਵਾਪਸ ਲਿਆਓ, ਸਰਕਾਰ ਨੇ ਦੇਸ਼ ਵਿੱਚ ਇਕ ਅਡੰਬਰ ਰਚਿਆ ਕਿ 1000 ਟਨ ਸੋਨਾ ਮਿਲਣ ਵਾਲਾ ਹੈ। ਜਿਸ ਨੂੰ ਪੁੱਟਣ ਵਾਸਤੇ ਉਥੇ ਮਸ਼ੀਨਾਂ ਲਗਾ ਦਿੱਤੀਆਂ ਔਰ ਅਜਿਹਾ ਕਰਕੇ ਲੋਕਾਂ ਦਾ ਧਿਆਨ ਬਾਹਰਲੇ ਵਿਦੇਸ਼ੀ ਬੈਂਕਾਂ ਵਿੱਚ ਜਿਹੜਾ ਪੈਸਾ ਸੀ, ਉਸ ਪਾਸੇ ਤੋਂ ਹਟਾ ਕੇ ਉਸ ਸੋਨੇ ਵਾਲੇ ਪਾਸੇ ਲਗਾ ਦਿੱਤਾ ਕਿ ਤੁਸੀਂ ਥੋੜ੍ਹੀ ਦੇਰ ਬਾਅਦ ਵੇਖਿਓ ਕਿ ਜੇਕਰ ਇਹ ਸੋਨਾ ਨਿਕਲ ਆਇਆ ਤਾਂ ਇਸ ਨਾਲ ਤੁਹਾਡੇ ਨੋਟ ਦੀ ਕੀ ਹਾਲਤ ਬਣਦੀ ਹੈ। ਇਹ ਸੋਨਾ ਨਿਕਲਣ ਨਾਲ ਭਾਰਤ ਦੁਨੀਆ ਦਾ ਸਭ ਤੋਂ ਅਮੀਰ ਦੇਸ਼ ਬਣ ਜਾਵੇਗਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਉਸ ਸੋਨੇ ਦਾ ਪੈਸਾ ਨਹੀਂ ਬਲਕਿ ਟੈਕਸ ਦੇ ਰੂਪ ਵਿੱਚ ਦਿੱਤੇ ਹੋਏ ਪੈਸੇ ਵਿਚੋਂ ਸਾਨੂੰ 32% ਵਾਪਸ ਆਉਂਦਾ ਹੈ ਪਰ ਅਫਸੋਸ ਹੈ ਕਿ ਇਹ 32% ਪੈਸਾ ਜਿਹੜਾ ਸਾਡਾ ਵਾਪਸ ਆਉਣਾ ਸੀ, ਇਸ ਨੂੰ ਇਮਾਨਦਾਰੀ ਦੇ ਨਾਲ ਦੇਣ ਵਾਸਤੇ ਇਹ ਹੁਣ ਸਾਡੇ ਉਤੇ ਕੰਡੀਸ਼ਨਜ਼ ਲਗਾ ਰਹੇ ਹਨ, ਜਿਵੇਂ ਅਮਰੀਕਾ ਵੱਲੋਂ ਅਫਗਾਨਿਸਤਾਨ ਉਤੇ ਕੰਡੀਸ਼ਨਜ਼ ਲਗਾਈਆਂ ਜਾਂਦੀਆਂ ਹਨ, ਈਰਾਨ ਉਤੇ ਕੰਡੀਸ਼ਨਜ਼ ਲਗਾਈਆਂ ਜਾਂਦੀਆਂ ਹਨ। ਉਸੇ ਤਰੀਕੇ ਨਾਲ ਅੱਜ ਸਾਨੂੰ ਇਹ ਪੈਸਾ ਵਾਪਸ ਦਿੱਤਾ ਜਾਂਦਾ ਹੈ। ਪਹਿਲਾਂ ਇਹ ਨਾਰਮਲ ਸੈਂਟਰਲ ਅਸਿਸਟੈਂਸ ਦੇ ਤੌਰ ਤੇ ਵਾਪਸ ਦਿੱਤਾ ਜਾਂਦਾ ਸੀ, ਹੁਣ ਇਸ ਨੂੰ ਖੇਹ-ਖਰਾਬ ਕਰਨ ਵਾਸਤੇ ਸੈਂਟਰਲ ਸਪਾਂਸਰਡ ਸਕੀਮਾਂ ਬਣਾ ਕੇ ਵਾਪਸ ਦਿੱਤਾ ਜਾਂਦਾ ਹੈ। ਜਿਵੇਂ ਜਨੂਰਮ (JNNURM) ਸਕੀਮ ਹੈ, ਜਿਸ ਤਹਿਤ ਸਾਡੇ ਸ਼ਹਿਰਾਂ ਦੀ ਡਿਵੈਲਪਮੈਂਟ ਵਾਸਤੇ ਪੈਸਾ ਵਾਪਸ ਆਉਂਦਾ ਹੈ। ਇਕ ਤਾਂ ਇਸ ਤਰ੍ਹਾਂ ਬੇਲੋੜੀਆਂ ਸਕੀਮਾਂ ਵਿੱਚ ਪਹਿਲਾਂ ਪੈਸਾ ਇਸ ਤਰੀਕੇ ਦੇ ਨਾਲ ਖੇਹ-ਖਰਾਬ ਕੀਤਾ ਜਾਂਦਾ ਹੈ, ਜਿਨ੍ਹਾਂ ਨੂੰ ਸਾਡੇ ਦੇਸ਼ ਦਾ ਪਲਾਨਿੰਗ ਕਮਿਸ਼ਨ ਵੀ ਕਹਿ ਚੁੱਕਾ ਹੈ ਕਿ ਇਹ ਸਕੀਮਾਂ ਬੰਦ ਕਰਕੇ ਸਿੱਧੀ ਸਹਾਇਤਾ ਸੂਬਿਆਂ ਨੂੰ ਦੇਣੀ ਚਾਹੀਦੀ ਹੈ। ਇਕ ਤਾਂ ਸਾਡਾ ਅੱਧਾ ਪੈਸਾ ਇਸ ਤਰ੍ਹਾਂ ਦੀਆਂ ਬੇਲੋੜੀਆਂ

[ ਡਾਕਟਰ ਦਲਜੀਤ ਸਿੰਘ ਚੀਮਾ ]

ਸਕੀਮਾਂ ਵਿੱਚ ਇਹ ਖਰਾਬ ਕਰਦੇ ਹਨ। ਦੂਜਾ ਉਸ ਸਕੀਮ ਨੂੰ ਇੰਪਲੀਮੈਂਟ ਕਰਨ ਵਾਸਤੇ ਸਾਡੇ ਸੂਬਿਆਂ ਉੱਤੇ ਕੰਡੀਸ਼ਨਜ਼ ਲਗਾਈਆਂ ਜਾਂਦੀਆਂ ਹਨ ਕਿ ਜੇਕਰ ਤੁਸੀਂ ਇਹ ਪੈਸਾ ਲੈਣਾ ਹੈ ਤਾਂ ਤੁਹਾਨੂੰ ਪੰਜਾਬ ਦੇ ਲੋਕਾਂ ਦੇ ਉਤੇ ਇਕ ਹੋਰ ਟੈਕਸ ਲਾਉਣਾ ਪੈਣਾ ਹੈ। ਪਹਿਲਾਂ ਤਾਂ, ਮਾਨਯੋਗ ਸਪੀਕਰ ਸਾਹਿਬ, ਸੋਚਣ ਵਾਲੀ ਗੱਲ ਹੈ ਕਿ ਜਿਹੜੀ ਦੇਸ਼ ਦੀ ਟੈਕਸਾਂ ਦੀ ਪਹਿਲੀ ਕੁਲੈਕਸ਼ਨ ਹੈ, ਜੇ ਆਪਾਂ ਉਸ ਨੂੰ ਈਮਾਨਦਾਰੀ ਦੇ ਨਾਲ ਵਰਤੀਏ, ਆਪਾਂ ਪੂਰੀ ਰਾਸ਼ੀ ਜੋ ਸੂਬਿਆਂ ਦਾ ਬਣਦਾ ਹੱਕ ਹੈ, ਜਿਸ ਦੀ ਸਾਰੇ ਸੂਬਿਆਂ ਦੇ ਵਿੱਤ ਮੰਤਰੀ ਮੰਗ ਰਹੇ ਹਨ ਜੇਕਰ ਈਮਾਨਦਾਰੀ ਦੇ ਨਾਲ ਉਹ ਸੂਬਿਆਂ ਨੂੰ ਵਾਪਸ ਕਰ ਦੇਈਏ ਤਾਂ ਸ਼ਾਇਦ ਸਾਨੂੰ ਲੋਕਾਂ ਤੇ ਸੂਬਿਆਂ ਵਿੱਚ ਹੋਰ ਟੈਕਸ ਨਾ ਲਾਉਣੇ ਪੈਣ ਪਰ ਉਨ੍ਹਾਂ ਟੈਕਸਾਂ ਨੂੰ ਤਾਂ ਅਸੀਂ ਏਨੀ ਬੇਰਹਿਮੀ ਦੇ ਨਾਲ ਫਜ਼ੂਲ ਦੀਆਂ ਸਕੀਮਾਂ ਬਣਾ ਕੇ, ਫੇਰ ਬੰਦ ਕਰਕੇ, ਫੇਰ ਨਵੀਂ ਸਕੀਮ ਬਣਾ ਕੇ, ਫੇਰ ਬੰਦ ਕਰਕੇ ਖਰਾਬ ਕਰ ਰਹੇ ਹਾਂ ਔਰ ਸੂਬਿਆਂ ਨੂੰ ਉਨ੍ਹਾਂ ਦਾ ਹੱਕ ਦੇਣ ਵਾਸਤੇ ਅਸੀਂ ਇਹ ਕਹਿ ਰਹੇ ਹਾਂ ਕਿ ਤੁਹਾਡੇ ਤੇ ਹੁਣ ਇਕ ਨਵੀਂ ਕੰਡੀਸ਼ਨ ਲੱਗ ਗਈ ਕਿ ਜੇ ਤੁਸੀਂ ਆਪਣਾ ਪਹਿਲਾ ਪੈਸਾ ਵਾਪਸ ਲੈਣਾ ਹੈ, ਇਹ ਤੁਹਾਨੂੰ ਤਾਂ ਵਾਪਸ ਮਿਲੇ ਗਾ, ਜੇਕਰ ਤੁਸੀਂ ਲੋਕਾਂ ਉਤੇ ਇਕ ਹੋਰ ਟੈਕਸ ਲਗਾਉਗੇ। ਇਸ ਕਰਕੇ ਮੈਂ ਹਾਉਸ ਵਿਚ ਇਹ ਗੱਲ ਕਲੀਅਰ ਕਰਨਾ ਚਾਹੁੰਦਾ ਹਾਂ ਕਿ ਜੋ ਜਨੂਰਮ ਦੀਆਂ ਗਾਈਡ ਲਾਈਨਜ਼ ਹਨ, ਉਨ੍ਹਾਂ ਦਾ ਰੈਲੇਵੈਂਟ ਪੋਰਸ਼ਨ ਮੈਂ ਕੋਟ ਕਰਦਾ ਹਾਂ, ਜਿਹੜਾ ਆਦੇਸ਼ ਸੂਬਿਆਂ ਨੂੰ ਸਾਲ 2005 ਵਿਚ ਹੋਇਆ ਸੀ:

> "Reform of Property Tax with GIS and arrangement for its effective implementation so as to raise collection efficiency to 85%"

ਇਹ ਕੇਂਦਰ ਸਰਕਾਰ ਦੀ ਸੈਂਟਰਲੀ ਸਪੌਂਸਰਡ ਸਕੀਮ ਹੈ, ਇਹ ਉਸ ਦੀਆਂ ਗਾਈਡਲਾਈਨਜ਼ ਹਨ। ਸਪੀਕਰ ਸਾਹਿਬ, ਦੂਜੀ ਗੱਲ ਜਿਹੜੀ ਮੈਂ ਤੁਹਾਡੇ ਧਿਆਨ ਵਿਚ ਲਿਆਉਣੀ ਚਾਹੁੰਦਾ ਹਾਂ, ਉਹ ਇਹ ਹੈ ਕਿ ਇਹ ਜਿਹੜਾ ਪੰਜਾਬ ਦੇ ਲੋਕਾਂ ਨੂੰ ਗੁੰਮਰਾਹ ਕਰ ਰਹੇ ਹਨ ਕਿ ਬਾਦਲ ਸਾਹਿਬ ਤੁਹਾਡੇ ਉਤੇ ਟੈਕਸ ਲਗਾ ਰਹੇ ਹਨ, ਇਹ ਮੇਰੇ ਕੋਲ 7 ਸਤੰਬਰ, 2006 ਦੀ ਚਿੱਠੀ ਹੈ ਜਿਹੜੀ ਉਸ ਵੇਲੇ ਦੇ ਪੰਜਾਬ ਦੇ ਮੁੱਖ ਸਕੱਤਰ ਜੋ ਹੁਣ ਸੇਵਾ ਮੁਕਤ ਹੋ ਗਏ ਹਨ ਤੇ ਉਹ ਬੜੇ ਵਿਦਵਾਨ ਹਨ, ਉਨ੍ਹਾਂ ਦੇ ਹੁਣ ਅਖਬਾਰਾਂ ਵਿੱਚ, ਖਾਸ ਕਰਕੇ ਹਿੰਦੁਸਤਾਨ ਟਾਈਮਜ਼ ਵਿਚ ਲੇਖ ਛਪਦੇ ਰਹਿੰਦੇ ਹਨ। ਸੇਵਾ ਮੁਕਤੀ ਤੋਂ ਬਾਅਦ ਉਨ੍ਹਾਂ ਨੂੰ ਪੰਜਾਬ ਦੀ ਬੜੀ ਚਿੰਤਾ ਲੱਗੀ ਹੈ, ਮੈਨੂੰ ਖੁਸ਼ੀ ਵੀ ਹੁੰਦੀ ਹੈ ਜਦੋਂ ਮੈਂ ਉਨ੍ਹਾਂ ਦੇ ਲੇਖ ਪੜ੍ਹਦਾ ਹਾਂ। ਇਹ ਉਨ੍ਹਾਂ ਦੀ ਚਿੱਠੀ ਲਿਖੀ ਹੋਈ ਹੈ। ਮੈਂ ਉਸ ਚਿੱਠੀ ਦਾ ਰੈਲੇਵੈਂਟ ਪੋਰਸ਼ਨ ਕੋਟ ਕਰਦਾ ਹਾਂ:

> "The Government of Punjab would modify the existing rates of user charges of water supply and sewerage as well as put in place a new system of taxation of Municipal properties latest by

30th June 2007 in all the Municipalities specially those covered under JNNURM."

ਅੱਜ ਮਾਨਯੋਗ ਲੀਡਰ ਆਫ ਦਿ ਆਪੋਜ਼ੀਸ਼ਨ ਵੀ ਇਥੇ ਬੈਠੇ ਹਨ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਉਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ 7 ਸਤੰਬਰ, 2006 ਵਿਚ ਪੰਜਾਬ ਦੇ ਵਿਚ ਕਿਹੜੀ ਸਰਕਾਰ ਸੀ? ਇਸ ਚਿੱਠੀ ਦੀ ਲਾਸਟ ਲਾਈਨ ਹੈ, ਉਹ ਵੀ ਧਿਆਨ ਦੇਣ ਵਾਲੀ ਹੈ। ਇਹ ਨਹੀਂ ਕਿ ਬਿਉਰੋਕਰੇਟ ਲੈਵਲ ਤੇ ਹੀ ਇਹ ਚਿੱਠੀ ਚਲੀ ਗਈ ਹੈ। ਲਾਸਟ ਲਾਈਨ ਵਿੱਚ ਲਿਖਿਆ ਗਿਆ ਹੈ ਕਿ "This issues with the approval of the Chief Minister." ਉਸ ਵਿੱਚ ਲਿਖਿਆ ਗਿਆ ਹੈ ਕਿ ਇਹ ਪ੍ਰਾਪਰਟੀ ਟੈਕਸ ਅਸੀਂ ਪੰਜਾਬ ਦੇ ਵਿਚ ਲਗਾਵਾਂਗੇ। ਇਹ 7 ਸਤੰਬਰ, 2006 ਦੀ ਚਿੱਠੀ ਹੈ। ਉਸ ਵੇਲੇ ਪੰਜਾਬ ਵਿਚ ਮਾਨਯੋਗ ਕੈਪਟਨ ਅਮਰਿੰਦਰ ਸਿੰਘ ਜੀ ਮੁੱਖ ਮੰਤਰੀ ਸਨ ਜਿਹੜੇ ਕਿ ਇਸ ਸਮੇਂ ਵੀ ਹਾਊਸ ਦੇ ਮਾਨਯੋਗ ਸੀਨੀਅਰ ਮੈਂਬਰ ਹਨ। ਉਨ੍ਹਾਂ ਵੱਲੋਂ ਫਾਈਲ ਤੇ ਚਿੱਠੀ ਅਪਰੂਵ ਕਰਕੇ ਭੇਜੀ ਗਈ ਸੀ। ਇਹ ਸਰਕਾਰ ਦੇ ਰਿਕਾਰਡ ਉਤੇ ਮੌਜੂਦ ਹੈ। ਜੇਕਰ ਜਾਖੜ ਸਾਹਿਬ ਨੂੰ ਇਹ ਚਿੱਠੀ ਚਾਹੀਦੀ ਹੈ ਤਾਂ ਮੈਂ ਉਨ੍ਹਾਂ ਨੂੰ ਕਾਪੀ ਭਿਜਵਾ ਸਕਦਾ ਹਾਂ। ਜਦੋਂ ਅਸੀਂ ਜਾਣ ਤੋਂ ਪਹਿਲਾਂ ਕੁਮਿੱਟ ਕਰਕੇ ਗਏ ਹਾਂ ਅਤੇ ਦੇਸ਼ ਦੀ ਸਰਕਾਰ ਨੂੰ ਚਿੱਠੀ ਲਿਖ ਕੇ ਗਏ ਹਾਂ, ਫਿਰ ਅੱਜ ਸਾਨੂੰ ਕੀ ਹੱਕ ਹੈ ਕਿ ਅਸੀਂ ਇਹ ਕਹੀਏ ਕਿ ਸ਼੍ਰੋਮਣੀ ਅਕਾਲੀ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ ਹੈ ਅਤੇ ਇਨ੍ਹਾਂ ਵੱਲੋਂ ਪੰਜਾਬ ਦੇ ਲੋਕਾਂ ਉਤੇ ਪ੍ਰਾਪਰਟੀ ਟੈਕਸ ਦਾ ਬੋਝ ਪਾਇਆ ਜਾ ਰਿਹਾ ਹੈ। ਇਹ ਤਾਂ ਚੰਗਾ ਹੋਇਆ ਕਿ ਇਨ੍ਹਾਂ ਦੀ ਸਰਕਾਰ ਦੁਬਾਰਾ ਨਹੀਂ ਆਈ, ਨਹੀਂ ਤਾਂ ਇਹ ਬੋਝ ਸਾਲ 2007 ਵਿਚ, ਅੱਜ ਤੋਂ 6 ਸਾਲ ਪਹਿਲਾਂ ਹੀ ਪੰਜਾਬ ਦੇ ਲੋਕਾਂ ਉਤੇ ਪੈ ਜਾਣਾ ਸੀ ਅਤੇ ਕਈ ਗੁਣਾ ਵੱਧ ਪੈ ਜਾਣਾ ਸੀ। ਇਹ ਅੱਜ ਬੜਾ ਸੰਕੋਚ ਕਰਕੇ ਬਾਦਲ ਸਾਹਿਬ ਨੇ ਬਿੱਲ ਬਣਾਇਆ ਹੈ। ਦੂਜਾ, ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਦਿੱਲੀ ਵਿਚ ਵੀ ਇਨ੍ਹਾਂ ਦੀ ਸਰਕਾਰ ਹੈ। ਇਸ ਕਰਕੇ ਇਕੱਲਾ ਇਹ ਨਹੀਂ ਕਿ ਇਨ੍ਹਾਂ ਦੀ ਸਰਕਾਰ ਉਤੇ ਰੋਸ ਹੈ, ਇਹ ਮੇਰੇ ਕੋਲ ਪੂਰਾ ਥੱਬਾ ਚਿੱਠੀਆਂ ਦਾ ਪਿਆ ਹੈ। ਇਹ ਸਾਰੀਆਂ ਚਿੱਠੀਆਂ ਇੰਡੀਅਨ ਗੌਰਮਿੰਟ ਦੀ ਅਰਬਨ ਡਿਵੈਲਪਮੈਂਟ ਮਿਨਿਸਟਰੀ ਦੀਆਂ ਹਨ। ਉਹ ਹਰ ਮਹੀਨੇ-ਦੋ ਮਹੀਨੇ ਬਾਅਦ ਪੰਜਾਬ ਸਰਕਾਰ ਨੂੰ ਧਮਕੀ ਦਿੰਦੇ ਰਹਿੰਦੇ ਹਨ ਕਿ ਜਾਂ ਤਾਂ ਪ੍ਰਾਪਰਟੀ ਟੈਕਸ ਲਗਾਉ ਨਹੀਂ ਤਾਂ ਤੁਹਾਡੀ ਗਰਾਂਟ ਦੀ ਅਗਲੀ ਕਿਸ਼ਤ ਅਸੀਂ ਬੰਦ ਕਰ ਦੇਵਾਂਗੇ। ਜੇ ਮੈਂ ਇਹ ਚਿੱਠੀਆਂ ਪੜ੍ਹਾਂ ਤਾਂ ਕਾਫੀ ਸਮਾਂ ਲੱਗ ਜਾਵੇਗਾ । ਇਸ ਕਰਕੇ ਮੈਂ ਨਹੀਂ ਪੜ੍ਹਦਾ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਨ੍ਹਾਂ ਨੂੰ ਕਿੰਨਾ ਟਾਈਮ ਦਿੱਤਾ ਹੈ। ਸਾਡੇ ਮੈਂਬਰਜ਼ ਨੇ ਵੀ ਬੋਲਣਾ ਹੈ। ਕੱਲ੍ਹ ਤਾਂ ਤੁਸੀਂ ਕਹਿ ਰਹੇ ਸੀ ਕਿ ਡਿਸਕਸ਼ਨ ਨਹੀਂ ਕਰ ਰਹੇ । .....(ਵਿਘਨ) ......

**ਡਾਕਟਰ ਦਲਜੀਤ ਸਿੰਘ ਚੀਮਾ :** ਤੁਹਾਡੀ ਗੱਲ ਤਾਂ ਮੈਂ ਕਰ ਦਿੱਤੀ ਹੈ। ਤੁਸੀਂ ਹੁਣ ਕੀ ਕਹਿਣਾ ਹੈ ।

**ਮਾਨਯੋਗ ਸਪੀਕਰ :** ਚੀਮਾ ਜੀ, ਹੁਣ ਤੁਸੀਂ ਵਾਈਂਡ ਅੱਪ ਕਰੋ। ਛੇ ਬਿਲ ਪਾਸ ਕਰਨੇ ਹਨ।

**ਡਾਕਟਰ ਦਲਜੀਤ ਸਿੰਘ ਚੀਮਾ :** ਇਸ ਵਿੱਚ ਫਾਇਨਾਂਸ ਕਮਿਸ਼ਨ ਦੀਆਂ ਚਿੱਠੀਆਂ ਹਨ। ਫਿਰ ਇਸ ਵਿੱਚ ਜ਼ਿਕਰ ਆਉਂਦਾ ਹੈ ਕਿ ਜੇ ਇਸ ਨੂੰ ਨਾ ਲਗਾਇਆ ਗਿਆ ਤਾਂ ਤੁਹਾਡੀ ਪਰਫਾਰਮੈਂਸ ਗਰਾਂਟ ਜਿਹੜੀ ਸਟੇਟ ਨੂੰ ਮਿਲਦੀ ਹੈ, ਉਹ ਬੰਦ ਕਰ ਦਿੱਤੀ ਜਾਵੇਗੀ ਔਰ ਮੈਂ ਤੁਹਾਡੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਇਕੱਲੀ ਧਮਕੀ ਹੀ ਨਹੀਂ ਮਿਲੀ, ਜਿਹੜੀ ਸੈਕਿੰਡ ਇਨਸਟਾਲਮੈਂਟ 134 ਕਰੋੜ ਰੁਪਏ ਦੀ ਸੀ, ਜੋ ਕਿ ਯੂ.ਆਈ.ਡੀ.ਐਸ.ਐਸ.ਐਮ.ਟੀ. (Urban Infrastructure Development Scheme for Small and Medium towns) ਅਧੀਨ ਮਿਲਣੀ ਸੀ, ਇਹ ਸਟਾਪ ਕਰ ਦਿੱਤੀ ਗਈ ਔਰ ਜਦੋਂ ਅਸੀਂ ਇਨਫਾਰਮ ਕੀਤਾ ਕਿ ਅਸੀਂ ਇਹ ਟੈਕਸ ਸ਼ੁਰੂ ਕਰਨ ਜਾ ਰਹੇ ਹਾਂ, ਉਦੋਂ ਜਾ ਕੇ 97 ਕਰੋੜ ਰੁਪਏ ਇਸ ਵਿੱਚੋਂ ਰਿਲੀਜ਼ ਹੋਏ। ਨਹੀਂ ਤਾਂ ਸਾਡੀ ਇਹ ਗਰਾਂਟ ਸਟਾਪ ਕਰ ਦਿੱਤੀ ਗਈ ਸੀ ਔਰ ਦੇਸ਼ ਦੇ ਫਾਇਨਾਂਸ ਕਮਿਸ਼ਨ ਨੇ 2011-12 ਔਰ 2012-13 ਦੀ ਜੋ ਪਰਫਾਰਮੈਂਸ ਗਰਾਂਟ ਸੀ, ਸਪੀਕਰ ਸਾਹਿਬ, ਉਹ ਮੈਂ ਤੁਹਾਡੇ ਰਾਹੀਂ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਵੀ ਬੰਦ ਕਰ ਦਿੱਤੀ ਸੀ। ਹੁਣ ਇਸ ਆਰਡੀਨੈਂਸ ਤੇ ਬਿਲ ਤੋਂ ਬਾਅਦ ਸਾਲ 2013-14 ਦੀ ਗਰਾਂਟ ਅਸੀਂ ਲੈਣ ਵਿੱਚ ਸਫਲ ਹੋਵਾਂਗੇ। ਮੈਂ ਹਾਊਸ ਨੂੰ ਇਹ ਗੱਲ ਸਪੱਸ਼ਟ ਕਰਨੀ ਚਾਹੁੰਦਾ ਹਾਂ ਕਿ ਦੋਹਰੀ ਨੀਤੀ ਨਹੀਂ ਹੋਣੀ ਚਾਹੀਦੀ। ਅਸੀਂ ਦੇਸ਼ ਦੀ ਸਰਕਾਰ ਨੂੰ ਆਪਣੀ ਸਰਕਾਰ ਵੇਲੇ ਕੁਮਿਟਮੈਂਟ ਵੀ ਦਿੱਤੀ। ਯੂ.ਪੀ.ਏ. ਦੀ ਸਰਕਾਰ ਦੇ ਚਿੱਠੀਆਂ ਦੇ ਢੇਰ ਸਾਡੇ ਕੋਲ ਲੱਗੇ ਹਨ। ਸਾਡੀਆਂ ਗਰਾਂਟਾਂ ਵੀ ਰੋਕੀਆਂ ਗਈਆਂ ਤੇ ਫਿਰ ਜੇ ਮਜਬੂਰੀ ਵੱਸ ਸਰਕਾਰ ਨੂੰ ਪ੍ਰਾਪਰਟੀ ਟੈਕਸ ਲਿਆਉਣਾ ਪਿਆ ਤਾਂ ਮੈਂ ਸਮਝਦਾ ਹਾਂ ਕਿ ਇਸ ਵਿੱਚ ਹੋਰ ਕੋਈ ਚਾਰਾ ਨਹੀਂ ਸੀ ।

**ਮਾਨਯੋਗ ਸਪੀਕਰ :** ਮੈਂ ਇਹ ਬਿਲ 12.30 ਵਜੇ ਖਤਮ ਕਰਨਾ ਹੈ। .....(ਵਿਘਨ)..... ਮੈਂ 12.30 ਵਜੇ ਇਹ ਬਿਲ ਪਾਸ ਕਰਵਾਉਣਾ ਹੈ। ਚੀਮਾ ਜੀ, ਮੈਂ 12.30 ਵਜੇ ਤੱਕ ਇਹ ਬਿਲ ਪਾਸ ਕਰਵਾਉਣਾ ਹੈ। ਆਪੋਜ਼ੀਸ਼ਨ ਦੇ ਮੈਂਬਰਜ਼ ਨੇ ਵੀ ਬੋਲਣਾ ਹੈ ।

**ਡਾਕਟਰ ਦਲਜੀਤ ਸਿੰਘ ਚੀਮਾ :** ਸਪੀਕਰ ਸਾਹਿਬ, ਮੈਂ ਮੋਟੀ ਮੋਟੀ ਗੱਲ ਹੀ ਬੋਲਣੀ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਕਿੰਨੀਆਂ ਹੀ ਚੀਜ਼ਾਂ ਹਨ, ਜਿਨ੍ਹਾਂ ਤੇ ਟੈਕਸ ਨਹੀਂ ਲਗਾਇਆ ਗਿਆ। .....(ਵਿਘਨ)..... ਗਊਸ਼ਾਲਾ ਤੇ ਟੈਕਸ ਨਹੀਂ ਲਗਾਇਆ। ਐਨੀਮਲ ਕੇਅਰ ਸੈਂਟਰ ਤੇ ਟੈਕਸ ਨਹੀਂ ਲਗਾਇਆ ਗਿਆ। ਕੋਈ ਸਰਕਾਰੀ ਦਫਤਰ ਹੈ, ਕੋਈ ਕਾਰਪੋਰੇਸ਼ਨ ਦਾ ਦਫਤਰ ਹੈ, ਉਸ ਤੇ ਟੈਕਸ ਨਹੀਂ ਲਗਾਇਆ ਗਿਆ। ਕੋਈ ਸਰਕਾਰ ਦਾ ਸਕੂਲ ਹੈ ਜਾਂ ਏਡਿਡ ਸਕੂਲ ਹੈ ਜਾਂ ਪਾਰਕਿੰਗ ਪਲੇਸ ਹੈ ਜਾਂ ਐਗਰੀਕਲਚਰ ਜਾਂ ਹਾਰਟੀਕਲਚਰ ਲੈਂਡ ਹੈ, ਕਿੰਨੀਆਂ ਹੀ ਚੀਜ਼ਾਂ ਹਨ, ਮੈਂ ਸਾਹਮਣੇ ਬੈਠੇ ਵੀਰਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਸਰਕਾਰ ਨੇ ਪਹਿਲਾਂ ਹੀ ਟੈਕਸ ਤੋਂ ਬਹੁਤ ਵੱਡੀ ਛੋਟ ਦੇ ਦਿੱਤੀ ਹੈ। ਹੋਰ ਬਹੁਤ ਸਾਰੀਆਂ ਕੈਟਾਗਰੀਆਂ ਹਨ : ਜਿਵੇਂ ਫਰੀਡਮ ਫਾਈਟਰਜ਼ ਅਤੇ ਬੀ. ਪੀ.

ਐਲ. ਪਰਿਵਾਰਾਂ ਦਾ ਟੈਕਸ ਮੁਆਫ ਵੀ ਕੀਤਾ ਹੈ। ਵਿਡੋਜ਼ ਤੇ ਹੈਂਡੀਕੈਪਡ ਨੂੰ ਪੰਜ-ਪੰਜ ਰੁਪਏ ਦੀ ਰਿਲੈਕਸੇਸ਼ਨ ਦਿੱਤੀ ਹੈ। ਇਸ ਤਰ੍ਹਾਂ ਸਾਰੇ ਕੰਮ ਵਿੱਚ ਪੂਰੀ ਟਰਾਂਸਪੇਰੈਂਸੀ ਹੈ।ਮਾਨਯੋਗ ਸਪੀਕਰ ਸਾਹਿਬ, ਲੋਕਾਂ ਨੂੰ ਅਸੈਸਮੈਂਟ ਦਾ ਅਧਿਕਾਰ ਵੀ ਇਸ ਬਿਲ ਵਿੱਚ ਸਰਕਾਰ ਨੇ ਆਪ ਦਿੱਤਾ ਹੈ। ਨਾਲ ਦੀ ਨਾਲ ਜੋ ਆਨੈਸਟ ਪ੍ਰਾਪਰਟੀ ਟੈਕਸ ਪੇਅਰ ਹਨ, ਉਨ੍ਹਾਂ ਨੂੰ 10% ਦੀ ਰਿਬੇਟ ਵੀ ਦਿੱਤੀ ਗਈ ਹੈ ਕਿ ਜਿਹੜੇ 30 ਨਵੰਬਰ ਤੋਂ ਪਹਿਲਾਂ ਟੈਕਸ ਜਮ੍ਹਾਂ ਕਰਵਾਉਣਗੇ, ਉਨ੍ਹਾਂ ਨੂੰ ਰਿਬੇਟ ਵੀ ਦਿੱਤੀ ਜਾਵੇਗੀ। ਇਸ ਵਾਸਤੇ ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਤੇ ਸਥਾਨਕ ਸਰਕਾਰਾਂ ਬਾਰੇ ਮੰਤਰੀ ਸਾਹਿਬ ਦਾ ਉਚੇਚੇ ਤੌਰ ਤੇ ਧੰਨਵਾਦ ਵੀ ਕਰਦਾ ਹਾਂ। ਇਸ ਤੋਂ ਇਲਾਵਾ ਜਿੱਥੇ ਟੈਕਸ ਲਗਾਇਆ ਵੀ ਹੈ, ਉਸ ਵਿੱਚ ਕਮਰਸ਼ੀਅਲ ਬਿਲਡਿੰਗਜ਼ ਤੇ ਹਾਊਸ ਟੈਕਸ 15% ਦੇ ਹਿਸਾਬ ਨਾਲ ਲਗਦਾ ਸੀ, ਅੱਜ ਉਹ 10% ਕੀਤਾ ਗਿਆ ਹੈ। ਰੈਜ਼ੀਡੈਂਸ਼ੀਅਲ ਏਰੀਏ ਦਾ ਪਹਿਲਾਂ 10% ਹੁੰਦਾ ਸੀ, ਉਹ ਹੁਣ ਘਟਾ ਕੇ ਸਾਢੇ ਸੱਤ ਪਰਸੈਂਟ ਕਰ ਦਿੱਤਾ ਗਿਆ। ਇਸੇ ਤਰ੍ਹਾਂ ਨਾਨ ਰੈਜ਼ੀਡੈਂਸ਼ੀਅਲ ਬਿਲਡਿੰਗ ਦਾ 15% ਐਨੂਅਲ ਵੈਲਿਊ ਦੇ ਹਿਸਾਬ ਨਾਲ ਟੈਕਸ ਲਿਆ ਜਾਂਦਾ ਸੀ, ਇਸ ਨੂੰ ਮਾਨਯੋਗ ਸਪੀਕਰ ਸਾਹਿਬ, 10% ਤੇ ਲਿਆਂਦਾ ਹੈ। ਇੰਡਸਟਰੀਜ਼ ਵਾਸਤੇ ਡੇਢ ਪਰਸੈਂਟ ਐਨੂਅਲ ਵੈਲਿਊਜ਼ ਦੇ ਹਿਸਾਬ ਨਾਲ ਲਿਆ ਜਾਵੇਗਾ ਤੇ ਖਾਲੀ ਪਲਾਟਾਂ ਤੇ 0.20% ਲਿਆ ਜਾਵੇਗਾ। ਭਾਵੇਂ ਇਸ ਦੇ ਖਿਲਾਫ ਬੜਾ ਵੱਡਾ ਰੌਲਾ ਪਾਇਆ ਜਾ ਰਿਹਾ ਹੈ, ਉਹ ਮੈਂ ਸਮਝਦਾ ਹਾਂ ਕਿ ਮਜਬੂਰੀ ਵੀ ਹੈ ਕਿਉਂਕਿ ਪਾਰਲੀਮੈਂਟ ਦੀਆਂ ਇਲੈਕਸ਼ਨਾਂ ਹਨ ਔਰ ਇਸ ਗੱਲੋਂ ਵੀ ਸਾਡੇ ਵਿਰੋਧੀ ਸੁਚੇਤ ਹਨ ਕਿ ਅਸਲੀ ਗੱਲ ਲੋਕਾਂ ਤੱਕ ਨਾ ਪਹੁੰਚੇ ਇਸ ਕਰਕੇ ਉਨ੍ਹਾਂ ਨੇ ਲੋਕਾਂ ਨੂੰ ਗੁੰਮਰਾਹ ਕਰਨ ਲਈ ਐਡਵਾਂਸ ਹੀ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ। ਲੋਕਾਂ ਨੂੰ ਇਥੋਂ ਤੱਕ ਵੀ ਕਹਿਣਾ ਸ਼ੁਰੂ ਕਰ ਦਿੱਤਾ ਕਿ ਤੁਸੀਂ ਇਸ ਟੈਕਸ ਦਾ ਬਾਈਕਾਟ ਕਰੋ, ਇਹ ਟੈਕਸ ਨਾ ਦਿਓ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕਿਸ ਮੂੰਹ ਦੇ ਨਾਲ ਅਸੀਂ ਆਪ ਕੁਮਿਟ ਕਰਕੇ ਅੱਜ ਲੋਕਾਂ ਨੂੰ ਇਹ ਕਹਿ ਰਹੇ ਹਾਂ ਕਿ ਤੁਸੀਂ ਇਸ ਟੈਕਸ ਦਾ ਬਾਈਕਾਟ ਕਰੋ ਕਿਉਂਕਿ ਰਾਜਨੀਤੀ ਵਿੱਚ ਉੱਨੀ ਇੱਕੀ ਚਲਦਾ ਹੈ ਪਰ ਕਿਤੇ ਤਾਂ ਕੰਮ ਵਾਸਤੇ ਇਮਾਨਦਾਰੀ ਹੋਣੀ ਚਾਹੀਦੀ ਹੈ ਕਿ ਆਪ ਤੁਸੀਂ ਸਟੇਟ ਦੀ ਟੈਕਸ ਦੀ ਪਰਪੋਜ਼ਲ ਬਣਾ ਕੇ ਜਾਣ ਤੋਂ ਪਹਿਲਾਂ ਕੁਮਿਟ ਕਰਕੇ ਗਏ। ਦਿੱਲੀ ਦੇ ਵਿੱਚ ਤੁਹਾਡੀ ਬੈਠੀ ਹੋਈ ਸਰਕਾਰ ਸੂਬੇ ਦੀ ਸਰਕਾਰ ਨੂੰ ਕੰਪੈਲ ਕਰ ਰਹੀ ਹੈ, ਗਰਾਂਟਾਂ ਰੋਕ ਰਹੀ ਹੈ ਅਤੇ ਤੁਸੀਂ ਲੋਕਾਂ ਦੇ ਵਿੱਚ ਜਾ ਕੇ ਇਹ ਪ੍ਰਚਾਰ ਕਰ ਰਹੇ ਹੋ ਕਿ ਇਹ ਜਿਹੜਾ ਟੈਕਸ ਹੈ, ਇਸ ਦਾ ਬਾਈਕਾਟ ਹੋਣਾ ਚਾਹੀਦਾ ਹੈ ਅਤੇ ਸਰਕਾਰ ਪੰਜਾਬ ਤੇ ਬਹੁਤ ਵੱਡਾ ਅਨਰਥ ਕਰ ਰਹੀ ਹੈ। ਇਸ ਲਈ ਮੈਂ, ਮਾਨਯੋਗ ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਦਾ ਫਿਰ ਧੰਨਵਾਦ ਕਰਦਾ ਹਾਂ ਕਿ ਭਾਵੇਂ ਮਜਬੂਰੀ ਦੇ ਵੱਸ ਉਨ੍ਹਾਂ ਨੂੰ ਮਾਮੂਲੀ ਟੈਕਸ ਲਗਾਉਣਾ ਪਿਆ ਲੇਕਿਨ ਲੋਕਾਂ ਦੀ ਨਬਜ਼ ਨੂੰ ਪਛਾਣਦਿਆਂ ਹੋਇਆਂ, ਪੰਜਾਬ ਨੂੰ ਅੱਗੇ ਲਿਜਾਣ ਵਾਸਤੇ, ਜਿਹੜੀਆਂ ਸਾਡੀ ਡਿਵੈਲਪਮੈਂਟ ਨੂੰ ਰੋਕਣ ਵਾਸਤੇ ਸਾਜਿਸ਼ਾਂ ਰਚੀਆਂ ਜਾ ਰਹੀਆਂ ਸਨ, ਉਨ੍ਹਾਂ ਨੂੰ ਰੋਕਣ ਵਾਸਤੇ ਇਹ ਬਿੱਲ ਲਿਆਂਦਾ ਹੈ। ਇਹ ਸ਼ਹਿਰੀਆਂ ਤੇ ਬਹੁਤ ਮਾਮੂਲੀ ਬੋਝ ਪਾਵੇਗਾ। ਮੈਂ ਸਮਝਦਾ ਹਾਂ ਕਿ ਇਸ ਨਾਲ ਸਾਡੇ ਸ਼ਹਿਰਾਂ ਦਾ ਵਿਕਾਸ ਬਹੁਤ ਚੰਗੇ ਤਰੀਕੇ ਦੇ ਨਾਲ ਹੋਏਗਾ। ਮੈਂ ਵਿਰੋਧੀ ਵੀਰਾਂ ਨੂੰ ਵੀ ਬੇਨਤੀ ਕਰਦਾ ਹਾਂ ਕਿ ਇਹ ਤੁਸੀਂ ਆਪ ਹੀ ਕੀਤਾ ਹੋਇਆ

[ ਡਾਕਟਰ ਦਲਜੀਤ ਸਿੰਘ ਚੀਮਾ ]

ਹੈ, ਐਵੇਂ ਰਸਮੀ ਤੁਸੀਂ ਵਿਰੋਧ ਕਰਨਾ ਹੈ ਤਾਂ ਕਰ ਲਵੋ ਪਰ ਇਹ ਸਰਬਸੰਮਤੀ ਦੇ ਨਾਲ ਪਾਸ ਹੋਣਾ ਚਾਹੀਦਾ ਹੈ। ਇਹ ਕੰਮ ਤੁਹਾਡਾ ਸੀ, ਅੱਜ ਅਸੀਂ ਇਧਰ ਬੈਠੇ ਕਰ ਰਹੇ ਹਾਂ। ਇਸ ਲਈ ਤੁਹਾਡੀ ਕੁਮਿਟਮੈਂਟ ਨੂੰ ਮੁੱਖ ਮੰਤਰੀ ਸਾਹਿਬ ਪੂਰਾ ਕਰ ਰਹੇ ਹਨ। ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਸਰਬਸੰਮਤੀ ਦੇ ਨਾਲ ਇਸ ਨੂੰ ਪਾਸ ਕਰਨਾ ਚਾਹੀਦਾ ਹੈ। ਇਸ ਦੇ ਨਾਲ ਹੀ ਮੈਂ ਇਸ ਬਿਲ ਦਾ ਸਮਰਥਨ ਕਰਦਾ ਹਾਂ। (ਥੰਪਿੰਗ)

**ਮਾਨਯੋਗ ਸਪੀਕਰ :** ਸਰਦਾਰ ਬਲਬੀਰ ਸਿੰਘ ਸਿੱਧੂ ਜੀ। Only for five minutes.

**ਸਰਦਾਰ ਬਲਬੀਰ ਸਿੰਘ ਸਿੱਧੂ :** ਹਾਂ ਜੀ ?

**ਮਾਨਯੋਗ ਸਪੀਕਰ :** ਪੰਜ ਮਿੰਟ ਸਿਰਫ।

**ਸਰਦਾਰ ਬਲਬੀਰ ਸਿੰਘ ਸਿੱਧੂ :** ਮੁਆਫ ਕਰ ਦਿਓ, ਮੈਂ ਬਹਿ ਹੀ ਜਾਂਦਾ ਹਾਂ ...(ਹਾਸਾ)

**ਮਾਨਯੋਗ ਸਪੀਕਰ :** ਮੈਂ 6 ਬਿੱਲ ਪਾਸ ਕਰਵਾਉਣੇ ਹਨ। ਫਿਰ ਮੈਂ ਰੇਤਾ ਬਜਰੀ ਅਤੇ ਮਹਿੰਗਾਈ ਦੇ ਦੋ ਮਤੇ ਲੈਣੇ ਹਨ।

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ.ਏ.ਐਸ. ਨਗਰ) :** ਕੋਈ ਗੱਲ ਨਹੀਂ ਜੀ ਅਸੀਂ ਸ਼ਾਮ ਤੱਕ ਬੈਠਾਂਗੇ। ਸਭ ਤੋਂ ਪਹਿਲਾਂ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੱਲ੍ਹ ਸਾਡੇ ਮਾਨਯੋਗ ਡਿਪਟੀ ਸੀ.ਐਮ. ਸਾਹਿਬ ਨੇ ਇੱਕ ਕੁਮੈਂਟ ਦਿੱਤਾ ਸੀ ਕਿ ਇਹ ਸੈਂਟਰ ਗੌਰਮਿੰਟ ਦਾ ਲਗਾਇਆ ਹੋਇਆ ਟੈਕਸ ਹੈ।

**ਮਾਨਯੋਗ ਸਪੀਕਰ :** ਤੁਸੀਂ ਬਿੱਲ ਤੇ ਆਓ।

**Shri Sunil Jakhar :** This is to be impartial, Sir. He went from America and all around the world, ਉਸ ਨੂੰ ਬੋਲਣ ਦਿਓ, ਸਰ।

**ਸਰਦਾਰ ਬਲਬੀਰ ਸਿੰਘ ਸਿੱਧੂ :** ਮੈਂ ਕਹਿਣਾ ਚਾਹੁੰਦਾ ਹਾਂ ਕਿ ਠੀਕ ਹੈ ਕਿ ਸੈਂਟਰਲ ਗੌਰਮਿੰਟ ਨੇ ਕਿਹਾ ਹੈ ਪਰ ਜਿਹੜਾ ਮੈਰਿਜ ਪੈਲੇਸਾਂ ਤੇ ਟੈਕਸ ਲੱਗਿਆ ਹੈ ਜਾਂ ਐਡਵਾਂਸ ਟੈਕਸ ਹੈ, ਕੀ ਇਹ ਵੀ ਸੈਂਟਰਲ ਗੌਰਮਿੰਟ ਦੇ ਫੈਸਲੇ ਹਨ? ....(ਵਿਘਨ).... (ਸ਼ੋਰ)..... ਸੁਣ ਲਓ, ਸੁਣ ਲਓ।ਮੈਂ ਗੱਲ ਉਹ ਵੀ ਕਰਦਾ ਹਾਂ। ਸਰ, ਜੋ ਪੰਜਾਬ ਸਰਕਾਰ ਵੱਲੋਂ 25 ਸਤੰਬਰ, 2013 ਨੂੰ ਪਰਾਪਰਟੀ ਟੈਕਸ ਸੰਬਧੀ ਆਰਡੀਨੈਂਸ ਜਾਰੀ ਕੀਤਾ ਗਿਆ ਹੈ, ਇਹ ਸਰਕਾਰ ਦਾ ਕਾਹਲੀ ਵਿੱਚ ਅਤੇ ਬਗੈਰ ਸੋਚੇ ਸਮਝੇ ਲਿਆ ਗਿਆ ਫੈਸਲਾ ਹੈ, ਜਿਸ ਨਾਲ ਸਮੁੱਚੇ ਪੰਜਾਬ ਦੇ ਲੋਕ ਤਰਾਹ ਤਰਾਹ ਕਰ ਰਹੇ ਹਨ। ਲੋਕ ਸਰਕਾਰ ਦੇ ਔਰੰਗਜ਼ੇਬੀ ਫੁਰਮਾਨ ਦੇ ਖਿਲਾਫ ਧਰਨੇ-ਮੁਜ਼ਾਹਰੇ ਕਰਨ ਲਈ ਮਜਬੂਰ ਹਨ। ਈਵਨ 80-80 ਸਾਲ ਦੇ ਬਜ਼ੁਰਗ, ਪਰਸੋਂ ਮੁਹਾਲੀ ਦੀ ਤੁਸੀਂ ਅਖਬਾਰਾਂ ਦੀ ਸਾਰੀ

ਕਵਰੇਜ਼ ਮੰਗਵਾ ਲਓ ਕਿ ਉਨ੍ਹਾਂ ਸਾਰਿਆਂ ਨੇ ਪਾਰਟ ਪਲੇਅ ਕੀਤਾ ਹੈ ਅਤੇ 15 ਕਿਲੋਮੀਟਰ ਸ਼ਹਿਰ ਦੇ ਵਿੱਚ ਪੈਦਲ ਚੱਲ ਕੇ ਗਏ ਹਨ।

**ਮਾਨਯੋਗ ਸਪੀਕਰ :** ਕੀ ਇਸ ਦਾ ਇਸ ਨਾਲ ਸਬੰਧ ਹੈ ?

**ਸਰਦਾਰ ਬਲਬੀਰ ਸਿੰਘ ਸਿੱਧੂ :** ਸਰਕਾਰ ਨੇ ਪ੍ਰਾਪਰਟੀ ਟੈਕਸ ਰਾਹੀਂ ਜਜ਼ੀਏ ਵਰਗਾ ਟੈਕਸ ਲਗਾ ਕੇ ਬਹੁਤ ਵੱਡਾ ਲੋਕਤੰਤਰ ਦਾ ਘਾਣ ਕੀਤਾ ਹੈ ਅਤੇ ਲੋਕ ਅੱਜ ਲੁੱਟੇ ਲੁੱਟੇ ਮਹਿਸੂਸ ਕਰ ਰਹੇ ਹਨ। ਪਹਿਲੀ ਗੱਲ ਤਾਂ ਸਰਕਾਰ ਨੂੰ ਇੰਨੀ ਜਲਦਬਾਜ਼ੀ ਕੀ ਸੀ ਅਤੇ ਸਰਕਾਰ ਨੇ ਇਸ ਆਰਡੀਨੈਂਸ ਨੂੰ ਜਾਰੀ ਕਰਨ ਤੋਂ ਪਹਿਲਾਂ ਵਿਧਾਨ ਸਭਾ ਦੇ ਵਿੱਚ ਬਹਿਸ ਕਰਵਾਉਣੀ ਵੀ ਜ਼ਰੂਰੀ ਨਾ ਸਮਝੀ। ਚੰਗਾ ਹੁੰਦਾ ਕਿ ਇਸ ਬਿੱਲ ਤੇ ਵਿਧਾਨ ਸਭਾ ਦੇ ਵਿੱਚ ਬਹਿਸ ਹੁੰਦੀ ਅਤੇ ਸਾਰੇ ਮਾਨਯੋਗ ਮੈਂਬਰ ਆਪਣੇ ਚੰਗੇ ਸੁਝਾਅ ਦਿੰਦੇ ਪਰ ਸਰਕਾਰ ਦੀ ਕੀ ਮਜਬੂਰੀ ਸੀ..

**ਮਾਨਯੋਗ ਸਪੀਕਰ :** ਹੁਣ ਦੇ ਦਿਉ ਸੁਝਾਅ, ਆਪਾਂ ਨੂੰ ਹੁਣ ਦੇਣ ਵਿਚ ਕੀ ਹਰਜ ਹੈ..

**ਸਰਦਾਰ ਬਲਬੀਰ ਸਿੰਘ ਸਿੱਧੂ :** ਨਹੀਂ ਸਰ, ਮੈਨੂੰ ਤੁਸੀਂ ਗੱਲ ਕਰਨ ਦਿਉ। ਮੈਨੂੰ ਡਿਸਟਰਬ ਕਰ ਰਹੇ ਹੋ ਤੇ ਉਨ੍ਹਾਂ ਵੇਲੇ ਬੋਲਿਆ ਨਹੀਂ ਗਿਆ...

**ਮਾਨਯੋਗ ਸਪੀਕਰ :** ਮੈਂ ਤਾਂ ਉਨ੍ਹਾਂ ਨੂੰ ਵੀ ਬਿਠਾ ਦਿੱਤਾ ..

**ਸਰਦਾਰ ਬਲਬੀਰ ਸਿੰਘ ਸਿੱਧੂ :** ਸਰ, ਮੈਂ ਪੰਜ ਮਿੰਟ ਲੈਣੇ ਹਨ ਤੇ ਇੰਨੇ ਵਿਚ ਸਾਰੀ ਗੱਲ ਕਰ ਲਵਾਂਗਾ। ਵਿਧਾਨ ਸਭਾ ਵਿਚ ਬਹਿਸ ਹੁੰਦੀ, ਉਸ ਤੋਂ ਬਾਅਦ ਇਹ ਪਾਸ ਹੁੰਦਾ ਜਾਂ ਰੱਦ ਹੁੰਦਾ ਇਸ ਬਾਰੇ ਤਾਂ ਇਹ ਵਿਧਾਨ ਸਭਾ, ਇਹ ਹਾਊਸ ਫੈਸਲਾ ਕਰਦਾ ਲੇਕਿਨ ਸਰਕਾਰ ਨੇ ਇਥੇ ਤਾਨਾਸ਼ਾਹੀ ਤੇ ਲੋਕ ਵਿਰੋਧੀ ਹੋਣ ਦਾ ਸਬੂਤ ਦਿੱਤਾ ਹੈ। ਇਹ ਇਸ ਨੂੰ ਮੰਨਣ ਜਾਂ ਨਾ ਮੰਨਣ ਕਿਉਂਕਿ ਸਰਕਾਰ ਨੇ ਜੋ ਆਰਡੀਨੈਂਸ 25 ਸਤੰਬਰ ਨੂੰ ਜਾਰੀ ਕੀਤਾ ਸੀ, ਉਸ ਵਿਚ ਲੋਕਾਂ ਤੋਂ 25 ਅਕਤੂਬਰ ਤੱਕ ਸੁਝਾਅ ਮੰਗੇ ਸਨ ਕਿ ਤੁਸੀਂ ਆਪਣੇ ਸਾਰੇ ਸੁਝਾਅ, ਇਤਰਾਜ਼ ਦੇ ਦਿਉ ਕਿ ਇਹ ਟੈਕਸ ਲਗਣਾ ਚਾਹੀਦਾ ਹੈ ਜਾਂ ਨਹੀਂ ਲਗਣਾ ਚਾਹੀਦਾ ਪਰ ਸਰਕਾਰ ਨੇ 25 ਅਕਤੂਬਰ ਦੀ ਵੇਟ ਕਰਨ ਦੀ ਬਜਾਏ ਇਸ ਟੈਕਸ ਦਾ ਸ਼ਡਿਊਲ ਜਾਰੀ ਕਰ ਦਿੱਤਾ ਔਰ ਬਕਾਇਦਾ ਡੇਟਾਂ ਤੈਅ ਕਰ ਦਿੱਤੀਆਂ। ਅੱਜ ਤੱਕ ਕੋਈ ਵੀ ਸਰਕਾਰ ਜੇ ਟੈਕਸ ਲਗਾਉਂਦੀ ਹੈ ਤਾਂ ਉਹ ਫਾਈਨਾਂਸ਼ੀਅਲ ਯੀਅਰ ਕੰਪਲੀਟ ਕਰਨ ਤੋਂ ਬਾਅਦ ਪੇਅ ਕਰਨਯੋਗ ਹੁੰਦਾ ਹੈ। ਇਹ ਨਹੀਂ ਕਿ ਤੁਸੀਂ ਅੱਜ ਲਗਾ ਦਿਉ, ਉਸ ਨੂੰ ਪੈਨੇਲਿਟੀ ਵੀ ਲਗਾ ਦਿਉ, ਵਿਆਜ ਵੀ ਲਗਾ ਦਿਉ, ਸਭ ਕੁਝ ਲਗਾ ਦਿਉ, ਬਕਾਇਦਾ 31 ਮਾਰਚ ਤੋਂ 30 ਅਪ੍ਰੈਲ ਤੱਕ ਦਾ ਉਹ ਸਮਾਂ ਹੁੰਦਾ ਹੈ। ਸਰਕਾਰ ਨੇ ਉਹ ਸਾਰੀਆਂ ਸ਼ਰਤਾਂ ਵੀ ਤੈਅ ਕਰ ਦਿੱਤੀਆਂ । ਦੂਸਰੀ ਗੱਲ...

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸਪੀਕਰ ਸਾਹਿਬ..,

**ਸਰਦਾਰ ਬਲਬੀਰ ਸਿੰਘ ਸਿੱਧੂ :** ਇਕ ਮਿੰਟ ਯਾਰ, ਗੱਲ ਸੁਣ। ਕਿਸੇ ਵੀ ਚੀਜ਼ ਉਤੇ ਡਬਲ ਟੈਕਸ ਨਹੀਂ ਲੱਗ ਸਕਦਾ। ਇਸ ਲਈ ਜਿਹੜੀ ਪ੍ਰਾਪਰਟੀ ਰੈਂਟ ਆਊਟ ਕੀਤੀ ਹੈ, ਉਸ ਵਿਚ ਅਸੀਂ ਆਲਰੇਡੀ ਪ੍ਰਾਪਰਟੀ ਵਿਚ ਆਪਣਾ ਕੈਪੀਟਲ ਗੇਨ, ਇਨਕਮ ਟੈਕਸ ਦੇ ਤੌਰ ਤੇ ਬਹੁਤ ਸਾਰੇ ਟੈਕਸ ਸਰਕਾਰ ਨੂੰ ਪੇਅ ਕੀਤੇ ਹੋਏ ਹਨ। ਬਹੁਤ ਸਾਰੀਆਂ ਜੱਜਮੈਂਟਾਂ ਹਾਈ ਕੋਰਟ ਦੀਆਂ, ਸੁਪਰੀਮ ਕੋਰਟ ਦੀਆਂ ਆ ਚੁੱਕੀਆਂ ਹਨ, ਉਨ੍ਹਾਂ ਨੂੰ ਤੁਸੀਂ ਕਿਸੇ ਨੇ ਵਿਚਾਰਿਆ ਨਹੀਂ। ਤੁਸੀਂ ਆਪਣੀ ਜੇਬ ਭਰਨ ਦੀ ਖਾਤਰ ਸਾਰਾ ਕੁਝ ਸ਼ੁਰੂ ਕਰ ਲਿਆ ਹੈ। ਦੂਜੀ ਗੱਲ, ਜੋ ਸਰਕਾਰ ਨੇ ਟੈਕਸ ਇੰਪੋਜ਼ ਕੀਤਾ ਹੈ, ਉਹ ਕੁਲੈਕਟਰ ਰੇਟ ਨੂੰ ਬੇਸ ਬਣਾ ਕੇ ਕੀਤਾ ਹੈ। ਕੁਲੈਕਟਰ ਰੇਟ ਬਾਰੇ ਮੈਨੂੰ ਤਾਂ ਸਮਝ ਨਹੀਂ ਆਉਂਦੀ ਕਿ ਕੁਲੈਕਟਰ ਰੇਟ ਕਿਵੇਂ ਕਰ ਲਿਆ। ਅਸੀਂ ਕੋਈ ਚੀਜ਼ ਵੇਚਦੇ ਹਾਂ ਤਾਂ ਉਦੋਂ ਕੁਲੈਕਟਰ ਰੇਟ ਲਾਗੂ ਹੁੰਦਾ ਹੈ। ਇਕ ਘਰ ਚਾਹੇ ਉਹ 20 ਕਰੋੜ ਰੁਪਏ ਦਾ ਹੋ ਜਾਵੇ ਪਰ ਮੇਰੇ ਲਈ ਉਹ ਘਰ ਹੈ ਕਿਉਂਕਿ ਮੈਨੂੰ ਉਹ ਅਲਾਟ ਹੋਇਆ ਸੀ। ਜ਼ਿਮੀਂਦਾਰ ਦੀ ਜ਼ਮੀਨ ਮੋਹਾਲੀ ਵਿਚ 78/- ਰੁਪਏ ਪ੍ਰਤੀ ਗਜ਼ ਨਾਲ ਐਕੁਆਇਰ ਕੀਤੀ ਗਈ ਸੀ ਪਰ 3200/- ਰੁਪਏ ਪ੍ਰਤੀ ਸੁਕੇਅਰ ਯਾਰਡ ਦੇ ਹਿਸਾਬ ਨਾਲ ਅਲਾਟਮੈਂਟ ਕੀਤੀ ਗਈ। ਸਾਲ 2009 ਦੀ ਇਕ ਆਪਣੀ ਸਰਕਾਰ ਤੋਂ ਆਰ.ਟੀ.ਆਈ. ਤਹਿਤ ਲਈ ਹੋਈ ਇਨਫਰਮੇਸ਼ਨ ਮੇਰੇ ਪਾਸ ਇਸ ਵੇਲੇ ਪਈ ਹੈ, ਉਸ ਵਿਚ ਸਰਕਾਰ ਨੇ ਕਿਹਾ ਹੈ ਕਿ ਅਸੀਂ 1200/- ਰੁਪਿਆ ਲੈਂਡ ਦੀ ਖਾਤਰ ਲਿਆ ਹੈ ਔਰ 2000/- ਰੁਪਏ ਹਰ ਤਰ੍ਹਾਂ ਦੇ ਡਿਵੈਲਪਮੈਂਟ ਦੇ ਚਾਰਜਿਜ਼ ਉਸ ਵਿਚ ਲਏ ਹਨ ਜਿਸ ਵਿਚ ਏਅਰਪੋਰਟ ਦਾ ਹੋ ਗਿਆ, ਰੇਲ ਦਾ ਹੋ ਗਿਆ, ਪਾਰਕਾਂ ਦਾ ਹੋ ਗਿਆ, ਪੁਲ-ਸੜਕਾਂ ਦਾ ਹੋ ਗਿਆ, ਹਰ ਚੀਜ਼ ਦਾ, ਸਕੂਲਾਂ, ਕਾਲਜਾਂ ਆਦਿ ਦਾ ਅਸੀਂ ਆਲਰੇਡੀ ਪੇਅ ਕਰ ਚੁੱਕੇ ਹਾਂ ਤਾਂ ਫਿਰ ਸਰਕਾਰ ਦਾ ਇਹ ਜਜ਼ੀਆ ਕਾਹਦੇ ਵਾਸਤੇ ਹੈ? ਇਸ ਲਈ ਸਰਕਾਰ ਨੇ ਜੋ ਕੁਲੈਕਟਰ ਰੇਟ ਤੈਅ ਕੀਤਾ ਹੈ, ਅੱਜ ਮੁਹਾਲੀ ਵਿਚ 24000/- ਰੁਪਏ ਪ੍ਰਤੀ ਗਜ਼ ਦੇ ਹਿਸਾਬ ਨਾਲ ਕੀਤਾ ਗਿਆ ਹੈ.....

**Mr. Speaker :** Please wind up.

**ਸਰਦਾਰ ਬਲਬੀਰ ਸਿੰਘ ਸਿੱਧੂ :** ਮੈਂ ਐਗਜ਼ਾਂਪਲ ਦੇ ਤੌਰ ਤੇ ਗੱਲ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਅਕਾਲੀ ਵੀਰ ਹਨ, ਉਨ੍ਹਾਂ ਵਿਚੋਂ ਬਹੁਤ ਸਾਰਿਆਂ ਦੀਆਂ ਮੁਹਾਲੀ ਵਿਖੇ ਕੋਠੀਆਂ ਹਨ।...

**Mr. Speaker :** Your time is over.

**ਸਰਦਾਰ ਬਲਬੀਰ ਸਿੰਘ ਸਿੱਧੂ :** ਸਰ, ਦੂਸਰੀ ਗੱਲ ਇਹ ਹੈ ਕਿ ਜਦੋਂ ਬੰਦਾ ਮਕਾਨ ਵੇਚਦਾ ਹੈ ਤਾਂ ਸਰਕਾਰ ਨੂੰ ਸਾਰੇ ਟੈਕਸ, ਸਟੈਂਪ ਡਿਊਟੀ ਹਰ ਚੀਜ਼ ਦਿੰਦਾ ਹੈ ਪਰ ਜਿੰਨੀ ਦੇਰ ਤੱਕ ਉਸ ਮਕਾਨ ਦੀ ਉਸ ਨੂੰ ਖੁਦ ਨੂੰ ਅਲਾਟਮੈਂਟ ਹੈ ਤਾਂ ਉਸ ਐਕਚੂਅਲੀ ਅਲਾਟਮੈਂਟ ਪ੍ਰਾਈਸ ਨੂੰ ਜ਼ਰੂਰ ਵਿਚਾਰਿਆ ਜਾਣਾ ਚਾਹੀਦਾ ਸੀ। ਦੂਜੀ ਗੱਲ, ਫਿਰ ਤੁਸੀਂ ਕਹਿੰਦੇ ਹੋ ਕਿ ਅਸੀਂ..

**ਮਾਨਯੋਗ ਸਪੀਕਰ :** ਚਲੋ ਤਿਆਰੀ ਕਰਕੇ ਆ ਜਾਇਓ।

**ਸਰਦਾਰ ਬਲਬੀਰ ਸਿੰਘ ਸਿੱਧੂ :** ਜਿਵੇਂ ਅਸੀਂ ਹਰਿਆਣੇ ਦੀ ਗੱਲ ਕਰਦੇ ਹਾਂ ਜਾਂ ਚੰਡੀਗੜ੍ਹ ਦੀ ਗੱਲ ਕਰਦੇ ਹਾਂ। ਅੱਜ ਮੁਹਾਲੀ ਵਿਖੇ ਜਿਹੜਾ ਇਕ ਛੇ ਮਰਲੇ ਦਾ ਮਕਾਨ ਮਾਲਕ ਹੈ, ਚੰਡੀਗੜ੍ਹ ਵਿਚ ਬਾਦਲ ਸਾਹਿਬ ਦੀ ਕੋਠੀ ਛੇ ਕਨਾਲ ਦੀ ਹੈ, ਉਹ ਮੁਹਾਲੀ ਵਾਲਾ ਇਨ੍ਹਾਂ ਨਾਲੋਂ ਵੱਧ ਟੈਕਸ ਪੇਅ ਕਰ ਰਿਹਾ ਹੈ। ਇਸ ਲਈ ਤੁਸੀਂ ਲੋਕਾਂ ਨੂੰ, ਜਿਹੜੇ ਗਰੀਬ ਲੋਕ ਹਨ ਜਾਂ ਮੁਲਾਜ਼ਮ ਲੋਕ ਹਨ, ਜਿਨ੍ਹਾਂ ਨੇ ਬੜੀ ਮਿਹਨਤ ਕਰਕੇ ਔਰ ਤਸ਼ੱਦਦ ਨਾਲ ਇਕ ਮਕਾਨ ਬਣਾਇਆ ਹੈ, ਆਪਣਾ ਆਲ੍ਹਣਾ ਬਣਾਇਆ ਹੈ...

**Mr. Speaker :** Thank you.

**ਸਰਦਾਰ ਬਲਬੀਰ ਸਿੰਘ ਸਿੱਧੂ :** ਉਸ ਮਕਾਨ ਨੂੰ ਤੁਸੀਂ ਖੋਹਣ ਲੱਗੇ ਹੋ। ਲੋਕ ਆਪਣੇ ਘਰ ਵਿਚ ਆਪਣੇ ਆਪ ਨੂੰ ਕਿਰਾਏਦਾਰ ਮਹਿਸੂਸ ਕਰਨ ਲੱਗੇ ਹਨ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ, ਮੈਂ ਐਗਜ਼ਾਂਪਲ ਦੇਣੀ ਚਾਹੁੰਦਾ ਹਾਂ ਕਿ ਅਕਬਰ ਬਾਦਸ਼ਾਹ ਮੁਗਲਾਂ ਦਾ ਬੜਾ ਪਾਪੂਲਰ ਬਾਦਸ਼ਾਹ ਹੋਇਆ ਹੈ ਤੇ ਉਸ ਨੇ ਜ਼ਜ਼ੀਆ ਮੁਆਫ ਕੀਤਾ ਸੀ, ਉਹ ਲੋਕਾਂ ਦੀ ਵਾਹ-ਵਾਹ ਖੱਟਦਾ ਸੀ .....

**Mr. Speaker :** Thank you ji. ਹਾਂ ਜੀ, ਅਨਿਲ ਜੋਸ਼ੀ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਔਰੰਗਜੇਬ ਨੇ ਜ਼ਜ਼ੀਆ ਲਗਾਇਆ ਸੀ ਤਾਂ ਉਸ ਦੇ ਰਾਜ ਦਾ ਪਤਨ ਹੋਇਆ ਸੀ। ਇਸ ਲਈ ਇਹ ਜੋ ਟੈਕਸ ਲਗਾਇਆ ਗਿਆ ਹੈ, ਮੈਂ ਇਸ ਨੂੰ ਰੱਦ ਕਰਦਾ ਹਾਂ ਅਤੇ ਇਹ ਟੋਟਲੀ ਲੋਕਾਂ ਨਾਲ ਧੱਕਾ ਹੈ।

**Mr. Speaker :** Thank you. ਸ਼੍ਰੀ ਅਨਿਲ ਜੋਸ਼ੀ ਜੀ। ......(ਵਿਘਨ).....

**ਸ਼੍ਰੀ ਸੁਨੀਲ ਜਾਖੜ :** ਪਹਿਲਾਂ ਸਾਡੇ ਬੰਦਿਆਂ ਨੂੰ ਬੋਲ ਲੈਣ ਦਿਓ।

**ਮਾਨਯੋਗ ਸਪੀਕਰ :** 2-3 ਬੰਦੇ ਇਨ੍ਹਾਂ ਦੇ ਬੋਲਣਗੇ ਅਤੇ 2-3 ਤੁਹਾਡੇ ਬੋਲਣਗੇ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਮਾਨਯੋਗ ਸਪੀਕਰ ਸਾਹਿਬ...

**ਮਾਨਯੋਗ ਸਪੀਕਰ :** ਜੋਸ਼ੀ ਜੀ, ਤੁਸੀਂ ਬਾਅਦ ਵਿੱਚ ਕਨਕਲੂਡ ਕਰ ਲੈਣਾ। ਸ਼੍ਰੀ ਮਨੋਰੰਜਨ ਕਾਲੀਆ ਜੀ, ਸਿਰਫ਼ 5 ਮਿੰਟ। .....(ਵਿਘਨ).....ਤੁਸੀਂ 12.20 ਵਜੇ ਤੱਕ ਖ਼ਤਮ ਕਰ ਦੇਣਾ।

**ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ) :** ਸਪੀਕਰ ਸਾਹਿਬ, ਮੈਂ ਤੁਹਾਡਾ ਅਭਾਰੀ ਹਾਂ ਕਿ ਤੁਸੀਂ ਮੈਨੂੰ ਪੰਜਾਬ ਮਿਉਂਸਪਲ ਕਾਰਪੋਰੇਸ਼ਨ ਅਮੈਂਡਮੈਂਟ ਬਿਲ ਤੇ ਬੋਲਣ ਦੀ ਇਜ਼ਾਜਤ ਦਿੱਤੀ ਹੈ। ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਬਿੱਲ ਹੈ, ਇਹ ਹਾਊਸ ਟੈਕਸ ਨੂੰ ਪ੍ਰਾਪਰਟੀ ਟੈਕਸ ਨਾਲ ਰੀਪਲੇਸ ਕਰੇਗਾ ਕਿਉਂਕਿ ਸਰਕਾਰਾਂ ਇਕ ਕੰਟੀਨਿਊਸ ਪ੍ਰਾਸੈਸ ਹੈ, ਜੇ ਕਾਂਗਰਸ ਸਰਕਾਰ ਨੇ ਕੋਈ ਕੁਮਿਟਮੈਂਟ ਕੀਤੀ ਹੈ ਅਤੇ

[ਸ਼੍ਰੀ ਮਨੋਰੰਜਨ ਕਾਲੀਆ]

ਅਕਾਲੀ-ਭਾਜਪਾ ਸਰਕਾਰ ਆਈ ਹੈ ਅਤੇ ਕੇਂਦਰ ਨਾਲ ਕੋਈ ਕੁਮਿਟਮੈਂਟ ਹੋਈ ਹੈ ਤਾਂ ਉਸ ਕੁਮਿਟਮੈਂਟ ਨੂੰ ਪੂਰਾ ਕਰਨਾ ਜ਼ਿੰਮੇਵਾਰੀ ਬਣ ਜਾਂਦੀ ਹੈ। ਇਸ ਨਾਤੇ ਜੇ ਵਿਪਕਸ਼ ਇਸ ਗੱਲ ਨੂੰ ਅਪੋਜ਼ ਕਰਦਾ ਹੈ ਤਾਂ ਬਿਹਤਰ ਇਹ ਹੁੰਦਾ ਕਿ ਤੁਸੀਂ ਜੇਕਰ ਚਾਹੁੰਦੇ ਹੋ ਕਿ ਪ੍ਰਾਪਰਟੀ ਟੈਕਸ ਨਹੀਂ ਲਗਣਾ ਚਾਹੀਦਾ ਤਾਂ ਜਿਸ ਤਰ੍ਹਾਂ ਅਸੀਂ ਵਾਟਰ ਲਾਗਿੰਗ ਦੇ ਮੁੱਦੇ ਤੇ ਮੁੱਖ ਮੰਤਰੀ ਜੀ ਨਾਲ ਕੇਂਦਰ ਕੋਲ ਗਏ ਹਾਂ ਉਸੇ ਤਰ੍ਹਾਂ ਤੁਸੀਂ ਕਹੋ ਕਿ ਆਓ ਅਸੀਂ ਉਥੇ ਚਲਦੇ ਹਾਂ ਅਤੇ ਕੇਂਦਰ ਸਰਕਾਰ ਨੂੰ ਕਹਿੰਦੇ ਹਾਂ ਕਿ ਪ੍ਰਾਪਰਟੀ ਟੈਕਸ ਲਗਾਉਣ ਲਈ ਸਾਨੂੰ ਬਾਧਯ ਨਾ ਕੀਤਾ ਜਾਵੇ। (ਥੰਪਿੰਗ)

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ ** **

Mr. Speaker : Not to be recorded.

**ਸ਼੍ਰੀ ਮਨੋਰੰਜਨ ਕਾਲੀਆ :** ਜਿਥੋਂ ਤੱਕ ਪ੍ਰਾਪਰਟੀ ਟੈਕਸ ਲਗਾਉਣ ਦਾ ਸਵਾਲ ਹੈ, ਇਹ ਕੇਂਦਰ ਸਰਕਾਰ ਨੇ ਲਗਾਇਆ ਹੈ ਅਤੇ ਇਸ ਨੂੰ ਲਗਾਉਣਾ ਸਾਡੀ ਮਜਬੂਰੀ ਹੈ ਲੇਕਿਨ ਅਕਾਲੀ-ਭਾਜਪਾ ਸਰਕਾਰ ਇਸ ਗੱਲ ਵਿੱਚ ਸੰਜੀਦਾ ਹੈ ਕਿ ਘੱਟ ਤੋਂ ਘੱਟ ਬੋਝ ਪਵੇ। ਇਹ ਅਮੈਂਡਮੈਂਟ ਪਿਛਲੇ ਸੈਸ਼ਨ ਵਿੱਚ ਵੀ ਆਈ ਸੀ ਪਰ ਇਸ ਵਿੱਚ ਜ਼ਰਬਾਂ ਅਤੇ ਤਕਸੀਮਾਂ ਇੰਨੀਆਂ ਜ਼ਿਆਦਾ ਸਨ, ਮੈਂ ਮਾਨਯੋਗ ਮੁੱਖ ਮੰਤਰੀ ਜੀ ਦਾ ਆਭਾਰ ਵਿਅਕਤ ਕਰਦਾ ਹਾਂ ਕਿ ਉਨ੍ਹਾਂ ਨੇ ਉਸ ਵਕਤ ਇਸ ਵਾਸਤੇ ਕਮੇਟੀ ਬਣਾ ਕੇ ਇਸ ਨੂੰ ਸੁਖਾਲਾ ਕੀਤਾ। ਇਹ ਜਿਹੜਾ ਟੈਕਸ ਲੱਗ ਰਿਹਾ ਹੈ, ਇਸ ਨੂੰ ਹਰਿਆਣਾ ਜਾਂ ਬਾਕੀ ਹੋਰ ਸਟੇਟਾਂ ਨਾਲ ਕੰਪੇਅਰ ਕਰੀਏ ਤਾਂ ਬਹੁਤ ਘੱਟ ਹੈ ਲੇਕਿਨ ਫਿਰ ਵੀ ਇਸ ਵਿੱਚ...(ਵਿਘਨ)... ਇਕ ਮਿੰਟ ਸੁਣੋ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ .....(ਵਿਘਨ).....

**Mr. Speaker :** Please sit down, Sidhu Sahib.

**ਸ਼੍ਰੀ ਮਨੋਰੰਜਨ ਕਾਲੀਆ :** ਸਪੀਕਰ ਸਾਹਿਬ, ਇਸ ਵਿੱਚ ਕੁਝ ਗੱਲਾਂ ਅਜਿਹੀਆਂ ਹਨ, ਜਿਨ੍ਹਾਂ ਦੇ ਇੰਪੈਕਟ ਲਾਂਗ ਲਾਸਟਿੰਗ ਹਨ, ਜਿਨ੍ਹਾਂ ਵੱਲ ਮੈਂ ਆਪ ਜੀ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਮਾਨਯੋਗ ਸਪੀਕਰ ਸਾਹਿਬ, ਸੈਕਸ਼ਨ 93 ਵਿੱਚ ਜਿਹੜੀ ਅਮੈਂਡਮੈਂਟ ਕੀਤੀ ਗਈ ਹੈ, ਉਸ ਨਾਲ 5% of the market value of land ਮੁਕੱਰਰ ਹੋਵੇਗੀ। ਮਾਰਕੀਟ ਵੈਲਿਊ ਕੀ ਹੈ, ਉਹ ਕੁਲੈਕਟਰ ਬੇਸ ਤੇ ਹੈ। ਜਿਸ ਵਿਅਕਤੀ ਨੇ 50 ਸਾਲ ਪਹਿਲਾਂ ਮਕਾਨ ਲਿਆ, ਉਸ ਦੀ ਮਾਰਕੀਟ ਵੈਲਿਊ ਅੱਜ ਦੇ ਹਿਸਾਬ ਨਾਲ ਨਿਸ਼ਚਤ ਹੋ ਜਾਵੇਗੀ। ਜਿਸ ਨੇ ਅੱਜ ਲਿਆ ਹੈ ਉਸ ਦੀ ਮਾਰਕੀਟ ਵੈਲਿਊ ਵੀ ਅੱਜ ਮੁਤਾਬਿਕ ਹੀ ਨਿਸ਼ਚਤ ਹੋ ਜਾਵੇਗੀ। ਇਹ ਜਿਹੜਾ ਡਿਫਰੈਂਸ ਹੈ, ਜਿਸ ਨੇ 40 ਸਾਲ ਪਹਿਲਾਂ ਮਕਾਨ ਲਿਆ ਉਸ ਨੂੰ ਘੱਟ ਲੱਗਣਾ ਚਾਹੀਦਾ ਹੈ ਅਤੇ ਜਿਸ ਨੇ ਹੁਣ ਲਿਆ ਹੈ, ਪਰਚੇਜ਼ ਕੀਤਾ ਹੈ ਉਸ ਨੂੰ ਜ਼ਿਆਦਾ ਲੱਗਣਾ ਚਾਹੀਦਾ ਹੈ। ਇਸ ਬਾਰੇ ਕੁਝ ਵੀ ਤੁਫੱਕਾਤ ਨਹੀਂ ਕੀਤਾ ਗਿਆ ਹੈ ਕਿਉਂਕਿ ਪਹਿਲਾਂ ਹਾਊਸ ਟੈਕਸ ਵੇਲੇ ਏ.ਆਰ.ਵੀ. ਨਿਸ਼ਚਤ ਹੁੰਦੀ

*Not recorded as ordered by the Chair.

ਸੀ ਜੋ ਕਿ ਇਸ ਢੰਗ ਨਾਲ ਸੀ ਜਿਵੇਂ ਕਿਤੇ ਰੈਂਟਲ ਵੈਲਿਊ ਹੈ, ਉਹ ਲੱਗ ਜਾਂਦੀ ਹੈ। ਸਮੱਸਿਆ ਉਦੋਂ ਆਉਂਦੀ ਹੈ ਜਦੋਂ ਸੈਲਫ ਆਕੂਪਾਈਡ ਪ੍ਰਾਪਰਟੀ ਹੁੰਦੀ ਹੈ, ਜਿਹੜਾ ਸੈਲਫ਼ ਆਕੂਪਾਈਡ ਓਨਰ ਹੈ, ਉਸ ਤੇ ਡਿਸਕ੍ਰੀਸ਼ਨ ਬਹੁਤ ਜ਼ਿਆਦਾ ਹੈ। ਠੀਕ ਹੈ ਡਿਸਕ੍ਰੀਸ਼ਨ ਖ਼ਤਮ ਕੀਤੀ ਹੈ ਪਰ ਇਸ ਨਾਲ ਦਿੱਕਤ ਉਦੋਂ ਆਏਗੀ ਕਿ ਅੱਜ 2013 ਵਿੱਚ ਮਕਾਨ ਲਿਆ ਹੈ ਅਤੇ ਜਿਸ ਨੇ 40 ਸਾਲ ਪਹਿਲਾਂ ਮਕਾਨ ਲਿਆ ਹੈ, ਹਾਊਸ ਦੀ ਜਿਹੜੀ ਲੈਂਡ ਵੈਲਿਊ ਹੈ, ਉਹ ਸੇਮ ਹੋਵੇਗੀ। ਇਸ ਗੱਲ ਨੂੰ ਸਾਨੂੰ ਧਿਆਨ ਵਿੱਚ ਰੱਖਣਾ ਚਾਹੀਦਾ ਹੈ। ਪਿਛਲੀ ਅਮੈਂਡਮੈਂਟ ਵਿੱਚ ਅਸੀਂ ਕੁਝ ਐਕਸਰਸਾਈਜ਼ ਕੀਤੀ ਸੀ ਕਿ ਜਿਸ ਦਾ 10 ਸਾਲ ਪੁਰਾਣਾ ਮਕਾਨ ਹੈ, ਉਸ ਨੂੰ 10%, ਜਿਸ ਦਾ 20 ਸਾਲ ਪੁਰਾਣਾ ਮਕਾਨ ਹੈ ਉਸ ਨੂੰ 20%, ਜਿਸ ਦਾ 30 ਸਾਲ ਪੁਰਾਣਾ ਮਕਾਨ ਹੈ ਉਸ ਨੂੰ 30% ਅਤੇ ਜਿਸ ਦਾ 70 ਸਾਲ ਪੁਰਾਣਾ ਮਕਾਨ ਹੈ ਉਸ ਨੂੰ 70% ਡਿਸਕਾਊਂਟ ਦਿੱਤਾ ਸੀ। ਇਹ ਹੋ ਚੁੱਕਾ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ .....(ਵਿਘਨ ..... ਸ਼ੋਰ).....

**ਮਾਨਯੋਗ ਸਪੀਕਰ :** ਇਨ੍ਹਾਂ ਨੂੰ 5 ਮਿੰਟ ਦਿੱਤੇ ਹਨ, ਤੁਸੀਂ ਬੈਠ ਜਾਓ। ਤੁਹਾਨੂੰ ਛੇ ਮਿੰਟ ਦਿੱਤੇ ਸਨ।

**ਸ਼੍ਰੀ ਮਨੋਰੰਜਨ ਕਾਲੀਆ :** ਪੁਰਾਣੇ ਅਤੇ ਨਵੇਂ ਮਕਾਨ ਦਾ ਫਰਕ ਹੋਣਾ ਚਾਹੀਦਾ ਹੈ। ਜਦੋਂ ਵੀ ਹਾਊਸ ਟੈਕਸ ਲਗਾਉਣਾ ਹੁੰਦਾ ਹੈ ਤਾਂ ਉਸ ਦੇ ਪਿੱਛੇ ਰੈਸ਼ਨੇਲੇਟੀ ਹੁੰਦੀ ਹੈ। ਜਦੋਂ ਹਾਊਸ ਟੈਕਸ ਸੀ ਤਾਂ ਉਸ ਦੇ ਵਿੱਚ ਇਹ ਸੀ ਕਿ ਜੇਕਰ ਕੋਈ ਐਡੀਸ਼ਨਲ ਆਲਟਰੇਸ਼ਨ ਨਹੀਂ ਕੀਤੀ ਜਾਂਦੀ ਤਾਂ ਟੈਕਸ ਵਧਦਾ ਨਹੀਂ ਸੀ। ਲੇਕਿਨ ਇਸ ਦੇ ਨਾਲ ਕੀ ਹੈ? ਇਹ ਕੁਲੈਕਟਰ ਰੇਟ ਤੇ ਬੇਸ ਕੀਤਾ ਸੀ। ਕੁਲੈਕਟਰ ਰੇਟ ਹਰ ਸਾਲ ਵਧੇਗਾ, ਚਾਹੇ ਐਡੀਸ਼ਨਲ ਆਲਟਰੇਸ਼ਨ ਕੀਤੀ ਹੈ ਜਾਂ ਨਹੀਂ ਹੈ। ਲੇਕਿਨ ਸਾਨੂੰ ਹਾਊਸ ਟੈਕਸ ਜ਼ਿਆਦਾ ਦੇਣਾ ਪਵੇਗਾ। ਇਸੇ ਤਰ੍ਹਾਂ ਇਨ੍ਹਾਂ ਨੇ 5% cost of the building ਕੈਲਕੁਲੇਟ ਕੀਤੀ ਹੈ।

**Mr. Speaker :** Conclude now, please.

**ਸ਼੍ਰੀ ਮਨੋਰੰਜਨ ਕਾਲੀਆ :** ਇਸ ਦੇ ਵਿੱਚ ਇਨ੍ਹਾਂ ਨੇ ਕਿਹਾ ਹੈ, ਇਹ ਸੈਕਸ਼ਨ 93 ਦੀ ਕਲਾਜ਼-2 ਹੈ, ਉਸ ਦੇ ਤਹਿਤ ਬੇਸ ਕੀਤਾ ਹੈ ਕਿ 500 ਰੁਪਏ ਪਰ ਸੁਕੇਅਰ ਫੀਟ **in respect of pucca, cemented, brick walled and load bearing roof** structure. ਸਟ੍ਰਕਚਰ ਦੀ ਜਿਹੜੀ ਕਾਸਟ ਕੱਢਣੀ ਹੈ, ਉਹ ਕਿਸ ਤਰ੍ਹਾਂ ਕੱਢਣੀ ਹੈ ਕਿ 5% ਜਿਹੜਾ ਹੈ, ਅਸੀਂ ਇਰੈਕਟਿੰਗ ਬਿਲਡਿੰਗ ਦੀ ਕਾਸਟ ਲੈਣੀ ਹੈ ਔਰ ਕਾਸਟ ਕਿਸ ਤਰ੍ਹਾਂ ਲੈਣੀ ਹੈ, ਇਸ ਬਾਰੇ ਪਿੱਛੇ ਦਿੱਤਾ ਹੋਇਆ ਹੈ। ਇਸ ਵਿੱਚ 500 ਰੁਪਏ ਪਰ ਸੁਕੇਅਰ ਫੀਟ ਦੇ ਹਿਸਾਬ ਨਾਲ ਹੈ। ਹੁਣ ਇਸ ਦੇ ਵਿੱਚ ਲਿਆ ਕੀ ਹੋਇਆ ਹੈ ਕਿ ਜਿੰਨੀਆਂ ਦੀਵਾਰਾਂ ਹਨ, ਰੂਫ ਔਰ ਫਲੋਰ ਹੈ .....(ਵਿਘਨ....ਸ਼ੋਰ)....

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ.....

**ਮਾਨਯੋਗ ਸਪੀਕਰ :** ਜੇਕਰ ਤੁਹਾਡੇ ਬੰਦਿਆਂ ਨਾਲ ਬੇਇਨਸਾਫੀ ਹੋਵੇਗੀ ਫਿਰ ਕਹਿਣਾ।

**ਸ਼੍ਰੀ ਮਨੋਰੰਜਨ ਕਾਲੀਆ :** ਜਿੰਨੀਆਂ ਦੀਵਾਰਾਂ ਹਨ, ਰੂਫ ਹੈ ...(ਵਿਘਨ)....(ਸ਼ੋਰ)...

**ਮਾਨਯੋਗ ਸਪੀਕਰ :** ਉਨ੍ਹਾਂ ਨੂੰ ਸਮਾਂ ਦਿੱਤਾ ਗਿਆ ਹੈ, 7-7 ਮਿੰਟ ਦਿੱਤੇ ਹਨ। ਮੈਂ 5-7 ਮਿੰਟ ਤੋਂ ਵੱਧ ਸਮਾਂ ਕਿਸੇ ਨੂੰ ਦਿੱਤਾ ਹੀ ਨਹੀਂ ਹੈ।

**ਸ਼੍ਰੀ ਮਨੋਰੰਜਨ ਕਾਲੀਆ :** ਮਾਨਯੋਗ ਸਪੀਕਰ ਸਾਹਿਬ, ਜਿਹੜੀ ਕੈਲਕੁਲੇਸ਼ਨ ਹੈ, ਜਿਹੜਾ ਫਾਰਮੂਲਾ ਹੈ, ਜਿੱਥੋਂ ਤੱਕ ਮੈਂ ਸਮਝਦਾ ਹਾਂ ਇਸ ਦੇ ਵਿੱਚ ਫਲੋਰ ਏਰੀਏ ਦੇ ਹਿਸਾਬ ਨਾਲ ਹੋਣਾ ਚਾਹੀਦਾ ਹੈ ਨਾ ਕਿ ਛੱਤਾਂ ਅਤੇ ਦੀਵਾਰਾਂ ਦੇ ਹਿਸਾਬ ਨਾਲ। ਸਾਰੀਆਂ ਦੀਵਾਰਾਂ ਔਰ ਜਿਹੜੀ ਫਲੋਰ ਅਤੇ ਛੱਤ ਹੈ....(ਵਿਘਨ) .....(ਸ਼ੋਰ).....

(ਇਸ ਸਮੇਂ ਵਿਰੋਧੀ ਧਿਰ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਕਾਲੀਆ ਜੀ, ਪਲੀਜ਼, ਤੁਸੀਂ ਆਪਣੀ ਸਪੀਚ ਖਤਮ ਕਰੋ।

**ਸ਼੍ਰੀ ਮਨੋਰੰਜਨ ਕਾਲੀਆ :** ਇਸ ਦੇ ਵਿੱਚ ਇੱਕ ਹੋਰ ਗੱਲ ਹੈ ਕਿ 10% ਡੈਪਰੀਸੀਏਸ਼ਨ ਦਿੱਤੀ ਜਾਵੇਗੀ। ਹੁਣ 10% ਡੈਪਰੀਸੀਏਸ਼ਨ ਸਾਰਿਆਂ ਨੂੰ ਹੈ, ਬਜਾਏ ਇਹ ਕਿ ਪੁਰਾਣਾ ਮਕਾਨ, ਨਵਾਂ ਮਕਾਨ, ਪੰਜ ਸਾਲ ਪੁਰਾਣਾ ਮਕਾਨ, 10 ਸਾਲ ਪੁਰਾਣਾ ਮਕਾਨ। ਉਸ ਦੇ ਉਤੇ ਡਿਫਰੈਂਸੀਏਸ਼ਨ ਹੋਣਾ ਚਾਹੀਦਾ ਹੈ। ਇਸ ਗੱਲ ਨੂੰ ਧਿਆਨ ਵਿੱਚ ਰੱਖਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਪਲੀਜ਼, ਵਾਈਂਡ ਅੱਪ ਕਰੋ।

**ਸ਼੍ਰੀ ਮਨੋਰੰਜਨ ਕਾਲੀਆ :** ਸਪੀਕਰ ਸਾਹਿਬ, ਤੁਸੀਂ ਵੀ ਵਕਾਲਤ ਕੀਤੀ ਹੈ, ਤੁਸੀਂ ਵਕੀਲ ਰਹੇ ਹੋ। ਹੁਣ ਇਸ ਦੇ ਵਿੱਚ ਕੀ ਹੈ ਕਿ ਜੇਕਰ ਕੋਈ ਅਸੈੱਸਮੈਂਟ ਹੋ ਜਾਂਦੀ ਹੈ, ਜੇ ਕੋਈ ਅਗਰੀਵਡ ਹੈ, ਉਸ ਦਾ ਕੀ ਤਰੀਕਾ ਰੱਖਿਆ ਹੈ ਕਿ ਅਸਿਸਟੈਂਟ ਕਮਿਸ਼ਨਰ ਤੋਂ ਕਮਿਸ਼ਨਰ ਨੂੰ ਅਪੀਲ ਜਾਵੇਗੀ। ਕਮਿਸ਼ਨਰ ਤੋਂ ਪ੍ਰਿੰਸੀਪਲ ਸੈਕਟਰੀ ਨੂੰ ਜਾਵੇਗੀ। ਹਾਲੇ ਇਨ੍ਹਾਂ ਨੂੰ ਐਡਮਨਿਸਟ੍ਰੇਟਿਵ ਗੱਲਾਂ ਤੋਂ ਤਾਂ ਵਿਹਲ ਨਹੀਂ ਮਿਲਦਾ, ਫਿਰ ਜੁਡੀਸ਼ੀਅਲ ਵਾਸਤੇ ਕਿਸ ਤਰ੍ਹਾਂ ਸਮਾਂ ਹੋਵੇਗਾ? ਹਾਊਸ ਟੈਕਸ ਦੇ ਵਿੱਚ ਕੀ ਸੀ ਕਿ ਐਗਜ਼ੈਕਟਿਵ ਅਫ਼ਸਰ, ਕਮਿਸ਼ਨਰ...

**ਮਾਨਯੋਗ ਸਪੀਕਰ :** ਤੁਸੀਂ ਕਨਕਲੂਡ ਕਰੋ ਜੀ।

**ਸ਼੍ਰੀ ਮਨੋਰੰਜਨ ਕਾਲੀਆ :** ਸਪੀਕਰ ਸਾਹਿਬ, ਬਹੁਤ ਇੰਪਾਰਟੈਂਟ ਗੱਲ ਹੈ ਕਿ ਜਿਹੜੀ ਅਪੀਲ ਹੈ, ਉਹ ਪਹਿਲਾਂ ਡਵੀਜ਼ਨਲ ਕਮਿਸ਼ਨਰ ਕੋਲ ਜਾਂਦੀ ਸੀ ਔਰ ਫਿਰ

ਹਾਈ ਕੋਰਟ ਵਿੱਚ ਜਾਂਦੀ ਸੀ। ਤੁਸੀਂ ਦੇਖੋ ਕਿ ਇਨਕਮ ਟੈਕਸ ਦੇ ਅੰਡਰ ਵੀ ਇਨਕਮ ਟੈਕਸ ਟ੍ਰਿਬਿਊਨਲ ਬਣਦਾ ਹੈ। ਅਲਟੀਮੇਟਲੀ ਹਾਈ ਕੋਰਟ ਵਿੱਚ ਅਪੀਲ ਹੁੰਦੀ ਹੈ। So, it is a quasi-judicial matter. ਆਪਾਂ ਨੂੰ ਅਪੀਲ ਦਾ ਟਾਈਮ ਦੇਣਾ ਚਾਹੀਦਾ ਹੈ। ਇਸ ਵਿੱਚ ਲਿਖਿਆ ਹੋਇਆ ਹੈ ਕਿ ਸਟੇਅ ਨਹੀਂ ਮਿਲੇਗਾ।

**ਮਾਨਯੋਗ ਸਪੀਕਰ :** ਪਲੀਜ਼ ਬੈਠੋ ਜੀ। ਮਿਸਟਰ ਆਸ਼ੂ ਜੀ।

**ਸ਼੍ਰੀ ਮਨੋਰੰਜਨ ਕਾਲੀਆ :** ਮੈਨੂੰ ਦੱਸੋ ਕਿ ਕਿਹੜਾ ਕਾਨੂੰਨ ਹੈ ਜਿਹੜਾ ਇਸ ਤਰ੍ਹਾਂ ਕਰੇਗਾ। It is against the law of natural justice. ਤੁਸੀਂ ਸਟੇਅ ਨਹੀਂ ਦੇਣਾ, ਇਹ ਐਕਟ ਵਿੱਚ ਲਿਖਿਆ ਹੋਇਆ ਹੈ। ਸੋ, ਇਸ ਦੇ ਵਿੱਚ ਤੀਸਰਾ ਪੁਆਇੰਟ ਹੈ ਕਿ ਜੇ 100% ਹਾਊਸ ਟੈਕਸ ਡਿਪਾਜ਼ਿਟ ਕੀਤਾ ਜਾਵੇਗਾ। ਮਾਨਯੋਗ ਸਪੀਕਰ ਸਾਹਿਬ, ਮੈਂ ਰਿਕੁਐਸਟ ਕਰਦਾ ਹਾਂ ਕਿ ਇਸ ਬਾਰੇ ਕਮੇਟੀ ਬਣਾ ਲੈਣ, ਇਸ ਨੂੰ ਦੁਬਾਰਾ ਘੋਖਣ।

**ਸ਼੍ਰੀ ਭਾਰਤ ਭੂਸ਼ਣ ਆਸ਼ੂ (ਲੁਧਿਆਣਾ ਪੱਛਮੀ) :** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ :** ਸਿਰਫ ਪੰਜ ਮਿੰਟ ਹਨ ਜੀ।

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਸਪੀਕਰ ਸਾਹਿਬ, ਇਹ ਅਮੈਂਡਮੈਂਟ ਬਿਲ ਜਿਹੜਾ ਪਿਛਲੇ ਸੈਸ਼ਨ ਵਿੱਚ ਵੀ ਆਇਆ ਸੀ, ਬਗੈਰ ਕਿਸੇ ਡਿਸਕਸ਼ਨ ਦੇ, ਜਦੋਂ ਆਪੋਜੀਸ਼ਨ ਦੇ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਸੀ, ਰੌਲੇ-ਰੱਪੇ ਵਿੱਚ ਪਾਸ ਕਰ ਦਿੱਤਾ ਗਿਆ। ਟਰੈਜ਼ਰੀ ਬੈਂਚਿਜ਼ ਦੇ ਸਾਰੇ ਹੀ ਮੈਂਬਰਜ਼ ਨੇ 'ਹਾਂ' ਕਹਿ ਕੇ ਇਸ ਨੂੰ ਪਾਸ ਕੀਤਾ। ਜੇ ਇੰਨਾ ਹੀ ਚੰਗਾ ਸੀ ਤਾਂ ਇਸ ਨੂੰ ਬਦਲਣ ਦੀ ਕੀ ਲੋੜ ਪੈ ਗਈ ਸੀ? ਹੁਣ ਬਦਲ ਕੇ ਜਦੋਂ ਇਸ...

**Mr. Speaker:** Come on the point.

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਜਦੋਂ ਇਸ ਬਿੱਲ ਦਾ ਵਿਰੋਧ ਕਾਂਗਰਸ ਪਾਰਟੀ ਨੇ ਕੀਤਾ ਤਾਂ ਸਰਕਾਰ ਸੋਚਣ ਲਈ ਮਜਬੂਰ ਹੋਈ ਤੇ ਬਿੱਲ ਘਟਾ ਕੇ ਲੈ ਆਂਦਾ। ਡਿਸਕਸ਼ਨ ਫਿਰ ਵੀ ਕੋਈ ਨਹੀਂ ਕੀਤੀ ।ਅੱਜ ਸਤਿਕਾਰਯੋਗ ਮੈਂਬਰ ਸਾਹਿਬਾਨ ਕਹਿ ਰਹੇ ਹਨ ਤੇ ਕੱਲ੍ਹ ਡਿਪਟੀ ਸੀ.ਐਮ. ਸਾਹਿਬ ਨੇ ਵੀ ਕਿਹਾ ਸੀ ਕਿ ਇਹ ਸੈਂਟਰ ਸਰਕਾਰ ਦੀ ਇਕ ਸ਼ਰਤ ਸੀ। ਬਿਲਕੁਲ ਠੀਕ ਹੈ ਜੀ, ਜੇ.ਐਨ.ਐਨ.ਯੂ.ਆਰ.ਐਮ. ਤਹਿਤ ਇਹ ਸ਼ਰਤ ਸੀ ਜਦੋਂ 2006 ਦੇ ਵਿਚ ਇਹ ਲੱਗਿਆ ਸੀ ਅਤੇ ਉਹ 2012 ਦੇ ਵਿਚ ਤਾਂ ਖਤਮ ਹੋ ਗਿਆ। ਜੇ.ਐਨ.ਐਨ.ਯੂ.ਆਰ.ਐਮ. ਤੇ ਹੁਣ ਕਿਸ ਵਾਸਤੇ ਲਗਾਇਆ ਗਿਆ ਹੈ? (ਵਿਰੋਧੀ ਧਿਰ ਵਲੋਂ ਥੰਪਿੰਗ) 2007 ਤੋਂ ਤੁਸੀਂ ਸਰਕਾਰ ਵਿਚ ਹੋ, ਉਦੋਂ ਤਾਂ ਲਾਇਆ ਨਹੀਂ ਤੇ 2013 ਵਿਚ ਤੁਸੀਂ ਲਗਾ ਦਿੱਤਾ ਜਦੋਂ ਜੇ.ਐਨ.ਯੂ.ਆਰ.ਐਮ. ਖਤਮ ਹੋ ਗਿਆ। ਉਸ ਦੀ ਐਕਸਟੈਸ਼ਨ ਹਾਲੇ ਆਉਣੀ ਹੈ। ਮੈਂ ਇਨ੍ਹਾਂ ਦੀ ਗਲਤ ਬਿਆਨੀ ਬਾਰੇ ਦੱਸਦਾ ਹਾਂ ਜੀ, ਤੁਸੀਂ ਸੁਣ ਲਓ।

**ਮਾਨਯੋਗ ਸਪੀਕਰ :** ਜੇਕਰ ਬਿਲ ਤੇ ਬੋਲਣਾ ਹੈ ਤਾਂ ਬੋਲੋ, ਨਹੀਂ ਬੈਠ ਜਾਓ।

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਸਪੀਕਰ ਸਾਹਿਬ, ਇਹ ਬਿੱਲ ਤੇ ਹੀ ਹੈ ਜੀ। .....(ਵਿਘਨ)....(ਸ਼ੋਰ).... ਮਾਨਯੋਗ ਮੈਂਬਰ ਸਾਹਿਬ ਨੇ ਬੜੀ ਤਾਰੀਫ ਕਰਦੇ ਹੋਏ ਆਖਿਆ ਹੈ ਕਿ ਅਸੀਂ ਬੜੀਆਂ ਰਿਆਇਤਾਂ ਦਿੱਤੀਆਂ ਹਨ ਤੇ ਰਿਆਇਤਾਂ ਤੁਸੀਂ ਸੁਣੋ, ਸ਼ਮਸ਼ਾਨ ਘਾਟ ਤੇ ਟੈਕਸ ਨਹੀਂ ਲਗਾਉਣਾ (ਹਾਸਾ) ਗੁਰਦੁਆਰਿਆਂ ਤੇ ਗਊਸ਼ਾਲਾਵਾਂ ਤੇ ਟੈਕਸ ਨਹੀਂ ਲਗਾਉਣਾ, ਇਹ ਰਿਆਇਤ ਹੈ। .....(ਵਿਘਨ)....(ਸ਼ੋਰ)......

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ......(ਵਿਘਨ)....(ਸ਼ੋਰ)...... ਸਪੀਕਰ ਸਾਹਿਬ, ਇਹ ਗੁਰਦੁਆਰਿਆਂ ਤੇ ਟੈਕਸ ਲਗਾਉਣਾ ਚਾਹੁੰਦੇ ਹਨ। ......(ਵਿਘਨ)....(ਸ਼ੋਰ) .......

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਨਹੀਂ ਜੀ ....... (ਵਿਘਨ)....(ਸ਼ੋਰ) ......

**ਮਾਨਯੋਗ ਸਪੀਕਰ :** ਨਹੀਂ ਜੀ, ਪਲੀਜ਼, ਮੰਤਰੀ ਸਾਹਿਬ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਕੀ ਤੁਸੀਂ ਰੀਲੀਜੀਅਸ ਸੈਂਟੀਮੈਂਟਸ ਦੇ ਖਿਲਾਫ ਹੋ? (ਵਿਘਨ)......(ਸ਼ੋਰ)....

**ਇਕ ਅਵਾਜ਼ :** ਹੋਰ ਪਾਸੇ ਨੂੰ ਤੋਰ ਲਓ ਗੱਲ ਨੂੰ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ। .....(ਵਿਘਨ)....(ਸ਼ੋਰ) .....

**ਸਰਦਾਰ ਕੁਲਜੀਤ ਸਿੰਘ ਨਾਗਰਾ :** ** ** **

**Mr. Speaker :** Nothing is to be recorded.

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ :** ਮੈਨੂੰ ਬੋਲ ਲੈਣ ਦਿਓ। ....(ਵਿਘਨ)....(ਸ਼ੋਰ) ......

**ਮਾਨਯੋਗ ਸਪੀਕਰ :** ਹਾਂ ਜੀ, ਮਿੱਤਲ ਸਾਹਿਬ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ :** ਮੈਂ ਤੁਹਾਨੂੰ ਪੁੱਛ ਰਿਹਾ ਹਾਂ ਕਿ

**Not recorded as ordered by the Chair.

ਕਾਂਗਰਸ ਪਾਰਟੀ ਇਹ ਸਪੱਸ਼ਟ ਕਰੇ ਕਿ ਗੁਰਦੁਆਰਾ ਸਾਹਿਬ ਤੇ ਟੈਕਸ ਲੱਗਣਾ ਚਾਹੀਦਾ ਹੈ ਕਿ ਨਹੀਂ? ....(ਵਿਘਨ....ਸ਼ੋਰ)..... ਤੁਸੀਂ ਫਤਿਹਗੜ੍ਹ ਸਾਹਿਬ ਦੀ ਗੱਲ ਕਿਉਂ ਕਰ ਰਹੇ ਹੋ। ਤੁਸੀਂ ਆਪਣੀ ਗੱਲ ਕਰੋ। .....(ਵਿਘਨ...ਸ਼ੋਰ) ......

**ਮਾਨਯੋਗ ਸਪੀਕਰ :** ਹਾਂ ਜੀ, ਮਿੱਤਲ ਸਾਹਿਬ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ :** ** **

**Mr. Speaker :** No point of order. ਆਸ਼ੂ ਜੀ, ਤੁਹਾਡੇ ਕੋਲ ਦੋ ਮਿੰਟ ਹਨ।

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਸਪੀਕਰ ਸਾਹਿਬ, ਮੈਂ ਤਾਂ ਕੇਵਲ ਇਕ ਮਿੰਟ ਹੀ ਬੋਲਿਆ ਹਾਂ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਹ ਵਿਤਕਰਾ ਹੈ। .....(ਵਿਘਨ).....(ਸ਼ੋਰ) .....

**ਮਾਨਯੋਗ ਸਪੀਕਰ :** ਮੇਰੀ ਬੇਨਤੀ ਸੁਣ ਲਓ।

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਜਦੋਂ ਮੈਂ ਪੜ੍ਹਨ ਲੱਗਿਆ ਤਾਂ ਬੜੀ ਤਕਲੀਫ ਹੋਈ ਕਿ ਗੁਰਦੁਆਰਿਆਂ ਨੂੰ ਮੁਆਫ ਕਰ ਦਿੱਤਾ, ਤੁਹਾਨੂੰ ਤਕਲੀਫ ਹੈ, ਤੁਸੀਂ ਹੀ ਸੋਚ ਸਕਦੇ ਹੋ ਰੱਬ ਨੂੰ ਟੈਕਸ ਲਾਉਣ ਬਾਰੇ, ਅਸੀਂ ਨਹੀਂ ਸੋਚ ਸਕਦੇ ਅਸੀਂ ਤਾਂ ਲੋਕਾਂ ਦੀ ਗੱਲ ਕਰਨ ਆਏ ਹਾਂ। (ਵਿਰੋਧੀ ਧਿਰ ਵਲੋਂ ਥੰਪਿੰਗ) ਸਾਨੂੰ ਉਹ ਵੀ ਨਹੀਂ ਕਰਨ ਦਿੰਦੇ। ਅੱਗੋਂ ਮੁਆਫੀ ਦਿੱਤੀ ਸਰਕਾਰੀ ਬਿਲਡਿੰਗਾਂ ਨੂੰ, ਮੁਆਫੀ ਦਿੱਤੀ ਕਾਰਪੋਰੇਸ਼ਨ ਤੇ ਕਮੇਟੀਆਂ ਦੀਆਂ ਬਿਲਡਿੰਗਾਂ ਨੂੰ। ਕਿਹੜੇ ਬੰਦੇ ਨੂੰ ਮੁਆਫੀ ਦਿੱਤੀ, ਅੱਗੇ ਲਿਖਿਆ ਹੈ ਕਿ ਵਿਧਵਾਵਾਂ ਨੂੰ ਪੰਜ ਹਜ਼ਾਰ ਤਾਈਂ ਮੁਆਫੀ। ਉਸ ਵਿਚ ਨਾਲ ਰਾਈਡਰ ਲਗ ਗਿਆ। .....(ਵਿਘਨ.....ਸ਼ੋਰ) .....

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਇਕ ਗੱਲ ਜ਼ਰੂਰ ਪੁੱਛਣਾ ਚਾਹੁੰਦਾ ਹਾਂ ਕਿ ਕਾਂਗਰਸ ਅੱਜ ਸਪੱਸ਼ਟ ਕਰੇ ਕਿ ਗੁਰਦੁਆਰਿਆਂ ਨੂੰ, ਮੰਦਰਾਂ ਨੂੰ, ਮਸਜਿਦਾਂ ਨੂੰ ਅਤੇ ਚਰਚਾਂ ਨੂੰ ਟੈਕਸ ਲੱਗਣਾ ਚਾਹੀਦਾ ਹੈ ਜਾਂ ਨਹੀਂ? .....(ਵਿਘਨ.....ਸ਼ੋਰ) ......

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਅਸੀਂ ਫਿਰ ਤੋਂ ਕਹਿੰਦੇ ਹਾਂ ਕਿ ਨਹੀਂ ਲੱਗਣਾ ਚਾਹੀਦਾ। .....(ਵਿਘਨ.....ਸ਼ੋਰ)....

---

**Expunged as ordered by the Chair.

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ :** ਜੇ ਤੁਸੀਂ ਟੈਕਸ ਲਗਵਾਉਣਾ ਚਾਹੁੰਦੇ ਹੋ ਤਾਂ ਅੱਜ ਇਹ ਗੱਲ ਰਿਕਾਰਡ ਤੇ ਆ ਜਾਵੇ .....(ਵਿਘਨ.....ਸ਼ੋਰ) ......

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਸਪੀਕਰ ਸਾਹਿਬ, ਅਸੀਂ ਤਾਂ ਇਥੇ ਜਿਹੜਾ ਲੋਕਾਂ ਤੇ ਟੈਕਸ ਲਗਾਇਆ ਹੈ, ਉਸ ਤੇ ਡਿਸਕਸ਼ਨ ਕਰਨ ਆਏ ਹਾਂ, ......(ਵਿਘਨ..... ਸ਼ੋਰ) ......

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ :** ਮੇਰੀ ਇਕ ਬੇਨਤੀ ਹੈ ਕਿ ਕਾਂਗਰਸ ਪਾਰਟੀ ਰਿਲੀਜਸ ਪਲੇਸਿਜ਼ ਤੇ ਟੈਕਸ ਲਗਵਾਉਣਾ ਚਾਹੁੰਦੀ ਹੈ ਕਿ ਨਹੀਂ ਲਗਵਾਉਣਾ ਚਾਹੁੰਦੀ। .....(ਵਿਘਨ.....ਸ਼ੋਰ)......

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਇਹ ਗੱਲ ਤੁਸੀਂ ਹੀ ਸੋਚ ਸਕਦੇ ਹੋ। ਅਸੀਂ ਨਹੀਂ ਲਗਵਾਉਣਾ ਚਾਹੁੰਦੇ।(ਵਿਘਨ...ਸ਼ੋਰ)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ :** ਨਹੀਂ ਲਗਵਾਉਣਾ ਚਾਹੁੰਦੀ, ਠੀਕ ਹੈ ਜੀ। ...(ਵਿਘਨ...ਸ਼ੋਰ)....

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਇਥੇ ਲਿਖਿਆ ਹੈ ਕਿ ਸੁਤੰਤਰਤਾ ਸੰਗਰਾਮੀਆਂ ਨੂੰ ਮੁਆਫੀ ਅਤੇ ਨਾਲ ਲਿਖ ਦਿੱਤਾ ਜਿਹੜੇ ਸਿਰਫ ਪੈਨਸ਼ਨ ਲੈਂਦੇ ਹੋਣ। ਇਹ ਇਕ ਜਾਂ ਡੇਢ ਫੀਸਦੀ ਹਨ। ਇਹ ਸਿਰਫ ਮੁਆਫੀਆਂ ਦਾ ਮਖੌਲ ਉਡਾਇਆ ਗਿਆ ਹੈ। ਉਸ ਤੋਂ ਬਾਅਦ ਮੈਂ ਦੱਸਦਾ ਹਾਂ ਟੈਕਸ ਲਗਾਉਣ ਦਾ ਤਰੀਕਾ। ....(ਵਿਘਨ.....ਸ਼ੋਰ)....

**ਮਾਨਯੋਗ ਸਪੀਕਰ :** ਮੇਰੀ ਗੱਲ ਤਾਂ ਸੁਣ ਲਵੋ। ਮੈਂ 5-5 ਮਿੰਟ ਸਾਰਿਆਂ ਨੂੰ ਦਿੱਤੇ ਹਨ।

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਜਿਹੜਾ ਇਸ ਦੇ ਵਿੱਚ ਟੈਕਸ ਲਗਾਇਆ ਗਿਆ ਹੈ, ਇੱਕ ਗਜ਼ ਵੀ ਕਿਸੇ ਗਰੀਬ ਆਦਮੀ ਨੂੰ ਮੁਆਫ ਨਹੀਂ ਕੀਤਾ ਗਿਆ। ਮਖੌਲ ਉਡਾਇਆ ਗਿਆ ਹੈ ਗਰੀਬਾਂ ਦਾ, ਮਾਨਯੋਗ ਮੰਤਰੀ ਸਾਹਿਬ ਧਿਆਨ ਦੇਣਗੇ, ਕਿ 50 ਗਜ਼ ਤੇ ਸਿਰਫ 50/- ਰੁਪਏ ਅਤੇ ਨਾਲ ਹੀ ਸ਼ਰਤ ਲਗਾ ਦਿੱਤੀ ਕਿ ਕਵਰਡ ਏਰੀਆ ਸਿਰਫ 450 ਸੁਕਵੇਅਰ ਫੁੱਟ ਹੋਵੇ। ਇੱਕ ਕਮਰੇ ਦੇ ਉੱਤੇ ਜਿਸ ਨੇ ਵੀ 50 ਗਜ਼ ਵਿੱਚ ਘਰ ਬਣਾਇਆ ਹੈ, ਉਹ 2 ਮੰਜ਼ਿਲਾਂ ਤਾਂ ਬਣਾ ਕੇ ਬੈਠਾ ਹੋਵੇਗਾ। 450 ਸਕਵੇਅਰ ਫੁੱਟ ਦੇ ਉੱਤੇ ਕੀ ਮੰਜ਼ਿਲ ਨਹੀਂ ਪੈ ਸਕਦੀ? ਉਹ ਦੇ 50/- ਰੁਪਏ ਤਾਂ ਖਤਮ ਹੋ ਗਏ। ਉਹ ਦੁਬਾਰਾ ਕੁਲੈਕਟੋਰੇਟ ਵਿੱਚ ਆ ਗਿਆ। 100 ਗਜ਼ ਵਾਲੇ ਨੂੰ 150/- ਰੁਪਏ, ਨਾਲ ਸ਼ਰਤ ਹੈ ਕਿ ਇਕੱਲਾ 900 ਸਕਵੇਅਰ ਫੁੱਟ ਏਰੀਆ ਕਵਰਡ ਹੋਣਾ ਚਾਹੀਦਾ ਹੈ। ਸਭ ਤੋਂ ਜ਼ਰੂਰੀ ਗੱਲ ਜਿਹੜੀ ਮੈਂ ਕਹਿਣਾ ਚਾਹੁੰਦਾ ਹਾਂ ਤੇ ਲੋਕਾਂ ਦੇ ਵਿੱਚ ਰੋਸ ਵੀ ਹੈ ਕਿ ਅੱਜ ਅਸੀਂ ਜਿਸ

ਪ੍ਰਾਪਰਟੀ ਟੈਕਸ ਬਿੱਲ ਤੇ ਡਿਸਕਸ਼ਨ ਕਰ ਰਹੇ ਹਾਂ, ਇਹ ਪ੍ਰਾਪਰਟੀ ਟੈਕਸ ਇੱਕ ਮਹੀਨਾ ਪਹਿਲਾਂ ਤੋਂ ਲੋਕਾਂ ਵੱਲੋਂ ਭਰਿਆ ਜਾ ਰਿਹਾ ਹੈ। ਬੈਕਡੋਰ ਵਿੱਚ ਆਰਡੀਨੈਂਸ ਜਾਰੀ ਹੋ ਗਿਆ ਹੈ ਅਤੇ ਲੋਕਾਂ ਵੱਲੋਂ ਇੱਕ ਅਕਤੂਬਰ ਤੋਂ 30 ਨਵੰਬਰ ਤੱਕ ਟੈਕਸ ਭਰਿਆ ਜਾ ਰਿਹਾ ਹੈ। ਅਸੀਂ ਇਸ ਦੇ ਵਿੱਚ ਕੀ ਬਹਿਸ ਕਰਾਂਗੇ। ਇਸ ਦੇ ਵਿੱਚ ਜਿਹੜਾ 10 ਗਜ਼ ਦਾ ਦੁਕਾਨਦਾਰ ਹੈ, ਜੇ ਉਸ ਦੀਆਂ 2 ਮੰਜ਼ਿਲਾਂ ਪਈਆਂ ਹੋਈਆਂ ਹਨ ਤਾਂ ਟੈਕਸ ਵਿੱਚ ਪ੍ਰੋਵੀਜ਼ਨ ਇਹ ਹੈ ਕਿ ਉਸ ਨੂੰ 2 ਮੰਜ਼ਿਲਾਂ ਤੇ 2 ਕੁਲੈਕਟੋਰੇਟ ਨਾਲ ਟੈਕਸ ਦੇਣਾ ਪਵੇਗਾ। ਇਹ ਕਿਥੋਂ ਦਾ ਇਨਸਾਫ ਹੈ। ਕੁਲੈਕਟੋਰੇਟ ਇੱਕ ਤੇ ਲੱਗੇਗਾ ਕਿ 10 ਗਜ਼ ਦਾ ਹੈ ਨਾ ਕਿ 10 ਗਜ਼ ਦੀ ਮੰਜ਼ਿਲ ਤੇ ਦੂਸਰਾ........

**Mr. Speaker :** Please conclude now. ਮੈਂ ਕਿਹਾ ਜੀ ਮੈਂ ਸਮਝਦਾ ਹਾਂ ਆਪਣੀ ਜ਼ਿੰਮੇਵਾਰੀ ਨੂੰ। Please conclude now.

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਜਾ ਕੇ ਸ਼ਹਿਰ ਵਿੱਚ ਦੇਖੋ, ਵਲਟੋਹਾ ਸਾਹਿਬ, ਤੁਸੀਂ ਸ਼ਹਿਰ ਵਿੱਚੋਂ ਨਹੀਂ ਆਉਂਦੇ? ਗਰੁੱਪ ਹਾਊਸਿੰਗ ਦੇ ਵਿੱਚ ਜਿਹੜੀਆਂ ਸਾਡੀਆਂ ਸਾਰੀਆਂ ਸਰਕਾਰੀ ਏਜੰਸੀਆਂ ਘਰ ਅਲਾਟ ਕਰਦੀਆਂ ਹਨ, ਉਨ੍ਹਾਂ ਦਾ ਗਰਾਉਂਡ ਫਲੋਰ ਤੇ ਰੇਟ ਹੋਰ ਹੁੰਦਾ ਹੈ, ਫਸਟ ਫਲੋਰ ਤੇ ਰੇਟ ਹੋਰ ਹੁੰਦਾ ਹੈ ਤੇ ਸੈਕਿੰਡ ਫਲੋਰ ਤੇ ਹੋਰ ਹੁੰਦਾ ਹੈ। ਇਸ ਦੇ ਵਿੱਚ ਟੈਕਸ ਸਾਰੀਆਂ ਮੰਜ਼ਿਲਾਂ ਤੇ 100 % ਕੁਲੈਕਟੋਰੇਟ ਅਨੁਸਾਰ ਲੱਗੇਗਾ। ਸਾਰਿਆਂ ਨਾਲ ਹੀ ਧੱਕਾ ਹੈ। ਆਪਣੀ ਮਨ-ਮਰਜ਼ੀ ਦੇ ਨਾਲ ਕੀਤਾ ਹੋਇਆ ਹੈ। ਪਹਿਲਾਂ ਤਾਂ ਜਿਹੜਾ ਆਰਡੀਨੈਂਸ ਆਇਆ ਸੀ, ਉਸ ਦੇ ਵਿੱਚ ਕਮਰਸ਼ੀਅਲ ਤੇ ਇੰਡਸਟਰੀ ਨੂੰ ਸੇਮ ਰੇਟ ਲਾਇਆ ਹੋਇਆ ਸੀ। ਹੁਣ ਮੈਨੂੰ ਇਹ ਪੜ੍ਹ ਕੇ ਖੁਸ਼ੀ ਹੋਈ ਹੈ ਕਿ ਇੰਡਸਟਰੀਅਲ ਨੂੰ ਥੋੜ੍ਹਾ ਜਿਹਾ ਘਟਾ ਤਾਂ ਦਿੱਤਾ ਹੈ। ਸ਼ੁਕਰ ਹੈ, ਮਾੜੀ ਮੋਟੀ ਇੰਡਸਟਰੀ ਦੀ ਇਨ੍ਹਾਂ ਨੂੰ ਸੁੱਧ ਆਈ ਹੈ। ਪਰ ਗਰੀਬ ਨੂੰ ਫਿਰ ਵੀ ਕੁਝ ਨਹੀਂ ਦਿੱਤਾ ਹੈ। ਜਿਹੜਾ ਇੱਕ ਹਸਪਤਾਲ ਹੈ, ਚਾਹੇ ਉਹ ਇੱਕ ਹਜ਼ਾਰ ਗਜ਼ ਵਿੱਚ ਹੈ, ਚਾਹੇ ਦੋ ਹਜ਼ਾਰ ਗਜ਼ ਵਿੱਚ 4 ਮੰਜ਼ਿਲਾਂ ਦਾ ਹੈ, ਉਸ ਨੂੰ ਇੱਕ ਕੁਲੈਕਟੋਰੇਟ ਲੱਗੇਗਾ। ਗਰੀਬ ਆਦਮੀ ਜਿਹੜਾ 10 ਗਜ਼ ਦੀ ਦੁਕਾਨ ਚਲਾ ਰਿਹਾ ਹੈ, ਉਸ ਦੀਆਂ ਦੋ ਮੰਜ਼ਿਲਾਂ ਹਨ, ਉਸ ਨੂੰ 2 ਟੈਕਸ ਲੱਗਣਗੇ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ :** ਇਨ੍ਹਾਂ ਨੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਗਰੀਬਾਂ ਦੀਆਂ ਚੀਕਾਂ ਕਢਵਾ ਦਿੱਤੀਆਂ ਹਨ ਤੇ ਹੁਣ ਗਰੀਬਾਂ ਦੇ ਠੇਕੇਦਾਰ ਬਣਦੇ ਫਿਰਦੇ ਹਨ।

**Mr. Speaker :** Please conclude. Not to be recorded anything else now except speech of Shri Ashu.

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਇਨ੍ਹਾਂ ਨੇ ਟੈਕਸ ਲਗਾ ਲਗਾ ਕੇ ਸਾਡੀ ਤਸੱਲੀ ਤਾਂ ਕੀ, ਸਾਰੇ ਪੰਜਾਬ ਦੀ ਤਸੱਲੀ ਕਰਵਾਈ ਪਈ ਹੈ ਅਤੇ ਗਲਤ ਬਿਆਨੀ ਕਰਦੇ ਹਨ ਅਤੇ ਫਿਰ ਸਭ ਦਾ ਮਜ਼ਾਕ ਉਡਾਉਂਦੇ ਹਨ।

**Mr. Speaker :** Please conclude now. .......(ਵਿਘਨ ......ਸ਼ੋਰ) ......

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਬੜੇ ਜੋਰ ਸ਼ੋਰ ਨਾਲ ਇਹ ਦੱਸਿਆ ਜਾਂਦਾ ਹੈ ਕਿ ਰੈਂਟਲ ਵੈਲਿਊ ਅਸੀਂ 10% ਤੋਂ 15% ਕਰ ਦਿੱਤੀ ਹੈ। ਉਹ ਕਿਸ ਦੀ ਸੀ, ਜਿਹੜੇ ਕਿ ਅਮੀਰ ਟੈਕਸ ਪੇਅਰ ਸੀ, ਜਿਹੜੇ ਕਿਰਾਇਆ ਲੈਂਦੇ ਹਨ, ਜਿਨ੍ਹਾਂ ਦੇ ਐਮ.ਐਨ.ਸੀਜ਼ ਨੂੰ ਅਤੇ ਬੈਂਕਾਂ ਨੂੰ ਕਿਰਾਏ ਤੇ ਚੜ੍ਹੇ ਹੋਏ ਹਨ। ਕਿਹੜੇ ਗਰੀਬ ਆਦਮੀ ਨੂੰ ਇਸ ਦੇ ਵਿੱਚ ਰਿਆਇਤ ਦਿੱਤੀ ਹੈ, ਮੈਨੂੰ ਸਾਰਾ ਐਕਟ ਪੜ੍ਹ ਕੇ ਦਿਖਾ ਦਿਓ। ਇਹ ਤੁਸੀਂ ਆਪ ਬਣਾਇਆ ਅਤੇ ਅਮੀਰ ਆਦਮੀਆਂ ਨੂੰ ਰਿਆਇਤ ਦੇ ਦਿੱਤੀ ਹੈ, ਉਨ੍ਹਾਂ ਦਾ ਟੈਕਸ 15% ਤੋਂ 10% ਕਰ ਦਿੱਤਾ ਹੈ ਪਰ ਬਹੁਤ ਜ਼ਰੂਰੀ ਹੈ, ਜਿਹੜਾ ਗਰੀਬ ਆਦਮੀਆਂ ਦੇ ਉਤੇ ਗਰੀਬ ਲੋਕਾਂ ਦੇ ਉੱਤੇ..........

**ਮਾਨਯੋਗ ਸਪੀਕਰ :** ਨੈਕਸਟ, ਸ਼੍ਰੀ ਪ੍ਰਕਾਸ਼ ਚੰਦ ਗਰਗ ਜੀ। ਸਿਰਫ 5 ਮਿੰਟ, ਗਰਗ ਜੀ। ...(ਵਿਘਨ)....

**ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ (ਸ਼੍ਰੀ ਪ੍ਰਕਾਸ਼ ਚੰਦ ਗਰਗ) :** ਬੈਠ ਜਾਓ ਜੀ, ਮੇਰਾ ਟਾਈਮ ਆ ਗਿਆ ਹੈ। (ਹਾਸਾ) ਬੈਠ ਜਾਉ, ਬਹੁਤ ਹੋ ਗਿਆ। ਗਰੀਬਾਂ ਦੀ ਹਮਦਰਦੀ ਦੇਖ ਲਈ।

**ਮਾਨਯੋਗ ਸਪੀਕਰ :** ਗਰਗ ਜੀ, ਪੰਜ ਮਿੰਟ ਸਿਰਫ।

**ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਪੰਜਾਬ ਮਿਊਂਸਪਲ ਸੋਧਨਾ ਬਿੱਲ, 2013 ਤੇ ਬੋਲਣ ਦਾ ਮੌਕਾ ਦਿੱਤਾ ਹੈ ਔਰ ਮੈਂ ਸਾਹਮਣੇ ਬੈਠੇ ਸਾਥੀਆਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਗਰੀਬਾਂ ਦੀ ਹਮਦਰਦੀ ਦਾ ਜੋ ਇਹ ਸਵਾਂਗ ਰਚਿਆ ਜਾ ਰਿਹਾ ਹੈ, ਉਸ ਸਬੰਧੀ ਡਾਕਟਰ ਦਲਜੀਤ ਸਿੰਘ ਚੀਮਾ, ਜੋ ਸਾਡੇ ਸਤਿਕਾਰਯੋਗ ਮੈਂਬਰ ਹਨ, ਉਨ੍ਹਾਂ ਨੇ ਬਹੁਤ ਹੀ ਸੁਚੱਜੇ ਢੰਗ ਨਾਲ ਸਦਨ ਨੂੰ ਜਾਣੂ ਕਰਵਾਇਆ ਹੈ ਕਿ 7 ਜੂਨ 2006 ਨੂੰ ਸਾਬਕਾ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਨੇ ਇਸ ਸਕੀਮ ਨੂੰ ਲਾਗੂ ਕਰਨ ਦੀ ਕਮਿਟਮੈਂਟ ਕੀਤੀ ਸੀ। ਉਨ੍ਹਾਂ ਨੇ ਆਪਣੇ ਪੱਤਰ ਰਾਹੀਂ ਕੀਤੀ ਸੀ। ਮੈਂ ਉਸ ਨੂੰ ਦੁਬਾਰਾ ਰਿਪੀਟ ਨਹੀਂ ਕਰਨਾ ਚਾਹੁੰਦਾ। ਔਰੋਂ ਕੋ ਨਸੀਹਤ, ਖੁਦ ਮੀਆਂ ਫਜ਼ੀਹਤ। ਸਭ ਕੁਝ ਆਪ ਕਰਕੇ....

(ਇਸ ਸਮੇਂ ਸਰਦਾਰ ਕੁਲਜੀਤ ਸਿੰਘ ਨਾਗਰਾ ਬਿਨਾ ਆਗਿਆ ਤੋਂ ਕੁਝ ਬੋਲ ਰਹੇ ਸਨ ਜੋ ਕਿ ਮਾਈਕ ਬੰਦ ਹੋਣ ਕਾਰਨ ਸੁਣਾਈ ਨਹੀਂ ਦਿੱਤਾ।)

**ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ :** ਤੁਹਾਨੂੰ ਕੱਲਿਆਂ ਨੂੰ ਸਮਝਾਵਾਂਗਾ। (ਹਾਸਾ) ਕਿ ਆਪ ਹੀ ਸਾਰੇ ਕੁਝ ਦੀ ਕਮਿਟਮੈਂਟ ਕਰਕੇ ਅੱਜ ਜਿਸ ਢੰਗ ਨਾਲ ਪੰਜਾਬ ਦੇ ਲੋਕਾਂ ਨੂੰ ਗੁੰਮਰਾਹ ਕਰ ਰਹੇ ਹਨ, ਇਸ ਤੋਂ ਸਾਬਤ ਹੋ ਰਿਹਾ ਹੈ ਕਿ ਇਹ ਆਉਣ ਵਾਲੀ 2014 ਦੀ ਪਾਰਲੀਮੈਂਟ ਇਲੈਕਸ਼ਨ ਵਿੱਚ ਜਿੱਤਣ ਦਾ ਸੁਪਨਾ ਲੈ ਰਹੇ ਹਨ, ਉਹ ਸੁਪਨਾ ਇਨ੍ਹਾਂ ਦਾ ਪੂਰਾ ਨਹੀਂ ਹੋ ਸਕਦਾ ਕਿਉਂਕਿ ਇਨ੍ਹਾਂ ਦੇ ਚਿਹਰੇ

ਤੋਂ ਨਕਾਬ ਉਤਰ ਗਿਆ ਹੈ ਔਰ ਇਹ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝਦੇ ਹਨ। .....(ਵਿਘਨ......ਸ਼ੋਰ) .....

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ ** ** **

**Mr. Speaker :** Please sit down. Not to be recorded.

**ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ :** ਇਕ ਮਿੰਟ, ਨਾਗਰਾ ਸਾਹਿਬ, ਬੈਠ ਜਾਉ। ਜਿਹੜੀ ਜਨੂਰਮ ਦੀ ਸਕੀਮ ਅਧੀਨ ਪ੍ਰਾਪਰਟੀ ਟੈਕਸ ਦੀ ਤਜਵੀਜ਼ ਰੱਖੀ ਗਈ ਹੈ, ਇਹ ਤਜਵੀਜ਼ ਅੱਜ ਤੋਂ 6 ਸਾਲ ਪਹਿਲਾਂ ਪੰਜਾਬ ਵਿੱਚ ਲਾਗੂ ਹੋਣੀ ਸੀ, ਜੇ ਤੁਹਾਡਾ ਸੁਪਨਾ ਪੂਰਾ ਹੋ ਜਾਂਦਾ। ਪਰ ਪੰਜਾਬ ਦੇ ਲੋਕ ਸਿਆਣੇ ਰਹੇ, ਜਿਨ੍ਹਾਂ ਨੇ ਤੁਹਾਡੇ ਤੇ ਭਰੋਸਾ ਨਹੀਂ ਕੀਤਾ ਤੇ 6 ਸਾਲ ਪਹਿਲਾਂ ਤੁਸੀਂ ਪੰਜਾਬ ਦੇ ਲੋਕਾਂ ਦਾ ਬਹੁਤ ਵੱਡਾ ਨੁਕਸਾਨ ਕਰਨਾ ਸੀ। ਲੇਕਿਨ ਮੈਂ ਧੰਨਵਾਦ ਕਰਦਾ ਹਾਂ ਡਿਪਟੀ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦਾ, ਜਿਨ੍ਹਾਂ ਦੀ ਚੇਅਰਮੈਨਸ਼ਿਪ ਦੇ ਵਿੱਚ ਚਾਰ ਮੈਂਬਰੀ ਕਮੇਟੀ ਬਣਾ ਕੇ.....

(ਇਸ ਸਮੇਂ ਮਾਈਕ ਬੰਦ ਹੋ ਗਿਆ ਜਿਸ ਕਾਰਨ ਆਵਾਜ਼ ਸੁਣਾਈ ਨਹੀਂ ਸੀ ਦੇ ਰਹੀ।) ....(ਵਿਘਨ....ਸ਼ੋਰ)...

(ਇਸ ਸਮੇਂ ਸਰਦਾਰ ਕੁਲਜੀਤ ਸਿੰਘ ਨਾਗਰਾ ਬਿਨਾ ਆਗਿਆ ਤੋਂ ਬੋਲ ਰਹੇ ਸਨ, ਜੋ ਕਿ ਸੁਣਾਈ ਨਹੀਂ ਦੇ ਰਿਹਾ ਸੀ)

**ਮਾਨਯੋਗ ਸਪੀਕਰ :** ਨਾਲ ਦੇ ਮਾਈਕ ਤੇ ਹੋ ਜਾਉ ਗਰਗ ਜੀ।

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ, ਸ਼੍ਰੀ ਪ੍ਰਕਾਸ਼ ਚੰਦ ਗਰਗ ਦੂਸਰੇ ਮਾਈਕ ਤੇ ਬੋਲਣ ਲਈ ਦੂਸਰੀ ਸੀਟ ਤੇ ਗਏ ਪ੍ਰੰਤੂ ਉਹ ਮਾਈਕ ਵੀ ਨਹੀਂ ਚੱਲ ਰਿਹਾ ਸੀ ਅਤੇ ਉਨ੍ਹਾਂ ਲਈ ਹੱਥ ਵਾਲੇ ਮਾਈਕ ਦਾ ਪ੍ਰਬੰਧ ਕੀਤਾ ਗਿਆ ਅਤੇ ਉਹ ਹੱਥ ਵਾਲਾ ਮਾਈਕ ਲੈ ਕੇ ਆਪਣੀ ਸੀਟ ਤੇ ਚਲੇ ਗਏ।)

**ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ :** ਜਿਹੜੇ ਸੁਪਨੇ ਤੁਸੀਂ ਲੈ ਰਹੇ ਹੋ, ਉਨ੍ਹਾਂ ਬਾਰੇ ਸਾਨੂੰ ਸਾਰਾ ਗਿਆਨ ਹੈ। ਮੈਂ ਪੰਜਾਬ ਦੇ ਡਿਪਟੀ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਬਾਦਲ ਹੋਰਾਂ ਦਾ ਔਰ ਸਾਰੀ ਸਬ ਕਮੇਟੀ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਪ੍ਰਾਪਰਟੀ ਟੈਕਸ ਸਬੰਧੀ ਇੱਕ ਬਹੁਤ ਹੀ ਸੂਝਵਾਨ ਫੈਸਲਾ ਲਿਆ ਹੈ ਔਰ ਬਹੁਤ ਹੀ ਘੱਟ ਰੇਟ ਦੇ ਪੰਜਾਬ ਦੇ ਲੋਕਾਂ ਤੇ ਟੈਕਸ ਲਾਏ ਹਨ ਅਤੇ ਹਾਊਸ ਟੈਕਸ ਦੇ ਬਦਲ ਦੇ ਰੂਪ ਵਿੱਚ ਪ੍ਰਾਪਰਟੀ ਟੈਕਸ ਲੱਗ ਰਿਹਾ ਹੈ। ....(ਵਿਘਨ)....

**Mr. Speaker :** Silence Please.

**ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ :** ਮੈਂ ਸਾਰੀਆਂ ਗੱਲਾਂ ਦੁਬਾਰਾ ਰਿਪੀਟ ਨਹੀਂ ਕਰਨਾ ਚਾਹੁੰਦਾ....

**Not recorded as ordered by the Chair.

**Mr. Speaker :** Thank you.

**ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ :** ਕਿਉਂਕਿ ਜੋ ਸਾਬਕਾ ਮੁੱਖ ਮੰਤਰੀ ਜੀ ਦਾ ਲੈਟਰ ਹੈ, ਸੈਂਟਰ ਸਰਕਾਰ ਦੀਆਂ ਚਿੱਠੀਆਂ ਹਨ, ਉਹ ਪਹਿਲਾਂ ਡਾਕਟਰ ਚੀਮਾ ਜੀ ਨੇ ਕੋਟ ਕੀਤੀਆਂ ਹਨ ਲੇਕਿਨ ਇਸ ਬਾਰੇ ਮੈਂ ਜ਼ਰੂਰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੂੰ 13ਵੇਂ ਫਾਇਨਾਂਸ਼ੀਅਲ ਕਮਿਸ਼ਨ ਦੀ ਜੋ ਗਰਾਂਟ ਆਉਣੀ ਸੀ, ਉਸ ਵਿੱਚ 2011-12 ਔਰ 2012-13 ਵਿੱਚ ਜੋ 78 ਕਰੋੜ ਰੁਪਿਆ ਸਰਕਾਰ ਨੂੰ ਮਿਲਣਾ ਸੀ, ਉਸ ਵਿੱਚੋਂ ਕੇਂਦਰ ਸਰਕਾਰ ਨੇ ਕੇਵਲ 13 ਕਰੋੜ ਰੁਪਿਆ ਦਿੱਤਾ ਹੈ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਸਿਰਫ ਇਸ ਕਰਕੇ ਪਿਛਲੇ ਬੈਕਲਾਗ ਦੇ 65 ਕਰੋੜ ਰੁਪਏ ਤੋਂ ਜਵਾਬ ਦੇ ਗਏ ਔਰ ਜਿਹੜਾ 139 ਕਰੋੜ ਰੁਪਿਆ ਸੀ, ਉਸ ਦੇ ਵਿੱਚੋਂ 97 ਕਰੋੜ ਰੁਪਏ ਦੀ ਪੇਮੈਂਟ ਆਈ ਹੈ। ਇਸ ਕਰਕੇ ਜਿਹੜਾ ਇਸ ਹਾਊਸ ਦੇ ਵਿੱਚ ਤੁਹਾਡਾ ਇਹ ਡਰਾਮਾ ਅਸੀਂ ਵੇਖ ਰਹੇ ਹਾਂ, ਇਹ ਤੁਹਾਨੂੰ ਉਥੇ ਦਿੱਲੀ ਜਾ ਕੇ ਕਰਨਾ ਚਾਹੀਦਾ ਹੈ। ਉਥੇ ਜਾ ਕੇ ਤੁਹਾਨੂੰ, ਜੋ ਪੰਜਾਬ ਦੇ ਲੋਕਾਂ ਦੀ ਕੋਈ ਤਕਲੀਫ ਹੈ, ਉਨ੍ਹਾਂ ਨੂੰ ਇਹ ਦੱਸਣੀ ਚਾਹੀਦੀ ਹੈ। ਪ੍ਰਾਪਰਟੀ ਟੈਕਸ ਸਬੰਧੀ ਜੋ ਤਜਵੀਜ਼ ਪੇਸ਼ ਕੀਤੀ ਗਈ ਹੈ, ਜੋ ਬੜੀ ਜੈਨੂਅਨ ਹੈ, ਮੈਂ ਉਸ ਨੂੰ ਪੂਰੀ ਡਿਟੇਲ ਵਿੱਚ ਨਹੀਂ ਪੜ੍ਹਨਾ ਚਾਹੁੰਦਾ ਕਿਉਂਕਿ ਸਪੀਕਰ ਸਾਹਿਬ ਨੇ ਮੈਨੂੰ ਬੋਲਣ ਲਈ ਕੇਵਲ ਪੰਜ ਮਿੰਟ ਦਾ ਸਮਾਂ ਦਿੱਤਾ ਹੈ, ਇਸ ਲਈ ਮੈਂ ਸਦਨ ਨੂੰ ਇਸ ਨੂੰ ਸਰਬਸੰਮਤੀ ਦੇ ਨਾਲ ਪਾਸ ਕਰਨ ਦੀ ਮੈਂ ਬੇਨਤੀ ਕਰਦਾ ਹਾਂ।

**Mr. Speaker :** Thank you. ਹੁਣ ਸ਼੍ਰੀ ਅਸ਼ਵਨੀ ਸੇਖੜੀ ਜੀ ਕੇਵਲ ਪੰਜ ਮਿੰਟਾਂ ਲਈ ਬੋਲਣਗੇ। ਪੰਜ ਮਿੰਟ ਤੋਂ ਵੱਧ ਨਹੀਂ ਬੋਲਣਾ ਪਲੀਜ਼।

**ਸ਼੍ਰੀ ਅਸ਼ਵਨੀ ਸੇਖੜੀ (ਬਟਾਲਾ) :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਹੈ ਕਿ ਤੁਸੀਂ ਮੈਨੂੰ ਇਕ ਅਹਿਮ ਮੁੱਦੇ ਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਬਿਲ ਦੀ ਜਿਹੜੀ ਪ੍ਰੀਐਂਬਲ ਹੈ, ਜਿਹੜੀ ਇਨ੍ਹਾਂ ਨੇ ਬੈਂਕਗਰਾਊਂਡ ਦੱਸੀ ਹੈ....

**ਮਾਨਯੋਗ ਸਪੀਕਰ :** ਤੁਸੀਂ ਬੈਕਗਰਾਊਂਡ ਵਿੱਚ ਨਾ ਜਾਓ।

**ਸ਼੍ਰੀ ਅਸ਼ਵਨੀ ਸੇਖੜੀ :** ਸਰ, ਉਸ ਤੇ ਗੱਲ ਆ ਰਹੀ ਹੈ ਨਾ। ਕਿਉਂਕਿ ਕੇਂਦਰ ਸਰਕਾਰ ਦੀ ਜਵਾਹਰ ਲਾਲ ਨਹਿਰੂ ਅਰਬਨ ਰੂਰਲ ਮਿਸ਼ਨ ਦੇ ਵਿੱਚ ਜਿਹੜੀ ਗਰਾਂਟ ਆਉਣੀ ਹੈ, ਉਸ ਦੇ ਵਿੱਚ ਕੰਡੀਸ਼ਨ ਸੀ ਕਿ ਤੁਸੀਂ ਪ੍ਰਾਪਰਟੀ ਟੈਕਸ ਲਗਾਓ, ਅਸੀਂ ਤਾਂ ਗਰਾਂਟ ਦਿਆਂਗੇ। ਇਸ ਦੇ ਨਾਲ ਹੀ ਇਹ ਵੀ ਦੱਸਿਆ ਗਿਆ ਕਿ 7 ਜੂਨ, 2006 ਨੂੰ ਪੰਜਾਬ ਸਰਕਾਰ ਨੇ ਚਿੱਠੀ ਦਿੱਤੀ ਕਿ ਸਾਨੂੰ ਨੋ-ਆਬਜੈਕਸ਼ਨ ਹੈ ਤੇ ਅਸੀਂ ਇਸ ਸਕੀਮ ਵਿੱਚ ਆਉਣਾ ਚਾਹੁੰਦੇ ਹਾਂ। ਸਪੀਕਰ ਸਾਹਿਬ, ਮੈਂ ਹੁਣੇ ਹੀ, ਲਗਭੱਗ 15 ਮਿੰਟ ਪਹਿਲਾਂ ਕੇਂਦਰ ਸਰਕਾਰ ਦੇ ਇਸ ਮਹਿਕਮੇ ਵਿੱਚ ਉਥੇ ਦੇ ਇਕ ਬਹੁਤ ਹੀ ਸੀਨੀਅਰ ਅਫਸਰ ਦੇ ਨਾਲ ਗੱਲ ਕੀਤੀ ਹੈ ਔਰ ਮੈਨੂੰ ਪਤਾ ਹੈ ਕਿ ਇਹ ਜਿਹੜੀ ਸਕੀਮ ਹੈ, ਜਵਾਹਰ ਲਾਲ ਨਹਿਰੂ ਅਰਬਨ ਰੂਰਲ ਮਿਸ਼ਨ, ਇਹ 31.3.2012 ਨੂੰ ਲੈਪਸ ਹੋ ਚੁੱਕੀ ਸੀ, ਖਤਮ ਹੋ ਚੁੱਕੀ ਸੀ ਕਿਉਂਕਿ ਇਸ ਦੇ ਬਾਰੇ ਮੈਨੂੰ ਵੀ ਪਤਾ ਹੈ। ਇਸ ਦਾ ਪਰੂਫ ਹੈ ਕਿ ਮੈਂ ਖੁਦ

ਬਟਾਲੇ ਅਤੇ ਜਲਾਲਾਬਾਦ ਲਈ ਇਸ ਮਿਸ਼ਨ ਵਿੱਚ ਗਰਾਂਟ ਲੈ ਕੇ ਆਇਆ ਸੀ ਕਿਉਂਕਿ ਉਸ ਵੇਲੇ ਪੰਜਾਬ ਦਾ 350 ਕਰੋੜ ਰੁਪਿਆ ਲੈਪਸ ਕਰ ਗਿਆ ਸੀ। 31 ਮਾਰਚ, 2012 ਨੂੰ ਜਵਾਹਰ ਲਾਲ ਨਹਿਰੂ ਅਰਬਨ ਰੂਰਲ ਮਿਸ਼ਨ ਲੈਪਸ ਕਰ ਗਿਆ। ਸਾਰੀਆਂ ਸਟੇਟਾਂ ਨੇ ਆਪਣੇ ਹਿੱਸੇ ਦੇ ਬਣਦੇ ਪੂਰੇ ਪੈਸੇ ਲੈ ਲਏ। ਅੱਜ ਦੇ ਦਿਨ ਇਸੇ ਪ੍ਰੋਟੈਸਟ ਦੇ ਵਿੱਚ ਟੈਕਸ ਲਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਔਰ ਇਸ ਦਾ ਬਲੇਮ ਕੇਂਦਰ ਸਰਕਾਰ ਨੂੰ ਔਰ ਕਾਂਗਰਸ ਪਾਰਟੀ ਨੂੰ ਕੀਤਾ ਜਾ ਰਿਹਾ ਹੈ। ਮੈਂ ਸਰਕਾਰ ਦੀ ਅਤੇ ਹਾਊਸ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਜਵਾਹਰ ਲਾਲ ਨਹਿਰੂ ਅਰਬਨ ਰੂਰਲ ਮਿਸ਼ਨ ਫੇਜ਼-2 ਹਾਲੇ ਸ਼ੁਰੂ ਨਹੀਂ ਹੋਇਆ, ਉਸਦੇ ਸ਼ੁਰੂ ਹੋਣ ਦੇ ਹਾਲੇ ਚਾਂਸਿਜ਼ ਵੀ ਨਹੀਂ ਹਨ ਪਰ ਜਿਹੜਾ ਨਵਾਂ ਮਿਸ਼ਨ ਹੈ, ਰਾਜੀਵ ਆਵਾਸ ਯੋਜਨਾ, ਉਸਦਾ ਨੋਟੀਫਿਕੇਸ਼ਨ 4 ਸਤੰਬਰ, 2013 ਨੂੰ ਹੋ ਗਿਆ ਹੈ। ਉਸਦੇ ਵਿੱਚ ਕੋਈ ਅਜਿਹੀ ਕੰਡੀਸ਼ਨ ਨਹੀਂ ਹੈ ਕਿ ਗਰੀਬਾਂ ਦੇ ਘਰਾਂ ਨੂੰ ਬਣਾਉਣ ਲਈ ਟੈਕਸ ਲਗਾਇਆ ਜਾਵੇ। ਅੱਜ ਕੇਂਦਰ ਸਰਕਾਰ ਤੋਂ ਜਵਾਹਰ ਲਾਲ ਨਹਿਰੂ ਅਰਬਨ ਰੂਰਲ ਮਿਸ਼ਨ ਵਿੱਚ ਜਿੰਨੀਆਂ ਪੁਰਾਣੀਆਂ ਸਕੀਮਾਂ ਚਲਦੀਆਂ ਹਨ, ਪਾਸ ਹੋਈਆਂ ਹਨ, ਉਨ੍ਹਾਂ ਦੇ ਪੈਸੇ ਆਉਣੇ ਹਨ। ਉਹ ਪੈਸੇ ਰੁਕ ਨਹੀਂ ਸਕਦੇ। ਉਹ ਪੈਸੇ ਆਉਣੇ ਹੀ ਆਉਣੇ ਹਨ। ਸਰਕਾਰ ਕੁਮਿਟਿਡ ਹੈ। ਜਿਹੜੀਆਂ ਸਕੀਮਾਂ 31 ਮਾਰਚ, 2012 ਤੋਂ ਪਹਿਲਾਂ ਪਾਸ ਹੋ ਗਈਆਂ ਹਨ, ਉਨ੍ਹਾਂ ਨਾਲ ਸਬੰਧਤ ਪੈਸੇ ਸਟੇਟਾਂ ਨੂੰ ਆਉਣੇ ਹੀ ਆਉਣੇ ਹਨ। ਸੋ, ਇਹ ਜਿਹੜਾ ਟੈਕਸ ਲਾਇਆ ਜਾ ਰਿਹਾ ਹੈ, ਇਹ ਸਿਰਫ ਤੇ ਸਿਰਫ ਸਰਕਾਰ ਜਿਹੜੀ ਅੱਜ ਵਿੱਤੀ ਤੌਰ ਤੇ ਦਿਵਾਲੀਆ ਹੋ ਚੁੱਕੀ ਹੈ, ਉਸ ਨੂੰ ਮੀਟ ਕਰਨ ਵਾਸਤੇ ਸ਼ਹਿਰਾਂ ਦੇ ਗਰੀਬ ਲੋਕਾਂ ਤੇ ਇਹ ਪ੍ਰਾਪਰਟੀ ਟੈਕਸ ਲਾਇਆ ਜਾ ਰਿਹਾ ਹੈ ਅਤੇ ਇਹ ਸਕੀਮ ਸਰਕਾਰ ਨੇ ਬਣਾਈ ਹੈ, ਬਲੇਮ ਕਾਂਗਰਸ ਪਾਰਟੀ ਤੇ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਕਿਉਂਕਿ ਮੈਨੂੰ ਜ਼ਿਆਦਾ ਸਮਾਂ ਨਹੀਂ ਮਿਲਿਆ ਕਿਉਂਕਿ ਇਹ ਬਿੱਲ ਮੈਨੂੰ ਕੱਲ੍ਹ ਹੀ ਮਿਲਿਆ ਹੈ। ਮੈਂ ਇਸ ਨੂੰ ਪੜ੍ਹਿਆ ਹੈ, ਮੈਨੂੰ ਇਹਦੇ ਵਿੱਚ ....

**ਮਾਨਯੋਗ ਸਪੀਕਰ :** ਕਿਸੇ ਨੂੰ ਇਤਰਾਜ਼ ਤਾਂ ਨਹੀਂ ਕਿ ਮਿਲਿਆ ਨਹੀਂ।

**ਸ਼੍ਰੀ ਅਸ਼ਵਨੀ ਸੇਖੜੀ :** ਕੱਲ੍ਹ ਹੀ ਮਿਲਿਆ ਹੈ ਜੀ।

**ਮਾਨਯੋਗ ਸਪੀਕਰ :** ਕੱਲ੍ਹ ਹੀ ਮਿਲਣਾ ਸੀ ਨਾ। ਹੁਣ ਕਿਸੇ ਨੂੰ ਇਤਰਾਜ਼ ਤਾਂ ਨਹੀਂ ਨਾ ਕਿ ਜੀ ਮੈਨੂੰ ਮਿਲਿਆ ਨਹੀਂ।

**ਸ਼੍ਰੀ ਅਸ਼ਵਨੀ ਸੇਖੜੀ :** ਉਸ ਤੋਂ ਪਹਿਲਾਂ ਨਹੀਂ ਸੀ ਮਿਲਿਆ।

**ਮਾਨਯੋਗ ਸਪੀਕਰ :** ਮੇਰਾ ਤੁਹਾਡੇ ਨਾਲ ਵਾਅਦਾ ਹੀ ਕੱਲ੍ਹ ਦਾ ਸੀ।

**ਸ਼੍ਰੀ ਅਸ਼ਵਨੀ ਸੇਖੜੀ :** ਇਹ ਜਿਹੜਾ ਟੈਕਸ ਕਾਨੂੰਨ ਹੈ, ਇਸ ਦੇ ਉਤੇ ਸਖਤ ਆਬਜੈਕਸ਼ਨ ਹੈ। ਜਿਹੜਾ ਸ਼ਹਿਰ ਦੇ ਵਿੱਚ ਰਹਿਣ ਵਾਲਾ ਇਨਸਾਨ ਹੈ ਜੇਕਰ ਉਸ ਇਨਸਾਨ ਨੇ 31 ਮਾਰਚ ਤੱਕ ਆਪਣੀ ਟੈਕਸ ਰਿਟਰਨ ਨਾ ਦਿੱਤੀ, ਜਿਵੇਂ ਮੇਰੇ ਤੋਂ ਪਹਿਲਾਂ ਬੋਲਦੇ ਹੋਏ ਮੇਰੇ ਵੀਰ ਆਸ਼ੂ ਜੀ ਨੇ ਵੀ ਕਿਹਾ ਹੈ ਕਿ ਜੇਕਰ ਕਿਤੇ ਕਿਸੇ ਨੇ 31 ਮਾਰਚ ਤੱਕ ਆਪਣੀ ਰਿਟਰਨ ਨਾ ਦਿੱਤੀ ਕਿਉਂਕਿ ਕਈ ਲੋਕ ਮਜ਼ਦੂਰ ਹਨ, ਉਨ੍ਹਾਂ ਨੂੰ ਸਮਾਂ ਨਹੀਂ

[ਸ਼੍ਰੀ ਅਸ਼ਵਨੀ ਸੇਖੜੀ]

ਮਿਲਦਾ, ਹਾਊਸ ਟੈਕਸ ਦੀ ਰਿਟਰਨ ਭਰਨੀ ਨਹੀਂ ਆਉਂਦੀ ਔਰ ਜੇਕਰ ਉਹ 31 ਮਾਰਚ ਤੱਕ ਆਪਣੀ ਰਿਟਰਨ ਨਹੀਂ ਦੇ ਸਕਿਆ ਤਾਂ 100% ਪੈਨਿਲਟੀ ਲੱਗੇਗੀ। ਇਹ ਬਹੁਤ ਆਬਜੈਕਸ਼ਨੇਬਲ ਹੈ, ਇਹ ਕੰਡੀਸ਼ਨ ਖਤਮ ਹੋਣੀ ਚਾਹੀਦੀ ਹੈ। ਫਿਰ ਉਸ ਤੋਂ ਬਾਅਦ ਇਨ੍ਹਾਂ ਨੇ ਕਿਹਾ ਹੈ ਕਿ ਪਹਿਲਾਂ ਜਿਹੜੀ ਸਾਡੇ ਸਕੀਮ ਹੁੰਦੀ ਸੀ, ਉਹਦੇ ਵਿੱਚ ਸੀ ਕਿ ਮਿਊਂਸੀਪਲ ਕਮੇਟੀਆਂ ਵਿੱਚ ਹਾਊਸ ਟੈਕਸ ਕਮੇਟੀ ਹੁੰਦੀ ਸੀ। ਉਸ ਦੇ ਵਿੱਚ ਮਿਊਂਸੀਪਲ ਕਮਿਸ਼ਨਰ ਮੈਂਬਰ ਹੁੰਦਾ ਸੀ ਅਤੇ ਅਫਸਰ ਵੀ ਮੈਂਬਰ ਹੁੰਦੇ ਸਨ। ਉਹ ਘਰ ਦੀ ਵੈਲਿਯੂ ਨੂੰ ਅਸੈਸ ਕਰਦੇ ਸੀ ਤਾਂ ਉਸ ਤੇ ਟੈਕਸ ਲਗਦਾ ਸੀ। ਲੇਕਿਨ ਹੁਣ ਇਨ੍ਹਾਂ ਨੇ ਸਕੀਮ ਬਣਾ ਦਿੱਤੀ ਹੈ ਕਿ ਸੈਲਫ ਟੈਕਸ ਅਸੈਸਮੈਂਟ ਕਰੋ। ਸੈਲਫ ਅਸੈਸਮੈਂਟ ਕਰਨ ਤੋਂ ਬਾਅਦ ਜਦੋਂ ਰਿਟਰਨ ਫਾਈਲ ਹੋਏਗੀ ਅਤੇ ਜੇਕਰ ਰਿਟਰਨ ਫਾਈਲ ਕਰਨ ਵਿੱਚ ਥੋੜ੍ਹੀ ਬਹੁਤ ਵੀ ਗੜਬੜ ਹੋ ਗਈ ਤਾਂ ਫਿਰ ਲਿਟੀਗੇਸ਼ਨ ਵਧੇਗੀ ਕਿਉਂਕਿ ਲੋਕ ਬਹੁਤੇ ਪੜ੍ਹੇ ਲਿਖੇ ਨਹੀਂ ਹਨ। ਲੋਕਾਂ ਨੂੰ ਸੈਲਫ ਅਸੈਸਮੈਂਟ ਕਰਨੀ ਨਹੀਂ ਆਉਂਦੀ। ਜੇਕਰ ਕਿਸੇ ਨੇ 10 ਰੁਪਏ ਵੀ ਟੈਕਸ ਦੇ ਘੱਟ ਦੇ ਦਿੱਤੇ ਤਾਂ ਮਿਊਂਸੀਪਲ ਕਮੇਟੀ ਵਾਲਿਆਂ ਨੇ ਪੈਨਲਿਟੀ ਪਾ ਦੇਣੀ ਹੈ, ਜਿਸ ਕਾਰਨ ਸ਼ਹਿਰਾਂ ਦੇ ਵਿੱਚ ਝਗੜੇ ਪੈਣਗੇ ਅਤੇ ਸ਼ਹਿਰਾਂ ਦੇ ਵਿੱਚ ਲਿਟੀਗੇਸ਼ਨ ਚਲਦੀ ਰਹੇਗੀ। ਇਹ ਵੀ ਪ੍ਰੋਵੀਜ਼ਨ ਕੀਤੀ ਗਈ ਹੈ ਕਿ ਅਗਰ ਅਪੀਲ ਕਰਨੀ ਹੈ ਤਾਂ ਜਿਹੜਾ ਟੈਕਸ ਲਗਾਇਆ ਗਿਆ ਹੈ, ਜਦ ਤੱਕ ਉਸ ਦਾ ਬਿਲ ਨਹੀਂ ਭਰਿਆ ਜਾਂਦਾ, ਉਦੋਂ ਤੱਕ ਉਸ ਦੀ ਅਪੀਲ ਅਕਸੈਪਟ ਨਹੀਂ ਹੋਵੇਗੀ। ਤੁਸੀਂ ਪਹਿਲਾਂ ਟੈਕਸ ਭਰ ਕੇ ਆਉ ਫਿਰ ਹੀ ਅਪੀਲ ਦੇ ਸਕਦੇ ਹੋ। ਇਸ ਤੋਂ ਬਾਅਦ ਇਸ ਉਤੇ ਕੋਈ ਸਟੇਅ ਨਹੀਂ ਦਿੱਤੀ ਜਾਵੇਗੀ। ਇਹੋ ਜਿਹਾ ਇਹ ਕਾਨੂੰਨ ਬਣਾਇਆ ਜਾ ਰਿਹਾ ਹੈ। ਇਸ ਤਰ੍ਹਾਂ ਤਾਂ ਕਦੇ ਵੀ ਨਹੀਂ ਹੁੰਦਾ। ਅਰਥਾਤ ਕਿਸੇ ਦੀ ਕੋਈ ਫਰਿਆਦ ਨਹੀਂ ਸੁਣੀ ਜਾਵੇਗੀ, ਕੋਈ ਅਪੀਲ ਨਹੀਂ ਸੁਣੀ ਜਾਵੇਗੀ, ਕੋਈ ਗੱਲ ਨਹੀਂ ਸੁਣੀ ਜਾਵੇਗੀ। ਜੋ ਇਥੋਂ ਫੁਰਮਾਨ ਬਣ ਕੇ ਚਲਾ ਜਾਵੇਗਾ, ਉਹ ਮੰਨਣਾ ਹੀ ਪੈਣਾ ਹੈ। ਕੀ ਸ਼ਹਿਰਾਂ ਵਿਚ ਰਹਿਣਾ ਕੋਈ ਗੁਨਾਹ ਹੋ ਗਿਆ ਹੈ? ਜਦ ਉਨ੍ਹਾਂ ਨੇ ਸੋਚਣਾ ਹੈ ਕਿ ਸਾਡੀ ਗੱਲ ਸੁਣੀ ਹੀ ਨਹੀਂ ਜਾਣੀ, ਇਸ ਕਰਕੇ ਟੈਕਸ ਦੇ ਹੀ ਦਿਉ। ਜੇਕਰ ਨਾ ਦਿੱਤਾ ਤਾਂ 100% ਪੈਨਲਟੀ ਪੈ ਜਾਣੀ ਹੈ। ਇਥੇ ਕਾਲੀਆ ਸਾਹਿਬ (ਸ਼੍ਰੀ ਮਨੋਰੰਜਨ ਕਾਲੀਆ) ਕੁਝ ਦਬੀ ਦਬੀ ਅਵਾਜ਼ ਵਿਚ ਰੈਫਰੈਂਸ ਕਰ ਰਹੇ ਸਨ, ਮੈਂ ਓਪਨਲੀ ਦੱਸ ਦਿੰਦਾ ਹਾਂ ਕਿ ਜੇਕਰ ਉਹ ਪ੍ਰਾਪਰਟੀ ਟੈਕਸ ਨਹੀਂ ਭਰੇਗਾ ਤਾਂ ਇਮ-ਮੂਵਏਬਲ ਪ੍ਰਾਪਰਟੀ ਦੀ ਅਟੈਚਮੈਂਟ ਕੀਤੀ ਜਾਵੇਗੀ। ਸਪੀਕਰ ਸਾਹਿਬ, ਇਸ ਦੇ ਬਹੁਤ ਭੈੜੇ ਨਤੀਜੇ ਨਿਕਲਣਗੇ। ਬੰਦਿਆਂ ਨੂੰ ਦੁੱਖ-ਸੁੱਖ ਵੀ ਆਉਂਦੇ ਹਨ। ਕਿਸੇ ਵੇਲੇ ਘਰ ਵਿਚ ਤੰਗੀ ਵੀ ਆ ਸਕਦੀ ਹੈ। ਇਹ ਨਹੀਂ ਕਿ ਤੁਸੀਂ ਉਸ ਦੀ ਸਾਰੀ ਪ੍ਰਾਪਰਟੀ ਹੀ ਅਟੈਚ ਕਰ ਦਿਉ। ਇਸ ਤੋਂ ਰਿਲੀਫ ਦਾ ਪ੍ਰੋਵੀਜ਼ਨ ਤਾਂ ਕਿਤੇ ਵੀ ਨਜ਼ਰ ਨਹੀਂ ਆ ਰਿਹਾ। ਸਪੀਕਰ ਸਾਹਿਬ, ਇਹ ਤਾਂ ਕਾਲਾ ਕਾਨੂੰਨ ਹੈ। (ਆਪੋਜ਼ੀਸ਼ਨ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਸਪੀਕਰ ਸਾਹਿਬ, ਇਹ ਕਾਨੂੰਨ ਸ਼ਹਿਰ ਦੇ ਲੋਕਾਂ ਉਤੇ ਅੱਤਿਆਚਾਰ ਹੈ। ਅਸੀਂ ਸਾਰੇ ਇਸ ਕਾਨੂੰਨ ਦਾ ਵਿਰੋਧ ਕਰਦੇ ਹਾਂ।......

**Mr. Speaker :** Thank you.

**ਸ੍ਰੀ ਅਸ਼ਵਨੀ ਸੇਖੜੀ :** ਇਹ ਕਾਨੂੰਨ ਬਹੁਤ ਗਲਤ ਬਣ ਰਿਹਾ ਹੈ। .....(ਵਿਘਨ) ..... ਕੁਝ ਲੋਕ ਆਪਣੀਆਂ ਜੇਬਾਂ ਭਰਨ ਨੂੰ.....(ਵਿਘਨ).....

**ਮਾਨਯੋਗ ਸਪੀਕਰ :** ਬੈਠ ਜਾਉ। ਸ੍ਰੀ ਅਨਿਲ ਜੋਸ਼ੀ ਜੀ।

**ਸ੍ਰੀ ਅਸ਼ਵਨੀ ਸੇਖੜੀ :** ਲੋਕਾਂ ਨੂੰ ਗੁੰਮਰਾਹ ਕਰਕੇ ਇਹ ਕਾਨੂੰਨ ਬਣਾਇਆ ਜਾ ਰਿਹਾ ਹੈ। ਕਿਰਪਾ ਕਰਕੇ ਮੇਰੇ ਸਮੇਂ ਨੂੰ ਐਕਸਟੈਂਡ ਕੀਤਾ ਜਾਵੇ। ਪੰਜ ਮਿੰਟ ਅਜੇ ਪੂਰੇ ਨਹੀਂ ਹੋਏ। ਦੋ ਮਿੰਟ ਪਏ ਹਨ।....(ਵਿਘਨ)....

**ਮਾਨਯੋਗ ਸਪੀਕਰ :** ਨਹੀਂ ਜੀ।

(ਇਸ ਸਮੇਂ ਲੀਡਰ ਆਫ ਦਿ ਆਪੋਜ਼ੀਸ਼ਨ, ਸ੍ਰੀ ਸੁਨੀਲ ਜਾਖੜ ਆਪਣੀ ਸੀਟ ਤੇ ਖੜ੍ਹੇ ਹੋ ਕੇ ਗੱਲ ਕਰ ਰਹੇ ਸਨ ਅਤੇ ਉਨ੍ਹਾਂ ਦਾ ਮਾਈਕ ਬੰਦ ਹੋਣ ਕਰਕੇ ਕੁਝ ਸੁਣਾਈ ਨਹੀਂ ਦਿੱਤਾ।)

**ਮਾਨਯੋਗ ਸਪੀਕਰ :** ਤੁਸੀਂ ਜਿਹੜੇ ਨਾਂ ਦਿੱਤੇ ਸਨ, ਉਸ ਅਨੁਸਾਰ ਮੈਂ ਤਿੰਨ-ਤਿੰਨ ਬੁਲਾਰਿਆਂ ਨੂੰ ਦੋਨਾਂ ਸਾਈਡਾਂ ਤੋਂ ਬੁਲਾ ਦਿੱਤਾ ਹੈ। ਹਾਂ ਜੀ, ਸ੍ਰੀ ਜੋਸ਼ੀ ਜੀ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ੍ਰੀ ਅਨਿਲ ਜੋਸ਼ੀ) :** ਸਪੀਕਰ ਸਾਹਿਬ, ਇਹ ਲੋਕ ਬੜੇ ਕਲਾਕਾਰ ਹਨ। ਇਹ ਕਾਂਗਰਸ ਜਮਾਤ ਹੀ ਕਲਾਕਾਰ ਹੈ.....(ਵਿਘਨ).... ਮੈਂ ਇਨ੍ਹਾਂ ਨੂੰ ਕਲੀਅਰ ਕਰ ਦੇਣਾ ਚਾਹੁੰਦਾ ਹਾਂ।

(ਇਸ ਸਮੇਂ ਲੀਡਰ ਆਫ ਦਿ ਆਪੋਜ਼ੀਸ਼ਨ, ਸ੍ਰੀ ਸੁਨੀਲ ਜਾਖੜ ਆਪਣੀ ਪਾਰਟੀ ਦੇ ਸ੍ਰੀ ਬ੍ਰਹਮ ਮਹਿੰਦਰਾ ਜੀ ਨੂੰ ਟਾਈਮ ਦੇਣ ਲਈ ਬੇਨਤੀ ਕਰ ਰਹੇ ਸਨ ਪਰ ਉਨ੍ਹਾਂ ਦਾ ਮਾਈਕ ਬੰਦ ਸੀ।)

**ਮਾਨਯੋਗ ਸਪੀਕਰ :** ਇਕ ਮਿੰਟ ਜੋਸ਼ੀ ਜੀ। ਇਕ ਮਿੰਟ, ਸ੍ਰੀ ਬ੍ਰਹਮ ਮਹਿੰਦਰਾ ਜੀ ਨੂੰ ਪਹਿਲਾਂ ਬੋਲ ਲੈਣ ਦਿਉ।

(ਇਸ ਸਮੇਂ ਸ੍ਰੀ ਅਸ਼ਵਨੀ ਸ਼ੇਖੜੀ ਜੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾ ਇਜਾਜ਼ਤ ਬੋਲ ਰਹੇ ਸਨ ਅਤੇ ਟਾਈਮ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਨਹੀਂ ਜੀ, ਸੇਖੜੀ ਸਾਹਿਬ, nothing will go on record. ਹਾਂ ਜੀ, ਬ੍ਰਹਮ ਮਹਿੰਦਰਾ ਜੀ। ਤੁਸੀਂ ਇਕ ਮਿੰਟ ਬੋਲ ਲਵੋ।

**ਸ੍ਰੀ ਬ੍ਰਹਮ ਮਹਿੰਦਰਾ (ਪਟਿਆਲਾ ਦਿਹਾਤੀ) :** ਸਪੀਕਰ ਸਾਹਿਬ, ਬੜਾ ਸੈਂਸਟਿਵ ਇਸ਼ੂ ਹੈ। ਤੁਸੀਂ ਮੈਨੂੰ ਕਿੰਨੇ ਮਿੰਟ ਅਲਾਓ ਕੀਤੇ ਹਨ?

**ਮਾਨਯੋਗ ਸਪੀਕਰ :** ਤੁਸੀਂ ਬੋਲੋ ਜੀ। ਤੁਹਾਨੂੰ ਟਾਈਮ ਦਿੱਤਾ ਹੈ।

**ਸ੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਮੈਨੂੰ ਟੋਕਿਉ ਨਾ, ਇਹ ਪੰਜਾਬ ਦੀ ਸਾਰੀ ਅਰਬਨ ਪਾਪੂਲੇਸ਼ਨ ਦਾ ਮਸਲਾ ਹੈ।

**Mr. Speaker :** I can't give you more than five minutes.

**ਸ੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਲਈ ਪੰਜ ਮਿੰਟ ਅਲਾਓ ਕੀਤੇ ਹਨ। ਸਪੀਕਰ ਸਾਹਿਬ, ਮੈਂ ਕਿਸੇ ਭੂਮਿਕਾ ਵਿਚ ਨਾ ਜਾਂਦਾ ਹੋਇਆ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਕੁਲੈਕਟਰ ਰੇਟ ਨਾਲ ਟੈਕਸ ਲਗਾਉਣਾ ਹੈ, ਇਸ ਨਾਲ ਪੰਜਾਬ ਦੇ ਲੋਕਾਂ ਦਾ ਬਹੁਤ ਨੁਕਸਾਨ ਹੋਣਾ ਹੈਂ। ਪਹਿਲਾ ਨੁਕਸਾਨ ਇਹ ਹੋਵੇਗਾ ਕਿ ਜਿਹੜੀ ਕੁਲੈਕਟਰ ਰੇਟ ਤੇ ਸੈਲਫ ਅਸੈਸਮੈਂਟ ਕਰਨੀ ਹੈ ਤਾਂ ਉਨ੍ਹਾਂ ਨੂੰ ਵੈਲਥ ਟੈਕਸ ਵਾਲਿਆਂ ਦਾ ਨੋਟਿਸ ਜਾਵੇਗਾ। ਜਿਸ ਪ੍ਰਾਪਰਟੀ ਦੀ 30 ਲੱਖ ਰੁਪਏ ਤੋਂ ਵੱਧ ਕੀਮਤ ਹੁੰਦੀ ਹੈ, ਉਸ ਉਤੇ ਵੈਲਥ ਟੈਕਸ ਲੱਗਦਾ ਹੈ। ਉਸ ਨੂੰ ਵੈਲਥ ਟੈਕਸ ਦਾ ਸਭ ਤੋਂ ਵੱਡਾ ਨੁਕਸਾਨ ਹੋਵੇਗਾ। ਇਸ ਤੋਂ ਬਾਅਦ ਇਕ ਛੋਟੀ ਜਿਹੀ ਗੱਲ ਭਾਰਤੀ ਜਨਤਾ ਪਾਰਟੀ ਦੇ ਭਰਾਵਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਡਬਲ ਸਟੈਂਡਰਡ ਕਿਉਂ ਹਨ? 19 ਤਰੀਕ ਨੂੰ Bharatiya Janata Party Chandigarh's Spokesperson, Mr. Devinder has come down strongly against the recommendation of the Residential Property Tax Review Committee. He said that the general public opinion regarding this is that people are feeling duped by these recommendations. He said three months earlier, the Review Committee has suggested the rate of Rs. 1 per square yard for the purpose of tax. Now within a period of these three months, one per cent tax of the collector rate is illegitimate. The word is, "collector rate is illegitimate". ਜੇ ਚੰਡੀਗੜ੍ਹ ਵਿੱਚ ਇਲਲੈਜਟੀਮੇਟ ਹੈ ਤਾਂ ਬੀ. ਜੇ. ਪੀ. ਦੇ ਭਰਾਵੋ, ਮੈਨੂੰ ਇੱਕ ਗੱਲ ਦੱਸ ਦਿਓ ਕਿ ਇੱਥੇ ਲੈਜਟੀਮੇਟ ਕਿਵੇਂ ਹੋ ਗਿਆ ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ. ਆਰ. ਆਈ ਮਾਮਲੇ ਮੰਤਰੀ :** ਚੰਡੀਗੜ੍ਹ ਵਿੱਚ ਪ੍ਰਾਪਰਟੀ ਟੈਕਸ ਕਿਸ ਨੇ ਲਗਾਇਆ ਹੈ ?

**ਸ੍ਰੀ ਬ੍ਰਹਮ ਮਹਿੰਦਰਾ :** ਬਿਕਰਮ ਜੀ, ਇਸ ਗੱਲ ਤੇ ਨਾ ਜਾਓ। .....(ਵਿਘਨ).....

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ. ਆਰ. ਆਈ ਮਾਮਲੇ ਮੰਤਰੀ :** With due respect, ਮੈਂ ਤੁਹਾਨੂੰ ਟੋਕਣਾ ਨਹੀਂ ਚਾਹੁੰਦਾ ਸੀ। ਚੰਡੀਗੜ੍ਹ ਵਿੱਚ ਮੇਅਰ ਕਿਸ ਦਾ ਹੈ? ਪਾਰਟੀ ਕਿਸ ਦੀ ਹੈ? ਲਗਾਇਆ ਕਿਸ ਨੇ ਹੈ? ਉਸ ਗੱਲ ਤੇ ਨਹੀਂ ਜਾਣਾ। .....(ਵਿਘਨ....ਸ਼ੋਰ).....

**ਸ੍ਰੀ ਬ੍ਰਹਮ ਮਹਿੰਦਰਾ :** ਬੀ. ਜੇ. ਪੀ. ਵਾਲਿਆਂ ਦੀ ਗੱਲ ਕੀ ਹੈ। .....(ਵਿਘਨ....ਸ਼ੋਰ).....

**ਮਾਨਯੋਗ ਸਪੀਕਰ :** ਬ੍ਰਹਮ ਮਹਿੰਦਰਾ ਜੀ, ਤੁਸੀਂ ਆਪਣੀ ਗੱਲ ਕਰੋ। .....(ਵਿਘਨ....ਸ਼ੋਰ).....

**ਸ਼੍ਰੀ ਸੁਨੀਲ ਜਾਖੜ :** ਪੰਚਕੂਲਾ ਵਿੱਚ 300 ਵਰਗ ਗਜ਼ ਤੇ 75 ਰੁਪਏ ਪ੍ਰਤੀ ਗਜ਼, 300 ਤੋਂ ਲੈ ਕੇ 500 ਤੱਕ 3 ਰੁਪਏ ਪ੍ਰਤੀ ਗਜ਼, 500 ਤੋਂ ਲੈ ਕੇ 1000 ਤੱਕ ਸਾਢੇ ਚਾਰ ਪ੍ਰਤੀ ਗਜ਼, 1000 ਤੋਂ ਲੈ ਕੇ 2 ਏਕੜ ਤੱਕ ਪੰਜ ਰੁਪਏ ਪ੍ਰਤੀ ਗਜ਼ .....(ਵਿਘਨ....ਸ਼ੋਰ).....

**Mr. Speaker :** Please silence.

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਮੈਂ ਬੜੇ ਅਦਬ ਨਾਲ ਗੱਲ ਕਹਿਣੀ ਚਾਹੁੰਦਾ ਹਾਂ। .....(ਵਿਘਨ....ਸ਼ੋਰ).....ਸਪੀਕਰ ਸਾਹਿਬ, ਮੇਰਾ ਟਾਈਮ ਵੇਸਟ ਹੋ ਰਿਹਾ ਹੈ। ਮੇਰੇ ਟਾਈਮ ਵਿੱਚੋਂ ਇਹ ਟਾਈਮ ਕੱਟਿਆ ਜਾਵੇ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ. ਆਰ. ਆਈ. ਮਾਮਲੇ ਮੰਤਰੀ :** ** ** ** **

**Mr. Speaker :** Not to be recorded. .....(ਵਿਘਨ....ਸ਼ੋਰ)..... ਮੈਂ ਕਿਹਾ ਜੀ ਮੈਂ ਇਹ ਸ਼ਬਦ ਐਕਸਪੰਜ ਕਰ ਦਿੱਤੇ ਹਨ ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਪੰਜਾਬ ਦੇ ਲੋਕ ਬੀ.ਜੇ.ਪੀ. ਦਾ ਡਬਲ ਸਟੈਂਡਰਡ ਦੇਖਣਗੇ। ਸਭ ਲੋਕ ਇਸ ਗੱਲ ਨੂੰ ਸਮਝਦੇ ਹਨ ਕਿ ਬੀ. ਜੇ. ਪੀ. ਦਾ ਮਨਿਸਟਰ ਹੈ, ਸਰਕਾਰ ਵਿੱਚ ਬੀ.ਜੇ.ਪੀ. ਹੈ। ਸਪੀਕਰ ਸਾਹਿਬ, ਸ਼ਹਿਰਾਂ ਵਿੱਚ ਬੀ. ਜੇ. ਪੀ. ਦਾ ਕੀ ਹਾਲ ਹੋ ਰਿਹਾ ਹੈ, ਇਸ ਦੀ ਮੈਂ ਇੱਕ ਛੋਟੀ ਜਿਹੀ ਐਗਜ਼ਾਂਪਲ ਦਿੰਦਾ ਹਾਂ। ਮੈਂ ਪਟਿਆਲਾ ਅਤੇ ਪੰਚਕੂਲਾ ਦੇ ਰੇਟ ਥੋੜ੍ਹੇ ਜਿਹੇ ਦੱਸਣਾ ਚਾਹੁੰਦਾ ਹਾਂ। ਆਪਾਂ ਇੱਕ ਬੜਾ ਅਹਿਮ ਫੈਸਲਾ ਕਰਨ ਲੱਗੇ ਹਾਂ। ਜਦ ਅਸੀਂ ਇੱਕ ਅਹਿਮ ਫੈਸਲਾ ਕਰਨ ਲੱਗੇ ਹਾਂ ਤਾਂ ਉਸ ਦੀ ਗਹਿਰਾਈ ਵਿੱਚ ਜਾਣ ਵਿੱਚ ਸਾਨੂੰ ਦਸ-ਪੰਦਰਾਂ ਮਿੰਟ ਲੱਗ ਵੀ ਜਾਣ ਤਾਂ ਸਾਨੂੰ ਲਗਾ ਲੈਣੇ ਚਾਹੀਦੇ ਹਨ। ਮੈਂ ਸਮਝਦਾ ਹਾਂ ਕਿ ਇਹ ਸਟੇਟ ਦੇ ਹਿਤ ਦੀ ਗੱਲ ਹੈ। ਇਹ ਪੰਜਾਬ ਦੇ ਲੋਕਾਂ ਦੇ ਹਿਤ ਦੀ ਗੱਲ ਹੈ। ਅਸੀਂ ਕੋਈ ਟਾਈਮ ਬਾਊਂਡ ਨਹੀਂ ਹਾਂ। ਹਾਊਸ ਦਾ ਟਾਈਮ ਐਕਸਟੈਂਡ ਕਰ ਲਓ। ਪੰਚਕੂਲੇ ਵਿੱਚ 250 ਗਜ਼ ਦੇ ਪਲਾਟ ਤੇ 394/- ਰੁਪਏ ਲਗਦੇ ਹਨ ਔਰ ਪਟਿਆਲੇ ਵਿੱਚ 1233/- ਰੁਪਏ ਲਗਦੇ ਹਨ। ਮੇਰੇ ਕੋਲ ਰੈਜ਼ੀਡੈਂਸ਼ੀਅਲ, ਕਮਰਸ਼ੀਅਲ ਪ੍ਰਾਪਰਟੀ, ਰੈਂਟਿਡ ਪ੍ਰਾਪਰਟੀ, ਰੈਂਟਿਡ ਕਮਰਸ਼ੀਅਲ ਪ੍ਰਾਪਰਟੀ ਦੇ ਰੇਟ ਹਨ। ਪੰਜਾਬ ਤੇ ਹਰਿਆਣਾ ਦੀ ਆਪਸ ਵਿੱਚ 60 : 40 ਦੀ ਰੇਸ਼ੋ ਹੈ। ਜਿਹੜੀ ਸਟੇਟ ਦੀ ਰੇਸ਼ੋ 40 ਹੈ, ਉਸ ਦੇ ਰੇਟ ਤਾਂ ਬਹੁਤ ਘੱਟ ਹਨ ਤੇ ਸਾਨੂੰ ਰੇਟ ਕਿਉਂ ਜ਼ਿਆਦਾ ਲੱਗ ਰਹੇ ਹਨ। ਇਸ ਵਿੱਚ ਕੀ ਗੱਲ ਹੈ? ਮੁੱਖ ਮੰਤਰੀ ਸਾਹਿਬ ਔਰ ਭਗਤ ਚੂਨੀ ਲਾਲ ਜੀ ਅਤੇ ਜੋਸ਼ੀ ਜੀ ਕੋਲ ਪੰਜਾਬ ਦੇ ਲੋਕਾਂ ਦੇ ਡੈਪੂਟੇਸ਼ਨ ਆਏ ਸਨ ਤੇ ਡੈਪੂਟੇਸ਼ਨ ਵਿੱਚ ਕੁਮਿਟ ਕੀਤਾ ਗਿਆ ਸੀ ਕਿ ਅਸੀਂ ਹਰਿਆਣਾ ਪੈਟਰਨ ਤੇ ਪ੍ਰਾਪਰਟੀ ਟੈਕਸ ਲਗਾਵਾਂਗੇ। ਉਸ ਤੋਂ ਬਾਅਦ ਕੀ ਹੋਇਆ? ਸੋਮਨਾਥ ਕਮੇਟੀ ਨੇ ਕਿਹਾ ਕਿ This is levied on the pattern

**Not recorded as ordered by the Chair

[ ਸ਼੍ਰੀ ਬ੍ਰਹਮ ਮਹਿੰਦਰਾ ]

on Haryana. ਜਿਸ ਵੇਲੇ ਉਨ੍ਹਾਂ ਨੇ ਉਹ ਗੱਲ ਕਹੀ ਸੀ, ਕਮੇਟੀ ਦੀ ਫਾਈਂਡਿੰਗ ਸੀ, ਉਸ ਵੇਲੇ ਹਰਿਆਣੇ ਵਿੱਚ ਕੁਲੈਕਟਰ ਰੇਟ ਚਲਦਾ ਸੀ। Later on, Collector Rate was revised. ਉੱਥੋਂ ਉਹ ਕਲਾਜ਼ ਹਟਾ ਦਿੱਤੀ ਗਈ। ਜਦ ਉੱਥੋਂ ਹਟਾ ਦਿੱਤੀ ਗਈ ਤਾਂ ਐਸੀ ਕੀ ਸਥਿਤੀ ਹੈ ਕਿ ਸਾਨੂੰ ਲਗਾਉਣੀ ਪੈ ਰਹੀ ਹੈ। ਕੀ ਬੀ.ਜੇ.ਪੀ. ਵਾਲਿਆਂ ਨੂੰ ਕੁਲੈਕਟਰ ਰੇਟ ਨਾਲ ਜ਼ਿਆਦਾ ਪਿਆਰ ਹੈ? ਪੰਜਾਬ ਦੇ ਲੋਕਾਂ ਨਾਲ ਕੋਈ ਜ਼ਿਆਦਾ ਪਿਆਰ ਹੈ। .....(ਵਿਘਨ....ਸ਼ੋਰ).....

**Mr. Speaker :** Brahm Mohindra ji, thank you. ....(ਵਿਘਨ)... ਹਾਂ ਜੀ, ਜੋਸ਼ੀ ਜੀ। ਬ੍ਰਹਮ ਮਹਿੰਦਰਾ ਜੀ, thank you ....(ਵਿਘਨ).... I am sorry. No. No. .....(ਵਿਘਨ).... ਮੈਂ ਇਸ ਗੱਲ ਤੇ ਹੁਣ ਐਗਰੀ ਨਹੀਂ ਹੋ ਸਕਦਾ। ਜੋਸ਼ੀ ਜੀ। ....(ਵਿਘਨ).... ਮੈਂ ਉਨ੍ਹਾਂ ਨੂੰ ਅੱਠ ਮਿੰਟ ਦਿੱਤੇ ਹਨ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸਪੀਕਰ ਸਾਹਿਬ, ਜਾਖੜ ਸਾਹਿਬ ਐਸ਼ਿਓਰ ਕਰਨ ਕਿ ਮੰਤਰੀ ਜੀ ਦਾ ਜਵਾਬ ਸੁਣ ਕੇ ਜਾਣਗੇ ਕਿਉਂਕਿ ਇਨ੍ਹਾਂ ਦਾ ਪਲਾਨ ਇੱਕੋ ਇੱਕ ਹੈ ਕਿ ਜਦ ਮੰਤਰੀ ਜੀ ਬੋਲਣ ਤਾਂ ਇਹ ਭੱਜ ਕੇ ਵਾਕ-ਆਊਟ ਕਰ ਜਾਣ। ਇਨ੍ਹਾਂ ਨੂੰ ਬੋਲਣ ਦਿਓ। ਅਸੀਂ ਸੁਣਦੇ ਹਾਂ ਪਰ ਤੁਸੀਂ ਸਾਡੀ ਵੀ ਗੱਲ ਸੁਣ ਕੇ ਜਾਇਓ।

**ਮਾਨਯੋਗ ਸਪੀਕਰ :** ਬ੍ਰਹਮ ਮਹਿੰਦਰਾ ਜੀ, 1-2 ਮਿੰਟ ਵਿੱਚ ਕਨਕਲੂਡ ਕਰੋ।

**ਸ਼੍ਰੀ ਬ੍ਰਹਮ ਮਹਿੰਦਰਾ :** ਜੇ.ਐਨ.ਐਨ.ਯੂ.ਆਰ.ਐਮ. ਸਕੀਮ ਵਿੱਚ ......

**ਮਾਨਯੋਗ ਸਪੀਕਰ :** ਮੇਰੀ ਬੇਨਤੀ ਸੁਣ ਲਵੋ, 1-2 ਮਿੰਟਾਂ ਵਿੱਚ ਕਨਕਲੂਡ ਕਰੋ।

**ਸ਼੍ਰੀ ਬ੍ਰਹਮ ਮਹਿੰਦਰਾ :** ਮੈਂ ਕਨਕਲੂਡ ਕਰ ਦੇਵਾਂਗਾ ਜੀ। ਮੈਂ ਕੋਈ ਸੁਝਾਅ ਹੀ ਦੇ ਰਿਹਾ ਹਾਂ। ਇਹ ਬੜਾ ਡਰਾਕੋਨੀਅਨ ਲਾਅ ਹੈ, ਐਂਟੀ ਪੀਪਲ ਹੈ।

**Mr. Speaker :** I am sorry ਕਿ ਤੁਹਾਡੇ ਵਰਗਾ ਸੀਨੀਅਰ ਆਗੂ ਵੀ ਇਸ ਤਰ੍ਹਾਂ ਬਿਹੇਵ ਕਰ ਰਿਹਾ ਹੈ। ਤੁਸੀਂ ਦੋ ਮਿੰਟ ਮੰਗੇ ਮੈਂ ਤੁਹਾਨੂੰ ਪੰਜ ਮਿੰਟ ਦਿੱਤੇ। ਹੁਣ ਤੁਹਾਨੂੰ ਅੱਠ ਮਿੰਟ ਹੋ ਗਏ ਹਨ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਪਹਿਲਾਂ ਆਪਾਂ ਇਸ ਗੱਲ ਦਾ ਫੈਸਲਾ ਕਰ ਲਈਏ ਕਿ where I have misbehaved. ਤੁਸੀਂ ਕਹਿੰਦੇ ਹੋ ਕਿ ਮੈਂ ਬਿਹੇਵ ਠੀਕ ਨਹੀਂ ਕੀਤਾ, where I have misbehaved.

**ਮਾਨਯੋਗ ਸਪੀਕਰ :** ਤੁਸੀਂ ਦੋ ਮਿੰਟ ਮੰਗੇ, ਮੈਂ ਤੁਹਾਨੂੰ ਪੰਜ ਮਿੰਟ ਦਿੱਤੇ। ਤੁਸੀਂ ਫਿਰ ਕਿਹਾ, ਮੈਂ ਫਿਰ ਤਿੰਨ ਮਿੰਟ ਹੋਰ ਤੁਹਾਨੂੰ ਦਿੱਤੇ।

**ਸ਼੍ਰੀ ਬ੍ਰਹਮ ਮਹਿੰਦਰਾ :** ਹੁਣ ਆਪਾਂ ਅੱਗੇ ਚੱਲੀਏ। ਜਿਸ ਤਰ੍ਹਾਂ ਚੀਮਾ ਸਾਹਿਬ ਕਹਿੰਦੇ ਸੀ ਜੀ.ਆਈ.ਐਸ. ਮੈਪਿੰਗ ਹੋਵੇਗੀ। ਜੀਓਗਰਾਫੀਕਲ ਇਨਫਰਮੇਸ਼ਨ ਸਿਸਟਮ ਨਾਲ ਸਾਰੀ ਮੈਪਿੰਗ ਹੋਵੇਗੀ ਕਿ ਕਮਰਸ਼ੀਅਲ ਪਰਾਪਰਟੀ ਕਿੰਨੀ ਹੈ, ਰੈਜ਼ੀਡੈਂਸ਼ੀਅਲ ਕਿੰਨੀ ਹੈ ਅਤੇ ਖਾਲੀ ਪਲਾਟ ਕਿੰਨੇ ਪਏ ਹਨ। ਅਜੇ ਤੱਕ ਕੋਈ ਸਿਸਟਮ ਨਹੀਂ ਹੈ, ਜਿਸ ਨਾਲ ਸਰਕਾਰ ਅਸੈਸਮੈਂਟ ਕਰ ਸਕੇ ਕਿ ਕਿੰਨੇ ਲੋਕਾਂ ਤੇ ਟੈਕਸ ਲਗਾਉਣਾ ਹੈ, ਕਿਸ ਤਰ੍ਹਾਂ ਲਗਾਉਣਾ ਹੈ। ਬਿਲਕੁਲ ਸਿਸਟਮ ਅਜੇ ਤੱਕ ਪਲੇਸ ਵਿੱਚ ਨਹੀਂ ਹੈ। ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਆ ਰਹੀ ਹੈ ਕਿ ਜਿਹੜਾ ਸੈਲਫ ਅਸੈਸਮੈਂਟ ਫਾਰਮ ਹੈ, ਇਹ ਕਾਰਪੋਰੇਸ਼ਨਾਂ ਦੇ ਦਫਤਰਾਂ ਵਿੱਚ ਨਹੀਂ ਮਿਲ ਰਿਹਾ। ਉਹ ਕਹਿੰਦੇ ਹਨ ਕਿ ਬਾਹਰ ਏਜੰਟ ਤੋਂ ਲੈ ਲਵੋ। ਜੇਕਰ ਕਾਰਪੋਰੇਸ਼ਨਾਂ ਦੀ ਆਪਣੀ ਵੈਬ ਸਾਈਟ ਹੋਵੇ ਤਾਂ ਲੋਕ ਉਸ ਸਾਈਟ ਤੋਂ ਡਾਊਨ ਲੋਡ ਕਰ ਲੈਣ। ਉਹ ਕਹਿੰਦੇ ਹਨ ਕਿ ਬਾਹਰ ਏਜੰਟ ਬੈਠੇ ਹਨ, ਉਨ੍ਹਾਂ ਤੋਂ ਲੈ ਲਵੋ। ਉਹ ਏਜੰਟ ਇੱਕ ਤਾਂ 100 ਰੁਪਿਆ ਫਾਰਮ ਦਾ ਲੈਂਦਾ ਹੈ, ਉਪਰੋਂ ਜਿਹੜਾ ਗਰੀਬ ਆਦਮੀ ਹੈ, ਅਨਪੜ੍ਹ ਹੈ, ਪੜ੍ਹਿਆ ਲਿਖਿਆ ਨਹੀਂ ਹੈ, ਉਸ ਨੂੰ ਫਾਰਮ ਭਰਨਾ ਨਹੀਂ ਆਉਂਦਾ ਤਾਂ ਉਹ ਏਜੰਟ ਫਾਰਮ ਭਰਨ ਦਾ 500 ਰੁਪਿਆ ਲੈ ਲੈਂਦੇ ਹਨ, ਟੈਕਸ ਭਾਵੇਂ ਉਸ ਦਾ 200 ਰੁਪਿਆ ਹੋਵੇ। ਇਸ ਕਰਕੇ ਸਿਸਟਮ ਨੂੰ ਠੀਕ ਕਰਨਾ ਚਾਹੀਦਾ ਹੈ। ਮੈਂ ਬੜਾ ਹੈਰਾਨ ਹਾਂ ਕਿ ਇਸ ਦੇ ਵਿੱਚ ਰਾਜਨੀਤੀ ਦੀ ਕੀ ਗੱਲ ਹੈ। ਅੰਮ੍ਰਿਤਸਰ ਵਿੱਚ ਪੀਲੇ ਫਾਰਮ ਹਨ, ਜਲੰਧਰ ਵਿੱਚ ਗਰੀਨ ਹਨ ਅਤੇ ਪਟਿਆਲੇ ਵਿੱਚ ਵ੍ਹਾਈਟ ਹਨ। ਸਮਝ ਨਹੀਂ ਆ ਰਹੀ ਅਗਰ ਪਰਾਪਰਟੀ ਟੈਕਸ ਲਗਾਉਣਾ ਸਰਕਾਰ ਦੀ ਕੋਈ ਮਜ਼ਬੂਰੀ ਹੈ ਤਾਂ ਇਸ ਨੂੰ ਸਟਰੀਮ ਲਾਈਨ ਤਾਂ ਕਰ ਲਵੋ। ਇਸ ਨੂੰ ਪਰਾਪਰ ਤਰੀਕੇ ਨਾਲ ਠੀਕ ਤਾਂ ਕਰ ਲਿਆ ਜਾਵੇ। ਮੈਂ ਸਮਝਦਾ ਹਾਂ ਕਿ ਇਹ ਐਂਟੀ ਪੀਪਲ ਹੈ। ਪ੍ਰੈਜ਼ੈਂਟ ਸਥਿਤੀ ਦੇ ਮੁਤਾਬਿਕ ਇਹ ਐਂਟੀ ਪੀਪਲ ਹੈ, ਐਂਟੀ ਪੰਜਾਬ ਹੈ, ਇਸ ਕਰਕੇ ਇਸ ਨੂੰ ਵਿਦਡਰਾਅ ਕਰ ਲਿਆ ਜਾਵੇ।

**ਮਾਨਯੋਗ ਸਪੀਕਰ :** ਜੋਸ਼ੀ ਜੀ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਵੀ ਦੋ ਗੱਲਾਂ ਕਹਿਣੀਆਂ ਹਨ।

**ਮਾਨਯੋਗ ਸਪੀਕਰ :** ਜਾਖੜ ਜੀ, ਕਮਾਲ ਹੈ ਤੁਹਾਡੀ। ਤੁਸੀਂ ਜਿੰਨੇ ਬੰਦੇ ਲਿਖ ਕੇ ਭੇਜੇ ਹਨ, ਮੈਂ ਉਨ੍ਹਾਂ ਨੂੰ ਟਾਈਮ ਦੇ ਦਿੱਤਾ ਹੈ।

**ਸ਼੍ਰੀ ਸੁਨੀਲ ਜਾਖੜ :** ਤੁਸੀਂ ਇੱਕ ਗੱਲ ਦੱਸੋ ਕਿ ਆਪਾਂ 365 ਦਿਨਾਂ ਵਿੱਚ ਕਿੰਨੇ ਦਿਨ ਮਿਲਦੇ ਹਾਂ ?

**ਮਾਨਯੋਗ ਸਪੀਕਰ :** ਤੁਸੀਂ ਹੁਕਮ ਕਰੋ ਜੋ ਕਰਨਾ ਹੈ।

**ਸ਼੍ਰੀ ਸੁਨੀਲ ਜਾਖੜ (ਅਬੋਹਰ) :** ਮੈਂ ਜਿਹੜੀ ਗੱਲ ਕਹਿਣੀ ਚਾਹੁੰਦਾ ਹਾਂ, ਸਪੀਕਰ ਸਾਹਿਬ, ਕਿ ਜਿਹੜੇ ਆਪਾਂ ਟੈਕਸ ਲਗਾ ਰਹੇ ਹਾਂ, ਇਥੇ ਇੱਕ ਬੜਾ ਪ੍ਰਿੰਸੀਪਲ ਦਾ ਮਾਮਲਾ ਹੈ ਕਿ ਆਪਾਂ ਟੈਕਸ ਕਿਸ ਵਾਸਤੇ ਲਗਾਉਂਦੇ ਹਾਂ, for the services being provided. ਉਸ ਕਰਕੇ ਸਰਕਾਰ ਟੈਕਸ ਲਗਾਉਂਦੀ ਹੈ। ਡਿਪਟੀ ਸੀ.ਐਮ. ਸਾਹਿਬ,

[ ਸ਼੍ਰੀ ਸੁਨੀਲ ਜਾਖੜ ]

ਤੁਸੀਂ ਕੋਈ ਵੀ ਇੱਕ ਸ਼ਹਿਰ ਸਿਲੈਕਟ ਕਰ ਲਵੋ, ਜਿਥੇ ਜਾ ਕੇ ਆਪਾਂ ਦੇਖੀਏ ਕਿ what kind of services are being provided? ਅੱਜ ਇਹੋ ਜਿਹੇ ਹਾਲਾਤ ਹਨ। ਮੈਂ ਆਪਣੇ ਸ਼ਹਿਰ ਦੀ ਗੱਲ ਕਰਦਾ ਹਾਂ, I feel ashamed today, Abohar is the filthiest town in the State of Punjab. ਬਟਾਲੇ ਕੰਟੈਮੀਨੇਟਿਡ ਵਾਟਰ ਦੇ ਕਾਰਨ 43 ਮੌਤਾਂ ਹੋਈਆਂ ਹਨ ਜੀ। Nothing has been done. ਤਿੰਨ ਹੁਣ ਹੋ ਗਈਆਂ ਹਨ। ਉਸ ਗੱਲ ਤੇ ਹੁਣ ਤੁਸੀਂ ਟੈਕਸ ਲਗਾ ਰਹੇ ਹੋ। ਤੁਸੀਂ ਕਹਿ ਰਹੇ ਸੀ ਕਿ ਕਬਰਿਸਤਾਨ ਤੇ ਲਗਾ ਦੇਈਏ ...(ਵਿਘਨ)... excuse me, Ashwani ji.

**ਮਾਨਯੋਗ ਸਪੀਕਰ :** ਤੁਹਾਡੇ ਆਪਣੇ ਬੰਦੇ ਹੀ ਵਿੱਚ ਬੋਲੀ ਜਾ ਰਹੇ ਹਨ।

**ਸ਼੍ਰੀ ਸੁਨੀਲ ਜਾਖੜ :** ਕੋਈ ਗੱਲ ਨਹੀਂ, ਸਪੀਕਰ ਸਾਹਿਬ, ਅਸੀਂ ਲੰਚ ਨਹੀਂ ਕਰਨ ਜਾਂਦੇ। ਸਾਨੂੰ ਬੈਠੇ ਰਹਿਣ ਦਿਓ ਇਥੇ। ਦੂਜੀ ਗੱਲ, ਮੈਂ ਡਿਪਟੀ ਸੀ.ਐਮ. ਸਾਹਿਬ ਦਾ ਧੰਨਵਾਦੀ ਵੀ ਹਾਂ ਕਿ ਜਦੋਂ ਇਨ੍ਹਾਂ ਦੇ ਕਮਰੇ ਵਿੱਚ ਗੱਲ ਹੁੰਦੀ ਹੈ ਤਾਂ ਇਹ ਕਹਿੰਦੇ ਹਨ ਕਿ ਆਪਾਂ ਇਕੱਠਾ ਲੰਚ ਕਰੀਏ। ਸਪੀਕਰ ਸਾਹਿਬ, ਇਥੇ ਵਾਲੇ ਲੰਚ ਦਾ ਤਾਂ ਮੈਨੂੰ ਪਤਾ ਨਹੀਂ, there could be political implications. On the Floor of this House, I would like to invite the entire House, ਤੁਸੀਂ ਮੇਰੇ ਕੋਲ ਅਬੋਹਰ ਚਾਹ ਪੀਣ ਆ ਜਾਵੋ। Let us go tomorrow ਜਾਂ ਦਿਵਾਲੀ ਤੋਂ ਇੱਕ ਦਿਨ ਪਹਿਲਾਂ ਜਾਂ ਜਿਸ ਦਿਨ ਹਾਊਸ ਖਤਮ ਹੋਵੇ। ਜੇ ਤੁਹਾਡੀ ਗੱਡੀ ਮੇਰੇ ਘਰ ਤੱਕ ਪਹੁੰਚ ਜਾਵੇ ਤਾਂ ਮੈਂ ਸਾਰੇ ਟੈਕਸ ਦੇਵਾਂਗਾ। (ਵਿਰੋਧੀ ਧਿਰ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜਾਂ) ਸਾਹਿਬ, ਡੇਢ ਲੱਖ ਵੋਟਾਂ ਦਾ ਸ਼ਹਿਰ ਹੈ। ਕਿੰਨੀ ਆਬਾਦੀ ਹੈ ਹਿਸਾਬ ਲਗਾ ਲੈਣ, there is no potable water. I have to go to High Court to get the city cleaned. ਹਾਈ ਕੋਰਟ ਨੇ ਇਨ੍ਹਾਂ ਦੇ ਡਿਪਾਰਟਮੈਂਟ ਨੂੰ ਆਰਡਰ ਕੀਤਾ। ਦਸ ਸ਼ਹਿਰਾਂ ਤੋਂ ਡਰੈਗ ਲਾਈਨਜ਼ ਮੰਗਵਾਈਆਂ ਗਈਆਂ ਕਿ ਸੀਵਰ ਸਾਫ ਕਰਕੇ ਦਿਓ। ਰੀਜ਼ਨ ਕੀ ਸੀ? ਸਪੀਕਰ ਸਾਹਿਬ, ਪਾਣੀ ਦੀ ਸਪਲਾਈ ਇਸ ਕਰਕੇ ਬੰਦ ਕਰ ਦਿੱਤੀ ਕਿ ਸੀਵਰੇਜ ਦੀ ਨਿਕਾਸੀ ਨਹੀਂ ਹੈ। ਕਿਤੇ ਸੁਣਿਆ ਹੈ in modern day and age ਕਿ ਵਾਟਰ ਵਰਕਸ 15 ਦਿਨ ਬੰਦ ਰਿਹਾ ਹੋਵੇ because there was no discharge of the water through the sewerage system. 10 ਸ਼ਹਿਰਾਂ ਤੋਂ ਡਰੈਗ ਲਾਈਨਜ਼ ਮੰਗਵਾਈਆਂ, 10 ਸ਼ਹਿਰਾਂ ਦੇ ਅਫ਼ਸਰ ਆ ਗਏ, ਮਸ਼ੀਨਾਂ ਆ ਗਈਆਂ, ਫਿਰ ਉਥੇ ਕੀ ਪ੍ਰਾਬਲਮ ਹੋ ਗਈ, ਇਹ ਕਹਿੰਦੇ ਸਾਡੇ ਕੋਲ ਮਸ਼ੀਨਾਂ ਚਲਾਉਣ ਵਾਸਤੇ ਡੀਜ਼ਲ ਨਹੀਂ ਹੈ। ਸਪੀਕਰ ਸਾਹਿਬ, In the history of planned development, High Court had to intervene twice, 65 ਲੱਖ ਰੁਪਏ ਇਕ ਵਾਰੀ ਰਿਲੀਜ਼ ਕੀਤੇ ਗਏ ਕਿ ਇਸ ਨੂੰ ਡੀਜਲ ਵਾਸਤੇ ਪੈਸੇ ਦਿਓ। 65 ਲੱਖ ਰੁਪਏ ਫਿਰ ਇਨ੍ਹਾਂ ਨੂੰ ਰਿਲੀਜ਼ ਕੀਤੇ ਗਏ ਕਿ ਉਸ ਦੀ ਸਫ਼ਾਈ ਕਰਕੇ ਦਿਉ But nothing has improved, Speaker Sahib, whether it is my fortune or misfortune. ਸਪੀਕਰ ਸਾਹਿਬ, ਜਿਹੜਾ ਜਲਾਲਾਬਾਦ ਦਾ ਐਸ.ਡੀ.ਐਮ. ਹੈ, ਉਸ ਨੂੰ ਸਾਡੇ ਹਲਕੇ ਦਾ ਵੀ ਚਾਰਜ ਦਿੱਤਾ ਹੋਇਆ ਹੈ। ਮਿਉਂਸਿਪੈਲਟੀ ਲੈਪਸ ਹੋ ਗਈ, ਐਸ.ਡੀ.ਐਮ., came across,

ਕਹਿੰਦੇ ਕੀ ਇਮੀਜੀਏਟ ਪ੍ਰਾਬਲਮ ਹੈ, ਮੈਂ ਕਿਹਾ ਜੀ ਕਿ ਦੀਵਾਲੀ ਦਾ ਤਿਉਹਾਰ ਆ ਰਿਹਾ ਹੈ, ਸ਼ਹਿਰਾਂ ਵਿਚ ਪਟਾਕੇ ਵੰਡੇ ਜਾ ਰਹੇ ਹਨ, ਸਾਡੇ ਫਾਇਰ ਬ੍ਰਿਗੇਡ ਹੈ ਨਹੀਂ। ਫਾਇਰ ਬ੍ਰਿਗੇਡ ਦੀ ਵੀ ਇਕ ਸਟੋਰੀ ਹੈ, ਸਾਡੇ ਇਥੇ ਸਾਰੇ ਮੰਤਰੀ ਬੈਠੇ ਹਨ। ਪਹਿਲਾਂ ਬੀ.ਜੇ.ਪੀ. ਦੇ ਬੜੇ ਸੀਨੀਅਰ ਮੰਤਰੀ ਇਕ ਦਿਨ ਆਏ ਸੀ। ਪਤਾ ਲੱਗਿਆ ਕਿ ਆ ਕੇ ਫਾਇਰ ਬ੍ਰਿਗੇਡ ਦੇ ਗਏ, ਲੋਕਾਂ ਨੇ ਪਟਾਖੇ ਵੀ ਚਲਾ ਦਿੱਤੇ ਕਿ ਸ਼ਹਿਰ ਵਿੱਚ ਫਾਇਰ ਬ੍ਰਿਗੇਡ ਆ ਗਈ, ਪਤਾ ਉਦੋਂ ਲਗਿਆ ਜਦੋਂ ਫਾਇਰ ਬ੍ਰਿਗੇਡ ਵਾਪਸ ਜਾ ਵੜੀ। The reason that was given ਕਿ, ਇਥੇ ਹੱਸਣ ਦੀ ਗੱਲ ਨਹੀਂ ਹੈ, it is very shameful, he could only say, ਕਹਿੰਦੇ, ਜਾਖੜ ਸਾਹਿਬ, ਤੁਹਾਡੇ ਇੱਥੇ ਅਬੋਹਰ ਦੇ ਵਿੱਚ ਫਾਇਰ ਬ੍ਰਿਗੇਡ ਦਾ ਸਟਾਫ਼ ਹੈ ਨਹੀਂ। (ਹਾਸਾ) ਮੇਰੇ ਕੋਲ ਜਲਾਲਾਬਾਦ ਫਾਇਰ ਬ੍ਰਿਗੇਡ ਖੜ੍ਹੀ ਹੈ ਜਾਂ ਤਾਂ ਤੁਹਾਡਾ ਸਟਾਫ਼ ਉਥੇ ਲੈ ਜਾਈਏ ਜਾਂ ਫਿਰ ਤੁਹਾਨੂੰ ਫਾਇਰ ਬ੍ਰਿਗੇਡ ਭੇਜ ਦੇਈਏ। (ਹਾਸਾ) ਸਰ, ਉਸ ਦੇ ਉਤੇ ਟੈਕਸ ਕਿਉਂ ਦੇਈਏ, ਕੱਲ੍ਹ ਨੂੰ ਉਥੇ ਕੋਈ ਵਾਰਦਾਤ ਹੋ ਗਈ। It is not some thing funny. ਮਿੱਤਲ ਸਾਹਿਬ, ਦੀਵਾਲੀ ਦਾ ਤੁਹਾਨੂੰ ਪਤਾ ਹੈ ਤੇ ਉਥੇ ਸਟਾਲ ਲੱਗੇ ਹੋਏ ਹਨ, ਉਥੇ ਪਟਾਕੇ ਪਏ ਹਨ। ਬਠਿੰਡਾ ਤੋਂ ਬਾਅਦ ਕਾਟਨ ਦਾ ਸਭ ਤੋਂ ਵੱਡਾ ਸਾਡੇ ਉਥੇ ਯਾਰਡ ਹੈ। ਉਥੇ ਸਾਡੇ ਕੋਲ ਫਾਇਰ ਬ੍ਰਿਗੇਡ ਨਹੀਂ ਹੈ, ਗਲੀਆਂ ਵਿਚ ਕਾਰ ਨਹੀਂ ਜਾ ਸਕਦੀ ਤਾਂ ਫਿਰ ਉਥੇ ਫਾਇਰ ਬ੍ਰਿਗੇਡ ਕਿਵੇਂ ਜਾਵੇਗੀ। On that you are asking for tax? ਤੁਹਾਨੂੰ ਟੈਕਸ ਹੁਣੇ ਕਿਵੇਂ ਦੇ ਦੇਈਏ। ਫਿਰ ਤੁਹਾਡੀ ਗੱਲ ਮੈਂ ਮੰਨਦਾ ਹਾਂ, ਗਰਗ ਸਾਹਿਬ ਵੀ ਕਹਿ ਰਹੇ ਸੀ, ਚੀਮਾ ਸਾਹਿਬ ਨੇ ਬੜਾ ਪੈਸ਼ਨੇਟ ਹੋ ਕੇ ਗੱਲ ਕੀਤੀ ਹੈ ਅਤੇ ਡਿਪਟੀ ਸੀ.ਐਮ.ਸਾਹਿਬ ਦੇ ਵੀ ਕੱਲ੍ਹ ਬਿਆਨ ਸਨ ਕਿ ਜਨੂਰਮ ਦੇ ਤਹਿਤ ਉਨ੍ਹਾਂ ਨੇ ਸਾਨੂੰ ਮਜਬੂਰ ਕੀਤਾ ਹੈ। ਉਹ ਕਿਹੜੀ ਮਜਬੂਰੀ ਸੀ ਜਿਹੜੀ ਛੇ ਸਾਲਾਂ ਦੇ ਬਾਅਦ ਇੰਨੀ ਗੱਲ ਉਤੇ ਆ ਗਈ। Of course I also understand that obviously the Government needs taxes. Taxes have to be paid ਪਰ ਸੈਂਟਰ ਗੌਰਮਿੰਟ ਨੇ ਟੈਕਸ ਲਗਾਉਣ ਦਾ ਕਿਹਾ ਸੀ ਕੋਈ ਮਾਰਨ ਦਾ ਤਾਂ ਨਹੀਂ ਕਿਹਾ ਸੀ।ਆਹ ਤਾਂ ਨਹੀਂ ਕਿਹਾ ਸੀ। ਕਿ ਲੋਕਾਂ ਨੂੰ ਮਾਰ ਦਿਉ, ਮੈਂ ਇਕ ਬਹੁਤ ਪੁਰਾਣੀ ਪੰਜਾਬੀ ਦੀ ਪਿਕਚਰ ਵੇਖਣ ਗਿਆ ਸੀ, ਸਪੀਕਰ ਸਾਹਿਬ, ਉਥੇ ਬਾਰਡਰ ਦਾ ਕੋਈ ਸੀਨ ਵਿਖਾ ਰਹੇ ਸੀ। ਇਕ ਬੁੱਢੀ ਗੁਰਦੁਆਰਾ ਸਾਹਿਬ ਵਿਚ ਬੈਠੀ ਕਹਿੰਦੀ ਰੱਬਾ ਮੈਨੂੰ ਚੁੱਕ ਲੈ, ਰੱਬਾ ਮੈਨੂੰ ਚੁੱਕ ਲੈ। ਜਿਸ ਦਿਨ 1965 ਵਾਲੀ ਲੜਾਈ ਚਾਲੂ ਹੋ ਗਈ ਤਾਂ ਇਹ ਬੇਬੇ ਸਾਰਿਆਂ ਤੋਂ ਪਹਿਲਾਂ ਭੱਜੀ ਜਾਵੇ ਤਾਂ ਕਿਸੇ ਨੇ ਪੁੱਛਿਆ ਕਿ ਬੀਬੀ ਤੂੰ ਤਾਂ ਮੌਤ ਮੰਗਦੀ ਸੀ ਤੇ ਭੱਜੀ ਜਾ ਰਹੀ ਹੈਂ, ਕਹਿੰਦੀ ਬੇਟਾ ਮੌਤ ਮੰਗੀ ਸੀ, ਗੋਲੇ ਥੋੜ੍ਹਾ ਮੰਗੇ ਸਨ। (ਹਾਸਾ) ਕੋਈ ਟੈਕਸ ਲਗਾਉਣ ਦਾ ਕਿਹਾ ਸੀ, ਕੋਈ ਗੋਲੇ ਮਾਰਨ ਦਾ ਨਹੀਂ ਕਿਹਾ ਸੀ। This is nothing less than attachment of property. ਜਿਵੇਂ ਬ੍ਰਹਮ ਮਹਿੰਦਰਾ ਜੀ ਨੇ ਕਿਹਾ ਅਸੀਂ ਕੋਈ ਕਰਾਈਮ ਕਰ ਰਹੇ ਹਾਂ, ਅਗਰ ਕਿਸੇ ਦੇ ਟੈਕਸ ਦੇਣ ਵਿਚ ਦੇਰੀ ਹੁੰਦੀ ਹੈ ਤਾਂ is it criminal libilty? Speaker Sahib, there are valid reasons. ਗਰਗ ਸਾਹਿਬ ਦੀ ਗੱਲ ਮੈਂ ਬੜੇ ਧਿਆਨ ਨਾਲ ਸੁਣ ਰਿਹਾ ਸੀ। ਜਿਹੜੇ ਇਨ੍ਹਾਂ ਨੇ ਅੰਕੜੇ ਦਿੱਤੇ ਹਨ, I have to refute this. I am sorry Garg Sahib, ਤੁਸੀਂ ਜਿਹੜੇ ਅੰਕੜਿਆਂ ਦੀ ਗੱਲ ਕਰ ਰਹੇ ਹੋ, I have the facts

[ ਸ਼੍ਰੀ ਸੁਨੀਲ ਜਾਖੜ ]

and figures with me. On March 6, 2013 the Government had received 77.26 crores. ਕਿਹੜੇ ਕਿਹੜੇ ਸ਼ਹਿਰਾਂ ਵਾਸਤੇ ਆਏ, ਵਾਟਰ ਸਪਲਾਈ ਵਾਸਤੇ ਆਏ, ਸੀਵਰੇਜ ਵਾਸਤੇ ਆਏ, ਉਹ ਪੈਸੇ ਇਨ੍ਹਾਂ ਪਾਸ ਅੱਜ ਤੱਕ ਪਏ ਹਨ। They are misutilizing the funds for the small and medium towns. ਮੈਂ ਜਲਾਲਾਬਾਦ ਦੀ ਗੱਲ ਕਰਦਾ ਹਾਂ, ਜਿਸ ਬਾਰੇ ਸੇਖੜੀ ਸਾਹਿਬ ਗੱਲ ਕਰ ਰਹੇ ਸੀ। 3 ਕਰੋੜ 42 ਲੱਖ ਰੁਪਏ ਬਟਾਲੇ ਵਾਸਤੇ 29.6.12 ਨੂੰ ਰਿਲੀਜ਼ ਹੋਏ ਹਨ ਅਤੇ ਜਲਾਲਾਬਾਦ ਵਾਸਤੇ 2 ਕਰੋੜ 22 ਲੱਖ ਰੁਪਏ ਰਿਲੀਜ਼ ਹੋਏ। ਜਿਹੜੇ ਰਾਜੀਵ ਗਾਂਧੀ ਅਵਾਸ ਯੋਜਨਾ ਦੀ ਗੱਲ ਕਰਦੇ ਹਨ। Those funds have only been released now. ਉਨ੍ਹਾਂ ਨੂੰ ਸਾਲ ਸਾਲ ਵਰਤ ਰਹੇ ਹਨ। Our apprehension is ਕਿ ਇਹ ਟੈਕਸਿਜ਼ ਲਗਾ ਕੇ ਲੋਕਾਂ ਨੂੰ, ਪੰਜਾਬ ਦੇ ਸ਼ਹਿਰੀ ਲੋਕਾਂ ਨੂੰ ਨਿਚੋੜ ਕੇ ਆਪਣੇ ਖੁੱਲ੍ਹੇ ਖਰਚੇ ਚਲਾ ਰੱਖੇ ਹਨ, ਹੈਲੀਕਾਪਟਰਾਂ ਦੇ ਖਰਚੇ ਚਲਾ ਰੱਖੇ ਹਨ (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ) ਉਸ ਨੂੰ ਹੋਰ ਪਾਸੇ ਵੰਡੀ ਤੁਰੀ ਜਾ ਰਹੇ ਹਨ। Because this money is not being used for the purpose it is meant. Speaker Sahib, we outrightly reject it. ਇਹ ਜਿਹੜਾ ਬਿਲ ਲੈ ਕੇ ਆ ਰਹੇ ਹਨ...

**Mr. Speaker :** Thank you ji.

(ਇਸ ਵੇਲੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜਰ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ...

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜਰ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਉਪ ਮੁੱਖ ਮੰਤਰੀ :** ਜਾਖੜ ਸਾਹਿਬ, ਹੁਣ ਤੁਸੀਂ ਸੁਣਨ ਦੀ ਕਪੈਸਿਟੀ ਰੱਖੋ। ਇਸ ਦਾ ਮਤਲਬ ਡਿਬੇਟ ਕਰਨ ਦਾ ਕੋਈ ਫਾਇਦਾ ਨਹੀਂ। .....(ਵਿਘਨ....ਸ਼ੋਰ)..... ਹਾਲੇ ਤਾਂ ਪਾਸ ਕਰਨ ਦੀ ਗੱਲ ਹੀ ਨਹੀਂ ਆਈ। Have the courage to listen our views. ਹਾਲੇ ਵੋਟਿੰਗ ਨਹੀਂ ਹੋਈ ਅਤੇ ਤੁਸੀਂ ਪਹਿਲਾਂ ਹੀ ਡਰ ਕੇ ਭੱਜ ਰਹੇ ਹੋ। ਜਾਖੜ ਸਾਹਿਬ, ਜੋ ਪ੍ਰਾਪਰਟੀ ਟੈਕਸ ਤੇ ਡਿਬੇਟ ਹੋਈ ਹੈ ਉਸ ਦਾ ਰਿਪਲਾਈ ਆਉਣਾ ਹੈ। ਬੇਸੀਕਲੀ ਪਾਰਲੀਮੈਂਟ ਵਿੱਚ ਜਦੋਂ ਵੋਟਿੰਗ ਹੁੰਦੀ ਹੈ, ਬਾਈਕਾਟ ਉਸ ਵੇਲੇ ਹੁੰਦਾ ਹੈ। ਆਪਾਂ ਹਾਊਸ ਵਿੱਚ ਡਿਸਕਸ ਕੀਤਾ ਸੀ ਕਿ ਇਕ ਦੂਜੇ ਦੇ ਵਿਊਜ਼ ਸੁਣਾਂਗੇ। ਵਾਕ-ਆਊਟ ਦਾ ਟਾਈਮ ਵੋਟਿੰਗ ਵੇਲੇ ਹੈ। ਭਾਵੇਂ ਤੁਸੀਂ ਹੱਕ ਵਿੱਚ ਹੋ ਜਾਂ ਅਗੇਂਸਟ ਹੋ, ਵਾਕ-ਆਊਟ ਕਰ ਸਕਦੇ ਹੋ। ਤੁਸੀਂ ਆਪਣੀ ਗੱਲ ਕਹਿ ਦਿੱਤੀ ਹੈ ਪਰ ਹੁਣ have the courage to listen to the final. ਜੋ ਮਨਿਸਟਰ ਸਾਹਿਬ ਨੇ ਕਹਿਣਾ ਹੈ, ਉਸ ਨੂੰ ਸੁਣਨ ਦੀ ਹਿੰਮਤ ਵੀ ਰੱਖਣੀ ਚਾਹੀਦੀ ਹੈ।

---

**Not recorded as ordered by the Chair.

**ਸ਼੍ਰੀ ਸੁਨੀਲ ਜਾਖੜ :** ਅਸੀਂ ਚੀਮਾ ਸਾਹਿਬ ਨੂੰ ਸੁਣ ਲਿਆ ਹੈ।

**ਉਪ ਮੁੱਖ ਮੰਤਰੀ :** ਚੀਮਾ ਸਾਹਿਬ ਨਹੀਂ, ਅਸੀਂ ਤੁਹਾਨੂੰ ਜ਼ਿਆਦਾ ਸਪੀਕਰ ਦਿੱਤੇ ਅਤੇ ਤੁਹਾਨੂੰ ਸਾਰਿਆਂ ਨੂੰ ਚੁਪਚਾਪ ਸੁਣਿਆ ਹੈ। ਇਸ਼ੂ ਇਹ ਹੈ, ਜਾਖੜ ਸਾਹਿਬ ਨੇ ਮੇਰਾ ਨਾਂ ਲੈ ਕੇ ਵਾਰ ਵਾਰ ਗੱਲ ਕੀਤੀ ਹੈ। ਜਾਖੜ ਸਾਹਿਬ, ਸਭ ਤੋਂ ਘੱਟ ਟੈਕਸ ਜੇਕਰ ਕੋਈ ਪੂਰੇ ਹਿੰਦੁਸਤਾਨ ਵਿੱਚ ਲਗਾ ਸਕਦਾ ਹੈ ਤਾਂ ਉਹ ਸਟੇਟਸ ਲਗਾ ਸਕਦੀਆਂ ਹਨ। ਹਰ ਕਿਸਮ ਦੇ ਟੈਕਸ ਗੌਰਮਿੰਟ ਆਫ਼ ਇੰਡੀਆ ਲਗਾ ਰਹੀ ਹੈ। ਸਭ ਤੋਂ ਵੱਧ ਖ਼ੂਨ ਚੂਸਣ ਦਾ ਕੰਮ ਕੀਤਾ ਹੈ, ਪਹਿਲਾਂ ਤਾਂ ਕੇਵਲ ਇਨਕਮ ਟੈਕਸ ਸੀ। ਹੁਣ ਤਾਂ ਸਰਵਿਸ ਟੈਕਸ ਹੈ। ਜਿਸ ਨੂੰ ਕਹਿੰਦੇ ਹਨ, ਖ਼ੂਨ ਚੂਸਣਾ। ਤੁਹਾਡੀ ਸਰਕਾਰ ਜਿਸ ਰਸਤੇ ਤੇ ਚੱਲੀ ਹੈ, ਖਿਆਲ ਹੈ ਕਿ ਵਿਆਹ ਕਰਨ ਤੇ ਵੀ ਸਰਵਿਸ ਟੈਕਸ ਲੱਗੇਗਾ, ਡਾਈਵੋਰਸ ਤੇ ਵੀ ਸਰਵਿਸ ਟੈਕਸ ਲੱਗੇਗਾ ਅਤੇ ਅੱਜ ਕੱਲ੍ਹ ਤਾਂ ਅਸੀਂ ਜਦੋਂ ਰੇਸਤਰਾਂ ਵਿੱਚ ਰੋਟੀ ਖਾਂਦੇ ਹਾਂ ਤਾਂ ਉਸ ਤੇ ਵੀ ਸਰਵਿਸ ਟੈਕਸ ਦਿੰਦੇ ਹਾਂ .....(ਵਿਘਨ)....(ਸ਼ੋਰ).....ਸੁਣੋ ਜੀ। ਜਦੋਂ ਜਾਖੜ ਸਾਹਿਬ ਬੋਲ ਰਹੇ ਸੀ, ਅਸੀਂ ਕੁਝ ਨਹੀਂ ਬੋਲੇ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ** ** **

**Mr. Speaker :** Please. Not to be recorded. ਜਿਹੜਾ ਮੈਨੂੰ ਪੁੱਛੇ ਬਗੈਰ ਬੋਲਦਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**Deputy Chief Minister :** Have the courtesy. ਜਾਖੜ ਸਾਹਿਬ, ਤੁਸੀਂ ਦੇਖੋ ਕਿ ਪਿਛਲੇ ਛੇ ਸਾਲਾਂ ਵਿੱਚ ਯੂ.ਪੀ.ਏ. ਸਰਕਾਰ ਨੇ ਸਰਵਿਸ ਟੈਕਸ ਇੰਟਰੋਡਿਊਸ ਕੀਤਾ ਹੈ। ਹਰ ਸਾਲ ਉਨ੍ਹਾਂ ਨੇ ਇਸ ਦਾ ਦਾਇਰਾ ਵਧਾਇਆ ਹੈ। ਅੱਜ ਜਿਹੜਾ ਮੇਜਰ ਸੋਰਸ ਉਨ੍ਹਾਂ ਨੇ ਲੋਕਾਂ ਨੂੰ ਮਾਰਨ ਦਾ ਬਣਾਇਆ ਹੈ, ਪਹਿਲਾਂ ਇਨਕਮ ਟੈਕਸ ਸਿਰਫ਼ ਅਮੀਰ ਬੰਦੇ ਤੇ ਲਗਦਾ ਸੀ ਪਰ ਹੁਣ ਜਿਹੜਾ ਸਰਵਿਸ ਟੈਕਸ ਹੈ, ਇਹ ਤਾਂ ਸਾਰਿਆਂ ਤੇ ਹੀ ਲਗਾ ਦਿੱਤਾ ਹੈ। ਜੇਕਰ ਕਿਸੇ ਨੇ ਵਕੀਲ ਕਰਨਾ ਹੈ ਤਾਂ ਸਰਵਿਸ ਟੈਕਸ ਦੇਣਾ ਪੈਂਦਾ ਹੈ, ਚਾਹੇ ਉਹ ਗਰੀਬ ਬੰਦਾ ਹੈ। ਜੇਕਰ ਕਿਸੇ ਨੇ ਰੋਟੀ ਖਾਣੀ ਹੈ ਤਾਂ ਉਸ ਨੇ ਵੀ ਸਰਵਿਸ ਟੈਕਸ ਦੇਣਾ ਹੈ। ਦੂਜੀ ਗੱਲ, ਤੁਸੀਂ ਜ਼ਿਕਰ ਕਰਦੇ ਹੋ ਕਿ ਪ੍ਰਾਪਰਟੀ ਟੈਕਸ ਕਿਉਂ? ਮੰਤਰੀ ਜੀ ਤੁਹਾਨੂੰ ਡਿਟੇਲ ਵਿੱਚ ਇਸ ਦੇ ਰੀਜ਼ਨਜ਼ ਦੱਸ ਦੇਣਗੇ। ਤੁਸੀਂ ਜ਼ਿਕਰ ਕੀਤਾ ਹੈ ਕਿ ਅਬੋਹਰ ਵਿੱਚ ਡਿਵੈਲਪਮੈਂਟ ਹਾਲੇ ਤੱਕ ਨਹੀਂ ਹੋਈ। ਕੱਲ੍ਹ ਤੁਸੀਂ ਸਾਡੇ ਮੰਤਰੀ ਸਾਹਿਬ ਦਾ ਜਵਾਬ ਸੁਣਿਆ ਸੀ ਕਿ ਅਗਲੇ ਤਿੰਨ ਸਾਲਾਂ ਅੰਦਰ 100% ਵਾਟਰ ਸਪਲਾਈ ਅਤੇ ਸੀਵਰੇਜ ਸਿਸਟਮ ਦਿੱਤਾ ਜਾਵੇਗਾ। We are committed. Our Government is committed to that. ਮੈਂ ਦੱਸਣਾ ਚਾਹੁੰਦਾ ਹਾਂ ਕਿ ਅੱਜ 65 ਸਾਲ ਹੋ ਗਏ, ਜਾਖੜ ਸਾਹਿਬ, ਜਿਹੜਾ ਤੁਸੀਂ ਕਿਹਾ ਹੈ ਕਿ ਸਾਡੇ ਅਬੋਹਰ ਵਿੱਚ, ਅਬੋਹਰ ਸਭ ਤੋਂ ਮਾਡਰਨ ਕਾਂਸਟੀਚਿਊਐਂਸੀ ਉਸ ਏਰੀਏ ਦੀ ਹੈ ਕਿਉਂਕਿ ਇਥੋਂ ਮਨਿਸਟਰ ਵੀ ਰਹੇ ਹਨ, ਲੀਡਰ ਆਫ਼ ਦਿ ਆਪੋਜ਼ੀਸ਼ਨ ਵੀ ਰਹੇ ਹਨ, ਪਾਵਰ ਵਿੱਚ ਵੀ ਰਹੇ ਹਨ। 50 ਸਾਲ ਰਾਜ ਕਰਨ ਦੇ ਬਾਵਜੂਦ ਵੀ ਜੇਕਰ ਬੇਸਿਕ ਫੈਸਿਲਟੀਜ਼ ਉਥੇ ਨਹੀਂ ਮਿਲੀਆਂ ਤਾਂ ਇਸ ਵਾਸਤੇ ਕਿਹੜੀ

**Not recorded as ordered by the Chair.

[ ਉਪ ਮੁੱਖ ਮੰਤਰੀ ]

ਪਾਰਟੀ ਗੁਨਾਹਗਾਰ ਹੈ? ਬੇਸੀਕਲੀ ਕਾਂਗਰਸ ਪਾਰਟੀ ਹੈ। ਅਸੀਂ ਜਿਹੜੇ ਛੇ ਸਾਲਾਂ ਦੇ ਅੰਦਰ ਰੈਵੇਨਿਊ ਸਿਸਟਮ ਠੀਕ ਕਰਕੇ ਲੱਗੇ ਹਾਂ, ਜੋ ਅਸੀਂ ਵਾਟਰ ਸਪਲਾਈ ਅਤੇ ਸੀਵਰੇਜ ਸਿਸਟਮ ਵਾਸਤੇ ਡਿਵੈਲਪਮੈਂਟ ਕਰ ਰਹੇ ਹਾਂ, ਇਹ ਹਿਸਟੋਰਿਕ ਹੈ। ਫੇਰ ਇਹ ਕਹਿਣਾ ਕਿ ਪ੍ਰਾਪਰਟੀ ਟੈਕਸ ਲਗਾਇਆ ਜਾ ਰਿਹਾ ਹੈ। ਜੇਕਰ ਤੁਸੀਂ ਪ੍ਰਾਪਰਟੀ ਟੈਕਸ ਸਹਿਣ ਨਹੀਂ ਕਰ ਸਕਦੇ, ਮੈਂ ਵੀ ਹਾਊਸ ਵਿੱਚ ਕਹਿੰਦਾ ਹਾਂ ਕਿ ਆਪਾਂ ਸਾਰੇ ਚਲਦੇ ਹਾਂ, ਜੇਕਰ ਸੈਂਟਰ ਪ੍ਰਾਪਰਟੀ ਟੈਕਸ ਕੱਢ ਦਿੰਦੀ ਹੈ ਤਾਂ ਸਾਨੂੰ ਕੋਈ ਆਬਜੈਕਸ਼ਨ ਨਹੀਂ ਹੈ।

**ਮਾਨਯੋਗ ਸਪੀਕਰ :** ਹੁਣ ਜੋਸ਼ੀ ਸਾਹਿਬ ਬੋਲਣਗੇ।.....(ਵਿਘਨ)....(ਸ਼ੋਰ)..... ਨਹੀਂ ਜੀ, ਬਹੁਤ ਹੋ ਗਿਆ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਜਾਖੜ ਸਾਹਿਬ, ਹੁਣ ਤੁਸੀਂ ਬਹਾਨਾ ਲੱਭ ਰਹੇ ਹੋ। ਤੁਹਾਡੇ ਕੋਲ ਗੱਲ ਕਰਨ ਨੂੰ ਕੋਈ ਟਾਪਿਕ ਨਹੀਂ ਰਿਹਾ ਹੈ। ਤੁਸੀਂ ਹੁਣ ਬਾਅਦ ਵਿੱਚ ਗੱਲ ਕਰ ਲੈਣਾ। ਹੁਣ ਜਵਾਬ ਤਾਂ ਲੈ ਲਓ। .....(ਵਿਘਨ)....(ਸ਼ੋਰ)..... ਸਾਰੇ ਮੈਂਬਰਜ਼ ਨੇ ਬੋਲ ਲਿਆ ਹੈ। ਉਨ੍ਹਾਂ ਨੇ ਤੁਹਾਡਾ ਜਵਾਬ ਦਿੱਤਾ ਹੈ। ਜਵਾਬ ਦਾ ਜਵਾਬ ਦੇਣਾ ਤਾਂ ਕਦੀ ਮੁਕਦਾ ਨਹੀਂ।

**ਸ਼੍ਰੀ ਸੁਨੀਲ ਜਾਖੜ :** ਮਾਨਯੋਗ ਸਪੀਕਰ ਸਾਹਿਬ, ਮੈਂ ਅਬੋਹਰ ਦੀ ਗੱਲ ਕਰਨੀ ਹੈ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਗੱਲ ਤਾਂ ਹੋ ਗਈ ਹੈ ਜੀ। ਤੁਸੀਂ ਇਕੱਲੇ ਅਬੋਹਰ ਦੀ ਗੱਲ ਕਰੀ ਜਾਂਦੇ ਹੋ। ਤੁਸੀਂ ਤਾਂ ਸਾਰੇ ਪੰਜਾਬ ਦੇ ਲਈ ਜ਼ਿੰਮੇਵਾਰ ਵਿਅਕਤੀ ਹੋ। ਸਿਰਫ ਆਪਣੇ ਸ਼ਹਿਰ ਦੀ ਗੱਲ ਇੰਨੀ ਨਹੀਂ ਕਰੀਦੀ ਹੁੰਦੀ। ਮੈਨੂੰ ਜ਼ਿੰਮੇਵਾਰੀ ਦੇ ਦਿਓ, ਤੁਸੀਂ ਜਿਹੜਾ ਕੰਮ ਕਹੋਗੇ, ਤੁਹਾਡਾ ਕੰਮ ਕਰ ਦਿਆਂਗੇ।

**ਉਪ ਮੁੱਖ ਮੰਤਰੀ :** ਜਾਖੜ ਸਾਹਿਬ, ਅੱਜ ਜਦੋਂ ਮੈਂ ਆ ਰਿਹਾ ਸੀ ਤਾਂ ਮੇਰਾ ਪਲੈਨ ਸੀ ਕਿ ਤੁਹਾਡੇ ਨਾਲ ਗੱਲ ਕਰਾਂ। ਮੈਂ ਅਬੋਹਰ ਬਾਰੇ 100% ਐਸ਼ਿਓਰ ਕਰਦਾ ਹਾਂ ਕਿ ਅਬੋਹਰ ਦਾ ਸੀਵਰੇਜ ਅਤੇ ਵਾਟਰ ਸਪਲਾਈ ਦਾ ਕੰਮ ਅਗਲੇ 2 ਸਾਲਾਂ ਵਿੱਚ 100% ਕਰਾਂਗੇ, it is a commitment from our Govt. We will do it. ਜਿਵੇਂ ਦੂਜੇ ਏਰੀਏ ਡਿਵੈਲਪ ਕੀਤੇ ਹਨ, Abohar is the next town ਕਿਉਂਕਿ ਇਹ ਹਿਸਟੋਰਿਕ ਟਾਊਨ ਹੈ। .....(ਵਿਘਨ)....(ਸ਼ੋਰ).....

(ਇਸ ਸਮੇਂ ਇੰਡੀਅਨ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**Mr. Speaker :** Nothing is to be recorded.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਨੋਟਿਸ ਵਿੱਚ ਲਿਆ ਦਿਆਂ। ਮੈਂ ਇਹ ਕੇਸ ਹਾਈ ਕੋਰਟ ਵਿੱਚ ਵੀ ਲਗਾਇਆ ਸੀ ਕਿ ਸਾਡੇ ਅਬੋਹਰ ਟਾਊਨ

ਨੂੰ ਸਮਾਲ ਐਂਡ ਮੀਡੀਅਮ ਟਾਊਨ ਪਲਾਨ ਦੇ ਵਿੱਚ ਪਾਇਆ ਜਾਵੇ। I had met the Minister for Urban Development in Delhi. ਉਨ੍ਹਾਂ ਨੇ ਕਿਹਾ ਕਿ ਉਥੋਂ ਆ ਜਾਵੇ। ਹਾਈ ਕੋਰਟ ਨੇ ਡਿਪਾਰਟਮੈਂਟ ਨੂੰ ਡਾਇਰੈਕਸ਼ਨ ਦਿੱਤੀ ਸੀ ਕਿ ਅਬੋਹਰ ਦੀ ਸੀਵਰੇਜ ਅਤੇ ਵਾਟਰ ਸਪਲਾਈ ਸਬੰਧੀ ਡਿਟੇਲਡ ਪਲਾਨ ਬਣਾ ਕੇ ਭੇਜੋ। ਉਹ ਪਲਾਨ 67 ਕਰੋੜ ਰੁਪਏ ਦੀ ਬਣੀ ਪਈ ਹੈ। ਹਾਈ ਕੋਰਟ ਦੀ ਡਾਇਰੈਕਸ਼ਨ ਤੋਂ ਬਾਅਦ ਵੀ ਚਾਰ ਮਹੀਨੇ ਤੋਂ ਇਹ ਤੁਹਾਡੇ ਮਹਿਕਮੇ ਵਿੱਚ ਹੀ ਤੁਰੀ ਫਿਰਦੀ ਹੈ।(ਵਿਘਨ)..(ਸ਼ੋਰ)

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਹ ਇਨ੍ਹਾਂ ਦੀਆਂ ਸਭ ਕਲਾਕਾਰੀਆਂ ਹਨ। ਇਹ ਆਪਣੀ ਗੱਲ ਕਰਨ ਤੋਂ ਬਾਅਦ ਦੂਜੇ ਦੀ ਗੱਲ ਸੁਣਨ ਦੀ ਇੱਛਾ ਨਹੀਂ ਰੱਖਦੇ। ਇਨ੍ਹਾਂ ਨੇ ਜਿਹੜਾ 50 ਸਾਲ ਲਈ ਰਾਜ ਕੀਤਾ ਹੈ, ਇਹ ਕਲਾਕਾਰੀ ਦੇ ਸਿਰ ਤੇ ਹੀ ਕੀਤਾ ਹੈ। ਇਹ ਗੁੰਮਰਾਹ ਕਰਨ ਤੋਂ ਬਾਅਦ ਜਵਾਬ ਨਹੀਂ ਸੁਣਨਾ ਚਾਹੁੰਦੇ। ਇਸ ਕਰਕੇ ਹੁਣ ਡਿਸਟਰਬ ਕਰ ਰਹੇ ਹਨ ਕਿਉਂਕਿ ਇਨ੍ਹਾਂ ਕੋਲ ਕੋਈ ਮੁੱਦਾ ਨਹੀਂ ਹੈ। ਇਨ੍ਹਾਂ ਦੀ ਸੈਂਟਰ ਦੀ ਸਰਕਾਰ ਨੇ ਪ੍ਰਾਪਰਟੀ ਟੈਕਸ ਫੋਰਸਫੁਲੀ ਲਗਾਇਆ ਹੈ। ਇਸ ਬਾਰੇ ਚੀਮਾ ਸਾਹਿਬ ਵੀ ਦੱਸ ਚੁੱਕੇ ਹਨ। ਇਸ ਸਬੰਧੀ ਚਿੱਠੀਆਂ ਅਤੇ ਪੱਤਰ ਮੌਜੂਦ ਹਨ। .....(ਵਿਘਨ)....(ਸ਼ੋਰ)..... ਸਿੱਧੂ ਸਾਹਿਬ, ਹੁਣ ਬੈਠ ਜਾਉ।

**ਮਾਨਯੋਗ ਸਪੀਕਰ :** ਸਿਰਫ ਜੋਸ਼ੀ ਸਾਹਿਬ ਦੀ ਸਪੀਚ ਰਿਕਾਰਡ ਕੀਤੀ ਜਾਵੇ, ਹੋਰ ਕੁਝ ਨਹੀਂ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ:** ਸਪੀਕਰ ਸਾਹਿਬ, ਮੈਂ ਬਾਕੀ ਚਿੱਠੀਆਂ ਨੂੰ ਛੱਡ ਕੇ ਸਿਰਫ ਦੋ ਲਾਈਨਾਂ ਪੜ੍ਹ ਕੇ ਇਨ੍ਹਾਂ ਨੂੰ ਪ੍ਰਾਪਰਟੀ ਟੈਕਸ ਬਾਰੇ ਬਾਕੀ ਗੱਲ ਸਮਝਾਵਾਂਗਾ। It would be difficult to release further installments or sanction new projects for the non-implementing State ULBs. ਇਹ ਇਨ੍ਹਾਂ ਬਾਕੀ ਸਾਰੀਆਂ ਚਿੱਠੀਆਂ ਤੋਂ ਬਾਅਦ ਚਿੱਠੀ ਪਾਈ ਸੀ ਕਿ ਤੁਹਾਨੂੰ ਬਿਲਕੁਲ ਕੋਈ ਅਸੀਂ ਇੰਸਟਾਲਮੈਂਟ ਨਹੀਂ ਦੇਣੀ। ਨਵਾਂ ਪ੍ਰੋਜੈਕਟ ਕੋਈ ਸਬਮਿਟ ਨਹੀਂ ਕਰਨਾ। ਇਹ ਸਟੇਟ ਦੀ ਮਜਬੂਰੀ ਹੈ। ਅਸੀਂ ਕੀ ਲਗਾਇਆ ਹੈ, ਮੈਂ ਇਸ ਬਾਰੇ ਐਕਸਪਲੇਨ ਕਰ ਦੇਵਾਂ। ਜਿਹੜੀਆਂ ਇਨ੍ਹਾਂ ਨੇ ਗੱਲਾਂ ਕੀਤੀਆਂ ਹਨ, .....(ਵਿਘਨ)....(ਸ਼ੋਰ)..... ਮੈਂ ਪਹਿਲਾਂ ਇਹ ਦੱਸ ਦਿੰਦਾ ਹਾਂ ਕਿ ਅੱਜ ਦੀ ਡੇਟ ਵਿੱਚ ਜਿਹੜਾ ਪੰਜਾਬ ਦੇ ਲੋਕਾਂ ਨੂੰ ਇਹ ਗੁੰਮਰਾਹ ਕਰਨ ਦੀ ਕੋਸ਼ਿਸ਼ ਕਰਦੇ ਹਨ, ਉਸ ਦੀਆਂ ਉਦਾਹਰਣਾਂ ਹਨ, ਉਸ ਦੇ ਸੈਂਪਲ ਹਨ। ਸੈਂਟਰ ਕੋਲ ਇਨ੍ਹਾਂ ਦਾ ਕੋਈ ਮੁੱਦਾ ਨਹੀਂ ਹੈ। ਜਿਹੜੀ ਸਾਲ 2014 ਵਿੱਚ ਇਲੈਕਸ਼ਨ ਆ ਰਹੀ ਹੈ, ਉਸ ਦੇ ਵਿੱਚ ਇਨ੍ਹਾਂ ਕੋਲ, ਸੈਂਟਰ ਕੋਲ ਕੁਝ ਕਹਿਣ ਵਾਸਤੇ ਨਹੀਂ ਹੈ। ਉਥੇ ਘੁਟਾਲਿਆਂ ਤੋਂ ਇਲਾਵਾ ਇਨ੍ਹਾਂ ਦੀ ਕੋਈ ਪ੍ਰੋਗਰੈਸ ਨਹੀਂ ਹੈ। ਜੇ ਕੋਈ ਇਨ੍ਹਾਂ ਨੂੰ ਪੁੱਛੇ ਕਿ ਸੈਂਟਰ ਦੀ ਸਰਕਾਰ ਵਿੱਚ ਤੁਸੀਂ ਵੋਟ ਮੰਗਣ ਜਾਣਾ ਹੈ, ਤੁਹਾਡੀ ਕੀ ਅਚੀਵਮੈਂਟ ਹੈ ਤਾਂ ਇਨ੍ਹਾਂ ਦੀ ਅਚੀਵਮੈਂਟ ਸਿਰਫ ਇੱਕੋ ਹੀ ਹੈ ਕਿ ਘੁਟਾਲੇ ਹਨ। ਇਹ ਇਸ ਕਰਕੇ ਲੋਕਾਂ ਨੂੰ ਗੁੰਮਰਾਹ ਕਰਨਾ ਚਾਹੁੰਦੇ ਹਨ।

[ ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ ]

ਜਿਹੜਾ ਇਹ ਗਰੀਬਾਂ ਦੇ ਉਤੇ ਟੈਕਸ ਲਗਾਉਣ ਦੀ ਗੱਲ ਕਰਦੇ ਹਨ, ਜਿਹੜੇ ਪੀਲੇ ਕਾਰਡ ਹੋਲਡਰ ਵਿਅਕਤੀ ਹਨ, ਉਨ੍ਹਾਂ ਨੂੰ ਬਿਲਕੁਲ ਫਰੀ ਹੈ। ਬੀ.ਪੀ.ਐਲ. ਕਾਰਡ ਧਾਰਕਾਂ ਵਾਸਤੇ ਵੀ ਬਿਲਕੁਲ ਫਰੀ ਹੈ, ਉਨ੍ਹਾਂ ਤੇ ਕੋਈ ਟੈਕਸ ਨਹੀਂ ਲਗਾਇਆ ਗਿਆ। ਇਹ ਪਤਾ ਨਹੀਂ ਗਰੀਬ ਕਿਸ ਨੂੰ ਕਹਿੰਦੇ ਹਨ, 50 ਗਜ਼ ਵਾਲੇ ਨੂੰ ਸਾਲ ਦਾ 50 ਰੁਪਏ ਦਾ ਟੈਕਸ ਹੈ। ਉਸ ਦਾ ਚਾਰ ਰੁਪਏ ਮਹੀਨੇ ਦਾ ਟੈਕਸ ਬਣਦਾ ਹੈ, ਜਿਸ ਨੂੰ ਇਹ ਗਰੀਬਾਂ ਦਾ ਗਲ੍ਹਾ ਘੁੱਟਣ ਵਾਲਾ ਟੈਕਸ ਕਹਿੰਦੇ ਹਨ। ਜਿਹੜਾ ਇਹ ਕਹਿੰਦੇ ਹਨ ਕਿ ਗਰੀਬਾਂ ਨੂੰ ਮਾਰ ਦਿੱਤਾ, ਗਰੀਬਾਂ ਤੇ ਟੈਕਸ ਲੱਦ ਦਿੱਤਾ, ਮੈਂ ਸਮਝਦਾ ਹਾਂ ਕਿ 100 ਗਜ਼ ਵਾਲਾ ਕੋਈ ਗਰੀਬ ਨਹੀਂ ਹੁੰਦਾ। .....(ਵਿਘਨ)....(ਸ਼ੋਰ)..... (ਆਪੋਜ਼ੀਸ਼ਨ ਬੈਂਚਿੰਜ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਇਸ ਦੇ ਬਾਵਜੂਦ 100 ਗਜ਼ ਦਾ 150 ਰੁਪਇਆ ਸਾਲ ਦਾ ਹੈ ਅਤੇ ਸਾਢੇ 12 ਰੁਪਏ ਮਹੀਨਾ ਬਣਦਾ ਹੈ ਚਾਹੇ ਕਿਸੇ ਵੀ ਸ਼ਹਿਰ ਵਿਚ ਹੋਵੇ। .....(ਵਿਘਨ)....(ਸ਼ੋਰ).....

**Mr. Speaker :** Nothing is to be recorded. Only minister's speech will be recorded.

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਤੁਸੀਂ ਇਹ ਦੇਖ ਲਓ ਕਿ ਸਾਢੇ 12 ਰੁਪਏ ਮਹੀਨਾ 100 ਗਜ਼ ਵਾਲੇ ਦਾ ਹੈ। ਉਸ ਤੋਂ ਬਾਅਦ, ਮਾਨਯੋਗ ਸਪੀਕਰ ਸਾਹਿਬ, ਇਹ ਕੁਲੈਕਟਰ ਰੇਟ ਦੀ ਗੱਲ ਕਰਦੇ ਹਨ। ਮੈਂ ਦਾਅਵਾ ਕਰਦਾ ਹਾਂ ਕਿ ਅਮੀਰ ਬੰਦਾ ਜਿਹੜਾ ਹੈ, 250 ਗਜ਼ ਦੀ ਕੋਠੀ ਵਿਚ ਰਹਿੰਦਾ ਹੋਵੇ, ਜਿੰਨਾ ਮਰਜ਼ੀ ਵੱਡਾ ਮਕਾਨ ਹੋਵੇ, ਜਿੰਨਾ ਮਰਜ਼ੀ ਜਿਆਦਾ ਕੁਲੈਕਟਰ ਰੇਟ ਹੋਵੇ ਮੈਂ ਕਹਿੰਦਾ ਹਾਂ ਕਿ 100-150 ਤੋਂ ਵੱਧ .....(ਵਿਘਨ)....(ਸ਼ੋਰ).....

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ ਬੋਲਣਗੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਮੈਂ ਮਾਨਯੋਗ ਲੀਡਰ ਆਫ ਦਿ ਆਪੋਜੀਸ਼ਨ ਨੂੰ ਇਹ ਕਹਾਂਗਾ ਕਿ ਦੇਖੋ ਜਿਹੜਾ ਮਨਿਸਟਰ ਕਨਸਰਨਡ ਹੈ, ਉਹ ਸਾਰੇ ਰਿਪਲਾਈ ਦੇ ਰਹੇ ਹਨ ਪਰ ਇਹ ਇਸ ਤਰ੍ਹਾਂ ਦੀ ਸਿਚੂਏਸ਼ਨ ਪੈਦਾ ਕਰ ਰਹੇ ਹਨ ਕਿ ਕਿਸੇ ਨੂੰ ਪਤਾ ਹੀ ਨਾ ਲੱਗੇ। ਇੰਨਾ ਚਿਰ ਸਾਰੇ ਬੋਲੇ ਹਨ, ਅਜੇ ਕਈ ਦਿਨ ਹੋਰ ਸੈਸ਼ਨ ਹੈ, ਅਰਾਮ ਨਾਲ ਸੁਣ ਤਾਂ ਲੈਣ ਦਿਓ। ਮਨਿਸਟਰ ਇੰਚਾਰਜ ਤੋਂ ਬਾਅਦ ਗੱਲ ਕਰ ਲਓ। ਸ਼ਾਇਦ ਤੁਹਾਡੀ ਕੋਈ ਗੱਲ ਮੰਨ ਹੀ ਲੈਣ, ਆਪਣੀ ਸੁਜੈਸ਼ਨ ਦਿਓ, ਕੋਈ ਚੰਗੀ ਸੁਜੈਸ਼ਨ ਦਿਓ ਤੇ ਉਹ ਮੰਨ ਸਕਦੇ ਹਨ ਤੇ ਹੁਣ ਵੀ ਅਮੈਂਡਮੈਂਟ ਕਰ ਸਕਦੇ ਹਨ। ਇਸ ਕਰਕੇ ਮੈਂ ਬੇਨਤੀ ਕਰਦਾ ਹਾਂ ਕਿ ਮਨਿਸਟਰ ਇੰਚਾਰਜ ਬੋਲ ਰਿਹਾ ਹੈ, ਉਸ ਨੂੰ ਆਪਣੀ ਸਾਰੀ ਗੱਲ ਰੱਖ ਲੈਣ ਦਿਓ, ਸ਼ਾਇਦ ਕੋਈ ਤੁਹਾਡੀ ਗੱਲ ਮੰਨ ਹੀ ਲੈਣ। .....(ਵਿਘਨ)....(ਸ਼ੋਰ).....

**ਸਰਦਾਰ ਅਜਾਇਬ ਸਿੰਘ ਭੱਟੀ :** ਸਪੀਕਰ ਸਾਹਿਬ......(ਵਿਘਨ).....(ਸ਼ੋਰ)......

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਮਾਨਯੋਗ ਸਪੀਕਰ ਸਾਹਿਬ, 150 ਰੁਪਇਆ ਸਾਲ ਦਾ ਲਗਾਇਆ ਗਿਆ ਹੈ, ਇਸ ਦਾ ਮਤਲਬ, ਭੱਟੀ ਸਾਹਿਬ, ਕਿ 100 ਗਜ਼ ਵਾਲੇ ਨੂੰ ਸਾਢੇ 12 ਰੁਪਏ ਮਹੀਨਾ ਹੈ। .....(ਵਿਘਨ)....(ਸ਼ੋਰ)..... ਜਿਹੜਾ, ਸਪੀਕਰ ਸਾਹਿਬ, 250 ਗਜ਼ ਦਾ ਮਕਾਨ ਹੈ, ਉਹ ਭਾਵੇਂ ਜਿਹੜੇ ਮਰਜ਼ੀ ਸ਼ਹਿਰ ਵਿਚ ਹੋਵੇ, ਜਿੰਨਾ ਮਰਜ਼ੀ ਕੁਲੈਕਟਰ ਰੇਟ ਹੋਵੇ, ਇਹ 100-125 ਰੁਪਏ ਤੋਂ ਵੱਧ ਬਿਲਕੁਲ ਨਹੀਂ ਬਣਦਾ .....(ਵਿਘਨ)....(ਸ਼ੋਰ)..... ਇਹ ਕੁਲੈਕਟਰ ਰੇਟ ਦੇ ਉੱਤੇ ਗੁੰਮਰਾਹ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਜਿੰਨੇ ਗਜ਼ ਹੈ, ਉਸ ਨੂੰ ਕੁਲੈਕਟਰ ਰੇਟ ਨਾਲ ਗੁਣਾ ਕਰਕੇ ਉਸ ਦਾ 5 ਫੀਸਦੀ ਰੈਂਟਲ ਵੈਲਿਊ ਕੱਢ ਕੇ ਉਸ ਦਾ ਵੀ ਅੱਧਾ ਪਰਸੈਂਟ ਲਾਇਆ ਹੈ। ਇਹ ਪਹਿਲਾਂ ਹਿਸਾਬ ਪਤਾ ਕਰ ਲਓ ਕਿ ਕੀ ਬਣਦਾ ਹੈ। ਮੇਰਾ ਖਿਆਲ ਹੈ ਕਿ ਇਨ੍ਹਾਂ ਨੂੰ ਖੁਦ ਪਤਾ ਨਹੀਂ ਹੈ। ਮੈਂ ਇਸ ਕਰਕੇ ਕਹਿੰਦਾ ਹਾਂ ਕਿ ਲੁਧਿਆਣਾ, ਜਲੰਧਰ, ਅੰਮ੍ਰਿਤਸਰ .....(ਵਿਘਨ)....(ਸ਼ੋਰ).....

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਇਸ ਤਰ੍ਹਾਂ ਨਾ ਕਰੋ ਜੀ, ਗੱਲ ਸੁਣੋ .....(ਵਿਘਨ)....(ਸ਼ੋਰ).....

**Mr. Speaker :** Please sit down. ਤੁਸੀਂ ਉਨ੍ਹਾਂ ਨੂੰ ਤਾਂ ਸੁਣ ਲਓ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਜਿਥੇ ਵੀ ਮਹਿੰਗੀ ਤੋਂ ਮਹਿੰਗੀ ਜਗ੍ਹਾ ਹੈ, ਉਥੇ ਵੀ 100-125 ਰੁਪਏ ਤੋਂ ਵੱਧ ਟੈਕਸ ਨਹੀਂ ਲਗਾਇਆ .....(ਵਿਘਨ....(ਸ਼ੋਰ).....

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ** ਨਾਅਰੇ ਲਗਾ ਰਹੇ ਸਨ।)

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਬਾਕੀ 500 ਗਜ਼ ਤੱਕ ਲਗਾਇਆ ਹੈ, 5 ਫੀਸਦੀ ਉਸਦੀ ਰੈਂਟਲ ਵੈਲਿਊ ਕੱਢ ਕੇ ਫਿਰ 0.5 ਫੀਸਦੀ ਹੈ। ਇਸ ਤੋਂ ਬਾਅਦ .....(ਵਿਘਨ....ਸ਼ੋਰ).....

**ਮਾਨਯੋਗ ਸਪੀਕਰ :**** ਨਾਅਰੇ ਵਗੈਰਾ ਰਿਕਾਰਡ ਨਾ ਕੀਤੇ ਜਾਣ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਵਧੀਆ ਤੋਂ ਵਧੀਆ ਜਿਹੜੀ 250 ਗਜ਼ ਦੀ ਕੋਠੀ ਹੈ, ਉਸ ਤੇ ਵੀ 100 ਰੁਪਏ ਤੋਂ ਵੱਧ ਕਿਸੇ ਵੀ ਸ਼ਹਿਰ ਵਿਚ ਟੈਕਸ ਨਹੀਂ ਬਣਦਾ, ਇਹ ਜਦੋਂ ਮਰਜ਼ੀ ਮੇਰੇ ਨਾਲ ਹਿਸਾਬ ਕਰ ਲੈਣ। ਇਸ ਤੋਂ ਇਲਾਵਾ ਜਿਹੜਾ ਅਸੀਂ ਮੁਆਫ ਕੀਤਾ ਹੈ। .....(ਵਿਘਨ)....(ਸ਼ੋਰ).....

**ਸਰਦਾਰ ਜਗਮੋਹਨ ਸਿੰਘ ਕੰਗ (ਬੈਠੇ ਬੈਠੇ) :** ਟੋਟਲ ਕਿੰਨਾ ਬਣਦਾ ਹੈ? .....(ਵਿਘਨ)....(ਸ਼ੋਰ).....

**Not recorded as ordered by the Chair.

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਟੋਟਲ ਸਾਲ ਦਾ 1200 ਰੁਪਿਆ ਹੋ ਗਿਆ। .....(ਵਿਘਨ)....(ਸ਼ੋਰ).....

**ਸਰਦਾਰ ਜਗਮੋਹਨ ਸਿੰਘ ਕੰਗ (ਬੈਠੇ ਬੈਠੇ) :** ਵਜ਼ੀਰ ਸਾਹਿਬ, ਪਹਿਲਾਂ ਹਿਸਾਬ ਕਰਨਾ ਸਿੱਖੋ। .....(ਵਿਘਨ)....(ਸ਼ੋਰ).....

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਜਿਹੜੀਆਂ ਵਿਧਵਾਵਾਂ ਹਨ, ਉਨ੍ਹਾਂ ਤੇ ਪ੍ਰਾਪਰਟੀ ਟੈਕਸ 5000 ਤੱਕ ਦਾ ਬਣਦਾ ਹੈ, ਉਹ ਮੁਆਫ ਹੈ। ਜਿਹੜੇ ਅਪੰਗ ਵਿਅਕਤੀ ਹਨ .....(ਵਿਘਨ)....(ਸ਼ੋਰ).....

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ...(ਵਿਘਨ)....(ਸ਼ੋਰ).....

**Mr. Speaker :** Please sit down.

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਉਨ੍ਹਾਂ ਨੂੰ ਵੀ ਮੁਆਫੀ ਦਿੱਤੀ ਹੈ। ਇਸ ਤੋਂ ਇਲਾਵਾ ਜਿਹੜੀਆਂ ਵਿੱਦਿਅਕ ਸੰਸਥਾਵਾਂ ਹਨ, ਜਿਨ੍ਹਾਂ ਨੂੰ ਸਰਕਾਰੀ ਸਹਾਇਤਾ ਪ੍ਰਾਪਤ ਨਹੀਂ ਹੈ, ਉਨ੍ਹਾਂ ਨੂੰ ਵੀ 50 ਫੀਸਦੀ ਛੋਟ ਦਿੱਤੀ ਹੈ। ਇਸ ਤੋਂ ਇਲਾਵਾ ਇਨ੍ਹਾਂ ਨੇ ਜਿਹੜੀ ਗੱਲ ਕੀਤੀ ਹੈ, ਧਾਰਮਿਕ ਜਗ੍ਹਾ ਬਾਰੇ ਰੌਲਾ ਪਾਇਆ, ਜਿਹੜੀ ਖੇਤੀਬਾੜੀ ਤੇ ਬਾਗਬਾਨੀ ਵਾਸਤੇ ਹੈ, ਸੁਤੰਤਰਤਾ ਸੈਨਾਨੀਆਂ ਵਾਸਤੇ ਹੈ, ਇਨ੍ਹਾਂ ਤੇ ਵੀ ਟੈਕਸ ਮੁਆਫ ਹੈ। ਇਸ ਤੋਂ ਇਲਾਵਾ ਜਿਹੜੀਆਂ ਅਸੀਂ ਛੋਟਾਂ ਦਿੱਤੀਆਂ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਜੀ।

**Mr. Speaker :** No Point of Order.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ .....(ਵਿਘਨ)....(ਸ਼ੋਰ).....

**Mr. Speaker :** You are wasting the time.

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ .....(ਵਿਘਨ)....(ਸ਼ੋਰ).....

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਸੁਣ ਲਓ, ਜਿਹੜਾ ਹਾਊਸ ਟੈਕਸ ਸੀ, ਉਹ ਜਿਥੇ 10 ਫੀਸਦੀ ਸੀ, ਉਥੇ ਰੈਂਟਲ ਵੈਲਿਊ ਦਾ 15 ਫੀਸਦੀ ਸੀ, ਕਮਰਸ਼ੀਅਲ ਦਾ 10 ਫੀਸਦੀ ਸੀ, ਉਹ ਰਿਹਾਇਸ਼ੀ ਬਿਲਡਿੰਗਾਂ ਤੇ ਲਗਦਾ ਸੀ, ਉਸ ਦਾ ਅਸੀਂ ਤੁਹਾਨੂੰ ਦੱਸ ਦਿੱਤਾ ਕਿ ਕਿੰਨਾ ਕੀਤਾ ਹੈ। ਇਸ ਤੋਂ ਇਲਾਵਾ .....(ਵਿਘਨ)....(ਸ਼ੋਰ).....

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ...(ਵਿਘਨ)...(ਸ਼ੋਰ).....

**Mr. Speaker :** Please sit down.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉੱਚੀ ਉੱਚੀ ** ** ** ਨਾਅਰੇ ਲਗਾ ਰਹੇ ਸਨ। ਸਦਨ ਵਿਚ ਕਾਫੀ ਸ਼ੋਰ ਹੋਣ ਕਾਰਨ ਕੁਝ ਸੁਣਾਈ ਨਹੀਂ ਦੇ ਰਿਹਾ ਸੀ।)

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਪਹਿਲਾਂ ਰਿਹਾਇਸ਼ੀ ਦਾ 15 ਫੀਸਦੀ ਸੀ ਤੇ ਹੁਣ 3 ਫੀਸਦੀ ਹੈ। .....(ਵਿਘਨ)....(ਸ਼ੋਰ).....

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਮੇਰੀ ਇਕ ਬੇਨਤੀ ਹੈ ਕਿ ਦੇਖੋ ਮਾਨਯੋਗ ਮੰਤਰੀ ਜੀ ਬੋਲ ਰਹੇ ਹਨ, ਉਹ ਕਹਿ ਰਹੇ ਹਨ ਕਿ ਝੂਠ ਬੋਲਣਾ ਬੰਦ ਕਰੋ। ਕੀ ਹੈ ਇਹ, ਜਾਖੜ ਸਾਹਿਬ, with all due respect .....(ਵਿਘਨ....ਸ਼ੋਰ).....

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :**ਸਰ, ਇਹ ਰਿਹਾਇਸ਼ੀ ਬਿਲਡਿੰਗਾਂ ਜਿਹੜੀਆਂ ਕਿਰਾਏ ਦੇ ਉੱਤੇ ਦਿੱਤੀਆਂ ਹੋਈਆਂ ਹਨ, ਜਿਹੜਾ ਸਵੈ-ਕਾਬਜ਼ ਰਿਹਾਇਸ਼ੀ ਹੈ, ਉਥੇ 15 % ਦੀ ਥਾਂ ਤੇ 3 % ਟੈਕਸ ਲਗਾਇਆ ਹੈ। ਪਹਿਲਾਂ ਰਿਹਾਇਸ਼ੀ ਦਾ 15% ਸੀ ਹੁਣ 3% ਲਗਾਇਆ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਦੇ ਕੁਝ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ।)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ :** ਸਰ, ਦੇਖੋ, ਆਨਰੇਬਲ ਮਨਿਸਟਰ ਬੋਲ ਰਹੇ ਹਨ, (ਵਿਰੋਧੀ ਧਿਰ ਵੱਲ ਇਸ਼ਾਰਾ ਕਰਦੇ ਹੋਏ) ਉਹ ਦੇਖੋ .....(ਵਿਘਨ)....(ਸ਼ੋਰ)..... ਉਨ੍ਹਾਂ ਮੈਂਬਰ ਸਾਹਿਬ ਦੀ ਗੱਲ ਵੇਖ ਲਵੋ, ਝੂਠ ਬੋਲਣਾ ਬੰਦ ਕਰੋ .....(ਵਿਘਨ)....(ਸ਼ੋਰ)..... ਪਹਿਲਾਂ ਗੱਲ ਤਾਂ ਸੁਣ ਲਵੋ। ਜਾਖੜ ਸਾਹਿਬ, with all due respect, your members are making accusation. .....(ਵਿਘਨ....ਸ਼ੋਰ)..... ਗੱਲ ਤਾਂ ਸੁਣ ਲਵੋ ਜੀ। Your Members are making an accusation. What are they saying, ਗੱਲ ਤਾਂ ਸੁਣ ਲਵੋ, ਝੂਠ ਬੋਲਣਾ ਬੰਦ ਕਰੋ। what are they saying.

**ਮਾਨਯੋਗ ਸਪੀਕਰ :** ਇਸ ਦੇ ਵਿੱਚ, ਜਾਖੜ ਸਾਹਿਬ, ਤੁਹਾਡੀ ਮਰਜ਼ੀ ਹੈ..... .....(ਵਿਘਨ....ਸ਼ੋਰ).....

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਸਪੀਕਰ ਸਾਹਿਬ, ਰਿਹਾਇਸ਼ੀ ਦਾ 15% ਦੀ ਥਾਂ ਤੇ 3% ਕੀਤਾ ਹੈ। .....(ਵਿਘਨ)....(ਸ਼ੋਰ).....

**Mr. Speaker :** No, ਨਹੀਂ ਜੀ ਨਹੀਂ। Please ਬੈਠ ਜਾਓ। Nothing is to be recorded except the speech of Mr. Anil Joshi.

---

**Not recorded as ordered by the Chair

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਜਿਹੜਾ ਕਮਰਸ਼ੀਅਲ ਹੈ, ਉਸ ਦੇ ਵਿੱਚ ਟੈਕਸ 15% ਦੀ ਜਗ੍ਹਾ ਤੇ 3% ਕੀਤਾ ਹੈ। ਜਿਹੜਾ ਰਿਹਾਇਸ਼ੀ ਸੀ, ਉਹ 10% ਸੀ ਜਿਹੜਾ ਕਿਰਾਏ ਤੇ ਦਿੱਤਾ ਹੈ। 10% ਪਹਿਲਾਂ ਲਗਦਾ ਸੀ, ਉਹ ਸਾਢੇ 7 % ਕੀਤਾ ਹੈ। ਜਿਹੜਾ ਗੈਰ ਰਿਹਾਇਸ਼ੀ ਹੈ, ਜਿਹੜਾ ਕਮਰਸ਼ੀਅਲ ਹੈ, ਉਸ ਦੇ ਉੱਤੇ 15% ਦੀ ਥਾਂ ਤੇ 3% ਕੀਤਾ ਹੈ। ਜਿਹੜੀਆਂ ਗੈਰ ਰਿਹਾਇਸ਼ੀ ਬਿਲਡਿੰਗਾਂ ਹਨ, ਕਿਰਾਏ ਤੇ ਦਿੱਤੀਆਂ ਹਨ, ਉਨ੍ਹਾਂ ਤੇ 15% ਦੀ ਥਾਂ ਤੇ 10% ਲਗਦਾ ਹੈ ...(ਵਿਘਨ)...(ਸ਼ੋਰ)... ਜਿਹੜਾ ਖਾਲੀ ਪਲਾਟ ਹੈ, ਉਹ 0.20 % ਕੀਤਾ ਹੈ।(ਵਿਘਨ)

**ਮਾਨਯੋਗ ਸਪੀਕਰ :** ਨਹੀਂ ਜੀ, ਨਹੀਂ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਸਰ, ਇਸ ਤੋਂ ਇਲਾਵਾ, ਪਹਿਲਾਂ ਕਮਰਸ਼ੀਅਲ ਦਾ ਅਤੇ ਇੰਡਸਟਰੀ ਦਾ ਬਰਾਬਰ ਗਿਣਿਆ ਜਾਂਦਾ ਸੀ, ਉਹ ਵੀ ਅਸੀਂ ਘਟਾ ਦਿੱਤਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਜੀ। .....(ਵਿਘਨ....ਸ਼ੋਰ).....

**ਮਾਨਯੋਗ ਸਪੀਕਰ :** ਤੁਹਾਨੂੰ Sufficient ਟਾਈਮ ਦੇ ਚੁੱਕੇ ਹਾਂ। No, no, ਹੁਣ ਨਹੀਂ। ਸੋਢੀ ਸਾਹਿਬ ਨੂੰ ਦੇਣਾ ਹੈ ਕਿ ਉਨ੍ਹਾਂ ਨੂੰ ਦੇਣਾ ਹੈ?

(ਇਸ ਸਮੇਂ ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਉਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ ਆਪਣੀ ਸੀਟ ਤੇ ਬੈਠੇ ਬੈਠੇ ਕੁਝ ਬੋਲ ਰਹੇ ਸਨ ਜੋ ਕਿ ਸਦਨ ਵਿੱਚ ਸ਼ੋਰ ਹੋਣ ਕਰਕੇ ਸੁਣਾਈ ਨਹੀਂ ਦਿੱਤਾ।)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਦੇ ਦਿਓ ਜੀ। Minister Sahib is not familiar with these things. So please, the Member is on a Point of Order. It is my humble request, so please allow him. .....(ਵਿਘਨ....ਸ਼ੋਰ)..... ** **

**Mr. Speaker :** Nothing is to be recorded. ਚੰਨੀ ਸਾਹਿਬ, ਤੁਸੀਂ ਕਹਿ ਲਵੋ। ਤੁਸੀਂ ਦੱਸੋ ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ, ਮੈਨੂੰ ਦੱਸੋ ਤਾਂ ਸਹੀ ਪੁਆਇੰਟ ਆਫ ਆਰਡਰ ਹੈ ਕੀ? .....(ਵਿਘਨ....ਸ਼ੋਰ).....

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਜੀ .....(ਵਿਘਨ....ਸ਼ੋਰ).....ਯਾਰ ਬੋਲ ਲੈਣ ਦੇਵੋ।

**ਮਾਨਯੋਗ ਸਪੀਕਰ :** ਦੱਸੋ ਤੁਹਾਡਾ ਪੁਆਇੰਟ ਆਫ ਆਰਡਰ ਹੈ ਕੀ?

---

**Not recorded as ordered by the Chair.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਰ, ਮੈਂ ਬਿਲਕੁਲ ਕਾਨੂੰਨ ਦੀ ਗੱਲ ਕਰਨੀ ਚਾਹੁੰਦਾ ਹਾਂ....

**ਮਾਨਯੋਗ ਸਪੀਕਰ :** ਪਹਿਲਾਂ ਮੈਂ ਇੱਕ ਹੋਰ ਗੱਲ ਕਲੀਅਰ ਕਰ ਦੇਵਾਂ ਕਿ ਤੁਹਾਡੇ ਮਨ ਵਿੱਚ ਭੁਲੇਖਾ ਨਾ ਰਹੇ। ਆਪੋਜ਼ੀਸ਼ਨ ਲੀਡਰ ਨੇ ਮੈਨੂੰ ਬੋਲਣ ਵਾਲਿਆਂ ਦੀ ਲਿਸਟ ਭੇਜੀ ਹੋਈ ਹੈ, ਮੈਂ ਉਸ ਦੇ ਮੁਤਾਬਿਕ ਉਹ ਸਾਰੇ ਬੰਦੇ ਬੁਲਾਏ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਹਾਡਾ ਬਹੁਤ ਬਹੁਤ ਧੰਨਵਾਦ ਜੀ ।

**ਮਾਨਯੋਗ ਸਪੀਕਰ:** ਉਸ ਤੋਂ ਬਾਅਦ ਇੱਕ ਹੋਰ ਗੱਲ ਹੈ। ਜੋ ਟਰੇਜ਼ਰੀ ਬੈਂਚਿਜ਼ ਦੇ ਇੰਚਾਰਜ ਹਨ, ਜੋ ਉਨ੍ਹਾਂ ਦੀ ਲਿਸਟ ਆਈ ਹੈ, ਉਨ੍ਹਾਂ ਬੰਦਿਆਂ ਨੂੰ ਮੈਂ ਬੁਲਾਇਆ ਹੈ। ਮੇਰੇ ਕੋਲ ਇੰਨਾ ਟਾਈਮ ਹੀ ਨਹੀਂ ਕਿ ਮੈਂ ਸਾਰਿਆਂ ਨੂੰ ਬੁਲਾ ਸਕਾਂ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਇੱਕ ਪੁਆਇੰਟ ਤੇ ਹੀ ਗੱਲ ਕਰਨੀ ਹੈ ਕਿ ਪੰਜਾਬ ਦੀਆਂ ਜਿੰਨੀਆਂ ਲੋਕਲ ਬਾਡੀਜ਼ ਹਨ, ਇਹ ਜਿਹੜੀਆਂ ਮਿਊਂਸਪਲ ਕਮੇਟੀਆਂ ਹਨ, ਅਰਬਨ ਲੋਕਲ ਬਾਡੀਜ਼ are the autonomous bodies.

**Mr. Speaker :** Yes.

**ਸਰਦਾਰ ਚਰਨਜੀਤ ਸਿੰਘ ਚੰਨੀ :** ** ** **

**Mr. Speaker :** No point of order. ਮੈਂ ਕਿਹਾ ਜੀ ਬੈਠ ਜਾਉ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) (ਬੈਠੇ-ਬੈਠੇ) :** ਗੌਰਮਿੰਟ ਆਫ ਇੰਡੀਆ ਨੂੰ ਪੁੱਛ ਲਉ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਸਰ, ਸੈਂਟਰ ਸਰਕਾਰ ਦੀ ਜਿਹੜੀ ਚਿੱਠੀ ਹੈ, ਇਹ ਇਨ੍ਹਾਂ ਦੇ ਉਸ ਵੇਲੇ ਦੇ ਚੀਫ ਮਨਿਸਟਰ, ਕੈਪਟਨ ਅਮਰਿੰਦਰ ਸਿੰਘ ਦੇ ਚੀਫ ਸੈਕਟਰੀ ਵੱਲੋਂ ਭੇਜੀ ਗਈ ਸੀ। ...(ਵਿਘਨ)...

**Mr. Speaker :** Please, sit down.

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਮੈਂ ਚਿੱਠੀ ਪੜ੍ਹ ਦਿੰਦਾ ਹਾਂ, Chief Secretary with the approval of Chief Minister, Captain Amarinder Singh vide his D.O. letter dated 07.12.2006 ...(ਵਿਘਨ...ਸ਼ੋਰ).....

**Mr. Speaker :** Please sit down. Nothing is going to be recorded.

**Local Government, Medical Education and Reserch Minister :** ...assured the Government of India that a new system of taxation on all municipal properties will be put in place by 13th June,

---

**Not recorded as ordered by the Chair.

[ Local Government, Medical Education and Research Minister ]

2007, specially those covered under JNNURM. ਇਹ ਕੈਪਟਨ ਅਮਰਿੰਦਰ ਸਿੰਘ ਨੇ ਐਸ਼ਿਉਰੈਂਸ ਦਿੱਤੀ ਸੀ। .....(ਵਿਘਨ....ਸ਼ੋਰ)..... ਉਸ ਤੋਂ ਬਾਅਦ ਉਨ੍ਹਾਂ ਨੇ ਜਿਹੜੇ ਬਿਆਨ ਲਾਏ .....(ਵਿਘਨ....ਸ਼ੋਰ)..... ਪਰ ਘਟਾਇਆ ਕਿੰਨਾ ਗਿਆ, ਉਹ ਮੈਨੂੰ ਐਕਸਪਲੇਨ ਕਰਨ ਦਿੱਤਾ ਜਾਵੇ। ਮਾਨਯੋਗ ਸਪੀਕਰ ਸਾਹਿਬ, ਜਿਹੜਾ 15 % ਕਮਰਸ਼ੀਅਲ ਲਗਦਾ ਹੈ....

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਨਹੀਂ ਹੋਣਾ। ਮੈਂ ਕਿੰਨੀ ਵਾਰ ਪੁਆਇੰਟ ਆਫ ਆਰਡਰ ਦਿਆਂ।

**ਸ਼੍ਰੀ ਸੁਨੀਲ ਜਾਖੜ :** ਬੜਾ ਮਹੱਤਵਪੂਰਨ ਪੁਆਇੰਟ ਹੈ। ਇਸ ਦਾ ਜਵਾਬ ਤਾਂ ਦੇ ਦੇਣ।

**ਮਾਨਯੋਗ ਸਪੀਕਰ :** ਜਾਖੜ ਸਾਹਿਬ, ਉਹ ਜਵਾਬ ਹੀ ਦੇ ਰਹੇ ਨੇ ਜੀ। ਮੈਂ ਡਿਸਅਲਾਉ ਕਰ ਦਿੱਤਾ ਹੈ। Please sit down now. .....(ਵਿਘਨ....ਸ਼ੋਰ).....

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜਿਹੜਾ ਕਮਰਸ਼ੀਅਲ ਪਹਿਲਾਂ 15% ਸੀ ਉਸ ਦੀ ਜਗ੍ਹਾ ਤੇ 3% ਕਰ ਦਿੱਤਾ। ਜਿਹੜੀ ਗੈਰ ਰਿਹਾਇਸ਼ੀ ਬਿਲਡਿੰਗ ਕਿਰਾਏ ਤੇ ਦਿੱਤੀ ਸੀ, ਉਸ ਦਾ 15% ਦੀ ਜਗ੍ਹਾ ਤੇ 10% ਕਰ ਦਿੱਤਾ ਹੈ। ਜਿਹੜਾ ਇਹ ਰੌਲਾ ਪਾਉਂਦੇ ਹਨ, ਖਾਲੀ ਇਸ ਕਰਕੇ ਰੱਖਿਆ ਗਿਆ ਹੈ ਕਿਉਂਕਿ 90% ਦੀ ਸ਼ਰਤ ਹੈ ਕਿ 90% ਪ੍ਰਾਪਰਟੀ ਕਵਰਡ ਹੋਣੀ ਚਾਹੀਦੀ ਹੈ। ਉਹ ਸਿਰਫ 0.20% ਹੈ। .....(ਵਿਘਨ....ਸ਼ੋਰ)..... ਇਸ ਤੋਂ ਇਲਾਵਾ ਮੈਂ ਪਹਿਲਾਂ ਦੱਸ ਚੁੱਕਾ ਹਾਂ ਕਿ 50 ਗਜ਼ ਦਾ ਜੋ ਹੈ, ਉਸ ਦਾ 50 ਰੁਪਏ, 100 ਗਜ਼ ਦਾ 150 ਰੁਪਏ ਮਹੀਨਾ ਅਤੇ ਜਿਹੜੀ ਇੰਡਸਟਰੀ ਸੀ, ਜਿਵੇਂ ਕਿ ਸਰਕਾਰ ਦੇ ਦਿਮਾਗ ਵਿੱਚ ਹੈ ਕਿ ਇੰਡਸਟਰੀ ਅਤੇ ਕਮਰਸ਼ੀਅਲ ਨੂੰ ਬਰਾਬਰ ਨਹੀਂ ਗਿਣਿਆ ਜਾਣਾ ਚਾਹੀਦਾ, ਇਸ ਕਰਕੇ ਉਹ ਵੀ ਘਟਾ ਕੇ 3% ਕੀਤਾ ਹੈ ਜਿਹੜਾ ਕਿ ਪਹਿਲਾਂ 15% ਸੀ। ਇੰਡਸਟਰੀਅਲ ਅਤੇ ਕਮਰਸ਼ੀਅਲ ਬਰਾਬਰ ਕੀਤਾ ਹੈ ਅਤੇ ਕਮਰਸ਼ੀਅਲ ਦਾ 3% ਤੋਂ ਘਟਾ ਕੇ 1.5% ਕਰ ਦਿੱਤਾ ਹੈ। ਪਹਿਲਾਂ ਕਮਰਸ਼ੀਅਲ ਦਾ ਅਤੇ ਇੰਡਸਟਰੀ ਦਾ 15% ਤੋਂ 3% ਕੀਤਾ, ਉਸ ਤੋਂ ਬਾਅਦ ਇੰਡਸਟਰੀ ਦਾ ਹੋਰ ਘਟਾ ਕੇ ਡੇਢ ਪ੍ਰਤੀਸ਼ਤ ਕਰ ਦਿੱਤਾ, ਜਿਹੜਾ ਆਸ਼ੂ ਜੀ ਖੁਦ ਵੀ ਕਹਿ ਕੇ ਗਏ ਹਨ। ਇਸ ਤੋਂ ਇਲਾਵਾ ਜਿਹੜਾ ਇਨ੍ਹਾਂ ਨੇ ਜੁਰਮਾਨਿਆਂ ਬਾਰੇ ਕਿਹਾ ਹੈ, 30 ਨਵੰਬਰ ਤੱਕ 10% ਛੋਟ ਦਿੱਤੀ ਹੈ। ਜਿਹੜਾ ਇਨ੍ਹਾਂ ਦਾ ਆਬਜੈਕਸ਼ਨ ਹੈ ਕਿ ਜਿਹੜਾ ਮਾਰਚ ਤੱਕ ਜਮ੍ਹਾਂ ਨਹੀਂ ਕਰਵਾਉਂਦਾ, ਉਸ ਨੂੰ 100% ਪੈਨਲਟੀ ਹੈ, ਉਹ ਘਟਾ ਕੇ 20% ਕਰ ਦਿੱਤੀ ਹੈ, ਹੁਣੇ ਸੀ.ਐਮ. ਸਾਹਿਬ ਅਤੇ ਡਿਪਟੀ ਸੀ.ਐਮ. ਸਾਹਿਬ ਨਾਲ ਗੱਲ ਹੋਈ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਜਿਹੜੀ ਅਸੀਂ 31 ਮਾਰਚ ਤੱਕ 25% ਪੈਨਲਟੀ ਕੀਤੀ ਸੀ, ਉਹ 10% ਪੈਨਲਟੀ ਕਰ ਦਿੱਤੀ ਹੈ। ਇਸ ਤੋਂ ਇਲਾਵਾ ਵਿਧਵਾਵਾਂ ਨੂੰ, ਧਾਰਮਿਕ ਜਗ੍ਹਾ, ਇਹ ਸਾਰੀਆਂ ਗੱਲਾਂ ਮੈਂ ਕਹਿ ਦਿੱਤੀਆਂ ਹਨ। ਇਨ੍ਹਾਂ

ਨੇ ਇਹ ਕਿਹਾ ਹੈ ਕਿ ਉਹ ਫਾਰਮ ਵੇਚ ਰਹੇ ਹਨ, ਇਸ ਤੇ ਬਿਲਕੁਲ ਕਾਰਵਾਈ ਹੋਵੇਗੀ ਜੇਕਰ ਕੋਈ ਦਲਾਲ ਫਾਰਮ ਵੇਚਦਾ ਹੈ। ਉਥੋਂ ਦੇ ਕਮਿਸ਼ਨਰ ਅਤੇ ਈ.ਓ. ਦੀ ਜ਼ਿੰਮੇਵਾਰੀ ਹੋਵੇਗੀ, ਉਨ੍ਹਾਂ ਤੇ ਕਾਰਵਾਈ ਹੋਵੇਗੀ। ਸਾਰੇ ਸ਼ਹਿਰਾਂ ਵਿੱਚ ਕੈਂਪ ਲਗਾਏ ਜਾ ਰਹੇ ਹਨ ਅਤੇ ਲੋਕ ਖੁਸ਼ ਹਨ। .....(ਵਿਘਨ....ਸ਼ੋਰ)..... ਮੈਂ ਖੁਦ ਕੈਂਪ ਵਿੱਚ ਗਿਆ ਹਾਂ। ਮੈਂ ਖੁਦ ਜਾ ਕੇ ਲੋਕਾਂ ਨੂੰ ਪੁੱਛਿਆ ਹੈ ਅਤੇ ਉਹ ਕਹਿੰਦੇ ਹਨ ਕਿ ਇਨ੍ਹਾਂ ਨੇ (ਵਿਰੋਧੀ ਧਿਰ ਵੱਲ ਇਸ਼ਾਰਾ) ਇੰਨਾ ਗੁੰਮਰਾਹ ਕੀਤਾ ਕਿ ਇਹ ਕਹਿੰਦੇ ਹਨ ਕਿ ਤੁਹਾਡੇ ਮਕਾਨ ਤੇ ਲੱਖ ਰੁਪਿਆ ਲੱਗ ਜਾਣਾ ਹੈ ਜਾਂ ਡੇਢ ਲੱਖ ਰੁਪਿਆ ਲੱਗ ਜਾਣਾ ਹੈ, ਅਸੀਂ ਉਨ੍ਹਾਂ ਦੇ ਅੰਨੇ ਗੁਮਰਾਹਕੁੰਨ ਪ੍ਰਚਾਰ ਵਿੱਚ ਆ ਗਏ। ਇਨ੍ਹਾਂ ਨੇ ਕੋਸ਼ਿਸ਼ ਕੀਤੀ, ਬਹੁਤ ਜਗ੍ਹਾ ਇਨ੍ਹਾਂ ਨੇ ਕੋਸ਼ਿਸ਼ ਕੀਤੀ ਕਿ .......

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਸੋਢੀ ਸਾਹਿਬ ਦਾ ਪੁਆਇੰਟ ਆਫ ਆਰਡਰ ਸੁਣ ਲਈਏ, ਬੜੀ ਦੇਰ ਦਾ ਪਿਆ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ** ** ** (ਹਾਸਾ)

**Mr. Speaker :** No point of order.

**ਰਾਣਾ ਗੁਰਮੀਤ ਸਿੰਘ ਸੋਢੀ :** ਇੱਕ ਮਿੰਟ ਜੀ, ਮੈਂ ਤਾਂ ਇਹ ਸ਼ੁਰੂਆਤ ਕੀਤੀ ਹੈ। (ਹਾਸਾ) ਮੈਂ ਤੁਹਾਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ.......

**ਮਾਨਯੋਗ ਸਪੀਕਰ :** ਪੁਆਇੰਟ ਆਫ ਆਰਡਰ ਵਿੱਚ ਸ਼ੁਰੂਆਤ ਨਹੀਂ ਹੁੰਦੀ, ਪੁਆਇੰਟ ਆਫ ਆਰਡਰ ਹੁੰਦਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਇਹ ਜਿਹੜੇ ਟੈਕਸ ਹਨ, ਉਨ੍ਹਾਂ ਤੇ ਗੱਲ ਕਰਨ ਲੱਗਾ ਹਾਂ। ਸਰ, most of the godowns ਜਿਹੜੇ ਹਨ, ਉਹ ਰੂਰਲ ਏਰੀਏ ਵਿੱਚ ਹਨ ਅਤੇ ਫਾਰਮਰਜ਼ ਨੇ ਬਣਾਏ ਹਨ। ਉਥੇ ਸਰਕਾਰ ਵੱਲੋਂ ਕੋਈ ਵੀ ਸਹੂਲਤ ਨਹੀਂ ਹੈ। ਟਰਾਂਸਫਾਰਮਰ ਵੀ ਉਨ੍ਹਾਂ ਨੇ ਆਪਣੇ ਪੈਸਿਆਂ ਨਾਲ ਲਗਾਇਆ ਹੈ ਅਤੇ ਸੀਵਰੇਜ ਸਿਸਟਮ ਵੀ ਉਨ੍ਹਾਂ ਨੇ ਆਪਣਾ ਪਾਇਆ ਹੈ, ਪਾਣੀ ਦਾ ਪਾਈਪ ਵੀ ਆਪਣਾ ਪਾਇਆ ਹੈ.....

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਉਨ੍ਹਾਂ ਤੇ ਤਾਂ ਕੋਈ ਟੈਕਸ ਨਹੀਂ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਇੱਕ ਮਿੰਟ ਮੇਰੀ ਗੱਲ ਸੁਣ ਲਉ ਜੀ। ** ** **

**Mr. Speaker :** No Point of Order. ਹਾਂ ਜੀ, ਜੋਸ਼ੀ ਸਾਹਿਬ, ਤੁਸੀਂ ਬੋਲੋ।

---

**Not recorded as ordered by the Chair

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਹ ਟੈਕਸ ਪਹਿਲਾਂ ਵੀ ਸੀ। ਕਾਂਗਰਸ ਵੱਲੋਂ ਹਾਊਸ ਟੈਕਸ ਤੋਂ ਪਹਿਲਾਂ ਲਗਾਇਆ ਗਿਆ ਸੀ। ਪਰ ਜਿਹੜਾ ਹੁਣ ਲਗਾਇਆ ਗਿਆ ਹੈ, ਇਹ ਸਿਰਫ ਸੈਂਟਰ ਦੀਆਂ ਸ਼ਰਤਾਂ ਮੰਨਣ ਵਾਸਤੇ ਲਗਾਇਆ ਗਿਆ ਹੈ। ਇਹ ਇੰਨਾ ਮਿਨੀਮਮ ਲਗਾਇਆ ਗਿਆ ਹੈ ਕਿ ਵਾਕਿਆ ਹੀ ਲੋਕੀ ਖੁਸ਼ ਹਨ। ਮੈਂ ਖੁਦ ਕੈਂਪ ਵਿੱਚ ਗਿਆ ਹਾਂ। ਲੋਕੀਂ ਖੁਦ ਕਹਿੰਦੇ ਸਨ ਕਿ ਸਾਨੂੰ ਡਰ ਸੀ ਕਿ ਜਿਹੜਾ ਇਨ੍ਹਾਂ ਨੇ ਗੁਮਰਾਹਕੁਨ ਪ੍ਰਚਾਰ ਕੀਤਾ ਸੀ, ਇਹ ਬਹੁਤ ਹੋਵੇਗਾ। ਇਨ੍ਹਾਂ ਕਾਂਗਰਸ ਵਾਲਿਆਂ ਨੇ ਐਜੀਟੇਸ਼ਨ ਕਰਨ ਦੀ ਕੋਸ਼ਿਸ਼ ਕੀਤੀ ਪਰ ਲੋਕਾਂ ਨੇ ਇਨ੍ਹਾਂ ਨੂੰ ਸਮਰਥਨ ਨਹੀਂ ਦਿੱਤਾ ਕਿਉਂਕਿ ਲੋਕਾਂ ਨੂੰ ਪਤਾ ਲੱਗ ਗਿਆ ਕਿ ਸਿਵਲ ਲਾਈਨਜ਼ ਦੇ ਮਹਿੰਗੇ ਏਰੀਏ ਵਿੱਚ, ਜਿਥੇ 20,000-25,000 ਰੁਪਿਆ ਕੁਲੈਕਟਰ ਰੇਟ ਹੈ, ਉਥੇ ਕਿਸੇ ਨੂੰ 100-125 ਰੁਪਏ ਮਹੀਨੇ ਦੇ ਦੇਣ ਵਿੱਚ ਕੋਈ ਇਤਰਾਜ਼ ਨਹੀਂ ਹੈ। ਮੈਂ ਖੁਦ ਜਾ ਕੇ ਵੇਖਿਆ ਹੈ। ਬਾਕੀ ਕੈਪਟਨ ਅਮਰਿੰਦਰ ਸਿੰਘ ਹੋਰਾਂ ਦੀ ਸਰਕਾਰ ਨੇ ਜਦੋਂ ਇਲੈਕਸ਼ਨ ਵਿੱਚ 6 ਮਹੀਨੇ ਰਹਿ ਗਏ ਸਨ, ਉਦੋਂ ਚੁੰਗੀ ਖਤਮ ਕਰ ਦਿੱਤੀ ਔਰ ਪਹਿਲਾਂ ਸਾਢੇ ਚਾਰ ਸਾਲ ਲਗਾਤਾਰ ਇਹ ਚੁੰਗੀ ਉਗਰ੍ਹਾਉਂਦੇ ਰਹੇ। ਇਹ ਜਿਹੜੀ ਸਾਡੇ ਟੈਕਸ ਦੀ ਗੱਲ ਕਰਦੇ ਹਨ, ਅਸੀਂ ਤਾਂ ਬਿਲਕੁਲ ਹੀ ਮਿਨੀਮਮ ਲਾਇਆ ਹੈ। ਅਸੀਂ ਚੁੰਗੀ ਨਹੀਂ ਲਾਈ ਫੇਰ ਨਾਲ ਇਹ ਡਿਵੈਲਪਮੈਂਟ ਦੀ ਗੱਲ ਕਰਦੇ ਹਨ। ਡਿਵੈਲਪਮੈਂਟ ਵੀ ਤਾਂ ਹੋਏਗੀ ਜੇਕਰ ਤੁਸੀਂ ਕਿਤੇ ਕੋਆਪਰੇਟ ਕਰੋਗੇ। ਇਹ ਜਿਹੜਾ ਪ੍ਰਾਪਰਟੀ ਟੈਕਸ ਅਸੀਂ ਲਾਇਆ ਹੈ, ਇਹ ਵੀ ਤੁਹਾਨੂੰ ਦੱਸਿਆ ਹੈ ਕਿ ਸੈਂਟਰ ਕਰਕੇ ਲਾਇਆ ਗਿਆ ਹੈ। ਅਸੀਂ ਦੂਸਰੇ ਟੈਕਸ ਘਟਾਏ ਵੀ ਹਨ। ਮਾਨਯੋਗ ਸਪੀਕਰ ਸਾਹਿਬ, ਅਸੀਂ ਇਹ ਲੀਗਲਾਈਜ਼ ਕਰ ਰਹੇ ਹਾਂ, ਸ਼ਹਿਰਾਂ ਦੇ ਵਿੱਚ ਜਦੋਂ ਕੋਈ ਐਨ.ਓ.ਸੀ. ਲੈਣ ਜਾਂਦੇ ਸੀ ਤਾਂ 378/- ਰੁਪਏ ਪ੍ਰਤੀ ਗਜ਼ ਡਿਵੈਲਪਮੈਂਟ ਚਾਰਜਿਜ਼ ਲਗਦੇ ਸੀ, ਉਹ 378/- ਰੁਪਏ ਅਸੀਂ ਬਿਲਕੁਲ ਖਤਮ ਕਰ ਦਿੱਤੇ ਹਨ। ਉਸ ਹਿਸਾਬ ਨਾਲ ਤਕਰੀਬਨ 70,000-75,000 ਰੁਪਿਆ ਦੇਣਾ ਪੈਂਦਾ ਸੀ। ਮਾਨਯੋਗ ਸਪੀਕਰ ਸਾਹਿਬ, ਜਿਹੜੇ ਘਟਾਏ ਹਨ, ਇਨ੍ਹਾਂ ਨੂੰ ਕਹੋ ਕਿ ਉਹ ਸੁਣ ਲਓ। ਜਿਹੜੀ ਕੰਪੋਜ਼ੀਸ਼ਨ ਫੀਸ ਲਗਦੀ ਸੀ ਅਤੇ ਜਿਹੜਾ ਸ਼ਹਿਰਾਂ ਦੇ ਵਿੱਚ ਡਿਵੈਲਪਮੈਂਟ ਚਾਰਜ਼ਿਜ ਲਗਦਾ ਸੀ, ਉਹ 378/- ਰੁਪਏ ਪ੍ਰਤੀ ਗਜ਼ ਸੀ ਅਤੇ ਛੋਟੀ ਤੋਂ ਛੋਟੀ ਕਮੇਟੀ ਵਿੱਚ 200/- ਰੁਪਏ ਪ੍ਰਤੀ ਗਜ਼ ਲਗਦਾ ਸੀ, ਉਹ ਵੀ ਬਿਲਕੁਲ ਖਤਮ ਕਰ ਦਿੱਤਾ ਅਤੇ ਜਿੰਨਾ ਚਿਰ ਲੀਗਲਾਈਜ਼ ਹੋ ਰਹੀ ਹੈ, ਉਨਾ ਚਿਰ 50/-, 25/- ਜਾਂ ਜਿਹੜਾ ਅੱਧਾ ਪ੍ਰਸੈਂਟ ਲੱਗਾ ਹੈ, ਉਹ ਲੀਗਲ ਕਰਾ ਕੇ ਆਪਣੇ ਐਨ.ਓ.ਸੀ. ਲੈ ਲੈਣ। ਉਸ ਤੋਂ ਇਲਾਵਾ ਜਿਹੜਾ ਕਮਰਸ਼ੀਅਲ ਜਾਂ ਇੰਡਸਟਰੀ ਨੂੰ 25% ਕੰਪੋਜੀਸ਼ਨ ਫੀਸ ਲਗਦੀ ਸੀ....

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ ......

**ਮਾਨਯੋਗ ਸਪੀਕਰ :** ਸੇਖੜੀ ਜੀ, ਹੁਣ ਬੈਠ ਜਾਓ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਉਹ ਕੰਪੋਜ਼ੀਸ਼ਨ ਫੀਸ ਵੀ ਸਾਢੇ ਬਾਰਾਂ ਪਰਸੈਂਟ ਕਰ ਦਿੱਤੀ ਹੈ। ਅੱਧੀ ਕਰ ਦਿੱਤੀ ਹੈ। ਬਾਹਰ ਜਿਹੜਾ ਏਰੀਆ ਮਿਉਂਸਪਲ ਕਮੇਟੀ ਤੋਂ ਬਾਹਰ ਹੈ, ਉਸ ਵਾਸਤੇ 5% ਰੁਪਏ ਕਰ ਦਿੱਤੀ

ਹੈ। ਇਸ ਤਰ੍ਹਾਂ ਕਰਕੇ ਇਹ ਟੈਕਸ ਹਟਾਏ ਹਨ। ਇਹ ਪਹਿਲਾਂ ਤੋਂ ਹੀ ਲੱਗੇ ਆ ਰਹੇ ਸਨ। ਸਪੀਕਰ ਸਾਹਿਬ, ਇਹ ਕੋਈ ਹੁਣ ਨਹੀਂ ਲੱਗੇ ਸਨ। ਸਾਡਾ ਤਾਂ ਸਗੋਂ ਇਸ ਤਰ੍ਹਾਂ ਕਰਨ ਨਾਲ ਰੈਵੇਨਿਊ ਘਟ ਗਿਆ ਹੈ। ਅਸੀਂ ਤਾਂ 378/- ਰੁਪਏ ਇਕ ਘਟਾਏ ਹਨ। ਜਿਹੜੀ ਕੰਪੋਜ਼ੀਸ਼ਨ ਫੀਸ ਹੈ, ਉਹ .....(ਵਿਘਨ....ਸ਼ੋਰ).....

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਮਾਨਯੋਗ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਆਨਰੇਬਲ ਮੈਂਬਰ ਨੂੰ ਇਸ ਗੱਲ ਦੀ ਜਾਣਕਾਰੀ ਹੋਣੀ ਚਾਹੀਦੀ ਹੈ ਕਿ ਜਦੋਂ ਕੋਈ ਮਨਿਸਟਰ ਆਪਣੇ ਵਿਸ਼ੇ ਨਾਲ ਸਬੰਧਤ ਪੂਰਾ ਜਵਾਬ ਦੇ ਦਿੰਦਾ ਹੈ ਅਤੇ ਬਹਿਸ ਖਤਮ ਹੋ ਜਾਂਦੀ ਹੈ, ਕਲੈਰੀਫਿਕੇਸ਼ਨ ਜਾਂ ਪੁਆਇੰਟ ਆਫ ਆਰਡਰ ਉਨ੍ਹਾਂ ਕੋਲੋਂ ਬਾਅਦ ਵਿੱਚ ਪੁੱਛਣਾ ਚਾਹੀਦਾ ਹੈ। ਬਹਿਸ ਪੂਰੀ ਹੋਣ ਤੋਂ ਬਾਅਦ ਪੁੱਛਣਾ ਚਾਹੀਦਾ ਹੈ। ਰੂਲ ਇਹ ਕਹਿੰਦੇ ਹਨ ਕਿ after the conclusion of the arguments, they can definitely put question but they want to put question during the arguments. ਜੇਕਰ ਏਸੇ ਤਰ੍ਹਾਂ ਹੀ ਚਲਦਾ ਰਿਹਾ ਤਾਂ ਡਿਬੇਟ ਖਤਮ ਕਿਵੇਂ ਹੋਏਗੀ?

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਸ਼ਹਿਰਾਂ ਦੇ ਵਿੱਚ ਜਿਹੜੀ ਇੰਡਸਟਰੀ ਹੈ, ਪਹਿਲਾਂ ਇਨ੍ਹਾਂ ਤੇ 25% ਕੰਪੋਜ਼ੀਸ਼ਨ ਫੀਸ ਲਗਦੀ ਸੀ, ਉਹ ਹੁਣ ਸਾਢੇ ਬਾਰਾਂ ਪਰਸੈਂਟ ਕਰ ਦਿੱਤੀ ਹੈ। ਬਾਈਪਾਸ ਤੋਂ ਬਾਹਰ 5/- ਰੁਪਏ ਪ੍ਰਤੀ ਗਜ਼ ਕਰ ਦਿੱਤੀ ਹੈ। ਜਿਹੜੀ ਘਰਾਂ ਵਾਲਿਆਂ ਦੀ ਸਾਢੇ ਬਾਰਾਂ ਪਰਸੈਂਟ ਕੰਪੋਜ਼ੀਸ਼ਨ ਫੀਸ ਸੀ, ਉਹ ਅਸੀਂ 5/- ਰੁਪਏ ਪ੍ਰਤੀ ਗਜ਼ ਕਰ ਦਿੱਤੀ ਹੈ। ਬਾਈਪਾਸ ਤੋਂ ਬਾਅਦ ਢਾਈ ਰੁਪਏ ਨਕਸ਼ਾ ਫੀਸ ਦੇ ਕੇ ਆਪਣਾ ਐਨ.ਓ.ਸੀ. ਲੈ ਸਕਦੇ ਹਨ। ਜਿਹੜਾ ਮੈਂ ਇੰਡਸਟਰੀ ਬਾਰੇ ਤੁਹਾਨੂੰ ਦੱਸਿਆ ਹੈ ਕਿ ਸਾਢੇ ਬਾਰਾਂ ਰੁਪਏ ਪ੍ਰਤੀ ਗਜ਼ ਸ਼ਹਿਰ ਦੇ ਵਿੱਚ ਕਰ ਦਿੱਤਾ ਹੈ ਅਤੇ ਬਾਈ ਪਾਸ ਤੋਂ ਬਾਹਰ 5/- ਰੁਪਏ ਪ੍ਰਤੀ ਗਜ਼ ਕਰ ਦਿੱਤਾ ਹੈ, ਅਸੀਂ ਇਸ ਤਰ੍ਹਾਂ ਕਰਕੇ ਸਗੋਂ ਟੈਕਸ ਘਟਾਏ ਹਨ। 378/- ਰੁਪਏ ਪ੍ਰਤੀ ਗਜ਼ ਬਹੁਤ ਵੱਡੀ ਅਮਾਊਂਟ ਹੁੰਦੀ ਹੈ। ਜਿਹੜੇ ਕਾਰਪੋਰੇਸ਼ਨਾਂ ਦੇ ਵਿੱਚ ਡਿਵੈਲਪਮੈਂਟ ਚਾਰਜਿਜ ਲਗਦੇ ਸੀ, ਉਹ ਬਿਲਕੁਲ ਖਤਮ ਕਰ ਦਿੱਤੇ ਹਨ। ਅਸੀਂ ਤਾਂ ਟੈਕਸ ਇੰਨੇ ਘਟਾ ਦਿੱਤੇ ਹਨ ਕਿ ਇਹ ਮਾਈਨਰ ਹੀ ਹਨ। ਜਿਵੇਂ ਤੁਹਾਨੂੰ ਦੱਸਿਆ ਹੈ ਕਿ ਇਹ ਸੌ-ਸਵਾ ਸੌ ਰੁਪਏ ਸਿਵਲ ਲਾਈਨਜ਼ ਵਿੱਚ ਇਕ ਘਰ ਦੇ ਬਣਦੇ ਹਨ। 378/- ਰੁਪਏ ਘਟਾ ਕੇ ਸੌ-ਸਵਾ ਰੁਪਏ ਮਹੀਨਾ ਦਾ ਟੈਕਸ ਲਗਾਇਆ ਗਿਆ ਹੈ। ਜਿਹੜਾ ਇਹ ਟੈਕਸ ਦਾ ਬਵੰਡਰ ਮਚਾ ਰਹੇ ਹਨ, ਜਿਹੜਾ ਇਹ ਟੈਕਸ ਦੇ ਮੁੱਦੇ ਨੂੰ ਲੈ ਕੇ ਇੱਥੇ ਉਲਝਾਉਣਾ ਚਾਹੁੰਦੇ ਹਨ, ਇਹ ਸਿਰਫ ਤੇ ਸਿਰਫ ਇਲੈਕਸ਼ਨ ਜਿਹੜੀ ਹੋਣੀ ਹੈ, ਉਸ ਕਰਕੇ ਹੀ ਕਰ ਰਹੇ ਹਨ। ਕਦੀ ਇਹ ਕਾਲੇ ਕੱਛਿਆਂ ਵਾਲੇ ਲੈ ਆਉਂਦੇ ਹਨ। ਜਦੋਂ ਵਿਧਾਨ ਸਭਾ ਇਲੈਕਸ਼ਨ ਸਨ, ਉਦੋਂ ਇਨ੍ਹਾਂ ਨੇ ਕਾਲੇ ਕੱਛਿਆਂ ਵਾਲੇ ਲੈ ਆਂਦੇ ਸਨ। ਜਦੋਂ ਵਿਧਾਨ ਸਭਾ ਦੇ ਇਲੈਕਸ਼ਨ ਹੋ ਗਏ ਤਾਂ ਉਸ ਤੋਂ ਬਾਅਦ ਕਾਲੇ ਕੱਛਿਆਂ ਵਾਲੇ ਵੀ ਖਤਮ ਹੋ ਗਏ। ਹੁਣ ਪਾਰਲੀਮੈਂਟ ਦੀਆਂ ਇਲੈਕਸ਼ਨਾਂ ਦਾ ਬਿਗਲ ਵੱਜਾ ਹੈ। ਇਨ੍ਹਾਂ ਨੂੰ ਮੋਦੀ ਸਾਹਿਬ ਤੋਂ ਡਰ ਲਗਦਾ ਹੈ। ਸੈਂਟਰ

[ ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ ]

ਵਿਚ ਇਨ੍ਹਾਂ ਕੋਲ ਕੋਈ ਮੁੱਦਾ ਨਹੀਂ ਹੈ। ਇਨ੍ਹਾਂ ਨੇ ਫਿਰ ਕਾਲ ਕੱਛਿਆਂ ਵਾਲੇ ਲਿਆਂਦੇ ਪਰ ਇਸ ਵਾਰੀ ਲੋਕੀਂ ਬੜੀ ਅਵੇਅਰ ਸਨ, ਉਹ ਕਾਲੇ ਕੱਛਿਆਂ ਵਾਲਿਆਂ ਤੋਂ ਵੀ ਅਵੇਅਰ ਸਨ। ਉਹ ਇਨ੍ਹਾਂ ਦੀਆਂ ਗੱਲਾਂ ਵਿਚ ਨਹੀਂ ਆਏ। ਇਨ੍ਹਾਂ ਦੇ ਇਕ ਮੈਂਬਰ ਵੱਲੋਂ ਸਵਾਲ ਕੀਤਾ ਗਿਆ ਹੈ ਕਿ ਟੈਕਸ ਲਗਾਉਣ ਦੀ ਇੰਨੀ ਜਲਦਬਾਜ਼ੀ ਕਾਹਦੀ ਸੀ? ਇਸ ਦਾ ਮਤਲਬ ਹੈ ਕਿ ਸਾਨੂੰ ਤਾਂ ਸਾਲ 2006 ਤੋਂ ਵਾਰ ਵਾਰ ਚਿੱਠੀਆਂ ਆਉਂਦੀਆਂ ਰਹੀਆਂ ਪਰ ਅਸੀਂ ਕਿੰਨਾ ਡਿਲੇਅ ਕੀਤਾ। ਪਰ ਹੁਣ ਸਾਨੂੰ ਮਜ਼ਬੂਰਨ ਲਗਾਉਣਾ ਪਿਆ ਕਿਉਂਜੋ ਸਾਡੇ ਫੰਡਜ਼ ਨਹੀਂ ਸੀ ਆ ਰਹੇ। ਇਸ ਤੋਂ ਇਲਾਵਾ ਜੋ ਇਨ੍ਹਾਂ ਦਾ ਰਵੱਈਆ ਹੈ, ਇਨ੍ਹਾਂ ਨੇ ਆਪਣੀ 10 ਸਾਲ ਸਰਕਾਰ ਚਲਾ ਲਈ ਅਤੇ ਅਖੀਰਲੇ 6 ਮਹੀਨੇ ਵਿਚ ਫੂਡ ਸਕਿਓਰਟੀ ਬਿਲ ਲੈ ਕੇ ਆ ਗਏ। ਉਹ ਵੀ ਲੋਕਾਂ ਨੂੰ ਗੁੰਮਰਾਹ ਕਰਨ ਵਾਸਤੇ ਹੈ। ਉਹ ਵੀ ਨਹੀਂ ਮਿਲਣਾ। ਬਾਦਲ ਸਾਹਿਬ ਨੇ ਇਕ ਰੁਪਿਆ ਕਿੱਲੋ ਕਣਕ ਦਾ ਅਨਾਉਂਸ ਕਰ ਦਿੱਤਾ ਹੈ। ਬਾਕੀ ਰਿਬੇਟ ਦੀ ਮੈਂ ਸਾਰੀ ਗੱਲ ਤੁਹਾਨੂੰ ਦੱਸ ਦਿੱਤੀ ਹੈ। 30 ਨਵੰਬਰ ਤੱਕ ਅਸੀਂ ਰਿਬੇਟ ਦੇ ਰਹੇ ਹਾਂ। ਉਸ ਤੋਂ ਬਾਅਦ ਜਿਹੜਾ ਜੁਰਮਾਨਾ ਸੀ, ਉਹ ਵੀ ਅਸੀਂ ਘਟਾ ਦਿੱਤਾ ਹੈ। ਜਿਹੜੀ 90% ਦੀ ਸ਼ਰਤ ਹੈ, ਉਹ ਇਸ ਕਰਕੇ ਹੈ ਕਿ ਖਾਲੀ ਪਈਆਂ ਥਾਵਾਂ ਹਨ, ਉਨ੍ਹਾਂ ਉਤੇ 0.20% ਲਾਉਣਾ ਪਿਆ ਹੈ। ਬਾਕੀ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਦਲਾਲ ਫਾਰਮ ਵੇਚ ਰਹੇ ਹਨ, ਅਸੀਂ ਕੈਂਪ ਲਗਾ ਰਹੇ ਹਾਂ ਅਤੇ ਸਾਰੀਆਂ ਥਾਵਾਂ ਉਤੇ ਕੈਂਪ ਲਗਾਵਾਂਗੇ। ਅਸੀਂ ਅਖਬਾਰਾਂ ਵਿਚ ਐਡਵਰਟਾਈਜ਼ਮੈਂਟ ਦਿਆਂਗੇ। ਕਿਉਂਜੋ ਪਹਿਲਾਂ ਇਨ੍ਹਾਂ ਨੇ ਲੋਕਾਂ ਨੂੰ ਗੁੰਮਰਾਹ ਕੀਤਾ ਸੀ ਅਤੇ ਲੋਕ ਗੁੰਮਰਾਹ ਹੋ ਗਏ ਸਨ ਪਰ ਹੁਣ ਉਹ ਸਮਝ ਗਏ ਹਨ। ਹੁਣ ਉਹ ਬੜੇ ਸੌਖੇ ਤਰੀਕੇ ਨਾਲ ਆਪਣਾ ਟੈਕਸ ਜਮ੍ਹਾਂ ਕਰਵਾ ਰਹੇ ਹਨ। ਉਨ੍ਹਾਂ ਨੂੰ ਪਤਾ ਲੱਗ ਗਿਆ ਹੈ ਕਿ ਇਹ ਟੈਕਸ ਲੋਕਾਂ ਨੂੰ ਐਕਸਪਲੇਨ ਕਰਕੇ ਘਟਾਏ ਗਏ ਹਨ। ਉਹ ਲੋਕ ਖੁਸ਼ ਹੋ ਰਹੇ ਹਨ। ਇਸ ਕਰਕੇ ਮੇਰੀ ਬੇਨਤੀ ਹੈ ਕਿ ਇਹ ਬਿਲ ਪਾਸ ਕੀਤਾ ਜਾਵੇ। .....(ਵਿਘਨ....ਸ਼ੋਰ).....

**Mr. Speaker :** Thank you. .....(ਵਿਘਨ....ਸ਼ੋਰ).....

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਹਾਂ ਜੀ, ਚਲੋ ਬੋਲ ਲਵੋ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੇਰੀ ਇਕ ਕਲੈਰੀਫਿਕੇਸ਼ਨ ਹੈ ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਮਿਉਂਸਿਪਲ ਸੋਧਨਾ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

**Not recorded as ordered by the Chair.

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 1 ਤੋਂ 17**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 1 ਤੋਂ 17 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣਾ।

**ਅਵਾਜ਼ਾਂ :** ਹਾਂ ਜੀ, ਹਾਂ ਜੀ

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ਾਂ 1 ਤੋਂ 17 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

---------

**WALK-OUT**

(ਇਸ ਸਮੇਂ ਸਦਨ ਵਿਚ ਹਾਜ਼ਰ ਸਮੂਹ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਅਤੇ ਅਜ਼ਾਦ ਮੈਂਬਰ ਸ਼੍ਰੀ ਰਜਨੀਸ਼ ਕੁਮਾਰ ** ** ਨਾਹਰੇ ਮਾਰਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ।)

-------

**THE PUNJAB MUNICIPAL (AMENDMENT) BILL, 2013 (REPLACING ORDINANCE) *(Resumption)***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਮਿਉਂਸਿਪਲ ਸੋਧਨਾ ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਮਿਉਂਸਿਪਲ ਸੋਧਨਾ ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਮਿਉਂਸਿਪਲ ਸੋਧਨਾ ਬਿਲ, 2013 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

----------

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰੀ ਰਿਕੁਐਸਟ ਹੈ ਕਿ ਮੈਂ ਜਲੰਧਰ ਵਡਾਲਾ ਸਾਹਿਬ ਦੇ ਪੋਤੇ ਦੀ ਸ਼ਾਦੀ ਤੇ ਜਾਣਾ ਹੈ । ਜੇ ਮੇਰਾ ਬਿਲ ਪਹਿਲਾਂ ਲੈ ਲਓ ਤਾਂ ਬੜੀ ਮਿਹਰਬਾਨੀ ਹੈ, if it is possible.

**ਮਾਨਯੋਗ ਸਪੀਕਰ :** ਠੀਕ ਹੈ ਜੀ।

**2. THE PUNJAB CO-OPERATIVE SOCIETIES (SECOND AMENDMENT) BILL, 2013 (Replacing Ordinance)**

**ਮਾਨਯੋਗ ਸਪੀਕਰ :** ਹਾਂ ਜੀ, ਮੁੱਖ ਮੰਤਰੀ ਸਾਹਿਬ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਸਹਿਕਾਰੀ ਸਭਾਵਾਂ (ਦੂਜੀ ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਸਹਿਕਾਰੀ ਸਭਾਵਾਂ (ਦੂਜੀ ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਸਹਿਕਾਰੀ ਸਭਾਵਾਂ (ਦੂਜੀ ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਸਹਿਕਾਰੀ ਸਭਾਵਾਂ (ਦੂਜੀ ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਸਹਿਕਾਰੀ ਸਭਾਵਾਂ (ਦੂਜੀ ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਸਹਿਕਾਰੀ ਸਭਾਵਾਂ (ਦੂਜੀ ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

(ਇਸ ਸਮੇਂ ਵਿਰੋਧੀ ਧਿਰ ਦੇ ਮਾਨਯੋਗ ਮੈਂਬਰਾਂ ਨੇ ਸਦਨ ਵਿੱਚ ਪ੍ਰਵੇਸ਼ ਕੀਤਾ।)

**ਸ਼੍ਰੀ ਸੁਨੀਲ ਜਾਖੜ (ਅਬੋਹਰ) :** ਸਪੀਕਰ ਸਾਹਿਬ, ਇਹ ਜਿਹੜਾ ਕੋਆਪ੍ਰੇਟਿਵ ਅਮੈਂਡਮੈਂਟ ਬਿਲ ਲਿਆਂਦਾ ਗਿਆ ਹੈ, ਇਸ ਦੀ ਬੇਸਿਕ ਜੈਨਸਿਸ ਆਫ ਅਮੈਂਡਮੈਂਟ ਇਹ ਹੈ ਕਿ ਕੁਝ ਕੋਆਪ੍ਰੇਟਿਵ ਬੈਂਕਾਂ ਦੀ ਰਿਕਰੂਟਮੈਂਟ ਵਿੱਚ ਉਨ੍ਹਾਂ ਦੇ ਐਮ. ਡੀਜ਼ ਨੇ ਸੱਤਾਧਾਰੀ ਹੁਕਮਰਾਨ ਦੀ ਗੱਲ ਨਹੀਂ ਮੰਨੀ। ਕੋਆਪ੍ਰੇਟਿਵ ਅਦਾਰਾ ਲੋਕਾਂ ਦਾ ਅਦਾਰਾ ਹੈ। ਮੈਂ ਸਮਝਦਾ ਹਾਂ ਕਿ ਕੋਆਪ੍ਰੇਟਿਵ ਮੂਵਮੈਂਟ ਸਭ ਤੋਂ ਪੁਰਾਣੀ ਹੈ। ਸਭ ਤੋਂ ਪੁਰਾਣਾ ਕੋਆਪ੍ਰੇਟਿਵ ਬੈਂਕ ਜਲੰਧਰ ਦਾ ਹੈ, ਸ਼ਾਇਦ 101 ਸਾਲ ਹੋ ਗਏ ਹਨ। ਬਾਦਲ ਸਾਹਿਬ ਨੂੰ ਸ਼ਾਇਦ ਜ਼ਿਆਦਾ ਪਤਾ ਹੈ। ਸਾਡਾ ਫਾਜ਼ਿਲਕਾ ਕੋਆਪ੍ਰੇਟਿਵ ਬੈਂਕ 1915 ਦਾ ਬਣਿਆ ਹੋਇਆ ਹੈ। It represents a collective wisdom of all the people, ਜਿਨ੍ਹਾਂ ਨੇ ਉਸ ਵਿੱਚ ਸ਼ੇਅਰ ਪਾਇਆ ਹੈ। ਚਾਹੇ ਅਮੁੱਲ ਦਾ ਵੇਖ ਲਓ, ਇਫਕੋ ਦਾ ਦੇਖ ਲਓ। ਇੱਕ ਪਾਸੇ ਸੈਂਟਰਲ ਗੌਰਮਿੰਟ ਕੋਆਪ੍ਰੇਟਿਵ ਮੂਵਮੈਂਟ ਨੂੰ ਅੱਗੇ ਲਿਜਾਣ ਲਈ ਲੱਗੀ ਹੈ। ਬੱਬੇਹਾਲੀ ਸਾਹਿਬ ਬੈਠੇ ਹਨ, He has been a part of this cooperative movement. ਸਾਰਿਆਂ ਨੂੰ ਪਤਾ ਹੈ ਕਿ ਕੋਆਪ੍ਰੇਟਿਵ ਮੂਵਮੈਂਟ ਕਿਸ ਤਰ੍ਹਾਂ ਲੋਕਾਂ ਨੂੰ ਅੱਗੇ ਵਧਣ ਵਾਸਤੇ ਆਪਸੀ ਸਾਂਝੇ ਭਾਈਚਾਰੇ ਦਾ ਕੰਮ ਕਰਦੀ ਹੈ। This goes against the very spirit of cooperation. On the one hand, we are talking to empower them but on the other hand, we are imposing somebody from outside. ਹੁਣ ਜਿਹੜੇ ਬੈਂਕ ਚੱਲ ਰਹੇ ਹਨ, is there any problem in that ? If we find ਕਿ ਉਨ੍ਹਾਂ ਬੈਂਕਾਂ ਵਿੱਚ ਜਿਹੜੇ ਉਥੇ ਐਮ. ਡੀ. ਲਗਾ ਰੱਖੇ ਹਨ, who work under MDs, who are elected, ਅਗਰ ਕੋਆਪ੍ਰੇਟਿਵ ਮਨਿਸਟਰ ਦੇ ਤੌਰ ਤੇ ਮੁੱਖ ਮੰਤਰੀ ਸਾਹਿਬ ਸਮਝਦੇ ਹਨ ਕਿ ਉਨ੍ਹਾਂ ਬੈਂਕਾਂ ਦੇ ਐਮ. ਡੀਜ਼ are not competent. They are not performing well. Have we conducted any training courses? Have we done something to enhance their capability? Have we found something

substantial? What is the reason? ਮੋਟੀ ਗੱਲ ਹੈ ਕਿ ਕਿਸ ਵਜ੍ਹਾ ਨਾਲ ਕੋਆਪ੍ਰੇਟਿਵ ਬੈਂਕ ਜਮ੍ਹਾਂ ਹੀ ਪਿੱਠੂ ਬਣਾ ਦੇਣੇ ਹਨ। ਫਿਰ ਉਨ੍ਹਾਂ ਨੂੰ ਸਰਕਾਰੀ ਬੈਂਕ ਬਣਾ ਦਿਓ। ਫਿਰ ਤੁਸੀਂ ਕੋਆਪਰੇਸ਼ਨ ਵਾਲਾ ਤਗਮਾ ਹੀ ਹਟਾ ਦਿਓ। Speaker Sahib, this goes against the very tenet of cooperation. ਅਗਰ ਉਨ੍ਹਾਂ ਦੇ ਆਪਣੇ ਕਾਡਰ ਵਿੱਚ ਕੋਈ ਕਮੀ ਹੈ, how can you have multiplicity? ਉਥੇ ਕਾਡਰ ਵਾਲੇ ਜਿਹੜੇ ਬੈਠੇ ਹਨ, ਉਨ੍ਹਾਂ ਤੇ ਬਾਹਰੋਂ ਲਿਆ ਕੇ ਤੁਸੀਂ ਬਿਠਾ ਦਿਓ, they again will be selected on political considerations. We are living in a political environment, ਜੇ ਹਰ ਇੱਕ ਕਲਰਕ ਦੀ, ਚਪੜਾਸੀ ਦੀ ਭਰਤੀ ਵਾਸਤੇ 100-100 ਸਿਫਾਰਸ਼ਾਂ ਆ ਜਾਂਦੀਆਂ ਹਨ, ਉਥੇ ਪਤਾ ਨਹੀਂ ਉਸ ਵਿੱਚ ਕੀ ਕੀ ਪਰਾਬਲਮਜ਼ ਹੋ ਜਾਣੀਆਂ ਹਨ। ਸੋ, ਮੇਰਾ ਕਹਿਣਾ ਹੈ ਕਿ first of all, it should not be brought in any way. ਅਗਰ ਕੋਈ ਜ਼ਿਆਦਾ ਹੀ ਮਜ਼ਬੂਰੀ ਹੈ, those people, ਜਿਹੜੇ ਉਨ੍ਹਾਂ ਦੇ ਕਾਡਰ ਦੇ ਬੰਦੇ ਹਨ, ਉਨ੍ਹਾਂ ਨੂੰ ਕੋਸ਼ਿਸ਼ ਕਰਕੇ, ਪਰਾਪਰ ਟਰੇਨਿੰਗ ਦੇ ਕੇ ਕਾਬਲ ਬਣਾਇਆ ਜਾਵੇ। ਅਗਰ ਉਸ ਤੋਂ ਬਾਅਦ ਵੀ ਕੋਈ ਮਜ਼ਬੂਰੀ ਹੈ, then the selection should be done by the Board of that Bank. ਫਿਰ ਉਨ੍ਹਾਂ ਦੇ ਇਲੈਕਸ਼ਨ ਕਿਸ ਵਾਸਤੇ ਕਰਨੇ ਹਨ, ਚੇਅਰਮੈਨ ਦਾ ਇਲੈਕਸ਼ਨ ਹੁੰਦਾ ਹੈ।

**Mr. Speaker :** Thank you.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਨਹੀਂ, ਇੱਕ ਮਿੰਟ ਵਿੱਚ ਕਨਕਲੂਡ ਕਰ ਦਿੰਦਾ ਹਾਂ। ਅਗਰ ਉਹ ਸਿਲੈਕਸ਼ਨ ਕਰਨ ਜਾਂ ਬਾਹਰੋਂ ਵੀ ਤੁਸੀਂ ਡੈਪੂਟੇਸ਼ਨ ਤੇ ਭੇਜਦੇ ਹੋ, it should be done with their consent and also, Speaker Sahib, those MDs have to be answerable to the Board and not to the Government. ਇਸ ਕਰਕੇ ਮੇਰਾ ਆਨਰੇਬਲ ਚੀਫ ਮਨਿਸਟਰ ਸਾਹਿਬ ਨੂੰ ਸੁਝਾਅ ਹੈ ਕਿ ਇਸ ਨੂੰ ਵਿਦਡਰਾਅ ਕਰਕੇ ਥੋੜ੍ਹਾ ਗੌਰ ਕਰ ਲੈਣ ਕਿਉਂਕਿ ਇਨ੍ਹਾਂ ਨੇ ਆਪ ਕੋਆਪ੍ਰੇਟਿਵ ਮੂਵਮੈਂਟ ਨੂੰ ਬੜਾ ਹੁੰਗਾਰਾ ਦਿੱਤਾ ਹੈ। ਸਾਡੀ ਇੱਕ ਪੁਰਾਣੀ ਸੁਸਾਇਟੀ ਵੀ ਪਈ ਹੈ, ਜਿਸ ਵਿੱਚ ਚੌਧਰੀ ਸਾਹਿਬ ਵੀ ਮੈਂਬਰ ਰਹੇ ਹਨ, ਇਹ ਵੀ ਮੈਂਬਰ ਰਹੇ ਹਨ ਅਤੇ ਅੱਜ ਇਹ ਕੋਆਪ੍ਰੇਟਿਵ ਦੇ ਪੇੜ ਦੀਆਂ ਜੜ੍ਹਾਂ ਹੀ ਵੱਢਣ ਨੂੰ ਲੱਗੇ ਹਨ। I think this is not well-thought-of movement.

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਸਪੀਕਰ ਸਾਹਿਬ, ਇਹ ਜਿਹੜਾ ਬਿਲ ਆਇਆ ਹੈ, ਇਸ ਦਾ ਆਬਜੈਕਟਿਵ ਪੜ੍ਹ ਕੇ ਮੈਨੂੰ ਬੜਾ ਅਫਸੋਸ ਹੋਇਆ ਹੈ। ਕਿਉਂਕਿ ਮੈਨੂੰ ਰਾਤ ਇਹ ਬਿਲ ਮਿਲਿਆ ਹੈ, ਮੈਂ ਰਾਤ ਦਾ ਇਹ ਸੋਚ ਰਿਹਾ ਹਾਂ....

**ਮਾਨਯੋਗ ਸਪੀਕਰ :** ਮਿਲ ਤਾਂ ਗਿਆ ਰਾਤ ਨੂੰ ਬਿਲ। ਇਹ ਆਬਜੈਕਸ਼ਨ ਤਾਂ ਨਹੀਂ ਕਿ ਬਿਲ ਨਹੀਂ ਮਿਲਿਆ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਤੁਹਾਡੀ ਕਾਬਲੀਅਤ ਤੇ ਕੋਈ ਸ਼ੱਕ ਨਹੀਂ। ਅਸੀਂ ਤੁਹਾਨੂੰ ਬਹੁਤ ਆਨਰ ਕਰਦੇ ਹਾਂ। ਅਸੀਂ ਤੁਹਾਡੇ ਧੰਨਵਾਦੀ ਹਾਂ ਕਿ ਤੁਸੀਂ ਸਦਨ ਬੜਾ ਵਧੀਆ ਚਲਾ ਰਹੇ ਹੋ। ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਮੈਨੂੰ ਬਿਲ ਮਿਲਿਆ, ਉਸ ਨੂੰ ਪੜ੍ਹ ਕੇ ਮੈਨੂੰ ਸਭ ਤੋਂ ਵੱਡਾ ਦੁੱਖ ਇਹ ਹੋਇਆ....

**ਮਾਨਯੋਗ ਸਪੀਕਰ :** ਤੁਸੀਂ ਪੁਆਇੰਟ ਦੱਸੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਰ, ਮੈਂ ਉਹੀ ਦੱਸਣ ਲੱਗਿਆ ਹਾਂ ਕਿ ਅੱਜ ਪੰਜਾਬ ਵਿੱਚ ਚੁਣੇ ਹੋਏ ਨੁਮਾਇੰਦਿਆਂ ਤੇ ਪੰਜਾਬ ਸਰਕਾਰ ਨੂੰ ਵਿਸ਼ਵਾਸ ਨਹੀਂ ਰਿਹਾ। ਇਹ ਇਸ ਦੇ ਵਿੱਚ ਲਿਖਿਆ ਹੈ। ਮੈਂ ਇਹ ਤੁਹਾਨੂੰ ਪੜ੍ਹ ਕੇ ਸੁਣਾਉਂਦਾ ਹਾਂ-

"The main objective of the Amendment is to enable the Government to appoint professionals and Managing Directors in the Central cooperative Bank because the Managing Directors of the Central Cooperative Banks who are presently elected by the Committees, generally, do not possess the expertise and knowledge to manage the affairs of the Banks in a professional manner."

ਸਰ, ਜਿਹੜੇ ਬੰਦੇ ਚੁਣੇ ਜਾਂਦੇ ਹਨ, ਉਨ੍ਹਾਂ ਤੇ ਅੱਜ ਪੰਜਾਬ ਸਰਕਾਰ ਨੂੰ ਵਿਸ਼ਵਾਸ ਨਹੀਂ ਰਿਹਾ, ਚਾਹੇ ਉਹ ਮਾਰਕੀਟ ਕਮੇਟੀਆਂ ਹੋਣ। ਜਿਹੜੇ ਨਾਮੀਨੇਟ ਕਰਦੇ ਸੀ, ਉਹ ਵੀ ਬੰਦ ਕਰ ਦਿੱਤੇ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕੱਲ੍ਹ ਨੂੰ ਕੋਈ ਕਹੇ, ਸਾਡੇ ਸੀ.ਐਮ. ਸਾਹਿਬ ਦਾ ਆਪਣਾ ਬਹੁਤ ਐਕਸਪੀਰੀਐਂਸ ਹੈ। ਕੱਲ੍ਹ ਨੂੰ ਕੋਈ ਹੋਰ ਵੀ ਸੀ.ਐਮ. ਬਣੇ ਤਾਂ ਉਸ ਨੂੰ ਕਹੋ ਕਿ ਤੁਸੀਂ ਐਕਸਪਰਟ ਨਹੀਂ ਹੋ, ਤੁਸੀਂ ਚੁਣ ਕੇ ਆਏ ਹੋ। ਤੁਹਾਨੂੰ ਆਈ.ਏ.ਐਸ. ਲਗਾਉਣ ਨੂੰ ਕਹਿਣ ਤਾਂ ਕੀ ਤੁਸੀਂ ਮੰਨ ਜਾਓਗੇ ? ਸਪੀਕਰ ਸਾਹਿਬ, ਇੱਕ ਕਾਂਸਟੀਚਿਊਸ਼ਨਲ ਰਾਈਟ ਹੈ, ਇੱਕ ਡੈਮੋਕਰੇਟਿਕ ਰਾਈਟ ਹੈ ਕਿ ਜਿਹੜਾ ਬੰਦਾ ਚੁਣ ਕੇ ਆਉਂਦਾ ਹੈ, ਉਸ ਨੂੰ ਮੈਨੇਜਿੰਗ ਡਾਇਰੈਕਟਰ ਲਗਾਉਣਾ ਹੈ। ਤੁਸੀਂ ਚੁਣੇ ਹੋਏ ਨੁਮਾਇੰਦੇ ਨੂੰ ਹਟਾ ਕੇ ਆਈ.ਏ.ਐਸ., ਪੀ.ਸੀ.ਐਸ. ਨੂੰ ਲਗਾ ਰਹੇ ਹੋ। ਜੇਕਰ ਤੁਹਾਨੂੰ ਲਗਦਾ ਹੈ ਕਿ ਚੁਣਿਆ ਹੋਇਆ ਨੁਮਾਇੰਦਾ ਪੜ੍ਹਿਆ ਲਿਖਿਆ ਨਹੀਂ ਆਉਂਦਾ ਤਾਂ ਜ਼ਿਆਦਾ ਤੋਂ ਜ਼ਿਆਦਾ ਚੁਣੇ ਹੋਏ ਨੁਮਾਇੰਦੇ ਦੀ ਕੁਆਲੀਫਿਕੇਸ਼ਨ ਫਿਕਸ ਕਰ ਦਿਓ ਕਿ ਇੰਨਾ ਪੜ੍ਹਿਆ ਹੋਇਆ ਬੰਦਾ ਹੀ ਚੁਣ ਕੇ ਆ ਸਕਦਾ ਹੈ। ਦੂਸਰਿਆਂ ਨੂੰ ਚੁਣਨ ਦਾ ਅਧਿਕਾਰ ਨਹੀਂ। ਲੇਕਿਨ ਪੰਜਾਬ ਦੇ ਲੋਕਤੰਤਰ ਨੂੰ ਕਿਉਂ ਦਬਾਇਆ ਜਾ ਰਿਹਾ ਹੈ। ਕਿਉਂ ਮਾਰਕੀਟ ਕਮੇਟੀਆਂ ਦੀਆਂ ਸਾਰੀਆਂ ਪਾਵਰਾਂ ਆਪ ਲੈ ਲਈਆਂ। ਕਿਉਂ 127 ਮਿਉਂਸਿਪਲ ਕਮੇਟੀਆਂ ਦੀ ਟੈਨਿਓਰ ਖਤਮ ਹੋਣ ਤੋਂ ਬਾਅਦ ਚੋਣ ਨਹੀਂ ਕਰਵਾਈ ਜਾ ਰਹੀ। ਕਿਉਂ ਲੋਕਾਂ ਨੂੰ ਉਨ੍ਹਾਂ ਦੇ ਅਧਿਕਾਰ ਨਹੀਂ ਦਿੱਤੇ ਜਾ ਰਹੇ। ਕਿਉਂ ਪੰਜਾਬ ਦੇ ਹਰ ਇੱਕ ਅਦਾਰੇ ਨੂੰ ਸਰਕਾਰ ਆਪ ਸਾਂਭਣਾ ਚਾਹੁੰਦੀ ਹੈ ਅਤੇ ਸਾਰੀਆਂ ਪਾਵਰਾਂ ਸੈਂਟਰਲਾਈਜ਼ ਕਰਕੇ ਸਿਰਫ ਸੀ.ਐਮ. ਸਾਹਿਬ ਨੂੰ ਦਿੱਤੀਆਂ ਜਾ ਰਹੀਆਂ ਹਨ। ਕਿਉਂ ਪੰਜਾਬ ਦੇ ਐਮ.ਐਲ.ਏਜ਼ ਨੂੰ, ਪੰਜਾਬ ਦੇ ਮੰਤਰੀਆਂ ਨੂੰ ਕੋਈ ਅਧਿਕਾਰ ਨਹੀਂ ਹੈ ਕਿ ਉਹ ਆਪਣੇ

ਤੌਰ ਤੇ ਕੋਈ ਕੰਮ ਕਰ ਸਕਣ। ਸਾਰੀਆਂ ਪਾਵਰਾਂ ਸੀ.ਐਮ. ਸਾਹਿਬ ਲੈਣੀਆਂ ਚਾਹੁੰਦੇ ਹਨ। ਸਪੀਕਰ ਸਾਹਿਬ, ਮੈਂ ਇਸ ਬਿਲ ਦਾ ਇਸ ਕਰਕੇ ਵਿਰੋਧ ਕਰਦਾ ਹਾਂ ਕਿਉਂਕਿ ਜਿਥੇ ਚੰਗੀ ਗੱਲ ਹੁੰਦੀ ਹੈ ਅਸੀਂ ਕਹਿੰਦੇ ਹਾਂ ਕਿ ਚੰਗੀ ਹੈ। ਇਹ ਲੋਕਤੰਤਰ ਦਾ ਘਾਣ ਹੋ ਰਿਹਾ ਹੈ, ਇਸ ਕਰਕੇ ਇਸ ਨੂੰ ਵਾਪਸ ਲਿਆ ਜਾਵੇ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਲੋਕਤੰਤਰ ਨੂੰ ਬਹਾਲ ਰੱਖਣ ਵਾਸਤੇ, ਪੰਜਾਬ ਦੇ ਲੋਕਾਂ ਦੀ ਨਬਜ਼ ਪਛਾਨਣ ਵਾਸਤੇ, ਸਾਨੂੰ ਲੋਕਾਂ ਦੇ ਹੱਕਾਂ ਨੂੰ ਦਬਾਉਣ ਦੀ ਬਜਾਏ ਕਿਰਪਾ ਕਰਕੇ ਇਹ ਬਿਲ ਵਾਪਸ ਲਿਆ ਜਾਵੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਦੋ ਖਦਸ਼ੇ ਰੱਖੇ ਗਏ ਹਨ। ਪਹਿਲਾਂ ਜੋ ਐਮ.ਡੀ. ਹੁੰਦੇ ਸਨ ਉਸ ਵਿਚ ਆਈ.ਏ.ਐਸ. ਵੀ ਰੱਖੇ ਜਾਂਦੇ ਸਨ ਤੇ ਪੀ.ਸੀ.ਐਸ. ਦੇ ਰੱਖਣ ਦੀ ਵੀ ਪ੍ਰੋਵੀਜ਼ਨ ਸੀ ਤੇ ਅਸੀਂ ਉਸ ਵਿਚੋਂ ਕੱਟਿਆ ਕੋਈ ਨਹੀਂ ਹੈ, ਸਿਰਫ ਇਹ ਹੈ ਕਿ ਜੇ ਲੋੜ ਹੋਵੇ ਤਾਂ ਇਹ ਪ੍ਰੋਫੈਸ਼ਨਲ ਲਗਾਏ ਜਾ ਸਕਦੇ ਹਨ। ਦੂਜੇ ਨੰਬਰ ਉਤੇ ਜਿਹੜਾ ਇਨ੍ਹਾਂ ਨੇ ਫੁਰਮਾਇਆ ਹੈ, ਕਾਂਸਟੀਚਿਊਸ਼ਨਲ ਤੌਰ ਤੇ ਬਾਕੀ ਗੱਲ ਕਹੀ ਹੈ, ਇਹ ਜਿਹੜਾ ਸਾਡਾ ਆਰਡੀਨੈਂਸ ਹੋਇਆ ਹੈ, ਕਿਉਂਕਿ ਆਰਡੀਨੈਂਸ ਤਾਂ ਹੋ ਚੁੱਕਾ ਹੈ, ਬਿਲ ਹੁਣ ਆਉਣਾ ਹੈ। ਉਸ ਨੂੰ ਹਾਈ ਕੋਰਟ ਵਿਚ ਕਿਸੇ ਸੱਜਣ ਨੇ ਚੈਲੰਜ ਕੀਤਾ। Ordinance was challenged in the High Court. The High Court upheld this Amendment. ਕਿਉਂਕਿ ਹਾਈ ਕੋਰਟ ਤਾਂ ਆਪਣੇ ਸਭ ਨਾਲੋਂ ਜ਼ਿਆਦਾ ਇਸ ਨੂੰ ਕਾਂਸਟੀਚਿਊਸ਼ਨਲੀ ਵੇਖ ਸਕਦੀ ਹੈ। ਹੁਣ ਜਿਹੜੀ ਅਸੀਂ ਅਮੈਂਡਮੈਂਟ ਕੀਤੀ ਹੈ, ਜਿਹੜੀ ਆਰਡੀਨੈਂਸ ਵਿਚ ਹੋ ਗਈ ਸੀ ਤੇ ਹੁਣ ਤਾਂ ਬਿਲ ਹੈ, ਜਿਹੜਾ ਤੁਸੀਂ ਕਾਂਸਟੀਚਿਊਸ਼ਨਲੀ ਕਿਹਾ ਹੈ, ਇਸ ਵਿਚ ਐਡ ਕੀਤਾ ਹੈ ਕਿ ਜਿਥੇ ਆਈ.ਏ.ਐਸ. ਜਾਂ ਪੀ.ਸੀ.ਐਸ ਲਿਖਿਆ ਹੈ, ਉਥੇ ਨਾਲ ਕੋਈ ਪ੍ਰੋਫੈਸ਼ਨਲ ਹੋਵੇ। ਅੱਜ ਜਿਹੜੇ ਬੈਂਕ ਹਨ, ਅੱਜ ਬੈਂਕਾਂ ਦੀ ਬੜੀ ਵੱਡੀ ਜ਼ਿੰਮੇਵਾਰੀ ਹੈ ਪਰ ਪਬਲਿਕ ਦੇ ਨੁਮਾਇੰਦੇ ਵੀ ਹੋਣਗੇ - ਚੇਅਰਮੈਨ ਹੋਵੇਗਾ, ਵਾਈਸ ਚੇਅਰਮੈਨ ਹੋਵੇਗਾ, ਬੋਰਡ ਆਫ ਡਾਇਰੈਕਟਰਜ਼ ਸਾਰਾ ਕੁਝ ਹੋਵੇਗਾ। ਇਸ ਕਰਕੇ ਇਹ ਜਿਹੜੇ ਖਦਸ਼ੇ ਹਨ, ਮੈਂ ਤਾਂ ਸਮਝਦਾ ਹਾਂ ਕਿ ਇਹ ਤਾਂ ਮਾਈਨਰ ਹਨ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਸਹਿਕਾਰੀ ਸਭਾਵਾਂ (ਦੂਜੀ ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

----------

## 3. THE PUNJAB MUNICIPAL FUND (AMENDMENT) BILL, 2013

**ਮਾਨਯੋਗ ਸਪੀਕਰ :** ਸ਼੍ਰੀ ਅਨਿਲ ਜੋਸ਼ੀ, ਸਥਾਨਕ ਸਰਕਾਰ ਮੰਤਰੀ ਬਿਲ ਪੇਸ਼ ਕਰਨਗੇ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸ਼੍ਰੀਮਾਨ ਜੀ, ਮੈਂ ਪੰਜਾਬ ਮਿਉਂਸਿਪਲ ਫੰਡ (ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ, ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮਿਉਂਸਿਪਲ ਫੰਡ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਮਿਉਂਸਿਪਲ ਫੰਡ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਕੋਈ ਹੈ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਮਿਉਂਸਿਪਲ ਫੰਡ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸ਼੍ਰੀਮਾਨ ਜੀ, ਮੈਂ, ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਮਿਉਂਸਿਪਲ ਫੰਡ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਮਿਉਂਸਿਪਲ ਫੰਡ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਮਿਉਂਸਿਪਲ ਫੰਡ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## 4. THE PUNJAB WATER SUPPLY AND SEWERAGE BOARD (AMENDMENT) BILL, 2013

**ਮਾਨਯੋਗ ਸਪੀਕਰ :** ਅਗਲਾ ਬਿਲ ਪੰਜਾਬ ਜਲ ਸਪਲਾਈ ਤੇ ਸੀਵਰੇਜ ਬੋਰਡ (ਸੋਧਨਾ) ਬਿਲ, 2013, ਸ਼੍ਰੀ ਅਨਿਲ ਜੋਸ਼ੀ ਜੀ ਪੇਸ਼ ਕਰਨਗੇ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸ਼੍ਰੀਮਾਨ ਜੀ, ਮੈਂ ਪੰਜਾਬ ਜਲ ਸਪਲਾਈ ਅਤੇ ਸੀਵਰੇਜ ਬੋਰਡ (ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਜਲ ਸਪਲਾਈ ਅਤੇ ਸੀਵਰੇਜ ਬੋਰਡ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਜਲ ਸਪਲਾਈ ਅਤੇ ਸੀਵਰੇਜ ਬੋਰਡ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

[ ਮਾਨਯੋਗ ਸਪੀਕਰ]

ਬਹਿਸ, ਹਾਂ ਜੀ ਸੇਖੜੀ ਜੀ?

**ਸ਼੍ਰੀ ਅਸ਼ਵਨੀ ਸੇਖੜੀ (ਬਟਾਲਾ) :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਅਮੈਂਡਮੈਂਟ ਬਿਲ ਤੇ ਬੋਲਣ ਦਾ ਮੌਕਾ ਦਿੱਤਾ ਹੈ। ਇਸ ਵਿੱਚ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਨੂੰ ਰੀਸਟ੍ਰਕਚਰ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਅਤੇ ਬਹੁਤ ਸਾਰੀਆਂ ਨਵੀਆਂ ਅਸਾਮੀਆਂ ਅਤੇ ਪ੍ਰੋਵੀਜ਼ਨਜ਼ ਇਸ ਵਿੱਚ ਲਿਆਂਦੀਆਂ ਗਈਆਂ ਹਨ ਪਰ ਸੀਵਰੇਜ ਬੋਰਡ ਦੀ ਕਾਰਗੁਜ਼ਾਰੀ ਪਿਛਲੇ ਸਾਲਾਂ ਵਿੱਚ ਇਵੈਲੂਏਟ ਕਰਕੇ ਉਦੋਂ ਇੰਪਰੂਵ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਗਈ। ਸੀਵਰੇਜ ਬੋਰਡ ਨੇ ਪੰਜਾਬ ਦੇ ਸੈਂਕੜੇ ਕਰੋੜ ਰੁਪਏ 'ਏ' ਕੈਟਾਗਰੀ, 'ਬੀ' ਕੈਟਾਗਰੀ ਅਤੇ 'ਸੀ' ਕੈਟੇਗਰੀ ਸ਼ਹਿਰਾਂ ਵਿੱਚ ਲਗਾਏ ਹਨ ਅਤੇ ਸ਼ਾਇਦ ਉਥੇ ਲਗਾਏ ਵੀ ਹਨ ਕਿ ਨਹੀਂ ਕਿਉਂਕਿ ਜੋ ਸ਼ਹਿਰਾਂ ਦੇ ਹੁਣ ਹਾਲਾਤ ਹਨ, ਉਹ ਸਲੱਮਜ਼ ਬਣਨ ਵੱਲ ਜਾ ਰਹੇ ਹਨ। ਵਾਰ ਵਾਰ ਡੇਂਗੂ ਵਰਗੀ ਬਿਮਾਰੀ ਫੈਲ ਰਹੀ ਹੈ ਕਿਉਂਕਿ ਸਭ ਪਾਸੇ ਗੰਦਗੀ ਪਈ ਹੈ। ਮੁਹੱਲਿਆਂ ਵਿੱਚ ਪਾਣੀ ਖੜ੍ਹਾ ਹੈ ਜਿਸ ਦਾ ਕਾਰਨ ਇਹ ਹੈ ਕਿ ਸੀਵਰੇਜ ਬੋਰਡ ਦੀ ਕਾਰਗੁਜ਼ਾਰੀ ਮਾੜੀ ਰਹੀ ਹੈ ਅਤੇ ਅੱਜ ਆਲਮੋਸਟ ਪੰਜਾਬ ਦੇ ਸਾਰੇ ਹੀ ਸ਼ਹਿਰ ਸਲੱਮਜ਼ ਬਣਨ ਵੱਲ ਜਾ ਰਹੇ ਹਨ। ਪਾਪੂਲੇਸ਼ਨ ਵੱਧ ਰਹੀ ਹੈ। ਪਿੰਡਾਂ ਦੇ ਲੋਕ ਨਾਲ ਦੇ ਸ਼ਹਿਰਾਂ ਵਿੱਚ ਜਾ ਕੇ ਵਸ ਰਹੇ ਹਨ ਅਤੇ ਅਨਪਲਾਨਡ ਤਰੀਕੇ ਨਾਲ ਜਿਹੜੀ ਸ਼ਹਿਰਾਂ ਦੀ ਗ੍ਰੋਥ ਹੋਈ ਹੈ, ਉਸ ਨਾਲ ਸਲੱਮਜ਼ ਵੱਧਦੇ ਜਾ ਰਹੇ ਹਨ। ਇਸ ਅਮੈਂਡਮੈਂਟ ਵਿੱਚ ਕੋਈ ਐਸੀ ਆਸਾਮੀ ਜਾਂ ਕੋਈ ਅਜਿਹੀ ਪ੍ਰੋਵੀਜ਼ਨ ਨਹੀਂ ਲਿਆਂਦੀ ਗਈ ਕਿ ਜਿਹੜੀਆਂ ਪੁਰਾਣੀਆਂ ਗਲਤੀਆਂ ਹੋਈਆਂ ਹਨ, ਉਨ੍ਹਾਂ ਤੋਂ ਕੋਈ ਸਿੱਖਿਆ ਲਈ ਜਾਵੇ। ਮੈਂ ਸਮਝਦਾ ਹਾਂ ਕਿ ਇਹ ਜਿਹੜਾ ਅਮੈਂਡਮੈਂਟ ਬਿਲ ਹੈ ਇਹ ਇਕ ਵੇਸਟ ਪੇਪਰ ਹੈ। ਜਿੰਨੀਆਂ ਮਰਜ਼ੀ ਇਸ ਵਿੱਚ ਅਮੈਂਡਮੈਂਟਾਂ ਕਰ ਲਈਏ ਇਸ ਨਾਲ ਲੋਕਾਂ ਨੂੰ ਕੋਈ ਫਾਇਦਾ ਨਹੀਂ ਹੋਣਾ।

**Mr. Speaker :** Thank you. Next, Som Parkash ji.

**ਸ਼੍ਰੀ ਅਸ਼ਵਨੀ ਸੇਖੜੀ :** ਜਿਹੜਾ ਕਾਨੂੰਨ ਲੋਕਾਂ ਦੇ ਬੈਨੀਫਿਟ ਲਈ ਨਹੀਂ ਬਣਦਾ, ਉਸ ਦਾ ਕਾਂਗਰਸ ਪਾਰਟੀ ਵਿਰੋਧ ਕਰਦੀ ਹੈ ਅਤੇ ਅਸੀਂ ਇਸ ਦਾ ਪੁਰਜ਼ੋਰ ਵਿਰੋਧ ਕਰਦੇ ਹਾਂ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼) :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਿਲ ਤੇ ਬੋਲਣ ਦਾ ਮੌਕਾ ਦਿੱਤਾ ਹੈ। ਇਸ ਸੀਵਰੇਜ ਬੋਰਡ ਦੇ ਬਿਲ ਦੀ ਬੜੇ ਚਿਰ ਤੋਂ ਗੱਲ ਚੱਲ ਰਹੀ ਸੀ ਕਿ ਇਸ ਦੀ ਰੀਸਟ੍ਰਕਚਰਿੰਗ ਕਰਨੀ ਹੈ ਅਤੇ ਕੰਮ ਵਿੱਚ ਸੁਧਾਰ ਕਰਨਾ ਹੈ। ਮੈਂ ਸਮਝਦਾ ਹਾਂ ਕਿ ਮੰਤਰੀ ਜੀ ਜਿਹੜਾ ਬਿਲ ਲੈ ਕੇ ਆਏ ਹਨ, ਇਸ ਦਾ ਮਕਸਦ ਵੀ ਇਹੀ ਹੈ ਕਿ ਸੁਧਾਰ ਕਰਨਾ ਹੈ। ਇਸ ਵਿੱਚ ਸਿਰਫ਼ ਇੱਕ ਗੱਲ ਕੀਤੀ ਗਈ ਹੈ ਕਿ ਐਮ.ਡੀ. ਦੀ ਪੋਸਟ ਖ਼ਤਮ ਕਰਕੇ ਚੀਫ ਐਗਜ਼ਿਕਿਊਟਿਵ ਜਿਹੜਾ ਕਿ ਆਈ.ਏ.ਐਸ. ਜਾਂ ਪੀ.ਸੀ.ਐਸ. ਹੋਵੇਗਾ, ਉਹ ਲੱਗੇਗਾ। ਜੇਕਰ ਇਸ ਨਾਲ ਬੋਰਡ ਦਾ ਸੁਧਾਰ ਹੋ ਜਾਣਾ ਹੈ ਤਾਂ ਮੈਂ ਸਮਝਦਾ ਹਾਂ ਕਿ

ਇਸ ਵਿੱਚ ਜ਼ਰੂਰ ਕੋਈ ਗੱਲ ਰਹਿ ਗਈ ਹੈ ਕਿ ਆਪਾਂ ਕਰਨਾ ਕੀ ਚਾਹੁੰਦੇ ਹਾਂ? ਇਹ ਗੱਲ ਜ਼ਰੂਰ ਦੇਖਣੀ ਚਾਹੀਦੀ ਹੈ। ਇੱਕ ਹੋਰ ਗੱਲ ਮੈਂ ਕਰਨੀ ਚਾਹੁੰਦਾ ਹਾਂ ਕਿ ਅਸੀਂ ਇਲੈਕਟ੍ਰੀਸਿਟੀ ਬੋਰਡ ਭੰਗ ਕਰਕੇ ਉਸ ਦੀ ਜਗ੍ਹਾ ਕਾਰਪੋਰੇਸ਼ਨ ਬਣਾਈ ਹੈ ਅਤੇ ਉਸ ਦਾ ਚੇਅਰਮੈਨ ਵੀ ਪ੍ਰੋਫੈਸ਼ਨਲ ਨੂੰ ਲਗਾਇਆ ਹੈ ਪਰ ਇੱਥੇ ਅਸੀਂ ਪ੍ਰੋਫੈਸ਼ਨਲ ਨੂੰ ਹਟਾ ਕੇ ਹੋਰ ਅਫ਼ਸਰ ਲਗਾ ਰਹੇ ਹਾਂ। ਹੁਣੇ ਚੀਫ਼ ਮਨਿਸਟਰ ਸਾਹਿਬ ਨੇ ਕੋਆਪਰੇਟਿਵ ਸੁਸਾਇਟੀਆਂ ਦਾ ਬਿਲ ਪੇਸ਼ ਕੀਤਾ ਸੀ, ਉਨ੍ਹਾਂ ਨੇ ਕਿਹਾ ਸੀ ਕਿ ਪ੍ਰੋਫੈਸ਼ਨਲ ਬੰਦੇ ਲਗਾਉਣ ਦੀ ਪ੍ਰੋਵੀਜ਼ਨ ਕੀਤੀ ਹੈ। ਇਸ ਵਿੱਚ ਅਸੀਂ ਪ੍ਰੋਫੈਸ਼ਨਲ ਨੂੰ ਹਟਾ ਕੇ ਪਤਾ ਨਹੀਂ ਕੀ ਕਰਨਾ ਚਾਹੁੰਦੇ ਹਨ। ਮੇਰ ਬੇਨਤੀ ਹੈ ਕਿ ਇਸ ਪਿੱਛੇ ਭਾਵਨਾ ਚਾਹੇ ਜਿਹੜੀ ਵੀ ਹੋਵੇ ਪਰੰਤੂ ਇਸ ਨਾਲ ਸ਼ਹਿਰਾਂ ਦਾ ਕੀ ਸੁਧਾਰ ਹੋਵੇਗਾ ਇਹ ਜ਼ਰੂਰ ਦੇਖਣ ਵਾਲੀ ਗੱਲ ਹੈ। ਨਿਰਾ-ਪੁਰਾ ਆਈ.ਏ.ਐਸ. ਜਾਂ ਪੀ.ਸੀ.ਐਸ. ਅਫ਼ਸਰ ਲਗਾ ਕੇ ਕਹਿ ਦੇਈਏ ਕਿ ਇਸ ਦੀ ਰੀਸਟ੍ਰਕਚਰਿੰਗ ਕਰ ਦਿੱਤੀ, ਸੁਧਾਰ ਕਰ ਦਿੱਤਾ, ਐਟਲੀਸਟ ਮੈਨੂੰ ਇਹ ਲਗਦਾ ਹੈ ਕਿ ਮੈਨੂੰ ਇਹ ਗੱਲ ਜ਼ਰੂਰ ਕਰਨੀ ਚਾਹੀਦੀ ਹੈ। ਧੰਨਵਾਦ।

**ਸਰਦਾਰ ਜਗਮੋਹਨ ਸਿੰਘ ਕੰਗ (ਖਰੜ) :** ਸਪੀਕਰ ਸਾਹਿਬ, ਹੁਣੇ ਜੋ ਵਿਚਾਰ ਸੋਮ ਪ੍ਰਕਾਸ਼ ਜੀ ਨੇ ਦਿੱਤੇ ਹਨ, ਮੈਂ ਇਸ ਨਾਲ ਸਹਿਮਤ ਹਾਂ। ਮੰਤਰੀ ਜੀ ਕੋਲ ਨਵਾਂ ਨਵਾਂ ਇਹ ਮਹਿਕਮਾ ਆਇਆ ਹੈ। ਮੈਂ ਇਨ੍ਹਾਂ ਦੀ ਜਾਣਕਾਰੀ ਲਈ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਸੀਵਰੇਜ ਬੋਰਡ ਸਾਰੇ ਪੰਜਾਬ ਵਿੱਚ ਸੀਵਰੇਜ ਪਾ ਰਿਹਾ ਹੈ, ਖਾਸ ਕਰਕੇ ਕੁਰਾਲੀ ਅਤੇ ਖਰੜ ਦੇ ਏਰੀਏ ਵਿੱਚ, ਇਸ ਦਾ ਕੋਈ ਮਿਆਰ ਨਹੀਂ ਹੈ, ਕੋਈ ਲੈਵਲ ਦਾ ਧਿਆਨ ਨਹੀਂ ਰੱਖਿਆ ਜਾ ਰਿਹਾ ਹੈ। ਕੋਈ ਵਰਕਮੈਨਸ਼ਿਪ ਨਹੀਂ ਹੈ, ਕੋਈ ਚੰਗਾ ਮੈਟੀਰੀਅਲ ਨਹੀਂ ਹੈ। 'ਮਰ ਮਰ ਬੁੜ੍ਹੀ ਗੀਤੜੇ ਗਾਵੇ ਤੇ ਲੋਕਾਂ ਭਾਣੇ ਵਿਆਹ।' ਕਹਿਣ ਤੋਂ ਭਾਵ ਹੈ ਕਿ ਲੋਨ ਲੈ ਕੇ ਸਰਕਾਰ ਸੀਵਰੇਜ ਪਾ ਰਹੀ ਹੈ ਅਤੇ ਉਸ ਦੀ ਕੁਵਾਲਟੀ ਕੁਝ ਨਹੀਂ ਹੈ। ਸਪੀਕਰ ਸਾਹਿਬ, ਮਿਹਰਬਾਨੀ ਕਰਕੇ ਦੇਖੋ, ਇਹ ਸਾਰਾ ਪੈਸਾ ਖੂਹ ਵਿੱਚ ਸੁੱਟਿਆ ਜਾ ਰਿਹਾ ਹੈ। ਮੈਂ ਇਸ ਬਾਰੇ ਮੁੱਖ ਮੰਤਰੀ ਜੀ ਨੂੰ, ਡਿਪਟੀ ਕਮਿਸ਼ਨਰ ਨੂੰ ਚਿੱਠੀ ਵੀ ਲਿਖੀ ਕਿ ਮੈਂ ਐਮ.ਐਲ.ਏ. ਦੇ ਅਹੁਦੇ ਤੋਂ ਅਸਤੀਫਾ ਦੇ ਦਿਆਂਗਾ ਜੇਕਰ ਖਰੜ ਅਤੇ ਕੁਰਾਲੀ ਦਾ ਸੀਵਰੇਜ ਚੱਲ ਗਿਆ। ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮੁੱਖ ਮੰਤਰੀ, ਉਪ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਸੋਮ ਪ੍ਰਕਾਸ਼ ਜੀ ਨੇ ਠੀਕ ਕਿਹਾ ਹੈ ਕਿ ਇਨ੍ਹਾਂ ਸੀਵਰੇਜ ਦੇ ਪ੍ਰੋਜੈਕਟਾਂ ਤੇ ਪ੍ਰੋਫੈਸ਼ਨਲ ਬੰਦੇ ਲਗਾਓ। ਅਸੀਂ ਪਬਲਿਕ ਮਨੀ ਲਗਾ ਰਹੇ ਹਾਂ ਉਹ ਵਿਅਰਥ ਹੋ ਰਹੀ ਹੈ, ਯਾਨੀ ਕਿ ਖੂਹ ਵਿੱਚ ਜਾ ਰਹੀ ਹੈ। ਇਸ ਨੂੰ ਕਿਰਪਾ ਕਰਕੇ ਗੰਭੀਰਤਾ ਨਾਲ ਲਿਆ ਜਾਵੇ।

**Mr. Speaker :** Thank you.

**ਸਰਦਾਰ ਜਗਮੋਹਨ ਸਿੰਘ ਕੰਗ :** ਇਸ ਦੇ ਨਾਲ ਹੀ ਇਹ ਦੱਸਣ ਕਿ ਪੈਸਾ ਕਿਥੋਂ ਆ ਰਿਹਾ ਹੈ। ਜਿਹੜਾ ਸੀਵਰੇਜ ਪਾਇਆ ਜਾ ਰਿਹਾ ਹੈ ਇਸ ਵਾਸਤੇ ਲੋਨ ਕਿਥੋਂ ਲਿਆ ਜਾ ਰਿਹਾ ਹੈ?

**ਸ਼੍ਰੀ ਸੁਨੀਲ ਜਾਖੜ (ਅਬੋਹਰ) :** ਜੋ ਸੋਮ ਪ੍ਰਕਾਸ਼ ਜੀ ਨੇ ਕਿਹਾ ਹੈ, ਮੈਂ ਉਸ ਦੀ ਤਾਈਦ ਕਰਦਾ ਹਾਂ, underline thing is that ਇਹ ਉਸ ਕਾਡਰ ਵਿੱਚੋਂ ਆਪ ਹਨ।

[ ਸ਼੍ਰੀ ਸੁਨੀਲ ਜਾਖੜ ]

ਉਹ ਕਹਿ ਰਹੇ ਹਨ ਕਿ ਉਥੇ ਪ੍ਰੋਫੈਸ਼ਨਲ ਵਿਅਕਤੀ ਨੂੰ ਲਗਾ ਕੇ ਰੱਖੋ. ਮੇਰੇ ਖਿਆਲ ਵਿੱਚ ਇਹ ਇੱਕ ਬੜੀ ਅਹਿਮ ਗੱਲ ਹੈ। ਮੈਂ ਸਮਝਦਾ ਹਾਂ ਕਿ ਆਨਰੇਬਲ ਮੰਤਰੀ ਸਾਹਿਬ ਇਸ ਤੇ ਗੌਰ ਕਰਨਗੇ। ਕਿਉਂਕਿ ਸੀਵਰ ਦੀ ਸਮੱਸਿਆ ਪੂਰੇ ਪੰਜਾਬ ਦੇ ਸਾਰੇ ਸ਼ਹਿਰਾਂ ਵਿੱਚ ਹੀ ਹੈ। So, something needs to be done on a very serious basis. ਨਾਮ ਦੀ ਰਿਸਟ੍ਰਕਚਰਿੰਗ ਦੀ ਬਜਾਏ ਉਸ ਦਾ ਸਹੀ ਤਰੀਕੇ ਨਾਲ ਪ੍ਰਬੰਧ ਕੀਤਾ ਜਾਵੇ ਤਾਂ ਇਸ ਵਿੱਚ ਸਾਰੇ ਪੰਜਾਬ ਦਾ ਹੀ ਭਲਾ ਹੈ।

**ਉੱਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸਪੀਕਰ ਸਾਹਿਬ, ਕਿਉਂਕਿ ਸ਼ਾਇਦ ਇਕੱਲੇ ਬਿਲ ਦੇ ਕਾਗਜ਼ ਆਏ ਹਨ, ਮੈਂ ਇਸ ਦੀ ਕਲੈਰੀਫਿਕੇਸ਼ਨ ਕਰ ਦਿੰਦਾ ਹਾਂ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਗਲਤਫਹਿਮੀ ਹੋਈ ਹੈ। ਕਿਉਂਕਿ ਜਿਹੜਾ ਡਾਕੂਮੈਂਟ ਆਇਆ ਹੈ, ਉਸ ਬਾਰੇ ਡਿਟੇਲਡ ਐਕਸਪਲੇਨ ਮੈਂ ਕਰਨਾ ਚਾਹੁੰਦਾ ਹਾਂ ਕਿ ਕੀ ਹੋਇਆ ਹੈ। ਸਪੀਕਰ ਸਾਹਿਬ, ਤਕਰੀਬਨ ਅਗਲੇ ਤਿੰਨ-ਚਾਰ ਸਾਲਾਂ ਵਿੱਚ 4000-5000 ਕਰੋੜ ਰੁਪਿਆ, ਅਸੀਂ ਜਿਵੇਂ ਜ਼ਿਕਰ ਕੀਤਾ ਹੈ, ਸੀਵਰੇਜ ਤੇ ਵਾਟਰ ਸਪਲਾਈ ਤੇ ਲਾਉਣ ਲੱਗੇ ਹਾਂ। ਡਿਪਾਰਟਮੈਂਟ ਕੋਲ ਇੰਨੀ ਕੈਪੇਸਿਟੀ ਹੈ ਨਹੀਂ। ਫਿਰ ਐਗਜ਼ਾਂਪਲ ਲਈ ਇਕੱਲਾ ਅਬੋਹਰ ਏਰੀਆ ਦੇਖ ਲਈਏ। ਹੁਣ ਕੀ ਹੁੰਦਾ ਹੈ ਕਿ ਇਕੱਲਾ ਐਕਸੀਅਨ ਉਥੇ ਹੈ। ਅਸੀਂ ਹੁਣ ਕੀ ਕਰ ਰਹੇ ਹਾਂ ਕਿ ਤਿੰਨ ਡਵੀਜ਼ਨਜ਼ ਬਣਾ ਰਹੇ ਹਾਂ। ਉਥੇ ਹਰ ਡਵੀਜ਼ਨ ਵਿੱਚ ਜਾਂ ਤਿੰਨ/ਚਾਰ ਡਵੀਜ਼ਨਾਂ ਵਿੱਚ ਇੱਕ ਚੀਫ਼ ਇੰਜੀਨੀਅਰ ਉਥੇ ਹੀ ਬੈਠੇਗਾ। ਇਸ ਦੇ ਨਾਲ ਉਸ ਦੀਆਂ ਜਿੰਨੀਆਂ ਸਪੈਸ਼ਲ ਰਿਕੁਆਇਰਮੈਂਟਸ ਉਥੇ ਹਨ, ਫਾਰ ਐਗਜ਼ਾਂਪਲ ਜਿਵੇਂ ਜ਼ਿਕਰ ਕਰ ਰਹੇ ਸੀ ਕਿ ਮਸ਼ੀਨਾਂ ਹੈ ਨਹੀਂ, ਬੰਦੇ ਹੈ ਨਹੀਂ, ਜੇ.ਈ. ਹੈ ਨਹੀਂ, ਪਹਿਲਾਂ ਸੀਵਰੇਜ ਸਿਸਟਮ ਹੀ ਹੈ ਨਹੀਂ ਸੀ, ਸੋ ਇਸ ਕਰਕੇ ਡਿਪਾਰਟਮੈਂਟ ਵੀ ਕੋਈ ਜ਼ਿਆਦਾ ਵੱਡਾ ਨਹੀਂ ਸੀ। ਹੁਣ ਜਿਹੜਾ ਕੰਮ ਕੀਤਾ ਹੈ, ਅਸੀਂ ਬੜਾ ਸੋਚ-ਸਮਝ ਕੇ ਕੀਤਾ ਹੈ ਕਿ ਜਿਹੜਾ ਇਹ ਚਾਰ ਹਜ਼ਾਰ ਕਰੋੜ ਰੁਪਿਆ ਲੱਗਣਾ ਹੈ.....

**ਸ਼੍ਰੀ ਸੁਨੀਲ ਜਾਖੜ :** ਇਹ 8,745 ਕਰੋੜ ਰੁਪਿਆ ਹੈ।

**ਉੱਪ ਮੁੱਖ ਮੰਤਰੀ :** ਜਿੰਨਾ ਵੀ ਹੈ, ਚਾਹੇ 8,745 ਕਰੋੜ ਰੁਪਿਆ ਹੈ। ਜਿਵੇਂ ਤੁਸੀਂ ਕਹਿ ਰਹੇ ਸੀ ਕਿ ਲੈਵਲ ਨਹੀਂ ਹੋ ਰਹੇ, ਅਸੀਂ ਡਿਪਾਰਟਮੈਂਟ ਦੇ ਕੰਮ ਵਿੱਚ ਐਫੀਸ਼ੀਐਂਸ਼ੀ ਲਿਆਉਣ ਵਾਸਤੇ ਡਵੀਜਨ ਦੇ ਚੀਫ਼ ਇੰਜੀਨੀਅਰ, ਉਥੇ ਉਸ ਦੇ ਥੱਲੇ ਪੂਰੀ ਆਰਗੇਨਾਈਜੇਸ਼ਨ ਬਣਾਉਣੀ ਹੈ ਤਾਂ ਕਿ ਸਾਰੀਆਂ ਚੀਜ਼ਾਂ ਲਈ ਸਭ ਦੀ ਰਿਸਪਾਂਸੀਬਿਲਟੀ ਹੋ ਜਾਵੇ, ਹੁਣ ਇਕੱਲਾ ਚੀਫ਼ ਇੰਜੀਨੀਅਰ ਹੈ, ਜੋ ਕਿ ਚੰਡੀਗੜ੍ਹ ਵਿੱਚ ਬੈਠਾ ਹੈ, ਉਸ ਨੂੰ ਪਤਾ ਹੀ ਨਹੀਂ ਲਗਦਾ ਕਿ ਡਵੀਜ਼ਨ ਵਿੱਚ ਕੀ ਹੋ ਰਿਹਾ ਹੈ? ਅਸੀਂ ਕਰ ਕੀ ਰਹੇ ਹਾਂ ਕਿ ਜਿਹੜੀਆਂ ਕਾਰਪੋਰੇਸ਼ਨਾਂ ਹਨ, ਲੁਧਿਆਣਾ ਮਿਉਂਸਿਪਲ ਕਾਰਪੋਰੇਸ਼ਨ ਹੈ, ਬਠਿੰਡਾ ਹੈ ਜਾਂ ਜਲੰਧਰ ਹੈ, ਉਨ੍ਹਾਂ ਨੂੰ ਅਸੀਂ ਇੰਡੀਪੈਂਡੈਂਟ ਕਰ ਰਹੇ ਹਾਂ। ਉਨ੍ਹਾਂ ਦੇ ਆਪਣੇ ਚੀਫ਼ ਇੰਜੀਨੀਅਰਜ ਹੋਣਗੇ ਅਤੇ they will be managing it. ਇਸ ਡਿਪਾਰਟਮੈਂਟ ਕੋਲ ਪੂਰੀ

ਸਟੇਟ ਨੂੰ ਮੈਨੇਜ ਕਰਨ ਦੀ ਕੈਪੇਸਿਟੀ ਨਹੀਂ ਸੀ। ਸੋ, ਜਿਹੜੀ ਪਾਲਿਸੀ ਲਿਆਂਦੀ ਹੈ, ਇਸ ਨੂੰ ਬੜਾ ਸਾਇੰਟੇਫਿਕਲੀ ਦੇਖਿਆ ਗਿਆ ਹੈ ਕਿਉਂਕਿ ਸਿਸਟਮ ਵਿੱਚ ਐਫੀਸ਼ੀਐਂਸ਼ੀ ਲਿਆਉਣ ਵਾਸਤੇ ਅਜਿਹਾ ਕਰ ਰਹੇ ਹਾਂ ਅਤੇ ਕਮੀਆਂ ਦੂਰ ਕਰਨੀਆਂ ਹਨ। ਜਿਹੜੇ ਤੁਹਾਡੇ ਮਨ ਵਿੱਚ ਖਦਸ਼ੇ ਹਨ ਕਿ ਸੀਵਰੇਜ ਸਿਸਟਮ ਠੀਕ ਨਹੀਂ ਹੈ, ਗੰਦਾ ਹੋ ਰਿਹਾ ਹੈ, ਰਿਸਪਾਂਸੀਬਿਲਟੀ ਵਧਾਉਣ ਵਾਸਤੇ ਅਜਿਹਾ ਕਰ ਰਹੇ ਹਾਂ। ਜਿਹੜਾ ਲੋਡ ਸੀ, ਉਸ ਨੂੰ ਘਟਾ ਰਹੇ ਹਾਂ ਕਿਉਂਕਿ ਹੁਣ ਵੀ ਕਾਰਪੋਰੇਸ਼ਨਾਂ ਜਿਵੇਂ ਕਿ ਬਠਿੰਡਾ ਹੈ, ਲੁਧਿਆਣਾ ਹੈ, ਇਨ੍ਹਾਂ ਦਾ ਕੰਮ ਸੀਵਰੇਜ ਬੋਰਡ ਦੇਖ ਰਿਹਾ ਹੈ। We are making them independent. Let them have their own Chief Engineer, their own set up. ਇਹ ਸੈੱਟ ਅੱਪ ਕਰ ਰਹੇ ਹਾਂ, ਇਸ ਨਾਲ ਉਨ੍ਹਾਂ ਦਾ ਰਿਸਪਾਂਸ ਠੀਕ ਹੋ ਜਾਵੇਗਾ, ਇਨ੍ਹਾਂ ਦੀ ਰੀਸਟ੍ਰਕਚਰਿੰਗ ਕਰਕੇ ਜ਼ਿਆਦਾ ਰਿਕਰੂਟਮੈਂਟ ਇਸ ਵਾਸਤੇ ਕਰ ਰਹੇ ਹਾਂ ਤਾਂ ਕਿ ਗਰਾਸ ਰੂਟ ਲੈਵਲ ਤੱਕ ਸੁਪਰਵੀਜ਼ਨ ਹੋ ਸਕੇ। ਜਿਹੜੀਆਂ ਕਿਤੇ ਕਿਤੇ ਕਮੀਆਂ ਹਨ, ਜਿਵੇਂ ਕੰਗ ਸਾਹਿਬ ਨੇ ਕਿਹਾ ਹੈ ਕਿ ਲੈਵਲ ਨਹੀਂ ਹੋ ਰਹੇ, so that people are there to supervise them.

**ਸ਼੍ਰੀ ਸੁਨੀਲ ਜਾਖੜ :** ਡਿਪਟੀ ਸੀ. ਐਮ. ਸਾਹਿਬ ਨੇ ਕਿਹਾ ਹੈ ਕਿ ਚਾਰ ਹਜ਼ਾਰ ਕਰੋੜ ਰੁਪਿਆ ਖਰਚ ਹੋਵੇਗਾ, ਤੁਹਾਡਾ ਆਪਣਾ ਬਿਆਨ ਸੀ ਕਿ 8,745 ਕਰੋੜ ਰੁਪਏ ਖਰਚਾਂਗੇ। I hope you are not going back on your commitment. The amount was Rs. 8,745 corores.

**ਉੱਪ ਮੁੱਖ ਮੰਤਰੀ :** ਜਾਖੜ ਸਾਹਿਬ, ਟੈਨਸ਼ਨ ਨਾ ਰੱਖੋ।

**ਸ਼੍ਰੀ ਸੁਨੀਲ ਜਾਖੜ :** ਸ਼੍ਰੀ ਸੋਮ ਪ੍ਰਕਾਸ਼ ਜੀ ਇਨ੍ਹਾਂ ਦੇ ਮੁੱਖ ਸੰਸਦੀ ਸਕੱਤਰ ਹਨ। His apprehension should be taken into account.

**ਮਾਨਯੋਗ ਸਪੀਕਰ :** ਠੀਕ ਹੈ ਜੀ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਮਾਨਯੋਗ ਸਪੀਕਰ ਸਾਹਿਬ, ਡਿਪਟੀ ਸੀ.ਐਮ. ਸਾਹਿਬ ਨੇ ਜਿਸ ਤਰ੍ਹਾਂ ਐਕਸਪਲੇਨ ਕੀਤਾ ਹੈ, ਅਸੀਂ ਇਸ ਦੇ ਵਿੱਚ ਚਾਰ ਡਵੀਜ਼ਨਾਂ ਬਣਾ ਰਹੇ ਹਾਂ, ਇਹ ਇਸੇ ਕਰਕੇ ਕਿ ਆਮ ਤੌਰ ਤੇ ਸੀਵਰੇਜ ਬੋਰਡ ਬਾਰੇ ਜਿਹੜਾ ਕੰਮ ਦੀ ਘਟੀਆ ਕੁਆਲਿਟੀ ਦਾ ਖਦਸ਼ਾ ਜ਼ਾਹਿਰ ਕੀਤਾ ਜਾਂਦਾ ਹੈ ਜਾਂ ਕੰਮ ਲੇਟ ਹੁੰਦਾ ਹੈ, ਇਸ ਦੀ ਐਫੀਸ਼ੀਐਂਸ਼ੀ ਵਧਾਉਣ ਵਾਸਤੇ ਅਸੀਂ ਡਵੀਜ਼ਨਾਂ ਬਣਾ ਕੇ ਉਥੇ ਚੀਫ਼ ਇੰਜੀਨੀਅਰ ਲਗਾ ਕੇ, ਜਿਹੜੇ ਐਮ.ਡੀ. ਪਹਿਲੇ ਹਨ, ਉਨ੍ਹਾਂ ਨੂੰ ਇੰਜੀਨੀਅਰ ਇਨ-ਚੀਫ਼-ਕਮ-ਤਕਨੀਕੀ ਸਲਾਹਕਾਰ ਬਣਾ ਕੇ, ਉਨ੍ਹਾਂ ਨੂੰ ਹਟਾਇਆ ਨਹੀਂ ਗਿਆ, ਉਥੇ ਆਈ.ਏ.ਐਸ. ਜਾਂ ਪੀ.ਸੀ.ਐਸ. ਅਫ਼ਸਰ ਲਗਾ ਕੇ ਡਿਪਾਰਟਮੈਂਟ ਦੀ ਐਫੀਸ਼ੀਐਂਸੀ ਵਧਾਉਣ ਦੀ ਕੋਸ਼ਿਸ਼ ਕੀਤੀ ਗਈ ਹੈ ਤਾਂ ਕਿ ਜਿਹੜੀਆਂ ਇਨ੍ਹਾਂ ਦੀਆਂ ਸ਼ਿਕਾਇਤਾਂ ਹਨ, ਉਹ ਦੂਰ ਹੋ ਸਕਣ। ......(ਵਿਘਨ).....

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ .......

**ਮਾਨਯੋਗ ਸਪੀਕਰ :** ਮੰਤਰੀ ਜੀ ਦੇ ਬੋਲਣ ਤੋਂ ਬਾਅਦ ਬੋਲਣਾ ਠੀਕ ਨਹੀਂ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੇਰੇ ਨਾਲ ਪਾਰਸ਼ੈਲਟੀ ਹੋ ਰਹੀ ਹੈ।

**ਮਾਨਯੋਗ ਸਪੀਕਰ :** ਐਸੀ ਕੋਈ ਗੱਲ ਨਹੀਂ ਹੈ ਜੀ। Please, sit down. ਪ੍ਰਸ਼ਨ ਹੈ -

ਕਿ ਪੰਜਾਬ ਜਲ ਸਪਲਾਈ ਅਤੇ ਸੀਵਰੇਜ ਬੋਰਡ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 14**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਤੋਂ 14 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਲਈਆਂ ਜਾਣ।

(ਅਵਾਜ਼ਾਂ: ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 14 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਜਲ ਸਪਲਾਈ ਅਤੇ ਸੀਵਰੇਜ ਬੋਰਡ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਜਲ ਸਪਲਾਈ ਅਤੇ ਸੀਵਰੇਜ ਬੋਰਡ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਕੀ ਕੋਈ ਐਕਸਪਲੇਨੇਸ਼ਨ ਲੈਣੀ ਹੈ ਤੁਸੀਂ ? ਹਾਂ ਜੀ, ਦੱਸੋ।

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ.ਏ.ਐਸ.ਨਗਰ) :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਤੁਸੀਂ ਅਫਸਰ ਨਵੇਂ ਲਾ ਦੇਵੋਗੇ ਪਰ ਜਿਹੜੀ ਮਸ਼ੀਨਰੀ ਹੈ, ਉਹ ਬਹੁਤ ਪੁਰਾਣੀ ਹੋ ਗਈ ਹੈ। ਜਿਹੜੇ ਟਿਊਬਵੈੱਲ ਲਗਾਏ ਹਨ, ਉਹ ਸਾਰੇ ਤਕਰੀਬਨ ਫੇਲ੍ਹ ਹੋਏ ਹਨ ਔਰ ਜਿਵੇਂ ਕੰਗ ਸਾਹਿਬ ਨੇ ਕਿਹਾ ਹੈ ਕਿ ਕੁਰਾਲੀ ਦੇ ਸੀਵਰੇਜ ਦਾ ਪਾਣੀ ਖੇਤਾਂ ਵਿਚ ਵੜ ਰਿਹਾ ਹੈ, ਸੈਂਕੜੇ ਏਕੜ ਜ਼ਮੀਨ ਖਰਾਬ ਹੋ ਗਈ ਹੈ। ਤੁਸੀਂ ਕੋਈ ਮਸ਼ੀਨਰੀ ਵੀ ਨਵੀਂ ਲੈ ਕੇ ਆਓ, ਇਕੱਲੇ ਅਫਸਰਾਂ ਨਾਲ ਗੱਲ ਨਹੀਂ ਬਣਨੀ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਜਲ ਸਪਲਾਈ ਅਤੇ ਸੀਵਰੇਜ ਬੋਰਡ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

----------

**5. THE PUNJAB MUNICIPAL CORPORATION (SECOND AMENDMENT) BILL, 2013 *(Replacing ordinance)***

**ਮਾਨਯੋਗ ਸਪੀਕਰ :** ਸਥਾਨਕ ਸਰਕਾਰ ਮੰਤਰੀ ਜੀ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸ਼੍ਰੀਮਾਨ ਜੀ, ਮੈਂ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਦੂਜੀ ਸੋਧਨਾ) ਬਿੱਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਦੂਜੀ ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਦੂਜੀ ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ। ਹਾਂ ਜੀ, ਸੇਖੜੀ ਸਾਹਿਬ।

**ਸ਼੍ਰੀ ਅਸ਼ਵਨੀ ਸੇਖੜੀ (ਬਟਾਲਾ) :** ਸਪੀਕਰ ਸਾਹਿਬ, ਧੰਨਵਾਦ ਜੀ, ਜਿਹੜੀ ਗੱਲ ਪਹਿਲਾਂ ਡਿਸਕਸ ਹੋ ਰਹੀ ਸੀ, ਉਸ ਤੇ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਪਿਛਲੀ ਅਮੈਂਡਮੈਂਟ ਵਿਚ ਮੰਤਰੀ ਜੀ ਹਾਊਸ ਨੂੰ ਥੋਹੜਾ ਜਿਹਾ ** ** ਕਰਨ ਦੀ ਕੋਸ਼ਿਸ਼ ਕਰ ਰਹੇ ਸਨ ਕਿ ਆਕਟਰਾਇ ਇਨ੍ਹਾਂ ਨੇ ਪੂਰੀ ਮੁਆਫ ਕਰ ਦਿੱਤੀ ਪਰ ਜਦ ਕਿ ਬਿਜਲੀ ਦੀ ਜਿੰਨੀ ਸ਼ਹਿਰਾਂ ਵਿਚ ਸਪਲਾਈ ਹੁੰਦੀ ਹੈ, ਅੱਜ ਵੀ ਪ੍ਰਤੀ ਯੂਨਿਟ 10 ਪੈਸੇ ਆਕਟਰਾਇ ਸ਼ਹਿਰ ਵਾਲੇ ਲੋਕ ਇਨ੍ਹਾਂ ਨੂੰ ਦੇ ਰਹੇ ਹਨ ਅਤੇ ਜੇਕਰ ਇਨ੍ਹਾਂ ਨੇ ਕਹਿ ਦਿੱਤਾ ਤਾਂ ਇਹ ਮੁਆਫ ਹੋ ਜਾਣੀ ਚਾਹੀਦੀ ਹੈ ਕਿਉਂਕਿ ਮਨਿਸਟਰ ਵਲੋਂ ਜਦੋਂ ਹਾਊਸ ਵਿਚ ਐਸ਼ੋਰੈਂਸ ਦਿੱਤੀ ਜਾਂਦੀ ਹੈ ਜਾਂ ਗੱਲ ਕੀਤੀ ਜਾਂਦੀ ਹੈ ਤਾਂ ਉਹ ਉਦੋਂ ਤੋਂ ਹੀ ਲਾਗੂ ਹੁੰਦੀ ਹੈ। ਸਪੀਕਰ ਸਾਹਿਬ, ਲਗਦਾ ਹੈ ਕਿ ਸ਼ਹਿਰਾਂ ਦੀ ਬਿਹਤਰੀ ਲਈ ਮੰਤਰੀ ਜੀ ਬੜੇ ਚਿੰਤਤ ਹਨ।

**ਮਾਨਯੋਗ ਸਪੀਕਰ :** ਜਿਹੜਾ ** ** ਲਫਜ਼ ਵਰਤਿਆ ਹੈ, ਉਹ ਐਕਸਪੰਜ ਕਰ ਦਿੱਤਾ ਜਾਵੇ।

**ਸ਼੍ਰੀ ਅਸ਼ਵਨੀ ਸੇਖੜੀ :** ਸਰ, ਸੱਚਾਈ ਹੈ।

**Mr. Speaker :** No.

**ਸ਼੍ਰੀ ਅਸ਼ਵਨੀ ਸੇਖੜੀ :** ਸਰ, ਸੱਚਾਈ ਨੂੰ ਕੌਣ ਬਦਲ ਸਕਦਾ ਹੈ।

**ਮਾਨਯੋਗ ਸਪੀਕਰ :** ਨਹੀਂ ਜੀ, ਚੰਗਾ ਨਹੀਂ ਲਗਦਾ। This is not an appropriate word.

**Shri Ashwani Sekhri :** Sir, minister was ** ** the house ਜਦ ਕਿ 10 ਪੈਸੇ ਪ੍ਰਤੀ ਯੂਨਿਟ ਆਕਟਰਾਇ ਅੱਜ ਵੀ ਸਾਰੇ ਸ਼ਹਿਰਾਂ ਕੋਲੋਂ ਲਈ ਜਾ ਰਹੀ ਹੈ। ਸਪੀਕਰ ਸਾਹਿਬ, ਜਿਹੜੀ ਸ਼ਹਿਰ ਦੇ ਬਾਰੇ ਮੰਤਰੀ ਸਾਹਿਬ ਚਿੰਤਾ ਕਰਦੇ ਹਨ, ਇਨ੍ਹਾਂ ਨੂੰ

**Expunged as ordered by the Chair.

ਨਵੀਂ ਮਨਿਸਟਰੀ ਮਿਲੀ ਹੈ ....(ਹਾਸਾ).... ਇਨ੍ਹਾਂ ਨੇ ਤਿੰਨ ਚਾਰ ਅਮੈਂਡਮੈਂਟਾਂ ਇਕੱਠੀਆਂ ਹੀ ਲੈ ਆਂਦੀਆਂ ਹਨ ਔਰ ਸੀਵਰ ਬੋਰਡ ਦੀਆਂ ਵੀ ਗੱਲਾਂ ਕਰਦੇ ਹਨ। ਮੈਂ ਇਨ੍ਹਾਂ ਨੂੰ ਇਹ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਜਦੋਂ ਬਟਾਲਾ ਵਿਚ ਸੀਵਰ ਦਾ ਪਾਣੀ ਪੀਣ ਵਾਲੇ ਪਾਣੀ ਵਿਚ ਮਿਲ ਗਿਆ ਸੀ ਤਾਂ ਮਾਨਯੋਗ ਮੁੱਖ ਮੰਤਰੀ ਸਾਹਿਬ ਉਥੇ ਗਏ ਸਨ ਅਤੇ ਸਾਰੇ ਸ਼ਹਿਰ ਦੇ ਲੋਕਾਂ ਨੂੰ ਮੁੱਖ ਮੰਤਰੀ ਸਾਹਿਬ ਪਬਲੀਕਲੀ ਐਸ਼ੋਅਰ ਕਰਕੇ ਆਏ ਸਨ। ਇਹ ਜਿਹੜੀਆਂ ਗਰੀਬ ਲੋਕਾਂ ਦੀਆਂ 48 ਜਾਨਾਂ ਗਈਆਂ, ਤੜਫ ਤੜਫ ਕੇ ਲੋਕ ਮਰੇ ਹਨ। ਮੰਤਰੀ ਜੀ ਨੇ ਕਿਹਾ ਸੀ ਕਿ ਮੈਂ ਉਨ੍ਹਾਂ ਲੋਕਾਂ ਵਿਰੁੱਧ ਕਾਨੂੰਨੀ ਕਾਰਵਾਈ ਕਰਾਵਾਂਗਾ, ਜਿਨ੍ਹਾਂ ਦੀ ਨਲਾਇਕੀ ਕਾਰਨ ਇਹ ਲੋਕ ਮਰ ਗਏ ਹਨ ਔਰ ਨਾਲ ਹੀ ਪੂਰਾ ਜਿਹੜਾ ਗਾਂਧੀ ਨਗਰ ਇਲਾਕਾ ਹੈ, ਉਥੇ ਟੋਟਲ ਸੀਵਰੇਜ ਦੀਆਂ ਨਵੀਆਂ ਲਾਈਨਾਂ ਪਾਈਆਂ ਜਾਣ। ਕੁਐਸਚਨ ਇਹ ਹੈ ਕਿ ਮੰਤਰੀ ਜੀ ਦੇ ਕਹਿਣ ਦੇ ਬਾਵਜੂਦ ਪੂਰਾ ਮਹਿਕਮਾ ਪੂਰੇ ਸਾਲ ਵਿੱਚ ਕੁਝ ਨਹੀਂ ਕਰ ਸਕਿਆ ਫਿਰ ਇਹ ਅਮੈਂਡਮੈਂਟਸ ਕਰਵਾਉਣ ਦਾ ਕੀ ਫਾਇਦਾ ਹੈ। ਜਿੰਨੀਆਂ ਮਰਜ਼ੀ ਅਮੈਂਡਮੈਂਟਾਂ ਕਰਵਾ ਲਵੋ, ਜਦੋਂ ਤੱਕ ਲੋਕਾਂ ਦੇ ਹਿੱਤਾਂ ਦੇ ਲਈ ਸਰਕਾਰ ਦਾ ਮਹਿਕਮਾ ਸੰਜੀਦਾ ਨਹੀਂ ਹੁੰਦਾ, ਜਦੋਂ ਤੱਕ ਲੋਕਾਂ ਦੀ ਬਿਹਤਰੀ ਲਈ ਸਰਕਾਰ ਦੇ ਅਫ਼ਸਰ ਸੰਜੀਦਾ ਨਹੀਂ ਹੁੰਦੇ, ਕੁਝ ਨਹੀਂ ਹੋਣਾ। ਅੱਜ ਸਾਡੇ ਮਾਨਯੋਗ ਡਿਪਟੀ ਸੀ.ਐਮ. ਸਾਹਿਬ ਕਹਿ ਰਹੇ ਸੀ ਕਿ ਅਸੀਂ ਨਵੇਂ ਅਫਸਰ ਲਗਾ ਰਹੇ ਹਾਂ, ਆਈ.ਏ.ਐਸ ਅਫਸਰ ਜਿਹੜੇ ਹਨ, ਉਨ੍ਹਾਂ ਨੂੰ ਐਮ.ਡੀ ਬਣਾ ਰਹੇ ਹਾਂ, ਰੀਸਟਰਕਚਰਿੰਗ ਕਰ ਰਹੇ ਹਾਂ। ਐਕਚੁਅਲੀ ਤਾਂ ਅਫਸਰਾਂ ਨੂੰ ਪਹਿਲਾਂ ਇਸ ਗੱਲ ਲਈ ਤਿਆਰ ਕਰੋ ਕਿ ਲੋਕਾਂ ਦੇ ਦਰਦ ਲਈ ਆਪਾਂ ਸੰਜੀਦਾ ਹੋਣਾ ਹੈ। ਸਾਲ ਬਾਅਦ ਫਿਰ ਮੈਂ ਆਪਣੇ ਸ਼ਹਿਰ ਦੀ ਐਗਜ਼ਾਂਪਲ ਦਿਆਂਗਾ। ਉਸੇ ਬਸਤੀ ਦੇ ਵਿਚੋਂ ਦੋ ਲੋਕ ਡੇਂਗੂ ਦੇ ਨਾਲ ਮਰ ਗਏ ਔਰ ਇੱਕ ਬੰਦਾ ਸ਼ਹਿਰ ਦਾ ਮਰ ਗਿਆ ਕਿਉਂਕਿ ਫਿਰ ਉਥੇ ਗੰਦਗੀ ਦੇ ਢੇਰ ਲੱਗੇ ਹੋਏ ਹਨ। ਦੇਖੋ ਇਹ ਤਾਂ ਗੱਲ ਸਿੰਪਲ ਹੈ ਕਿ ਜਿਹੜੇ ਇਲਾਕੇ ਦੇ ਵਿਚ ਸਫਾਈ ਨਹੀਂ ਹੋਵੇ ਗੀ, ਜਿਸ ਇਲਾਕੇ ਦੇ ਵਿੱਚ ਸਿਵਲ ਅਮੈਨਿਟੀਜ਼ ਬਿਹਤਰ ਨਹੀਂ ਹੋਣਗੀਆ, ਉਸ ਦੇ ਵਿੱਚ .....(ਵਿਘਨ)....

**ਸਰਦਾਰ ਤੋਤਾ ਸਿੰਘ (ਬੈਠੇ ਬੈਠੇ) :** ਡੇਂਗੂ ਸਾਫ ਪਾਣੀ ਦੇ ਉੱਤੇ ਹੁੰਦਾ ਹੈ।

**ਮਾਨਯੋਗ ਸਪੀਕਰ :** ਮੈਂ ਕਿਹਾ ਜੀ, don't disturb. No, no. ਜੀ ਨਹੀਂ, ਜਥੇਦਾਰ ਜੀ, ਨਹੀਂ।

**ਸ਼੍ਰੀ ਅਸ਼ਵਨੀ ਸੇਖੜੀ :** ਮੈਂ ਕਿਹਾ ਜੀ ਤੁਹਾਨੂੰ ਪਤਾ ਹੋਣਾ......(ਵਿਘਨ).....

**ਮਾਨਯੋਗ ਸਪੀਕਰ :** ਮੈਂ ਕਿਹਾ ਜੀ, don't disturb. ਤੁਸੀਂ ਆਪਣਾ ਟਾਈਮ ਲੈ ਕੇ ਬੋਲ ਲੈਣਾ ਡਿਸਟਰਬ ਨਾ ਕਰੋ ਵਿਚ। No, no. ਜੀ ਨਹੀਂ, ਜਥੇਦਾਰ ਜੀ, ਨਹੀਂ। ਜਥੇਦਾਰ ਜੀ, ਮੈਂ ਟਾਈਮ ਦੇ ਦਿਆਂਗਾ ਪਰ ਵਿੱਚ ਨਾ ਬੋਲੋ। .....(ਵਿਘਨ).....

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸਪੀਕਰ ਸਾਹਿਬ, ਜਥੇਦਾਰ ਤੋਤਾ ਸਿੰਘ ਜੀ ਨੂੰ ਪਤਾ ਹੈ ਕਿਉਂਕਿ ਡੇਂਗ ਮੱਛਰੂ ਉਨ੍ਹਾਂ ਨੂੰ ਲੜ ਕੇ ਹਟਿਆ ਹੈ। (ਹਾਸਾ)

**ਮਾਨਯੋਗ ਸਪੀਕਰ :** ਮੈਂ ਟਾਈਮ ਦੇ ਦਿਆਂਗਾ। ਜੇ ਜਥੇਦਾਰ ਸਾਹਿਬ ਚਾਹੁੰਣਗੇ ਤਾਂ ਟਾਈਮ ਦੇ ਦਿਆਂਗੇ, ਇਸ ਤਰ੍ਹਾਂ ਵਿੱਚ ਡਿਸਟਰਬ ਨਾ ਕਰਨ। ਹਾਂ ਜੀ, ਸੇਖੜੀ ਸਾਹਿਬ, ਕਨਕਲੂਡ ਕਰੋ।

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਇਹ ਜਿਹੜਾ ਡੇਂਗੂ ਹੈ, ਇਹ ਹੁੰਦਾ ਤਾਂ ਮੱਛਰ ਨਾਲ ਹੀ ਹੈ.....

**Mr. Speaker :** Please conclude.

**ਸ਼੍ਰੀ ਅਸ਼ਵਨੀ ਸੇਖੜੀ :** ਇਹ ਜਿਹੜੀਆਂ ਬਿਮਾਰੀਆਂ ਫੈਲ ਰਹੀਆਂ ਹਨ, ਜਿਹੜਾ ਸ਼ਹਿਰ ਦੇ ਵਿੱਚ ਸੜਕਾਂ ਤੇ ਪਾਣੀ ਤੁਰਿਆ ਫਿਰਦਾ ਹੈ, ਖੱਡੇ ਪਏ ਹਨ, ਸੀਵਰ ਬੋਰਡ ਨੂੰ ਸਟਰੈਂਥਨ ਕਰਨ ਦੀ ਗੱਲ ਅਮੈਂਡਮੈਂਟ ਦੇ ਵਿੱਚ ਲੈ ਕੇ ਆ ਰਹੇ ਹਨ ਲੇਕਿਨ ਜਿਹੜੇ ਪੁਰਾਣੇ ਸਾਡੇ ਉਥੋਂ ਕੰਮ ਹੋਏ ਹਨ, ਉਨ੍ਹਾਂ ਤੋਂ ਜ਼ਰੂਰ ਇਹ ਸਿਕਸ਼ਾ ਲੈਣੀ ਚਾਹੀਦੀ ਹੈ ਕਿ ਅੱਗੇ ਤੋਂ ਇਸ ਤਰ੍ਹਾਂ ਦੇ ਕੰਮ ਨਾ ਹੋਣ ਅਤੇ ਜਿਹੜਾ ਸਰਕਾਰ ਲਗਭਗ ੪000 ਕਰੋੜ ਲਗਾਉਣਾ ਚਾਹੁੰਦੀ ਹੈ, ਕਿਤੇ ਫਿਰ ਉਹ ਖੱਡੇ ਵਿੱਚ ਨਾ ਪੈ ਜਾਣ। ਸੋ, ਇਸ ਲਈ ਇਹ ਜਿਹੜੀਆਂ ਅਮੈਂਡਮੈਂਟਸ ਲਿਆ ਰਹੇ ਹਨ, ਉਨ੍ਹਾਂ ਵਿੱਚ ਇਹ ਪ੍ਰੋਵੀਜ਼ਨ ਜ਼ਰੂਰ ਰੱਖੋ ਕਿ ਅੱਜ ਸੀਵਰ ਬੋਰਡ ਨੇ ਸੀਵਰੇਜ ਬਣਾਇਆ ਹੈ, ਕੱਲ੍ਹ ਨੂੰ ਮਿਊਂਸਿਪਲ ਕਮੇਟੀ ਨੂੰ ਦੇ ਦਿੱਤਾ ਗਿਆ ਹੈ। ਕਦੇ ਅਸੀਂ ਪੁੱਛਿਆ ਤਾਂ ਕਹਿੰਦੇ ਸੀਵਰ ਬੋਰਡ ਦਾ ਕਸੂਰ ਹੈ, ਸੀਵਰ ਬੋਰਡ ਨੂੰ ਜੇਕਰ ਪੁੱਛਦੇ ਹਾਂ ਕਿ ਸੀਵਰ ਨਹੀਂ ਚਲਦਾ ਤਾਂ ਕਹਿੰਦੇ ਹਨ ਮਿਊਂਸਿਪਲ ਕਮੇਟੀ ਨੇ ਸਾਫ ਕਰਨਾ ਸੀ। ਸੋ, ਇਹ ਜਿਹੜਾ ਸਿਸਟਮ ਹੈ, ਇਸ ਨੂੰ ਇੰਪਰੂਵ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਖੈਰ, ਇਹ ਨਾ ਹੋਵੇ ਕਿ ਅਮੈਂਡਮੈਂਟਾਂ ਨੂੰ ਲੈ ਕੇ ਅਸੀਂ ਪੇਜਿਜ਼ ਨੂੰ ਹੋਰ ਵਧਾ ਦੇਈਏ ਔਰ ਜਿਹੜਾ ਲੋਕਾਂ ਦਾ ਕੰਮ ਹੈ, ਉਹ ਨਾ ਹੋਏ।

**Mr. Speaker :** Thank you. ਹਾਂ ਜੀ, ਚੰਨੀ ਜੀ। ਜੇ ਕੋਈ ਖਾਸ ਗੱਲ ਹੈ ਤਾਂ ਕਹਿ ਲਵੋ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਸਪੀਕਰ ਸਾਹਿਬ, ਮੇਰਾ ਜਿਹੜਾ ਪਹਿਲਾ ਪੁਆਇੰਟ ਆਫ ਆਰਡਰ ਸੀ, ਉਹ ਤੁਸੀਂ ਰਿਜੈਕਟ ਕਰ ਦਿੱਤਾ। ਮੈਂ ਉਹ ਗੱਲ ਹੁਣ ਬਹਿਸ ਦੇ ਵਿੱਚ ਕਰਨੀ ਚਾਹੁੰਦਾ ਹਾਂ ਕਿ ਜਿਹੜੀਆਂ ਮਿਊਂਸਪਲ ਕਮੇਟੀ ਅਤੇ ਮਿਊਂਸਿਪਲ ਕਾਰਪੋਰੇਸ਼ਨਾਂ ਹਨ, ਇਹ ਸਾਰੀਆਂ ਸੈਲਫ ਗਵਰਨਿੰਗ ਬੌਡੀਜ਼ ਹਨ। ਹਿੰਦੁਸਤਾਨ ਵਿੱਚ ਥਰੀ ਟਾਇਰ ਸਿਸਟਮ ਚੱਲ ਰਿਹਾ ਹੈ - ਕੇਂਦਰ ਸਰਕਾਰ ਹੈ, ਪੰਜਾਬ ਸਰਕਾਰ ਹੈ ਅਤੇ ਉਸ ਤੋਂ ਥੱਲੇ ਲੋਕਲ ਬੌਡੀਜ਼ ਹਨ। ਲੋਕਲ ਬੋਡੀਜ਼ ਨੂੰ ਕੰਸਟੀਚਿਊਸ਼ਨ ਨੇ ਆਪਣੇ ਰਾਈਟਸ ਦਿੱਤੇ ਹਨ। 74ਵੀਂ amendment ਇਹ ਕਹਿੰਦੀ ਹੈ ਕਿ ਜਿਹੜੀ ਅਟੋਨੋਮਸ ਬੌਡੀ ਹੈ ਤੇ ਲੋਕਲ ਬੋਡੀ ਹੈ, ਉਹ ਆਪਣੇ ਅਧਿਕਾਰ.....

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ,

ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਚੰਨੀ ਜੀ, ਮਿੱਤਲ ਸਾਹਿਬ ਦਾ ਪੁਆਇੰਟ ਆਫ ਆਰਡਰ ਹੈ। ਉਨ੍ਹਾਂ ਨੇ ਸਿਰਫ਼ ਇੱਕ ਮਿੰਟ ਬੋਲਣਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਕੋਈ ਗੱਲ ਨਹੀਂ ਤੁਸੀਂ ਮੇਰੀ ਗੱਲ ਦਾ ਜਵਾਬ ਦੇ ਦਿਓ, ਤੁਸੀਂ ਮੰਤਰੀ ਹੋ ।

**ਮਾਨਯੋਗ ਸਪੀਕਰ :** ਹਾਂ ਜੀ, ਮਿੱਤਲ ਸਾਹਿਬ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ :** ਸਰ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਹੜਾ ਸਵਾਲ ਪਹਿਲਾਂ ਇਨ੍ਹਾਂ ਨੇ ਰੇਜ਼ ਕੀਤਾ ਹੈ, ਇਹ ਫਿਰ ਉਹੀ ਸਵਾਲ ਰੇਜ਼ ਕਰ ਰਹੇ ਹਨ। ਇਹ ਪੁਆਇੰਟ ਆਲਰੈਡੀ ਹਾਈ ਕੋਰਟ ਔਰ ਸੁਪਰੀਮ ਕੋਰਟ ਵਿੱਚ ਥਰੈਸ਼ ਹੋ ਚੁੱਕਿਆ ਹੈ। ਉਹ ਤਾਂ ਇਹੀ ਪੁਆਇੰਟ ਲੈ ਕੇ ਗਏ ਸੀ ਕਿ ਸਟੇਟ ਟੈਕਸ ਨਹੀਂ ਲਗਾ ਸਕਦੀ ਹੈ, ਮਿਉਂਸਿਪਲ ਕਮੇਟੀ ਲਗਾ ਸਕਦੀ ਹੈ ਔਰ ਇਹ ਸਟੇਟ ਲਿਸਟ ਦਾ ਸਬਜੈਕਟ ਨਹੀਂ ਹੈ ਔਰ ਉਸ ਵਿੱਚ ਉਨ੍ਹਾਂ ਨੇ ਹੋਲਡ ਕਰ ਦਿੱਤਾ ਕਿ ਸਟੇਟ ਟੈਕਸ ਲਗਾ ਸਕਦੀ ਹੈ...

**ਮਾਨਯੋਗ ਸਪੀਕਰ :** ਸਟੇਟ ਟੈਕਸ ਲਗਾ ਸਕਦੀ ਹੈ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ :** ਸਟੇਟ ਟੈਕਸ ਲਗਾ ਸਕਦੀ ਹੈ। ਇਸ ਕਰਕੇ ਅਸੀਂ ਲੀਗਲ ਕੁਐਸਚਨ ਜੋ ਹੋਲਡ ਹੋ ਚੁੱਕੇ ਹਨ, ਉਨ੍ਹਾਂ ਨੂੰ ਆਪਾਂ ਕਿਉਂ ਰੇਜ਼ ਕਰਦੇ ਹਾਂ।

**Mr. Speaker :** This is a challenge to the authority of the House, ਇਹ ਹੋ ਨਹੀਂ ਸਕਦਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਇਹ ਚਾਹੁੰਦਾ ਹਾਂ ਕਿ ਜਿਹੜੀ ਇਹ ਸੁਪਰੀਮ ਕੋਰਟ ਦੀ ਰੂਲਿੰਗ ਦੀ ਗੱਲ ਕਰਦੇ ਹਨ, ਉਸ ਦੇ ਵਿੱਚ ਇਹ ਹੋਇਆ ਹੈ ਕਿ ਕਿਸੇ ਲੱਗੇ ਹੋਏ ਟੈਕਸ ਨੂੰ ਘੱਟ ਕਰਨਾ, ਜ਼ਿਆਦਾ ਕਰਨਾ ਜਾਂ ਉਸ ਦਾ ਜਿਹੜਾ ਸਿਸਟਮ ਹੈ, ਉਹ ਤੈਅ ਕਰਨਾ, ਉਹ ਕਰ ਸਕਦੇ ਹਨ।

**ਮਾਨਯੋਗ ਸਪੀਕਰ :** ਮਿਸਟਰ ਚੰਨੀ, ਹਾਊਸ ਇੰਡੀਪੈਂਡੈਂਟ ਹੈ, ਇਹ ਆਪਣੇ ਆਪ ਜੋ ਮਰਜ਼ੀ ਚਾਹੇ, ਟੈਕਸ ਲਗਾ ਸਕਦਾ ਹੈ। ਇਸ ਵਿੱਚ ਕੋਈ ਬਾਰ ਨਹੀਂ ਹੈ। ਅਗਰ ਪਾਰਲੀਮੈਂਟ ਤੇ ਬਾਰ ਲੱਗ ਜਾਏਗੀ ਕਿ ਟੈਕਸ ਨਹੀਂ ਲਗਾ ਸਕਦੀ ਤਾਂ ਦੇਸ਼ ਦਾ ਕੀ ਬਣੇਗਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਨਹੀਂ, ਇਹ ਗੱਲ ਨਹੀਂ ਹੈ ਜੀ।

**ਮਾਨਯੋਗ ਸਪੀਕਰ :** ਇਸ ਕਰਕੇ ਤੁਹਾਡੀ ਇਹ ਗੱਲ ਇਰਰੈਲੇਵੈਂਟ ਹੈ। ਇਹ ਹਾਊਸ ਟੈਕਸ ਲਗਾ ਸਕਦਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਿਊਂਸਿਪਲ ਕਮੇਟੀ ਦਾ 1961 ਦਾ ਐਕਟ ਇਹ ਕਹਿ ਰਿਹਾ ਹੈ ਕਿ ਜੇ ਕੋਈ ਮਿਊਂਸਿਪਲ ਕਮੇਟੀ ਵਿੱਚ.......

**ਮਾਨਯੋਗ ਸਪੀਕਰ :** ਚੰਗਾ ਜੀ, please sit down now. ਹਾਂ ਜੀ, ਬੁਲਾਰੀਆ ਜੀ।

**ਮੁੱਖ ਸੰਸਦੀ ਸਕੱਤਰ, ਸਿੱਖਿਆ (ਸਰਦਾਰ ਇੰਦਰਬੀਰ ਸਿੰਘ ਬੁਲਾਰੀਆ) :** ਸਪੀਕਰ ਸਾਹਿਬ ** **

**ਮਾਨਯੋਗ ਸਪੀਕਰ :** ਨਹੀਂ ਨਹੀਂ। No Point of Order.

**ਮੁੱਖ ਸੰਸਦੀ ਸਕੱਤਰ, ਸਿੱਖਿਆ :** ਇਹ ਪੰਜਾਬ ਦੀ ਭਲਾਈ ਲਈ ਅਮੈਂਡਮੈਂਟ ਹੋ ਰਹੀ ਹੈ। ਇਸ ਨੂੰ ਹੋਰ ਬਿਹਤਰ ਬਣਾਇਆ ਜਾ ਸਕੇ ਹੋਰ ਵਧੀਆ ਕੀਤਾ ਜਾ ਸਕੇ......

**ਮਾਨਯੋਗ ਸਪੀਕਰ :** ਸੋਮ ਪ੍ਰਕਾਸ਼ ਜੀ। ਬੁਲਾਰੀਆ ਜੀ, sit down. ....(ਵਿਘਨ....ਸ਼ੋਰ)... ਨਹੀਂ ਜੀ। No, No, this is irrelevant.

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼) :** ਸਪੀਕਰ ਸਾਹਿਬ, ਇਸ ਬਿਲ ਤੇ ਪਹਿਲਾਂ ਵੀ ਕਾਫੀ ਡਿਸਕਸ਼ਨ ਹੋ ਚੁੱਕੀ ਹੈ। ਦੇਖੋ, ਕਈ ਬਿਲ ਜਿਹੜੇ ਹਨ......

**ਮਾਨਯੋਗ ਸਪੀਕਰ :** ਪਹਿਲਾਂ ਤੋਂ ਮਤਲਬ ਕੋਈ ਸੁਝਾਅ ਤਾਂ ਨਹੀਂ?

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਨਹੀਂ ਸਰ, ਮੈਂ ਬਿਲ ਤੇ ਬੋਲਣ ਲੱਗਾ ਹਾਂ ਜੀ। ਮੇਰੀ ਬੇਨਤੀ ਹੈ ਕਿ ਅਸੀਂ ਐਮ.ਐਲ.ਏ. ਬਣ ਕੇ ਆਏ ਹਾਂ, ਅਸੀਂ ਬਿੱਲਾਂ ਤੇ ਬੋਲਣ ਲਈ ਆਏ ਹਾਂ, ਬਦਲੀਆਂ ਕਰਾਉਣ ਲਈ ਤਾਂ ਆਏ ਨਹੀਂ। ਥੋੜ੍ਹਾ ਸਮਾਂ ਤਾਂ ਦਿਆ ਕਰੋ।

**ਮਾਨਯੋਗ ਸਪੀਕਰ :** ਮੈਂ ਕਦੇ ਨਾਂਹ ਕੀਤੀ ਹੈ? ਮੈਂ ਤਾਂ ਕਿਹਾ ਕਿ ਕਿਤੇ ਰੈਪੀਟੀਸ਼ਨ ਤਾਂ ਨਹੀਂ ਕਰ ਰਹੇ। ....(ਵਿਘਨ).....

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸਪੀਕਰ ਸਾਹਿਬ, ਇਹ ਆਈ.ਏ.ਐਸ. ਅਫ਼ਸਰ ਹਨ, ਅਸੀਂ ਸਾਰੇ ਆਈ.ਏ.ਐਸ. ਅਫ਼ਸਰ ਤੇ ਵਿਸ਼ਵਾਸ ਰੱਖਦੇ ਹਾਂ। (ਹਾਸਾ)

**ਮਾਨਯੋਗ ਸਪੀਕਰ :** ਹਾਂ ਜੀ, ਸੋਮ ਪ੍ਰਕਾਸ਼ ਜੀ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਕਈ ਬਿਲ ਐਸੇ ਹਨ, ਜਿੱਥੇ ਆਪੋਜੀਸ਼ਨ ਨੂੰ ਯੂਨੈਨੀਮਸਲੀ .......

---

**Not recorded as ordered by the Chair.

**Mr. Speaker :** Is this your amendment? Are you giving the amendment?

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਨਹੀਂ, ਸਰ। ਇਸ ਤੇ ਇੱਕ ਰਾਏ ਹੋਣੀ ਚਾਹੀਦੀ ਹੈ। ਚਾਹੇ ਕੋਈ ਵੀ ਸਟੇਟ ਹੋਵੇ, ਪ੍ਰਾਪਰਟੀ ਟੈਕਸ ਹਰ ਇੱਕ ਸਟੇਟ ਨੇ ਲਾਇਆ ਹੈ ਕਿਉਂਕਿ ਇਹ ਮੈਂਡੇਟਰੀ ਕੰਡੀਸ਼ਨ ਹੈ। ਜਾਖੜ ਸਾਹਿਬ, ਤੁਹਾਨੂੰ ਵੀ ਪਤਾ ਹੈ। ਜਿੱਥੇ ਕਾਂਗਰਸ ਦੀ ਸਰਕਾਰ ਹੈ, ਉਥੇ ਪ੍ਰਾਪਰਟੀ ਟੈਕਸ ਦਾ ਆਪੋਜੀਸ਼ਨ ਪਾਰਟੀਆਂ ਵਿਰੋਧ ਕਰਦੀਆਂ ਹਨ। ਜਿੱਥੇ ਨਾਨ-ਕਾਂਗਰਸ ਦੀਆਂ ਸਰਕਾਰਾਂ ਹਨ, ਉਥੇ ਕਾਂਗਰਸ ਵਾਲੇ ਕਹੀ ਜਾਂਦੇ ਹਨ ਕਿ ਬੜਾ ਧੱਕਾ ਹੋਇਆ ਹੈ। ਇਹ ਸੈਂਟਰ ਗੌਰਮਿੰਟ ਦੀ ਕੰਡੀਸ਼ਨ ਹੈ, ਮੈਂਡੇਟਰੀ ਕੰਡੀਸ਼ਨ ਹੈ, ਇਸ ਕਰਕੇ ਟੈਕਸ ਲੱਗੇ ਹਨ ਔਰ ਇਸ ਵਾਰੀ ਦੇਖੋ ਸਾਡਾ 1359 ਕਰੋੜ ਰੁਪਿਆ....

**ਮਾਨਯੋਗ ਸਪੀਕਰ :** ਇਹ ਤਾਂ ਮਸਲਾ ਹੋਰ ਹੈ। .....(ਵਿਘਨ).....

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਇੱਕ ਮਿੰਟ, ਸੁਣ ਤਾਂ ਲਉ ਜੀ। ......(ਵਿਘਨ)......

**ਮਾਨਯੋਗ ਸਪੀਕਰ :** ਉਹ ਪਾਰਟੀਸਿਪੇਟ ਕਰ ਰਹੇ ਹਨ। ....(ਵਿਘਨ).... ਹਾਂ ਜੀ, ਦੱਸੋ ਜੀ। ਤੁਸੀਂ ਉਨ੍ਹਾਂ ਦੀ ਗੱਲ ਨਾ ਸੁਣੋ, ਆਪਣੀ ਗੱਲ ਕਰੋ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਪਿਛਲੀ ਵਾਰ 2915 ਕਰੋੜ ਰੁਪਏ ਸਾਡੇ ਜਨੂਰਮ ਵਿੱਚ ਪੈਸੇ ਆ ਸਕਦੇ ਸਨ ਪਰੰਤੂ ਅਸੀਂ 1556 ਕਰੋੜ ਰੁਪਏ ਦੀਆਂ ਸਕੀਮਾਂ ਸੈਂਕਸ਼ਨ ਕਰਵਾ ਸਕੇ, ਇਹ ਸਿਰਫ 57% ਬਣਦਾ ਹੈ, ਕਿਉਂਕਿ ਅਸੀਂ ਮੈਂਡੇਟਰੀ ਟੈਕਸ ਨਹੀਂ ਲਗਾਏ। ਤਕਰੀਬਨ 1359 ਕਰੋੜ ਰੁਪਿਆ ਪਿਛਲੀ ਵਾਰੀ ਚਲਾ ਗਿਆ। ਮੰਤਰੀ ਜੀ ਨੇ ਇਹ ਜਿਹੜਾ ਬਿਲ ਲਿਆਂਦਾ ਹੈ, ਇਹ ਦੋ ਤਿੰਨ ਵਾਰੀ ਬਣਿਆ ਹੈ। ਮੰਤਰੀ ਜੀ ਚੇਂਜ ਹੋਏ, ਹੁਣ ਇਹ ਮੰਤਰੀ ਜੀ ਨਵੇਂ ਆਏ ਹਨ। ਮੈਂ ਮੰਤਰੀ ਜੀ ਨੂੰ ਸੁਝਾਅ ਦੇਣਾ ਚਾਹੁੰਦਾ ਹਾਂ, ਮੰਤਰੀ ਜੀ ਤੁਹਾਡੇ ਲਈ ਸੁਝਾਅ ਹੈ। ਬਹੁਤ ਸਾਰੀਆਂ ਪ੍ਰਾਪਰਟੀਆਂ ਤੇ ਜਿਹੜੇ ਟੈਕਸ ਦੀ ਗੱਲ ਕਰਦੇ ਹਾਂ, ਜਿਹੜੀਆਂ ਗੈਰ-ਰਿਹਾਇਸ਼ੀ ਪ੍ਰਾਪਰਟੀਆਂ ਹਨ ਔਰ ਗੈਰ-ਰਿਹਾਇਸ਼ੀ ਜਿਹੜੀਆਂ ਰੈਂਟ ਤੇ ਪ੍ਰਾਪਰਟੀਆਂ ਹਨ, ਮੈਂ ਸਮਝਦਾ ਹਾਂ ਇਨ੍ਹਾਂ ਦਾ ਟੈਕਸ ਘੱਟ ਵੱਧ ਨਹੀਂ ਹੋਣਾ ਚਾਹੀਦਾ। ਜਿਹੜੀਆਂ ਪ੍ਰਾਪਰਟੀਆਂ ਤੇ ਅਸੀਂ ਆਪ ਕਾਬਜ਼ ਹਾਂ, ਜਿਹੜੇ ਗਰੀਬ ਲੋਕਾਂ ਦੀਆਂ ਛੋਟੀਆਂ ਛੋਟੀਆਂ ਦੁਕਾਨਾਂ ਹਨ, ਉਨ੍ਹਾਂ ਤੇ 3% ਟੈਕਸ ਲਗਾਉਣ ਦੀ ਗੱਲ ਕਰਦੇ ਹਾਂ ਅਤੇ ਕਹਿੰਦੇ ਹਾਂ ਕਿ ਰਿਆਇਤ ਦਿੱਤੀ ਹੈ ਪਰ ਜਦੋਂ ਅਸੀਂ ਕੈਲਕੂਲੇਟ ਕਰਕੇ ਦੇਖਦੇ ਹਾਂ ਤਾਂ ਉਹ ਟੈਕਸ ਉਸ ਨਾਲੋਂ ਵੀ ਵੱਧ ਹੈ। (ਆਪੋਜੀਸ਼ਨ ਵੱਲੋਂ ਥੰਪਿੰਗ)

**Mr. Speaker :** Thank you.

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਇਹ ਘੱਟੋ ਘੱਟ ਐਸ਼ਿਉਰ ਕਰਵਾਉਣ ਕਿ ਜਿੰਨਾ ਟੈਕਸ ਅਸੀਂ ਰੈਂਟ ਤੇ

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਦੁਕਾਨਾਂ ਨੂੰ ਦੇਵਾਂਗੇ, ਉਹ ਸਵੈ-ਕਾਜ ਦੇ ਬਰਾਬਰ ਹੋਵੇ। ਉਸ ਤੋਂ ਵੱਧ ਨਾ ਹੋਵੇ। ਇਹ ਮੇਰੀ ਰਿਕੁਐਸਟ ਹੈ ਕਿਉਂਕਿ ਇਹ ਜ਼ਰੂਰੀ ਹੈ।

**Mr. Speaker :** Thank you. ਹਾਂ ਜੀ, ਮੰਤਰੀ ਸਾਹਿਬ। ਮੰਤਰੀ ਸਾਹਿਬ, ਕੁਝ ਕਹਿਣਾ ਚਾਹੁੰਦੇ ਹਨ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਸ ਦੇ ਬਰਾਬਰ ਟੈਕਸ ਹੋਣਾ ਚਾਹੀਦਾ ਹੈ। ਇਹ ਨਹੀਂ ਕਿ ਜਿਵੇਂ ਥੱਲਿਉਂ ਕਿਸੇ ਨੇ ਬਣਾ ਕੇ ਦੇ ਦਿੱਤਾ ਉਵੇਂ ਹੀ ਬੋਲ ਦੇਈਏ। ਇਹ ਬਹੁਤਾ ਵਧੀਆ ਨਹੀਂ ਹੁੰਦਾ। ਚੰਗੀ ਗੱਲ ਹੈ ਕਿ ਅਸੀਂ ਇਸ ਤੇ ਸੋਚ ਵਿਚਾਰ ਕੇ ਟੈਕਸ ਲਾਈਏ ਤਾਂ ਕਿ ਮੁੜ ਕੇ ਸਾਨੂੰ ਅਮੈਂਡਮੈਂਟ ਨਾ ਲਿਆਉਣੀ ਪਵੇ ਅਤੇ ਲੋਕਾਂ ਵੱਲੋਂ ਕ੍ਰਿਟੀਸਿਜ਼ਮ ਨਾ ਹੋਵੇ।

**Mr. Speaker :** Thank you. ਹਾਂ ਜੀ, ਮੰਤਰੀ ਸਾਹਿਬ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਮਾਨਯੋਗ ਸਪੀਕਰ ਸਾਹਿਬ, ਵੈਸੇ ਤਾਂ ਸ਼੍ਰੀ ਸੋਮ ਪ੍ਰਕਾਸ਼ ਜੀ ਸਾਡੇ ਸਥਾਨਕ ਸਰਕਾਰ ਦੇ ਮੁੱਖ ਸੰਸਦੀ ਸਕੱਤਰ ਹਨ, ਇਨ੍ਹਾਂ ਨੇ ਵੇਖਿਆ ਹੋਣਾ ਹੈ। ਜੇਕਰ ਇਸ ਬਿਲ ਦੇ ਵਿੱਚ ਕੋਈ ਐਸੀ ਕਲਾਜ਼ ਹੈ, ਜਿਸ ਤੇ ਨਜ਼ਰਸਾਨੀ ਦੀ ਜ਼ਰੂਰਤ ਹੈ ਤਾਂ ਉਸ ਨੂੰ ਵੇਖ ਲਿਆ ਜਾਵੇਗਾ। ਜੇ ਲੋੜ ਪਈ ਤਾਂ ਬਾਅਦ ਦੇ ਵਿੱਚ ਉਸ ਤੇ ਅਮੈਂਡਮੈਂਟ ਵੀ ਕਰ ਲਈ ਜਾਵੇਗੀ। ਬਾਕੀ ਇਹ ਜਿਹੜੀ ਸੇਖੜੀ ਸਾਹਿਬ ਨੇ ਗੱਲ ਕੀਤੀ ਸੀ ਮੈਂ ਤਾਂ ਓਕਟਰਾਏ ਦੇ ਸਬੰਧ ਵਿੱਚ ਸਰਸਰੀ ਗੱਲ ਕੀਤੀ ਸੀ ਕਿ ਜਿਹੜੀਆਂ ਸ਼ਹਿਰਾਂ ਦੇ ਵਿੱਚ ਚੁੰਗੀਆਂ ਲੱਗੀਆਂ ਹੋਈਆਂ ਸਨ, ਤਾਂ ਉਸ ਸਮੇਂ ਲੋਕਾਂ ਦੇ ਝੋਲੇ ਫਰੋਲੇ ਜਾਂਦੇ ਸਨ, ਜਿਸ ਨਾਲ ਲੋਕਾਂ ਨੂੰ ਹੈਰਾਸਮੈਂਟ ਵੀ ਹੁੰਦੀ ਸੀ, ਉਸ ਦਾ ਸਿਸਟਮ ਖਤਮ ਕਰ ਦਿੱਤਾ ਸੀ। ਮੈਂ ਅੰਮ੍ਰਿਤਸਰ ਸ਼ਹਿਰ ਦੀ ਇਕ ਮਿਸਾਲ ਦਿੰਦਾ ਹਾਂ ਕਿ ਜਦੋਂ ਚੁੰਗੀ ਖਤਮ ਕੀਤੀ ਗਈ ਸੀ, ਉਸ ਵੇਲੇ ਉਸ ਸ਼ਹਿਰ ਦੀ ਚੁੰਗੀਆਂ ਤੋਂ ਆਮਦਨ 60 ਕਰੋੜ ਰੁਪਏ ਸਾਲਾਨਾ ਹੁੰਦੀ ਸੀ। ਜੇਕਰ ਉਹੀ ਰੈਵੀਨਿਊ ਅੱਜ ਦੀ ਡੇਟ ਵਿੱਚ ਆਉਂਦਾ ਹੁੰਦਾ ਤਾਂ ਇਥੇ ਪੈਸੇ ਦੀ ਕੋਈ ਕਮੀ ਨਹੀਂ ਹੋਣੀ ਸੀ ਪਰ ਅਸੀਂ ਨਹੀਂ ਲਗਾਈ। ਸਿਰਫ ਲਿਕੁਰ ਤੇ ਅਤੇ ਇਲੈਕਟ੍ਰੀਸਿਟੀ ਤੇ ਮਾਈਨਰ ਜਿਹੀ ਹੈ, ਬਾਕੀ ਕਿਸੇ ਹੋਰ ਚੀਜ਼ ਤੇ ਨਹੀਂ ਹੈ ਕਿਉਂਕਿ ਉਸ ਸਮੇਂ ਹਰ ਚੀਜ਼ ਤੇ ਚੁੰਗੀ ਲਗਦੀ ਸੀ। ਉਹ ਘੱਟ ਸੀ, ਉਹ ਹਟਾ ਦਿੱਤੀ ਸੀ। ਹੁਣ ਸਿਰਫ ਇਹੀ ਰਹਿ ਗਈ ਹੈ। ਇਸ ਦੇ ਬਾਰੇ ਇਨ੍ਹਾਂ ਨੂੰ ਪਤਾ ਹੈ। ਇਹ ਕਹਿ ਸਕਦੇ ਹਾਂ ਕਿ ਉਸ ਸਮੇਂ ਜਿਹੜੀ ਕੈਪਟਨ ਅਮਰਿੰਦਰ ਸਿੰਘ ਹੋਰਾਂ ਦੀ ਸਾਲ 2002-2007 ਤੱਕ ਸਰਕਾਰ ਸੀ, ਉਸ ਤੋਂ ਬਾਅਦ ਜਦੋਂ ਅਸੀਂ ਸਰਕਾਰ ਸੰਭਾਲੀ ਸੀ, ਇਹ ਠੀਕ ਹੈ ਕਿ ਭਾਵੇਂ ਇਸ ਸਮੇਂ ਇਹ ਬਹਿਸ ਦਾ ਮੁੱਦਾ ਨਹੀਂ ਹੈ ਪਰ ਓਕਟਰਾਏ ਆਉਣ ਕਰਕੇ 50-60 ਕਰੋੜ ਰੁਪਏ ਸਾਲਾਨਾ ਦੀ ਉਸ ਸਮੇਂ ਆਮਦਨ ਸੀ। ਉਸ ਸਮੇਂ ਇਸ ਪੈਸੇ ਦੀ ਵੈਲਿਯੂ ਵੀ ਸੀ ਭਾਵੇਂ ਅੱਜ 60 ਕਰੋੜ ਰੁਪਿਆ ਘੱਟ ਹੀ ਹੈ। ਅੱਜ ਪੈਸੇ ਦੀ ਵੈਲਿਯੂ ਉਨੀ ਨਹੀਂ ਰਹੀ। ਇਸ ਦੇ ਬਾਵਜੂਦ ਵੀ ਸਾਨੂੰ ਅੰਮ੍ਰਿਤਸਰ ਸ਼ਹਿਰ ਸਾਰਾ ਟੁੱਟਾ ਹੋਇਆ ਮਿਲਿਆ ਸੀ। ਪਿਛਲੇ ਪੰਜਾਂ ਸਾਲਾਂ ਵਿੱਚ

ਜੋ ਅੰਮ੍ਰਿਤਸਰ ਸ਼ਹਿਰ ਦੇ ਅੰਦਰ ਇਨਫਰਾਸਟਰੱਕਚਰ ਕ੍ਰੀਏਟ ਹੋਇਆ ਹੈ, ਉਸ ਨੂੰ ਦੇਖ ਕੇ ਇਹ ਖੁਦ ਕਹਿ ਸਕਦੇ ਹਨ ਕਿ ਅੱਜ ਅੰਮ੍ਰਿਤਸਰ ਸ਼ਹਿਰ ਦੀ ਜੋ ਦਿੱਖ ਹੈ, ਜੋ ਗੁਰੂ ਦੀ ਨਗਰੀ ਦਾ ਅੱਜ ਰੁਤਬਾ ਹੈ, ਜੋ ਡਿਵੈਲਪਮੈਂਟ ਅੱਜ ਨਜ਼ਰ ਆਉਂਦੀ ਹੈ, ਅੱਜ ਅਸੀਂ ਬਾਈਪਾਸ ਤੋਂ ਬਾਹਰੋਂ ਜਲੰਧਰ ਰੋਡ ਤੋਂ ਜੇ ਸ਼ਹਿਰ ਦੇ ਅੰਦਰ ਐਂਟਰ ਕਰੀਏ ਤਾਂ ਸਾਨੂੰ ਇੰਝ ਲਗਦਾ ਹੈ ਕਿ ਜਿਵੇਂ ਅਸੀਂ ਦੁਬਈ ਵਿੱਚ ਆ ਗਏ ਹਾਂ। ਤੁਹਾਡੇ ਕੋਲ ਕਾਰਾਂ ਹਨ, ਤੁਸੀਂ ਖੁਦ ਜਾ ਕੇ ਆਪ ਦੇਖ ਸਕਦੇ ਹੋ। ਉਸ ਤੋਂ ਬਾਅਦ ਅੱਜ ਦੀ ਡੇਟ ਦੇ ਵਿੱਚ ਜਿਹੜੇ ਮਾਨਯੋਗ ਡਿਪਟੀ ਸੀ.ਐਮ. ਸਾਹਿਬ ਨੇ ਤਕਰੀਬਨ 2200 ਕਰੋੜ ਰੁਪਏ ਦੇ ਡਿਵੈਲਪਮੈਂਟ ਦੇ ਪ੍ਰਾਜੈਕਟ ਸ਼ੁਰੂ ਕੀਤੇ ਹਨ, ਹੁਣ ਹਰ ਰੋਡ ਫੋਰ ਲੇਨਿੰਗ ਹੋ ਜਾਣੀ ਹੈ। ਮਾਨਯੋਗ ਸਪੀਕਰ ਸਾਹਿਬ, ਉਥੇ ਮਿਊਜ਼ੀਕਲ ਫਾਊਂਟੇਨ ਲੱਗ ਰਹੇ ਹਨ, ਪਾਰਕਾਂ ਦੀ ਦਿੱਖ ਜਿਹੜੀ ਹੈ, ਉਹ ਵੀ ਬਹੁਤ ਵਧੀਆ ਹੋ ਰਹੀ ਹੈ। ਟੂਰਿਜ਼ਮ ਵਾਸਤੇ ਬਹੁਤ ਪ੍ਰਾਜੈਕਟ ਬਣ ਰਹੇ ਹਨ ਇਸ ਦੇ ਬਾਵਜੂਦ ਕਿ ਅਸੀਂ ਕੋਈ ਟੈਕਸ ਨਹੀਂ ਲਾਇਆ। ਕੋਈ ਓਕਟਰਾਏ ਨਹੀਂ ਲਗਾਈ। ਚਲੋ ਖੈਰ, ਵੈਸੇ ਇਹ ਬਹਿਸ ਦਾ ਮੁੱਦਾ ਨਹੀਂ ਹੈ। ਬਾਕੀ ਸੇਖੜੀ ਸਾਹਿਬ ਨੇ ਬਟਾਲੇ ਵਿਚ ਹੋਈਆਂ ਡੈਥਸ ਦੀ ਗੱਲ ਕੀਤੀ ਹੈ। ਜਿਹੜੀਆਂ ਡੈਥਸ ਹੋਈਆਂ ਹਨ, ਉਸ ਦੇ ਵਿੱਚ ਫਾਈਵ ਇੰਪਲਾਈਜ਼ ਚਾਰਜਸ਼ੀਟ ਕੀਤੇ ਹਨ। ਸ਼੍ਰੀ ਸੀ.ਐਸ.ਤਲਵਾੜ, ਆਈ.ਏ.ਐਸ. ਰੈਗੂਲਰ ਇਨਕੁਆਇਰੀ ਕਰ ਰਹੇ ਹਨ। ਜੇਕਰ ਇਸ ਮਾਮਲੇ ਵਿੱਚ ਕਿਸੇ ਅਫਸਰ ਜਾਂ ਕਰਮਚਾਰੀ ਦੀ ਕੋਈ ਕੁਤਾਹੀ ਹੋਏਗੀ ਤਾਂ ਉਨ੍ਹਾਂ ਦੇ ਖਿਲਾਫ ਬਿਲਕੁਲ ਕਾਰਵਾਈ ਕੀਤੀ ਜਾਵੇਗੀ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਦੂਜੀ ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿੱਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 24**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਤੋਂ 24 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 24 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਦੂਜੀ ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਦੂਜੀ ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਦੂਜੀ ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

--------

**ਮਾਨਯੋਗ ਸਪੀਕਰ :** ਇਸ ਤੋਂ ਪਹਿਲਾਂ ਕਿ ਮੈਂ ਅਗਲਾ ਬਿਲ ਲਵਾਂ, ਕਿਉਂਜੋ ਇਸ ਦੇ ਨਾਲ ਦੋ ਰੈਜ਼ੋਲਿਊਸ਼ਨਜ਼ ਵੀ ਹਨ- ਇਕ ਸੈਂਡ ਦਾ ਹੈ ਅਤੇ ਦੂਸਰਾ ਮਹਿੰਗਾਈ ਤੇ ਹੈ। ਜੇਕਰ ਸਦਨ ਨੂੰ ਪ੍ਰਵਾਨ ਹੋਵੇ ਤਾਂ ਜਿੰਨੀ ਦੇਰ ਤੱਕ ਅੱਜ ਦਾ ਬਿਜ਼ਨੈਸ ਸਮਾਪਤ ਨਹੀਂ ਹੁੰਦਾ, ਉਦੋਂ ਤੱਕ ਇਸ ਹਾਊਸ ਨੂੰ ਜਾਰੀ ਰੱਖਿਆ ਜਾਵੇ।

**ਸਿਹਤ ਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀ ਸੁਰਜੀਤ ਕੁਮਾਰ ਜਿਆਨੀ) (ਬੈਠੇ-ਬੈਠੇ) :** ਸਪੀਕਰ ਸਾਹਿਬ, ਭੁੱਖ ਬਹੁਤ ਲੱਗੀ ਹੋਈ ਹੈ। ਭੁੱਖੇ ਪੇਟ ਭਜਨ ਨਾ ਹੋਏ।

**ਉਪ ਮੁੱਖ ਮੰਤਰੀ (ਬੈਠੇ-ਬੈਠੇ) :** ਸਪੀਕਰ ਸਾਹਿਬ, ਕੱਲ੍ਹ ਤੇ ਪਾ ਦਿਉ ਜੀ ਕਿਉਂਜੋ ਅਸੀਂ ਕੁਝ ਪ੍ਰੋਗਰਾਮ ਦਿੱਤੇ ਹੋਏ ਹਨ।

**ਮਾਨਯੋਗ ਸਪੀਕਰ :** ਕੱਲ੍ਹ ਤੇ?

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਦੋਨੋਂ ਰੈਜ਼ੋਲਿਊਸ਼ਨਜ਼ ਕੱਲ੍ਹ ਤੇ ਪਾ ਦਿੱਤੇ ਜਾਣ।

**ਮਾਨਯੋਗ ਸਪੀਕਰ :** ਕੱਲ੍ਹ ਦਰਅਸਲ ਨਾਨ-ਆਫੀਸ਼ੀਅਲ ਡੇਅ ਹੈ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਦੋਵੇਂ ਰੈਜ਼ੋਲਿਊਸ਼ਨ ਸਾਂਝੇ ਹੀ ਹਨ। ਇਕ ਇਨ੍ਹਾਂ ਦਾ (ਆਪੋਜੀਸ਼ਨ ਵੱਲ ਇਸ਼ਾਰਾ) ਮੂਵ ਕੀਤਾ ਹੋਇਆ ਹੈ। ਇਕ ਸਾਡੇ (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ) ਵੱਲੋਂ ਮੂਵ ਕੀਤਾ ਹੋਇਆ ਹੈ। ਦੋਨੋ ਸਾਂਝੇ ਹੀ ਹਨ।

**ਕਈ ਅਵਾਜ਼ਾਂ :** ਕੱਲ੍ਹ ਨੂੰ ਹੀ ਕਰ ਲਿਆ ਜਾਵੇ।

**ਮਾਨਯੋਗ ਸਪੀਕਰ :** ਕੱਲ੍ਹ ਨੂੰ ਲੈ ਲਿਆ ਜਾਵੇ?

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ :** ਇਕ ਤਾਂ ਜਾਖੜ ਸਾਹਿਬ ਵੱਲੋਂ ਮੂਵ ਕੀਤਾ ਹੋਇਆ ਹੈ। ਦੂਜਾ ਵਲਟੋਹਾ ਸਾਹਿਬ (ਸਰਦਾਰ ਵਿਰਸਾ ਸਿੰਘ ਵਲਟੋਹਾ) ਵੱਲੋਂ ਮੂਵ ਕੀਤਾ ਹੋਇਆ ਹੈ। ....(ਵਿਘਨ.....ਸ਼ੋਰ).....

**ਮਾਨਯੋਗ ਸਪੀਕਰ :** ਜਾਖੜ ਸਾਹਿਬ, ਆਪਾਂ ਇਸ ਦਾ ਸ਼ਾਰਟ ਤਰੀਕਾ ਇਹ ਲੱਭਦੇ ਹਾਂ ਕਿ ਕੱਲ੍ਹ ਨਾਨ-ਆਫੀਸ਼ੀਅਲ ਡੇਅ ਹੈ। ਉਸ ਨੂੰ ਆਫੀਸ਼ੀਅਲ ਡੇਅ ਵਿਚ ਕਨਵਰਟ ਕਰ ਲੈਂਦੇ ਹਾਂ। .....(ਵਿਘਨ)..... ਮੇਰੀ ਪਹਿਲਾਂ ਬੇਨਤੀ ਸੁਣ ਲਵੋ। ਉਸ ਦਿਨ ਫਿਰ ਇਹ ਸਾਰੇ ਚਾਰ ਮੁੱਦੇ ਹਨ, ਉਨ੍ਹਾਂ ਸਾਰਿਆਂ ਨੂੰ ਹੀ ਲੈ ਲਿਆ ਜਾਵੇ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਹ ਸਾਰੇ ਮੁੱਦੇ ਬੜੇ ਇੰਪਾਰਟੈਂਟ ਹਨ ਅਤੇ ਹਾਈ-ਲਾਈਟ ਕਰਨ ਵਾਲੇ ਹਨ। ਇਨ੍ਹਾਂ ਨੂੰ ਇਕੱਠੇ ਲੈਣ ਦੀ ਬਜਾਏ ਅੱਡ ਅੱਡ ਲੈਣੇ ਚਾਹੀਦੇ ਹਨ ਤਾਂ ਜੋ ਅੱਛੀ ਤਰ੍ਹਾਂ ਬਹਿਸ ਹੋ ਸਕੇ। ਰੇਤਾ-ਬਜਰੀ ਦਾ ਮੁੱਦਾ ਬਹੁਤ ਇੰਪਾਰਟੈਂਟ ਹੈ। ਮਹਿੰਗਾਈ ਦਾ ਮੁੱਦਾ ਵੀ ਬਹੁਤ ਇੰਪਾਰਟੈਂਟ ਹੈ। ਜੇਕਰ ਕੱਲ੍ਹ ਨੂੰ ਵੀ ਸਿੰਙ ਫਸ ਗਏ ਤਾਂ ਫਿਰ ਕਹਿ ਦਿਉਗੇ ਕਿ ਅੱਗੇ ਕਰ ਦਿਉ ਜੀ।

**ਉਪ ਮੁੱਖ ਮੰਤਰੀ :** ਤੁਸੀਂ ਸਿੰਙ ਨਾ ਫਸਾਇਉ। ਇਹ ਤਾਂ ਤੁਹਾਡੇ ਤੇ ਡਿਪੈਂਡ ਕਰਦਾ ਹੈ। ਅਸੀਂ ਤਾਂ ਭੱਜਦੇ ਨਹੀਂ। ਜਾਖੜ ਸਾਹਿਬ, ਅਸੀਂ ਤਾਂ ਜਿਵੇਂ ਤੁਸੀਂ ਕਹੀ ਜਾਂਦੇ ਹੋ, ਉਵੇਂ ਹੀ ਕਰੀ ਜਾਂਦੇ ਹਾਂ।

**ਮਾਨਯੋਗ ਸਪੀਕਰ:** ਡਿਪਟੀ ਸੀ.ਐਮ. ਸਾਹਿਬ, ਇਕ ਮਿੰਟ ਮੇਰੀ ਗੱਲ ਸੁਣੋ। ਇਕ ਬਿਲ ਰਹਿੰਦਾ ਹੈ ਅਤੇ ਮੇਰੇ ਕੋਲ ਟਾਈਮ ਥੋੜ੍ਹਾ ਹੈ। ਕਮ-ਅਜ਼-ਕਮ ਇਹ ਪਾਸ ਕਰਾਉਣ ਲਈ ਤਾਂ ਆਪਾਂ ਨੂੰ ਹਾਊਸ ਦਾ ਸਮਾਂ ਵਧਾ ਲੈਣਾ ਚਾਹੀਦਾ ਹੈ। ਦੋਨਾਂ ਰੈਜ਼ੋਲਿਊਸ਼ਨਾਂ ਨੂੰ ਮੈਂ ਇੰਟਰੋਡਿਊਸ ਕਰਵਾ ਦਿੰਦਾ ਹਾਂ। ਕੱਲ੍ਹ ਨੂੰ ਉਨ੍ਹਾਂ ਉਤੇ ਬਹਿਸ ਹੋ ਜਾਵੇਗੀ। ਇਹ ਬਿਲ ਪਾਸ ਕਰਵਾ ਲੈਂਦੇ ਹਾਂ।

---------

## EXTENSION OF TIME OF THE SITTING

**ਮਾਨਯੋਗ ਸਪੀਕਰ :** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਰਹਿੰਦੇ ਬਿਲ ਪਾਸ ਹੋਣ ਤੱਕ ਸਦਨ ਦਾ ਸਮਾਂ ਵਧਾ ਲਿਆ ਜਾਵੇ ਜੀ।

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਰਹਿੰਦੇ ਬਿਲ ਪਾਸ ਹੋਣ ਤੱਕ ਸਦਨ ਦਾ ਸਮਾਂ ਵਧਾਇਆ ਜਾਂਦਾ ਹੈ।

---------

## 6. THE PAYMENT OF WAGES (PUNJAB AMENDMENT) BILL, 2013

**ਮਾਨਯੋਗ ਸਪੀਕਰ :** ਮੰਤਰੀ ਜੀ ਬਿਲ ਪੇਸ਼ ਕਰਨ।

**ਜੰਗਲਾਤ, ਜੰਗਲੀ ਜੀਵ ਅਤੇ ਕਿਰਤ ਮੰਤਰੀ (ਸ਼੍ਰੀ ਚੂਨੀ ਲਾਲ ਭਗਤ) :** ਸ਼੍ਰੀਮਾਨ ਜੀ, ਮੈਂ ਉਜਰਤਾਂ ਦੀ ਅਦਾਇਗੀ (ਪੰਜਾਬ ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

> ਕਿ ਉਜਰਤਾਂ ਦੀ ਅਦਾਇਗੀ (ਪੰਜਾਬ ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

> ਕਿ ਉਜਰਤਾਂ ਦੀ ਅਦਾਇਗੀ (ਪੰਜਾਬ ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਉਜਰਤਾਂ ਦੀ ਅਦਾਇਗੀ (ਪੰਜਾਬ ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਜੰਗਲਾਤ, ਜੰਗਲੀ ਜੀਵ ਅਤੇ ਕਿਰਤ ਮੰਤਰੀ (ਸ਼੍ਰੀ ਚੂਨੀ ਲਾਲ ਭਗਤ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

[ ਗੰਗਲਾਤ, ਜੰਗਲੀ ਜੀਵ ਅਤੇ ਕਿਰਤ ਮੰਤਰੀ ]

ਕਿ ਉਜਰਤਾਂ ਦੀ ਅਦਾਇਗੀ (ਪੰਜਾਬ ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਉਜਰਤਾਂ ਦੀ ਅਦਾਇਗੀ (ਪੰਜਾਬ ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਉਜਰਤਾਂ ਦੀ ਅਦਾਇਗੀ (ਪੰਜਾਬ ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

-------

**ਮਾਨਯੋਗ ਸਪੀਕਰ :** ਮੈਂ ਹਾਊਸ ਦੇ ਆਨਰੇਬਲ ਮੈਂਬਰ ਸਾਹਿਬਾਨ ਨੂੰ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਰੇਤੇ ਬਜਰੀ ਉੱਪਰ ਔਰ ਮਹਿੰਗਾਈ ਉੱਪਰ ਦੋਨਾਂ ਸਾਈਡਾਂ ਤੋਂ ਨੋਟਿਸ ਆਏ ਸਨ, ਕਿਉਂਕਿ ਕਈ ਵਾਰ ਟੈਕਨੀਕਲ ਡਿਫੀਕਲਟੀ ਕਰਕੇ ਇਨ੍ਹਾਂ ਨੂੰ ਐਜ਼ ਇਟ ਇਜ਼ ਪੇਸ਼ ਨਹੀਂ ਕੀਤਾ ਜਾ ਸਕਦਾ, ਇਸ ਲਈ ਉਨ੍ਹਾਂ ਦੋਨਾਂ ਨੂੰ ਗੌਰਮਿੰਟ ਵੱਲੋਂ ਰੈਜ਼ੋਲਿਊਸ਼ਨ ਬਣਾ ਕੇ ਹਾਊਸ ਵਿੱਚ ਪੇਸ਼ ਕੀਤਾ ਜਾ ਰਿਹਾ ਹੈ। ਕੋਈ ਇਸ ਵਿੱਚ ਇਹ ਨਾ ਸਮਝ ਲਵੇ ਕਿ ਇਸ ਵਿੱਚ ਕੋਈ ਫੇਵਰ ਜਾਂ ਅਨ-ਫੇਵਰ ਵਾਲੀ ਗੱਲ ਹੈ, ਕਿਉਂਕਿ ਇਨ੍ਹਾਂ ਵਿੱਚ ਟੈਕਨੀਕਲ ਡਿਫੀਕਲਟੀ ਸੀ, ਇਸ ਕਰਕੇ ਇਹ ਰੈਜ਼ੋਲਿਊਸ਼ਨ ਸਰਕਾਰ ਵੱਲੋਂ ਹੀ ਪੇਸ਼ ਹੋ ਸਕਦੇ ਹਨ। ਹਾਂ ਜੀ, ਸ਼੍ਰੀ ਮਦਨ ਮੋਹਨ ਮਿੱਤਲ ਜੀ ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਕਿ ਆਪਾਂ ਚਾਰੇ ਹੀ ਕੱਲ੍ਹ ਕਿਉਂ ਨਾ ਡਿਸਕਸ ਕਰ ਲਈਏ ।

**ਮਾਨਯੋਗ ਸਪੀਕਰ :** ਅੱਜ ਦੋ ਪੇਸ਼ ਕਰ ਦਿਓ ਤਾਂ ਕਿ ਜੋ ਜਾਖੜ ਸਾਹਿਬ ਦੀ ਸੋਚ ਹੈ, ਉਹ ਵੀ ਪੂਰੀ ਹੋ ਜਾਵੇ ਤੇ ਆਪਣਾ ਮਸਲਾ ਵੀ ਕੱਲ੍ਹ ਹੱਲ ਹੋ ਜਾਵੇਗਾ। ਇਸ ਕਰਕੇ ਇਹ ਦੋਵੇਂ ਬਿਲ ਅੱਜ ਪੇਸ਼ ਕਰ ਦਿਓ । .....(ਵਿਘਨ).... ਦੋ ਬਿਲ ਅੱਜ ਪੇਸ਼ ਕਰ ਦਿੰਦੇ ਹਾਂ, ਦੋ ਕੱਲ੍ਹ ਹੋ ਜਾਣਗੇ ।

**ਸਰਦਾਰ ਪਰਮਿੰਦਰ ਸਿੰਘ ਪਿੰਕੀ :** ਸਪੀਕਰ ਸਾਹਿਬ ......(ਵਿਘਨ)....

**ਮਾਨਯੋਗ ਸਪੀਕਰ :** ਕਿਰਪਾ ਕਰਕੇ ਤੁਸੀਂ ਬੈਠ ਜਾਓ। ਮੈਨੂੰ ਕੰਮ ਨਿਬੇੜ ਲੈਣ ਦਿਓ। ......(ਵਿਘਨ).....

**ਸਰਦਾਰ ਪਰਮਿੰਦਰ ਸਿੰਘ ਪਿੰਕੀ :** ਸਪੀਕਰ ਸਾਹਿਬ, ਆਫੀਸਰ ਗੈਲਰੀ ਵਿੱਚ ਅਫਸਰ ਸਾਹਿਬਾਨ ਹਾਊਸ ਵੱਲ ਜੁੱਤੇ ਕਰਕੇ ਬੈਠੇ ਹੁੰਦੇ ਹਨ। ਇਹ ਹਾਊਸ ਦੀ ਇਨਸਲਟ ਹੈ। ਇਸ ਕਰਕੇ ਉਨ੍ਹਾਂ ਨੂੰ ਇਸ ਬਾਰੇ ਹਦਾਇਤ ਕੀਤੀ ਜਾਵੇ । (ਹਾਸਾ)

---

## OFFICIAL RESOLUTIONS

### 1. RESOLUTION REGARDING RECOMMENDATION TO THE STATE GOVERNMENT TO APPROACH THE CENTRAL GOVERNMENT FOR TAKING NECESSARY STEPS TO CONTROL AND RATIONALISE THE SITUATION ARISING OUT OF SHORTAGE OF SAND AND GRAVEL IN THE STATE RESULTING IN STEEP INCREASE IN THE PRICES OF CONSTRUCTION MATERIAL

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ -

> ਕਿ ਇਹ ਸਦਨ ਰਾਜ ਵਿੱਚ ਰੇਤੇ ਅਤੇ ਬਜਰੀ ਦੀ ਬਹੁਤ ਜ਼ਿਆਦਾ ਕਮੀ ਦੇ ਨਤੀਜੇ ਵਜੋਂ ਉਸਾਰੀ ਸਮੱਗਰੀ ਦੀਆਂ ਕੀਮਤਾਂ ਵਿੱਚ ਲਗਾਤਾਰ ਜ਼ਿਆਦਾ ਵਾਧਾ ਹੋ ਜਾਣ ਤੇ ਚਿੰਤਾ ਦਾ ਪ੍ਰਗਟਾਵਾ ਕਰਦਾ ਹੈ । ਇਹ ਸਦਨ ਰਾਜ ਸਰਕਾਰ ਨੂੰ ਰਾਜ ਵਿੱਚ ਰੇਤ ਅਤੇ ਬਜਰੀ ਦੀ ਆ ਰਹੀ ਕਮੀ ਤੇ ਕੰਟਰੋਲ ਕਰਨ ਅਤੇ ਸਥਿਤੀ ਨੂੰ ਸੁਧਾਰਨ ਲਈ ਅਤੇ ਸੰਕਟ ਤੋਂ ਬਾਹਰ ਆਉਣ ਲਈ ਲੋੜੀਂਦੀ ਕਾਰਵਾਈ ਕਰਨ ਲਈ ਕੇਂਦਰੀ ਸਰਕਾਰ ਪਾਸ ਪਹੁੰਚ ਕਰਨ ਲਈ ਪ੍ਰਭਾਵਸ਼ਾਲੀ ਕਦਮ ਚੁੱਕਣ ਦੀ ਪੁਰਜ਼ੋਰ ਸਿਫਾਰਸ਼ ਕਰਦਾ ਹੈ ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

> ਕਿ ਇਹ ਸਦਨ ਰਾਜ ਵਿੱਚ ਰੇਤੇ ਅਤੇ ਬਜਰੀ ਦੀ ਬਹੁਤ ਜ਼ਿਆਦਾ ਕਮੀ ਦੇ ਨਤੀਜੇ ਵਜੋਂ ਉਸਾਰੀ ਸਮੱਗਰੀ ਦੀਆਂ ਕੀਮਤਾਂ ਵਿੱਚ ਲਗਾਤਾਰ ਜ਼ਿਆਦਾ ਵਾਧਾ ਹੋ ਜਾਣ ਤੇ ਚਿੰਤਾ ਦਾ ਪ੍ਰਗਟਾਵਾ ਕਰਦਾ ਹੈ । ਇਹ ਸਦਨ ਰਾਜ ਸਰਕਾਰ ਨੂੰ ਰਾਜ ਵਿੱਚ ਰੇਤ ਅਤੇ ਬਜਰੀ ਦੀ ਆ ਰਹੀ ਕਮੀ ਤੇ ਕੰਟਰੋਲ ਕਰਨ ਅਤੇ ਸਥਿਤੀ ਨੂੰ ਸੁਧਾਰਨ ਲਈ ਅਤੇ ਸੰਕਟ ਤੋਂ ਬਾਹਰ ਆਉਣ ਲਈ ਲੋੜੀਂਦੀ ਕਾਰਵਾਈ ਕਰਨ ਲਈ ਕੇਂਦਰੀ ਸਰਕਾਰ ਪਾਸ ਪਹੁੰਚ ਕਰਨ ਲਈ ਪ੍ਰਭਾਵਸ਼ਾਲੀ ਕਦਮ ਚੁੱਕਣ ਦੀ ਪੁਰਜ਼ੋਰ ਸਿਫਾਰਸ਼ ਕਰਦਾ ਹੈ ।

------

## 2. RESOLUTION REGARDING URGING THE CENTRAL GOVT. TO TAKE APPROPRIATE STEPS TO CHECK THE RISING PRICES OF EATABLES WHICH HAS AFFECTED THE GENERAL PUBLIC, POOR PEOPLE AND THE FARMERS WHO HAVE BEEN OVER BURDENED AND ARE DISHEARTENED ON ACCOUNT OF INFLATION.

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

> 'ਕਿ ਇਹ ਸਦਨ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਕਿਉਂਕਿ ਖਾਣ ਪੀਣ ਵਾਲੀਆਂ ਵਸਤਾਂ ਦੇ ਰੇਟ ਜੋ ਆਮ ਆਦਮੀ ਦੀ ਪਹੁੰਚ ਤੋਂ ਬਾਹਰ ਹੋ ਗਏ ਹਨ ਅਤੇ ਮਹਿੰਗਾਈ ਨੇ ਆਮ ਲੋਕਾਂ ਦੀ ਕਮਰ ਤੋੜ ਕੇ ਰੱਖ ਦਿੱਤੀ ਹੈ। ਗਰੀਬ ਲੋਕ ਇਸ ਕਾਰਨ ਬਹੁਤ ਦੁਖੀ ਹਨ। ਕੇਂਦਰ ਸਰਕਾਰ ਦਾ ਕੀਮਤਾਂ ਵਿੱਚ ਵਾਧੇ ਨੂੰ ਰੋਕਣ ਵੱਲ ਕੋਈ ਧਿਆਨ ਨਹੀਂ ਹੈ। ਅੱਜ ਮਹਿੰਗਾਈ ਦੀ ਮਾਰ ਕਾਰਨ ਗਰੀਬ ਰੋਟੀ ਤੋਂ ਆਤੁਰ ਹੋ ਰਿਹਾ ਹੈ, ਕਿਸਾਨ ਕਰਜ਼ੇ ਦੇ ਭਾਰ ਥੱਲੇ ਦੱਬਿਆ ਖੁਦਕੁਸ਼ੀਆਂ ਕਰ ਰਿਹਾ ਹੈ ਅਤੇ ਦੇਸ਼ ਦਾ ਹਰ ਵਰਗ ਮਹਿੰਗਾਈ ਤੋਂ ਦੁਖੀ ਹੈ। ਰਾਜ ਸਰਕਾਰ ਇਸ ਗੰਭੀਰ ਮੁੱਦੇ ਤੇ ਕੇਂਦਰ ਸਰਕਾਰ ਨੂੰ ਵਧੀਆ ਹੋਈਆਂ ਕੀਮਤਾਂ ਨੂੰ ਠੱਲ੍ਹ ਪਾਉਣ ਲਈ ਯੋਗ ਕਦਮ ਚੁੱਕੇ ਜਾਣ ਲਈ ਕਹੇ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਜੋ ਰੇਤ ਬਜਰੀ ਦਾ ਪਹਿਲਾ ਮਤਾ ਸੀ, ਉਸ ਦੀ ਸਪਿਰਟ ਹੀ ਖਤਮ ਕਰ ਦਿੱਤੀ ਹੈ .....(ਵਿਘਨ).....

**ਮਾਨਯੋਗ ਸਪੀਕਰ :** ਨਹੀਂ ਜੀ। .....(ਵਿਘਨ).... ਕੱਲ੍ਹ ਖਤਮ ਹੋਏਗਾ ਤਾਂ ਉਸ ਤੋਂ ਬਾਅਦ ਵਿੱਚ ਇਹ ਲਿਆ ਜਾਵੇਗਾ। .....(ਵਿਘਨ)....

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

> ਕਿ ਇਹ ਸਦਨ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਕਿਉਂਕਿ ਖਾਣ ਪੀਣ ਵਾਲੀਆਂ ਵਸਤਾਂ ਦੇ ਰੇਟ ਜੋ ਆਮ ਆਦਮੀ ਦੀ ਪਹੁੰਚ ਤੋਂ ਬਾਹਰ ਹੋ ਗਏ ਹਨ ਅਤੇ ਮਹਿੰਗਾਈ ਨੇ ਆਮ ਲੋਕਾਂ ਦੀ ਕਮਰ ਤੋੜ ਕੇ ਰੱਖ ਦਿੱਤੀ ਹੈ। ਗਰੀਬ ਲੋਕ ਇਸ ਕਾਰਨ ਬਹੁਤ ਦੁਖੀ ਹਨ। ਕੇਂਦਰ ਸਰਕਾਰ ਦਾ ਕੀਮਤਾਂ ਵਿੱਚ ਵਾਧੇ ਨੂੰ ਰੋਕਣ ਵੱਲ ਕੋਈ ਧਿਆਨ ਨਹੀਂ ਹੈ। ਅੱਜ ਮਹਿੰਗਾਈ ਦੀ ਮਾਰ ਕਾਰਨ ਗਰੀਬ ਰੋਟੀ ਤੋਂ ਆਤੁਰ ਹੋ ਰਿਹਾ ਹੈ, ਕਿਸਾਨ ਕਰਜ਼ੇ ਦੇ ਭਾਰ ਥੱਲੇ ਦੱਬਿਆ ਖੁਦਕੁਸ਼ੀਆਂ ਕਰ ਰਿਹਾ ਹੈ ਅਤੇ ਦੇਸ਼ ਦਾ ਹਰ ਵਰਗ ਮਹਿੰਗਾਈ ਤੋਂ ਦੁਖੀ ਹੈ। ਰਾਜ ਸਰਕਾਰ ਇਸ

ਗੰਭੀਰ ਮੁੱਦੇ ਤੇ ਕੇਂਦਰ ਸਰਕਾਰ ਨੂੰ ਵਧੀਆ ਹੋਈਆਂ ਕੀਮਤਾਂ ਨੂੰ ਠੱਲ੍ਹ ਪਾਉਣ ਲਈ ਯੋਗ ਕਦਮ ਚੁੱਕੇ ਜਾਣ ਲਈ ਕਹੇ।....(ਵਿਘਨ)....

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜ ਸੰਚਾਲਣ ਨਿਯਮਾਵਲੀ ਦਾ ਕੋਈ ਨਿਯਮ ਇਨ੍ਹਾਂ ਪ੍ਰਸਤਾਵਾਂ ਦੇ ਉਲਟ ਹੋਵੇ ਤਾਂ ਉਸ ਨੂੰ ਸਥਗਿਤ ਸਮਝਿਆ ਜਾਵੇਗਾ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਜਿਹੜਾ ਸਾਡੇ ਵਾਲਾ ਮਤਾ ਸੀ, ਉਹ ਪੜ੍ਹ ਤਾਂ ਦਿਓ ....(ਵਿਘਨ)....

**ਮਾਨਯੋਗ ਸਪੀਕਰ :** ਸਦਨ ਵੀਰਵਾਰ, ਮਿਤੀ 31 ਅਕਤੂਬਰ, 2013 ਦੇ 10.00 ਵਜੇ ਸਵੇਰ ਤੱਕ ਸਥਗਿਤ ਹੁੰਦਾ ਹੈ।

*2.37 ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਵੀਰਵਾਰ, ਮਿਤੀ 31 ਅਕਤੂਬਰ, 2013 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

# APPENDIX

# TO

# PUNJAB VIDHAN SABHA

# DEBATES

*Wednesday, the 30th October, 2013*

*Vol VI-No. 3*

---

## STARRED QUESTIONS AND ANSWERS

## ਅਨੁਸੂਚਿਤ ਜਾਤੀ ਨਾਲ ਸਬੰਧਤ ਦਰਜਾ ਤਿੰਨ ਕਰਮਚਾਰੀਆਂ ਨੂੰ ਤਰੱਕੀ ਦੇਣਾ

***1122. ਸਰਦਾਰ ਅਜਾਇਬ ਸਿੰਘ ਭੱਟੀ :** ਕੀ ਪਸ਼ੂ ਪਾਲਣ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ -

ੳ) ਕੀ ਇਹ ਠੀਕ ਹੈ ਕਿ ਸਾਲ 2011 ਵਿੱਚ ਵਿਭਾਗ ਵੱਲੋਂ ਦਰਜਾ ਤਿੰਨ ਕਰਮਚਾਰੀਆਂ ਦੀਆਂ ਤਰੱਕੀਆਂ ਕੀਤੀਆਂ ਗਈਆਂ ਸਨ, ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਦੀ ਗਿਣਤੀ ਦੱਸੀ ਜਾਵੇ ;

ਅ) ਉਪਰੋਕਤ ਵਰਣਿਤ ਤਰੱਕੀਆਂ ਵਿੱਚ ਐਸ.ਸੀ. ਕੈਟੇਗਰੀ ਨਾਲ ਸਬੰਧਤ ਕਰਮਚਾਰੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਵਿਭਾਗ ਵੱਲੋਂ ਇਨ੍ਹਾਂ ਕਰਮਚਾਰੀਆਂ ਦੀ ਤਰੱਕੀ ਲਈ ਅਪਣਾਏ ਗਏ ਮਾਪਦੰਡ ਕੀ ਸਨ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ੳ) ਜੀ ਹਾਂ। ਸਾਲ 2011 ਵਿਚ ਪਸ਼ੂ ਪਾਲਣ ਵਿਭਾਗ ਦੇ 30, ਮੱਛੀ ਪਾਲਣ ਵਿਭਾਗ ਦੇ 13 ਅਤੇ ਡੇਅਰੀ ਵਿਕਾਸ ਵਿਭਾਗ ਦੇ 9, ਕੁੱਲ 52 ਦਰਜਾ ਤਿੰਨ ਕਰਮਚਾਰੀਆਂ ਦੀਆਂ ਤਰੱਕੀਆਂ ਕੀਤੀਆਂ ਗਈਆਂ ਸਨ।

ਅ) ਉਪਰੋਕਤ ਵਰਣਿਤ ਤਰੱਕੀਆਂ ਵਿੱਚ ਪਸ਼ੂ ਪਾਲਣ ਵਿਭਾਗ ਦੇ 8, ਮੱਛੀ ਪਾਲਣ ਵਿਭਾਗ ਦੇ 3 ਅਤੇ ਡੇਅਰੀ ਵਿਕਾਸ ਵਿਭਾਗ ਦੇ 2, ਕੁੱਲ 13 ਕਰਮਚਾਰੀ ਐਸ.ਸੀ. ਕੈਟੇਗਰੀ ਨਾਲ ਸਬੰਧਤ ਸਨ ਅਤੇ ਇਨ੍ਹਾਂ 13 ਕਰਮਚਾਰੀਆਂ ਦੀ ਭਲਾਈ ਵਿਭਾਗ ਵੱਲੋਂ ਚੈਕ ਕੀਤੇ ਰੋਸਟਰ ਅਨੁਸਾਰ ਬਣਦੇ ਨੁਕਤਿਆਂ ਤੇ ਤਰੱਕੀ ਕੀਤੀ ਗਈ ਹੈ।

---

## ਮੱਛੀ ਪਾਲਣ ਵਿਭਾਗ ਦੇ ਮੁਖੀ ਦੀ ਨਿਯੁਕਤੀ

***1121. ਸਰਦਾਰ ਅਜਾਇਬ ਸਿੰਘ ਭੱਟੀ :** ਕੀ ਪਸ਼ੂ ਪਾਲਣ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ -

(ੳ) ਮੱਛੀ ਪਾਲਣ ਵਿਭਾਗ ਦੇ ਮੁਖੀ ਦੀ ਨਿਯੁਕਤੀ ਕਦੋਂ, ਕਿੰਨੇ ਸਮੇਂ ਲਈ ਅਤੇ ਕਿਨ੍ਹਾਂ ਨਿਯਮਾਂ ਦੇ ਤਹਿਤ ਕੀਤੀ ਗਈ ;

(ਅ) ਕੀ ਉਕਤ ਵਰਣਿਤ ਮੁਖੀ ਦੇ ਖਿਲਾਫ ਕੋਈ ਵਿਭਾਗੀ ਜਾਂ ਹੋਰ ਜਾਂਚ ਚੱਲ ਰਹੀ ਹੈ; ਜੇਕਰ ਚੱਲ ਰਹੀ ਹੈ ਤਾਂ ਉਸਦਾ ਵੇਰਵਾ ਕੀ ਹੈ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ੳ) ਮੱਛੀ ਪਾਲਣ ਵਿਭਾਗ ਦੇ ਮੁਖੀ (ਡਾਇਰੈਕਟਰ) ਦੀ ਅਸਾਮੀ ਖਾਲੀ ਪਈ ਹੈ ਅਤੇ ਇਸ ਤੇ ਰੈਗੂਲਰ ਤੌਰ ਤੇ ਨਿਯੁਕਤੀ ਹੁਣ ਤੱਕ ਨਹੀਂ ਕੀਤੀ ਗਈ ਹੈ। ਸੰਯੁਕਤ ਡਾਇਰੈਕਟਰ, ਮੱਛੀ ਪਾਲਣ ਵਿਭਾਗ, ਸ਼੍ਰੀ ਬੀ.ਕੇ.ਸੂਦ ਨੂੰ ਵਿਭਾਗ ਦੇ ਮੁਖੀ (ਡਾਇਰੈਕਟਰ) ਦਾ ਵਾਧੂ ਚਾਰਜ ਦਿੱਤਾ ਹੋਇਆ ਹੈ।

(ਅ) ਚੌਕਸੀ ਵਿਭਾਗ ਦੇ ਪੱਤਰ ਮਿਤੀ 4-10-13 ਰਾਹੀਂ ਉਕਤ ਅਧਿਕਾਰੀ ਦੇ ਵਿਰੁੱਧ ਵਿਜੀਲੈਂਸ ਬਿਊਰੋ ਵੱਲੋਂ ਇਕ ਵਿਜੀਲੈਂਸ ਇਨਕੁਆਰੀ ਦਰਜ ਹੋਣ ਦੀ ਸੂਚਨਾ ਪ੍ਰਾਪਤ ਹੋਈ ਹੈ

------

# PUNJAB VIDHAN SABHA

## DEBATES

*Thursday, the 31st October, 2013*

***Vol. VI – No. 4***

OFFICIAL REPORT

CONTENTS


| | | PAGE |
|---|---|---|
| Supplementaries to Postponed Starred Question | ... | (4) 1 |
| Starred Questions and Answers | ... | (4) 1 |
| Written Answers to Starred Questions laid on the Table of the House under Rule 38 | ... | (4) 33 |
| Announcement by the Hon'ble Speaker Reg. presence of Shri S.P.Singh Oberoi, An Eminent Businessman and Social Worker in the House. | ... | (4) 37 |
| Matters Raised During Zero Hour & the Statements by the Ministers thereon | ... | (4) 37 |
| Call Attention Notice Under Rule 66 | ... | (4) 65 |
| Papers laid on the Table of the House | ... | (4) 76 |
| Official Resolutions - | | |
| (i) Resumption of Resolution Regarding Recommendation to the State Government to approach the Central Government for taking necessary steps to Control and Rationalize the situation arising out of Shortage of Sand and Gravel in the State resulting in steep increase in the prices of construction material | ... | (4) 78 |



**Punjab Vidhan Sabha Secretariat, Chandigarh**

Price : Rs.________.

| | | | |
|---|---|---|---|
| (ii) | Resolution regarding recommendation to the Central Government to find out an appropriate solution to the serious problem of water-logging in the State and to take necessary steps to protect the State from the calamity and provide the required money | ... | (4) 110 |
| Extension of Time of the Sitting of the House | | ... | (4) 125 |
| | Resolution regarding recommendation to the Central Government to find out an appropriate solution to the serious problem of water-logging in the State and to take necessary steps to protect the State from the calamity and provide the required money *(Resumption)* | ... | (4) 125 |
| (iii) | Resolution regarding discussion on the serious issue of drugs/intoxicants smuggled through the border gripping the youth of the country, especially the Punjab youth, in their clutches as the Department of Home Affairs, Government of India, is not taking appropriate steps in this regard | ... | (4) 158 |
| | Appendix | | (i) |

## ਪੰਜਾਬ ਮੰਤਰੀ ਮੰਡਲ ਦੀ ਸੂਚੀ.

## ਕੈਬਨਿਟ ਮੰਤਰੀ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | (ਪ੍ਰਸੋਨਲ, ਬਿਜਲੀ,ਖੇਤੀਬਾੜੀ, ਵਿਜੀਲੈਂਸ, ਸਾਇੰਸ ਤਕਨਾਲੋਜੀ ਵਾਤਾਵਰਣ, ਸਹਿਕਾਰਤਾ, ਆਮ ਪ੍ਰਸ਼ਾਸਨ,ਰੁਜ਼ਗਾਰ ਵਸੀਲੇ ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ,ਸੈਨਿਕ ਸੇਵਾਵਾਂ ਭਲਾਈ,ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ) |
| 2) | ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ | (ਗ੍ਰਹਿ ਮਾਮਲੇ, ਪ੍ਰਸ਼ਾਸਕੀ ਸੁਧਾਰ,ਹਾਊਸਿੰਗ, ਕਰ ਤੇ ਆਬਕਾਰੀ, ਖੇਡਾਂ ਤੇ ਯੁਵਕ ਸੇਵਾਵਾਂ, ਪੂੰਜੀ ਨਿਵੇਸ਼, ਸ਼ਹਿਰੀ ਹਵਾਬਾਜ਼ੀ) |
| 3) | ਸ਼੍ਰੀ ਚੂਨੀ ਲਾਲ ਭਗਤ | ਜੰਗਲਾਤ, ਜੰਗਲੀ ਜੀਵ ਅਤੇ ਕਿਰਤ ਮੰਤਰੀ |
| 4) | ਸਰਦਾਰ ਸਰਵਨ ਸਿੰਘ ਫਿਲੌਰ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 5) | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ |
| 6) | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ |
| 7) | ਸਰਦਾਰ ਗੁਲਜਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |
| 8) | ਸ਼੍ਰੀ ਮਦਨ ਮੋਹਨ ਮਿੱਤਲ | ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ |
| 9) | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ |
| 10) | ਸਰਦਾਰ ਜਨਮੇਜਾ ਸਿੰਘ ਸੇਖੋਂ | ਸਿੰਜਾਈ ਮੰਤਰੀ |
| 11) | ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ |
| 12) | ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗ਼ੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ |
| 13) | ਸਰਦਾਰ ਸਿਕੰਦਰ ਸਿੰਘ ਮਲੂਕਾ | ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 14) | ਸ਼੍ਰੀ ਅਨਿਲ ਜੋਸ਼ੀ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ |
| 15) | ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ |
| 16) | ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਲੋਕ ਨਿਰਮਾਣ (ਭ ਤੇ ਮ) ਮੰਤਰੀ |

## ਮੁੱਖ ਸੰਸਦੀ ਸਕੱਤਰ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਸੋਹਣ ਸਿੰਘ ਠੰਡਲ | ਸਿੰਚਾਈ |
| 2) | ਚੌਧਰੀ ਨੰਦ ਲਾਲ | ਜੰਗਲਾਤ, ਜੰਗਲੀ ਜੀਵ ਅਤੇ ਕਿਰਤ |
| 3) | ਸਰਦਾਰ ਬਲਬੀਰ ਸਿੰਘ ਘੁੰਨਸ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 4) | ਸ੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ,ਮੱਛੀ ਪਾਲਣ ਅਤੇ ਡੇਅਰੀ ਵਿਕਾਸ |
| 5) | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ ਤੇ ਮ.) |
| 6) | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 7) | ਸ੍ਰੀਮਤੀ ਮਹਿੰਦਰ ਕੌਰ ਜੋਸ਼ | ਡਾਕਟਰੀ ਸਿੱਖਿਆ ਅਤੇ ਖੋਜ |
| 8) | ਸ੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 9) | ਸ੍ਰੀ ਕੇ.ਡੀ.ਭੰਡਾਰੀ | ਸਹਿਕਾਰਤਾ |
| 10) | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 11) | ਸਰਦਾਰ ਅਮਰਪਾਲ ਸਿੰਘ ਬੋਨੀ | ਤਕਨੀਕੀ ਸਿੱਖਿਆ ਅਤੇ ਸਨਅਤੀ ਸੰਸਥਾਵਾਂ |
| 12) | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 13) | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ , ਸੁਰੱਖਿਆ ਸੇਵਾਵਾਂ ਭਲਾਈ |
| 14) | ਸ੍ਰੀ ਐਨ.ਕੇ.ਸ਼ਰਮਾ | ਉਦਯੋਗ ਅਤੇ ਵਣਜ |
| 15) | ਸ੍ਰੀਮਤੀ ਐਫ.ਨਿਸਾਰਾ ਖਾਤੂਨ | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |
| 16) | ਡਾਕਟਰ ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 17) | ਸ੍ਰੀ ਪ੍ਰਕਾਸ਼ ਚੰਦ ਗਰਗ | ਖੁਰਾਕ ਅਤੇ ਸਿਵਲ ਸਪਲਾਈ |
| 18) | ਸ੍ਰੀ ਪਵਨ ਕੁਮਾਰ ਟੀਨੂੰ | ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ. ਦੀ ਭਲਾਈ |
| 19) | ਸ੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਅਤੇ ਕਰ |
| 20) | ਸ੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |

## PUNJAB VIDHAN SABHA

*Thursday, the 31st October, 2013*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 10.00 A.M. Mr. Speaker (Doctor Charnjit Singh Atwal) in the Chair.*

----------------

## SUPPLEMENTARIES TO POSTPONED STARRED QUESTION NO. 1100

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਸ ਪ੍ਰਸ਼ਨ ਤੇ ਸਪਲੀਮੈਂਟਰੀਜ਼ ਨਹੀਂ ਹੋ ਸਕੀਆਂ।)

...............

## STARRED QUESTIONS AND ANSWERS

## ਸਰਕਾਰੀ ਗੱਡੀਆਂ ਲਈ ਡੀਜ਼ਲ ਜਾਂ ਪੈਟਰੋਲ ਦੀ ਪ੍ਰਤੀ ਕਿਲੋਮੀਟਰ ਮਿਕਦਾਰ

***1096. ਸ੍ਰੀ ਮਨੋਰੰਜਨ ਕਾਲੀਆ :** ਕੀ ਟਰਾਂਸਪੋਰਟ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਸਰਕਾਰੀ ਗੱਡੀਆਂ ਲਈ ਡੀਜ਼ਲ ਜਾਂ ਪੈਟਰੋਲ ਪ੍ਰਤੀ ਲੀਟਰ ਕਿੰਨੇ ਕਿਲੋਮੀਟਰ ਐਵਰੇਜ ਮਿੱਥੀ ਹੋਈ ਹੈ?

**ਸਰਦਾਰ ਅਜੀਤ ਸਿੰਘ ਕੋਹਾੜ :**

### 1. ਮੰਤਰੀ ਕਾਰ ਸ਼ਾਖਾ, ਪੰਜਾਬ ਦੀਆਂ ਗੱਡੀਆਂ

ਮੰਤਰੀ ਪ੍ਰੀਸ਼ਦ ਵੱਲੋਂ ਮਿਤੀ 16.7.2008 ਨੂੰ ਮੰਤਰੀ ਕਾਰ ਸ਼ਾਖਾ, ਪੰਜਾਬ ਦੀਆਂ ਟਿਓਟਾ ਕੈਮਰੀ/ਇਲਾਂਟਰਾ/ਅੰਬੈਸਡਰ/ਟਵੈਰਾ/ਇਨੋਵਾ ਗੱਡੀਆਂ ਦੀ ਕਿਲੋਮੀਟਰ ਪ੍ਰਤੀ ਲੀਟਰ ਫਿਊਲ ਖਪਤ ਦਾ ਨਾਰਮ ਹੇਠ ਲਿਖੇ ਅਨੁਸਾਰ ਨਿਰਧਾਰਤ ਕੀਤਾ ਹੋਇਆ ਹੈ:-

| ਲੜੀ ਨੰ: | ਗੱਡੀ ਦਾ ਮੇਕ | ਗੱਡੀ ਦੀ ਕਿਸਮ | ਫਿਊਲ ਐਵਰੇਜ | | ਪਹਿਲੀਆਂ ਤਿੰਨ ਸਰਵਿਸਾਂ ਦੇ ਦੌਰਾਨ ਫਿਊਲ ਐਵਰੇਜ | |
|---|---|---|---|---|---|---|
| | | | ਏ.ਸੀ. ਸਮੇਤ | ਬਿਨਾਂ ਏ.ਸੀ. | ਏ.ਸੀ.ਸਮੇਤ | ਬਿਨਾਂ ਏ.ਸੀ. |
| 1 | ਟਿਓਟਾ ਕੈਮਰੀ | ਪੈਟਰੋਲ | 10 | - | 8.5 | - |
| 2 | ਇਲਾਂਟਰਾ ਜੀ. ਐਲ.ਐਸ. | ਪੈਟਰੋਲ | 10 | - | 8.5 | - |

[ ਟਰਾਂਸਪੋਰਟ ਮੰਤਰੀ ]

| | | | | | | |
|---|---|---|---|---|---|---|
| 3 | ਅੰਬੈਸਡਰ ਐਮ.ਪੀ. ਐਫ.ਆਈ ਯੂਰੋ 2 / ਯੂਰੋ 3 | ਪੈਟਰੋਲ | 9 | 10 | 7.5 | 8.5 |
| 4 | ਟਵੈਰਾ (ਨਾਨ ਏ.ਸੀ) | ਡੀਜ਼ਲ | – | 12 | – | 11 |
| 5 | ਇਨੋਵਾ (ਨਾਨ ਏ.ਸੀ.) | ਡੀਜ਼ਲ | – | 10 | – | 9 |

ਮੋਟਰ ਗੱਡੀ ਬੋਰਡ, ਪੰਜਾਬ ਵਲੋਂ ਮੰਤਰੀ ਕਾਰ ਸ਼ਾਖਾ ਦੀਆਂ ਕੁਝ ਗੱਡੀਆਂ ਦਾ ਫਿਊਲ ਨਾਰਮ ਮਿਤੀ 19.10.2011 ਨੂੰ ਹੇਠ ਲਿਖੇ ਅਨੁਸਾਰ ਨਿਰਧਾਰਤ / ਰਿਵਾਈਜ਼ ਕੀਤਾ ਗਿਆ ਹੈ:-

| ਲੜੀ ਨੰ: | ਗੱਡੀ ਦਾ ਮੇਕ | ਗੱਡੀ ਦੀ ਕਿਸਮ | ਪਹਿਲੀਆਂ ਤਿੰਨ ਸਰਵਿਸਾਂ ਦੇ ਦੌਰਾਨ ਫਿਊਲ ਐਵਰੇਜ | | ਪਹਿਲੀਆਂ ਤਿੰਨ ਸਰਵਿਸਾਂ ਦੇ ਉਪਰੰਤ ਫਿਊਲ ਐਵਰੇਜ | |
|---|---|---|---|---|---|---|
| | | | ਬਿਨਾਂ ਏ.ਸੀ. | ਏ.ਸੀ. ਸਮੇਤ | ਬਿਨਾਂ ਏ.ਸੀ. | ਏ.ਸੀ. ਸਮੇਤ |
| 1 | ਟਿਓਟਾ ਇਨੋਵਾ 2.5 ਜੀ 1/ਟਿਓਟਾ ਇਨੋਵਾ 2.5 ਜੀ | ਡੀਜ਼ਲ | 11 | 10 | 12 | 11 |
| 2 | ਟਿਓਟਾ ਕੋਰੋਲਾ 1.8 ਜੀ ਐਲਟਿਸ | ਪੈਟਰੋਲ | 11 | 10 | 12 | 11 |
| 3 | ਟਾਪ ਮਾਡਲ ਟਿਓਟਾ ਇਨੋਵਾ 2.5 ਵੀ | ਡੀਜ਼ਲ | 11 | 10 | 12 | 11 |

## 2. ਸਰਕਾਰੀ ਵਿਭਾਗਾਂ ਦੀਆਂ ਡੀਜ਼ਲ ਜਾਂ ਪੈਟਰੋਲ ਗੱਡੀਆਂ

ਮੋਟਰ ਗੱਡੀ ਬੋਰਡ, ਪੰਜਾਬ ਵਲੋਂ ਸਰਕਾਰੀ ਵਿਭਾਗਾਂ ਦੀਆਂ ਗੱਡੀਆਂ ਦਾ ਫਿਊਲ ਐਵਰੇਜ ਕਿਲੋਮੀਟਰ ਪ੍ਰਤੀ ਲੀਟਰ ਨਾਰਮ ਹੇਠ ਲਿਖੇ ਅਨੁਸਾਰ ਨਿਰਧਾਰਤ ਕੀਤਾ ਗਿਆ ਹੈ :

| ਲੜੀ ਨੰ: | ਗੱਡੀ ਦਾ ਮੇਕ | ਗੱਡੀ ਦੀ ਕਿਸਮ | ਫਿਊਲ ਐਵਰੇਜ | | ਪਹਿਲੀਆਂ ਤਿੰਨ ਸਰਵਿਸਾਂ ਦੇ ਉਪਰੰਤ ਫਿਊਲ ਐਵਰੇਜ | |
|---|---|---|---|---|---|---|
| | | | ਏ.ਸੀ. ਸਮੇਤ | ਬਿਨਾਂ ਏ.ਸੀ. | ਏ.ਸੀ. ਸਮੇਤ | ਬਿਨਾਂ ਏ.ਸੀ. |
| 1 | ਅੰਬੈਸਡਰ ਐਮ. ਪੀ. ਐਫ. ਆਈ ਯੂਰੋ-2 | ਪੈਟਰੋਲ | 9 | 10 | 7.5 | 8.5 |

| | | | | | | |
|---|---|---|---|---|---|---|
| 2 | ਐਸਟੀਮ, ਐਮ. ਪੀ. ਐਫ. ਆਈ ਯੂਰੋ-2 | ਪੈਟਰੋਲ | 12 | 13 | 10.5 | 11.5 |
| 3 | ਜਿਪਸੀ ਕਿੰਗ ਮਾਡਲ | ਪੈਟਰੋਲ | – | 8.5 | – | 7.0 |
| 4 | ਕੈਮਰੀ ਵੀ-4 ਐਮ.ਟੀ ਮਾਡਲ | ਪੈਟਰੋਲ | 10 | – | 8.5 | – |
| 5 | ਟਿਓਟਾ ਕੋਰੋਲਾ | ਪੈਟਰੋਲ | 10 | – | 8.5 | – |
| 6 | ਇਲਾਂਟਰਾ ਜੀ ਐਲ ਐਸ | ਪੈਟਰੋਲ | 10 | – | 8.5 | – |
| 7 | ਟਾਟਾ ਇੰਡੀਗੋ | ਡੀਜ਼ਲ | 10.5 | 11.5 | – | – |

**ਮਾਨਯੋਗ ਸਪੀਕਰ:** ਤੁਸੀਂ ਸਾਰਾ ਜਵਾਬ ਨਾ ਪੜ੍ਹੋ, ਟੇਬਲ ਉਤੇ ਰੱਖ ਦਿਉ, ਠੀਕ ਹੈ।

**ਸ਼੍ਰੀ ਮਨੋਰੰਜਨ ਕਾਲੀਆ :** ਮਾਨਯੋਗ ਸਪੀਕਰ ਸਾਹਿਬ, ਵੈਸੇ ਜਵਾਬ ਤਾਂ ਕਾਫੀ ਡਿਟੇਲਡ ਹੈ । ਸਪੀਕਰ ਸਾਹਿਬ, ਅੱਜਕਲ੍ਹ ਫਿਊਲ ਐਫੀਸ਼ੀਐਂਟ ਗੱਡੀਆਂ ਆਉਂਦੀਆਂ ਹਨ । ਇਸ ਲਈ ਮੰਤਰੀ ਸਾਹਿਬ ਕੀ ਕੋਈ ਅਜਿਹਾ ਉਪਰਾਲਾ ਕਰਨਗੇ ਕਿ ਜਿਹੜੀਆਂ ਗੱਡੀਆਂ ਫਿਊਲ ਐਫੀਸ਼ੀਐਂਟ ਨਹੀਂ ਹਨ, ਉਨ੍ਹਾਂ ਨੂੰ ਡਿਸਪੋਜ਼ ਆਫ ਕਰ ਦਿੱਤਾ ਜਾਵੇ । ਇਸ ਨਾਲ ਰੈਵੇਨਿਊ ਦੀ ਵੀ ਬੱਚਤ ਹੋਵੇਗੀ । ਸਰਕਾਰ ਦੀ ਫਾਈਨਾਂਸ਼ੀਅਲੀ ਪੁਜ਼ੀਸ਼ਨ ਵੀ ਇਸ ਤਰ੍ਹਾਂ ਦੀ ਹੀ ਹੈ । ਮੇਰੀ ਇਹ ਵੀ ਬੇਨਤੀ ਹੈ ਕਿ ਜਿਹੜੀਆਂ ਗੱਡੀਆਂ ਫਿਊਲ ਪੱਖੋਂ ਇਨਐਫੀਸ਼ੀਐਂਟ ਹੁੰਦੀਆਂ ਹਨ, ਉਨ੍ਹਾਂ ਨੂੰ ਸਰਕਾਰ ਵੱਲੋਂ ਤੈਅ ਕੀਤੇ ਸਮੇਂ ਬਾਅਦ ਡਿਸਪੋਜ਼ ਆਫ ਕਰਨ ਦੀ ਬਜਾਏ, ਇਨ੍ਹਾਂ ਨੂੰ ਸਮੇਂ ਸਮੇਂ ਤੇ ਰਿਵਿਊ ਕਰਦੇ ਰਹਿਣਾ ਚਾਹੀਦਾ ਹੈ ਅਤੇ ਜਿਹੜੀਆਂ ਫਿਊਲ ਐਫੀਸ਼ੀਐਂਟ ਗੱਡੀਆਂ ਆਉਂਦੀਆਂ ਹਨ, ਉਨ੍ਹਾਂ ਨੂੰ ਲਿਆ ਜਾਣਾ ਚਾਹੀਦਾ ਹੈ। ਕੀ ਮੰਤਰੀ ਜੀ ਇਸ ਤਰ੍ਹਾਂ ਦਾ ਕੋਈ ਉਪਰਾਲਾ ਕਰਨਗੇ ? ਇਸ ਦੇ ਨਾਲ ਹੀ ਮੇਰੇ ਸਵਾਲ ਦਾ ਜਿਹੜਾ 'ਬੀ' ਪਾਰਟ ਹੈ, ਉਸ ਬਾਰੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿੰਨੀ ਕੰਪਨੀ ਦੀ ਐਵਰੇਜ ਆਉਂਦੀ ਹੈ, ਉਹ ਕੰਪਿਊਰਾਈਜ਼ਡ ਹੁੰਦੀ ਹੈ ..... ।

**ਮਾਨਯੋਗ ਸਪੀਕਰ :** ਇੱਕ ਸਮੇਂ ਇੱਕ ਸਪਲੀਮੈਂਟਰੀ ਹੀ ਪੁੱਛੋ। ਕੋਹਾੜ ਸਾਹਿਬ, ਪਹਿਲੀ ਸਪਲੀਮੈਂਟਰੀ ਦਾ ਜਵਾਬ ਦਿਉ। ਉਨ੍ਹਾਂ ਨੇ ਇਨ-ਐਫੀਸ਼ੀਐਂਟ ਗੱਡੀਆਂ ਨੂੰ ਡਿਸਪੋਜ਼ ਆਫ ਕਰਨ ਬਾਰੇ ਪੁੱਛਿਆ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਹਾਲਾਤ ਦੇ ਮੁਤਾਬਿਕ ਵਿਚਾਰ ਕਰਕੇ ਕਰ ਦਿਆਂਗੇ।

**ਸ਼੍ਰੀ ਮਨੋਰੰਜਨ ਕਾਲੀਆ :** ਮਾਨਯੋਗ ਸਪੀਕਰ ਸਾਹਿਬ, ਗੱਡੀਆਂ ਦੀ ਹਾਲਤ ਬਾਰੇ ਮੇਰਾ ਪ੍ਰਸ਼ਨ ਨਹੀਂ ਹੈ । ਮੇਰੀ ਬੇਨਤੀ ਹੈ ਕਿ ਜੇ ਗੱਡੀਆਂ ਫਿਊਲ ਐਫੀਸ਼ੀਐਂਟ ਨਹੀਂ ਹਨ ਤੇ ਇਨਐਫੀਸ਼ੀਐਂਟ ਫਿਊਲ ਵਾਲੀਆਂ ਗੱਡੀਆਂ ਚਲਦੀਆਂ ਹਨ ਤਾਂ ਉਸ ਨਾਲ ਸਰਕਾਰ ਨੂੰ ਰੈਵੇਨਿਊ ਲਾਸ ਹੁੰਦਾ ਹੈ । ਜੇ ਤੁਸੀਂ ਇਨਐਫੀਸ਼ੀਐਂਟ ਫਿਊਲ ਵਾਲੀਆਂ

[ ਸ਼੍ਰੀ ਮਨੋਰੰਜਨ ਕਾਲੀਆ ]

ਗੱਡੀਆਂ ਨੂੰ ਡਿਸਪੋਜ਼ ਆਫ ਕਰੋਗੇ ਤਾਂ ਇਸ ਨਾਲ ਸਰਕਾਰ ਨੂੰ ਰੈਵੇਨਿਊ ਦੀ ਬੱਚਤ ਹੋਵੇਗੀ। ਸੋ, ਮੇਰਾ ਕਹਿਣ ਦਾ ਭਾਵ ਹੈ ਕਿ ਕੀ ਮੰਤਰੀ ਜੀ ਇਸ ਸੁਜੈਸ਼ਨ ਉਤੇ ਗੌਰ ਕਰਨਗੇ ?

**ਮੰਤਰੀ:** ਹਾਂ ਜੀ, ਜ਼ਰੂਰ ਕਰਾਂਗੇ ।

**ਸ਼੍ਰੀ ਮਨੋਰੰਜਨ ਕਾਲੀਆ :** ਸੈਕਿੰਡ ਸਪਲੀਮੈਂਟਰੀ ਸਰ। ਮਾਨਯੋਗ ਸਪੀਕਰ ਸਾਹਿਬ, ਅੱਜਕੱਲ੍ਹ ਫਿਊਲ ਐਫੀਸ਼ੀਐਂਟ ਗੱਡੀਆਂ ਨਿਰੰਤਰ ਆਉਂਦੀਆਂ ਰਹਿੰਦੀਆਂ ਹਨ । ਇਸ ਵਾਸਤੇ ਟਰਾਂਸਪੋਰਟ ਵਿਭਾਗ ਨੂੰ ਮਕੈਨੇਨਿਜ਼ਮ ਡਿਵੈਲਪ ਕਰਨਾ ਚਾਹੀਦਾ ਹੈ ਕਿ ਜਿਸ ਗੱਡੀ ਦੀ ਬੈਟਰ ਐਵਰੇਜ ਆਉਂਦੀ ਹੈ, ਉਸ ਨੂੰ ਅਸੀਂ ਇਨਕਲੂਡ ਕਰਦੇ ਰਹੀਏ ਤੇ ਜਿਹੜੀਆਂ ਫਿਊਲ ਇਨਐਫੀਸ਼ੀਐਂਟ ਗੱਡੀਆਂ ਹਨ, ਉਨ੍ਹਾਂ ਨੂੰ ਡਿਸਪੋਜ਼ ਆਫ ਕਰੀਏ। ਕੀ ਮੰਤਰੀ ਜੀ ਅਜਿਹਾ ਉਪਰਾਲਾ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਕਰ ਲਵਾਂਗੇ ਜੀ।

**Mr. Speaker :** Thank you. ਹਾਂ ਜੀ, ਜਗਮੋਹਨ ਸਿੰਘ ਜੀ ਕੰਗ । Absent.

-----------------

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1128

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋ ਸਕਿਆ।)

**ਰਾਣਾ ਗੁਰਮੀਤ ਸਿੰਘ ਸੋਢੀ (ਬੈਠੇ-ਬੈਠੇ):** ਸਪੀਕਰ ਸਾਹਿਬ, ਇਸ ਪ੍ਰਸ਼ਨ ਨੂੰ ਥੋੜ੍ਹਾ ਪਿੱਛੇ ਕਰ ਲਵੋ । ਕੰਗ ਸਾਹਿਬ ਆ ਰਹੇ ਹਨ, ਬਾਹਰ ਬਾਰਸ਼ ਬਹੁਤ ਹੋ ਰਹੀ ਹੈ ....... ।

**ਸਰਦਾਰ ਮਨਪ੍ਰੀਤ ਸਿੰਘ ਇਯਾਲੀ :** ਸਪੀਕਰ ਸਾਹਿਬ, ਮੇਰਾ ਵੀ ਸਵਾਲ ਸੀ ......... ।

**ਮਾਨਯੋਗ ਸਪੀਕਰ :** ਤੁਸੀਂ ਪਹਿਲਾਂ ਹਾਜ਼ਰ ਨਹੀਂ ਸੀ, ਮੈਂ ਤੁਹਾਡਾ ਸਵਾਲ ਅਨਾਊਂਸ ਕੀਤਾ ਸੀ ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਕੰਗ ਸਾਹਿਬ ਵਾਲੇ ਪ੍ਰਸ਼ਨ ਦਾ ਜਵਾਬ ਤਾਂ ਦਿਵਾ ਦਿਉ ਜੀ । ਉਹ ਆ ਰਹੇ ਹਨ।

**ਮਾਨਯੋਗ ਸਪੀਕਰ :** ਉਨ੍ਹਾਂ ਦਾ ਸਵਾਲ ਪਹਿਲਾਂ ਡਿਸਅਲਾਓ ਹੋ ਗਿਆ ਹੈ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਇਹ ਫੈਸਲਾ ਹੋਇਆ ਸੀ ਕਿ ਜੇ ਕਿਸੇ ਮੈਂਬਰ ਸਾਹਿਬ ਨੇ ਸਵਾਲ ਦਿੱਤਾ ਹੈ ਤਾਂ ਉਸ ਦਾ ਘੱਟ ਤੋਂ ਘੱਟ ਜਵਾਬ ਤਾਂ ਦਿਵਾ ਦਿਉ ਜੀ।

**ਮਾਨਯੋਗ ਸਪੀਕਰ :** ਜੇ ਉਹ ਹਾਜ਼ਰ ਹੋਣ ਤਾਂ ਹੀ ਮੈਂ ਜਵਾਬ ਦਿਵਾਵਾਂ ।

**ਸਰਦਾਰ ਰਣਦੀਪ ਸਿੰਘ ਨਾਭਾ :** ਸਰ, ਪਿਛਲੇ ਸੈਸ਼ਨ ਵਿੱਚ ਆਪ ਜੀ ਨੇ ਜ਼ਿਕਰ ਕੀਤਾ ਸੀ ਕਿ ਜੇਕਰ ਕੋਈ ਮੈਂਬਰ ਹਾਜ਼ਰ ਨਹੀਂ ਹੋਵੇਗਾ ਤਾਂ ਉਸ ਦੇ ਸਵਾਲ ਦਾ ਜਵਾਬ ਤਾਂ ਦਿਵਾ ਹੀ ਦਿੱਤਾ ਜਾਵੇਗਾ।

**ਮਾਨਯੋਗ ਸਪੀਕਰ :** ਇਸ ਦਾ ਰਿਟਨ ਜਵਾਬ ਆ ਜਾਵੇਗਾ। ਸੋਢੀ ਸਾਹਿਬ, ਗੱਲ ਸਿੱਧੀ ਹੈ । ਤੁਸੀਂ ਆਪਣੇ ਬੰਦਿਆਂ ਨੂੰ ਕਹੋ ਕਿ ਸਮੇਂ ਸਿਰ ਸਦਨ ਵਿੱਚ ਪਹੁੰਚਿਆ ਕਰਨ ਨਹੀਂ ਤਾਂ ਰਿਟਨ ਜਵਾਬ ਤਾਂ ਪਹੁੰਚ ਹੀ ਜਾਵੇਗਾ। ਅਗਲਾ ਸਵਾਲ । ਸਰਦਾਰ ਅਜੀਤ ਇੰਦਰ ਸਿੰਘ ਮੋਫਰ।

------

## ਰੇਤ ਦੀਆਂ ਖੱਡਾਂ (ਮਾਈਨਜ਼) ਦੀ ਨਿਲਾਮੀ

***1091. ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਰੇਤ ਦੀਆਂ ਖੱਡਾਂ (ਮਾਈਨਜ਼) ਦੀ ਨਿਲਾਮੀ ਵਾਰ-ਵਾਰ ਰੱਦ ਹੋਣ ਅਤੇ ਇਸ ਵਿੱਚ ਅਦਾਲਤਾਂ ਦੀ ਦਖਲਅੰਦਾਜ਼ੀ ਦੇ ਕੀ ਕਾਰਨ ਹਨ;

(ਅ) ਸਾਲ 2010 ਵਿੱਚ ਰੇਤ ਦੇ ਇੱਕ ਟਰੱਕ ਅਤੇ ਟਰੈਕਟਰ-ਟਰਾਲੀ ਦਾ ਮੁੱਲ ਕੀ ਸੀ ਅਤੇ ਹੁਣ ਸਾਲ 2013 ਵਿੱਚ ਰਾਜ ਵਿੱਚ ਇਸ ਦਾ ਪ੍ਰਚਲਿਤ ਮੁੱਲ ਕੀ ਹੈ;

(ੲ) ਸਾਲ 2010 ਅਤੇ 2013 ਦੌਰਾਨ ਰਾਜ ਵਿੱਚ ਰੇਤ ਦੀਆਂ ਖੱਡਾਂ ਦੀ ਕੁੱਲ ਗਿਣਤੀ ਕਿੰਨੀ ਹੈ?

**ਸ਼੍ਰੀ ਮਦਨ ਮੋਹਨ ਮਿੱਤਲ :** (ੳ) ਨਿਲਾਮੀ ਨੋਟਿਸ ਮਿਤੀ 7.9.12 ਰਾਹੀਂ ਛੋਟੇ ਖਣਿਜਾਂ ਦੀਆਂ ਖਾਣਾਂ ਦੀ ਨਿਲਾਮੀ ਜੋ ਕਿ 25.9.12 ਤੋਂ 27.9.12 ਤੱਕ ਹੋਣੀ ਨਿਸ਼ਚਿਤ ਹੋਈ ਸੀ, ਨੂੰ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿੱਚ ਦਾਇਰ ਸਿਵਲ ਰਿਟ ਪਟੀਸ਼ਨ ਨੰ: 18886, 18934 ਅਤੇ 18377 ਆਫ 2012 ਰਾਹੀ ਚੈਲੰਜ ਕਰਦੇ ਹੋਏ ਇਹ ਪਰੇਅਰ ਕੀਤੀ ਕਿ ਸਰਕਾਰ ਵਲੋਂ ਫਿਕਸ ਕੀਤੇ ਐਕਸ ਮਾਈਨ ਰੇਟ ਅਤੇ ਖਾਣਾਂ ਨੂੰ ਬਲਾਕਾਂ ਵਿੱਚ ਵੰਡਣ ਦੀ ਪ੍ਰਵਾਨਗੀ ਨਾ ਦਿੱਤੀ ਜਾਵੇ। ਸਿਵਲ ਰਿਟ ਪਟੀਸ਼ਨ 18886 ਆਫ 2012 ਵਿੱਚ ਮਾਨਯੋਗ ਹਾਈ ਕੋਰਟ ਵਲੋਂ ਪਾਸ ਕੀਤੇ ਗਏ ਹੁਕਮ ਮਿਤੀ 14.12.12 ਦੀ ਪਾਲਣਾ ਕਰਦੇ ਹੋਏ ਇਹ ਨਿਲਾਮੀ ਕਰਵਾਈ ਗਈ। ਪੰਜਾਬ ਮਾਈਨਰ ਮਿਨਰਲ ਰੂਲਜ਼, 2013 ਦੇ ਤਹਿਤ ਨਿਲਾਮੀ ਨੋਟਿਸ ਮਿਤੀ 14.6.13 ਰਾਹੀ 5 ਹੈਕਟੇਅਰ ਤੋ ਘੱਟ ਰਕਬੇ ਵਾਲੀਆਂ 115 ਖਾਣਾਂ ਦੀ ਮਿਤੀ 1.7.13 ਤੋਂ 3.7.13 ਤੱਕ ਨਿਸ਼ਚਿਤ ਕੀਤੀ ਗਈ ਨਿਲਾਮੀ ਨੂੰ ਸਿਵਲ ਰਿਟ ਪਟੀਸ਼ਨ ਨੰ: 13598 ਅਤੇ 13613 ਆਫ 2013 ਰਾਹੀਂ ਚੈਲੰਜ ਕਰਦੇ ਹੋਏ ਬੇਨਤੀ ਕੀਤੀ ਗਈ ਕਿ ਸਰਕਾਰ ਨੂੰ ਹਦਾਇਤ ਕੀਤੀ ਜਾਵੇ ਕਿ ਈ.ਆਈ.ਏ. ਨੋਟੀਫਿਕੇਸ਼ਨ, 2006 ਦੇ ਤਹਿਤ ਵਾਤਾਵਰਣ ਅਤੇ ਜੰਗਲਾਤ ਮੰਤਰਾਲਿਆ, ਭਾਰਤ

[ ਉਦਯੋਗ ਮੰਤਰੀ ]

ਸਰਕਾਰ, ਨਵੀਂ ਦਿੱਲੀ ਤੋਂ ਵਾਤਾਵਰਣ ਕਲੀਅਰੈਂਸ ਪ੍ਰਾਪਤ ਕਰਨ ਉਪਰੰਤ ਹੀ ਨਿਲਾਮੀ ਕੀਤੀ ਜਾਵੇ। ਮਾਨਯੋਗ ਹਾਈਕੋਰਟ ਵਲੋਂ ਆਪਣੇ ਹੁਕਮ ਮਿਤੀ 1.7.13 ਰਾਹੀਂ ਨਿਲਾਮੀ ਨੋਟਿਸ ਮਿਤੀ 14.6.13 ਤੇ ਰੋਕ ਲਗਾ ਦਿੱਤੀ ਗਈ। ਇਨ੍ਹਾਂ ਖਾਣਾਂ ਦੀ ਨਿਲਾਮੀ ਜੰਗਲਾਤ ਅਤੇ ਵਾਤਾਵਰਣ ਮੰਤਰਾਲਿਆ, ਭਾਰਤ ਸਰਕਾਰ ਵਲੋਂ ਈ.ਆਈ.ਏ. ਨੋਟੀਫਿਕੇਸ਼ਨ ਸਤੰਬਰ, 2006 ਮੁਤਾਬਿਕ ਵਾਤਾਵਰਣ ਕਲੀਅਰੈਂਸ ਲੈਣ ਉਪਰੰਤ ਹੀ ਕੀਤੀ ਜਾਵੇਗੀ।

ਅ) ਸਾਲ 2010 ਵਿੱਚ ਰੇਤ ਦੇ ਇਕ ਟਰੱਕ ਅਤੇ ਟਰੈਕਟਰ-ਟਰਾਲੀ ਦਾ ਬਜਾਰੀ ਮੁੱਲ ਅਤੇ ਹੁਣ ਸਾਲ 2013 ਵਿੱਚ ਪ੍ਰਚਲਿਤ ਬਜਾਰੀ ਮੁੱਲ ਨਹੀਂ ਦੱਸਿਆ ਜਾ ਸਕਦਾ ਕਿਉਂ ਜੋ ਅਜਿਹਾ ਡਾਟਾ ਉਪਲਬਧ ਨਹੀਂ ਹੈ।

ੲ) ਸਾਲ 2010 ਵਿੱਚ ਰੇਤ ਦੀਆਂ 368 ਖਾਣਾਂ ਠੇਕੇ ਚਾਲੂ ਅਵਸਥਾ ਵਿੱਚ ਸਨ ਅਤੇ ਹੁਣ ਸਾਲ 2013 ਵਿੱਚ 24 ਖਾਣਾਂ ਠੇਕੇ ਚਾਲੂ ਅਵਸਥਾ ਵਿੱਚ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਬੜਾ ਅਹਿਮ ਮੁੱਦਾ ਹੈ । ਇਸ ਵਿੱਚ ਇਨ੍ਹਾਂ ਨੇ...

**ਮਾਨਯੋਗ ਸਪੀਕਰ :** ਵੈਸੇ ਤਾਂ ਇਹ ਮੁੱਦਾ ਅੱਗੇ ਆਉਣਾ ਹੈ ਅਤੇ ਇਸ ਤੇ ਬਹਿਸ ਸ਼ੁਰੂ ਹੋਣੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਮੇਰਾ ਸਵਾਲ ਹੈ ਜੀ । ਡਿਸਕਸ਼ਨ ਹੋਰ ਚੀਜ਼ ਹੈ ਅਤੇ ਸਵਾਲ ਹੋਰ ਚੀਜ਼ ਹੈ। ਡਿਸਕਸ਼ਨ ਦਾ ਇਨ੍ਹਾਂ ਨੇ ਜਵਾਬ ਨਹੀਂ ਦੇਣਾ।

**ਮਾਨਯੋਗ ਸਪੀਕਰ :** ਤੁਸੀਂ ਪਹਿਲਾਂ ਹੀ ਕਿਸੇ ਗੱਲ ਨੂੰ ਇਮੈਜਿਨ ਨਾ ਕਰ ਲਿਆ ਕਰੋ। ਸਪਲੀਮੈਂਟਰੀ ਕਰੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਥੈਂਕ ਯੂ, ਸਪੀਕਰ ਸਾਹਿਬ । ਸਪੀਕਰ ਸਾਹਿਬ, ਪਿਛਲੇ 6 ਸਾਲ ਤੋਂ ਹਾਹਾਕਾਰ ਮਚੀ ਹੋਈ ਹੈ। ਅਸੀਂ ਭਾਰਤ ਸਰਕਾਰ ਤੋਂ ਹੋਰ ਮੁੱਦਿਆਂ ਸਬੰਧੀ ਸਾਰਾ ਕੁਝ ਮੰਗ ਲੈਂਦੇ ਹਾਂ ਪਰ ਜਿਹੜੀ ਈ.ਆਈ.ਏ. ਬਾਰੇ ਨੋਟੀਫਿਕੇਸ਼ਨ ਦੀ ਗੱਲ ਕੀਤੀ ਗਈ ਹੈ, ਉਹ ਅਸੀਂ ਹੁਣ ਤੱਕ ਭਾਰਤ ਸਰਕਾਰ ਤੋਂ ਕਿਉਂ ਨਹੀਂ ਲੈ ਸਕੇ? ਕੀ ਮੰਤਰੀ ਜੀ ਇਸ ਬਾਰੇ ਜਵਾਬ ਦੇਣਗੇ ਕਿ ਸਾਡੀ ਸਰਕਾਰ ਅਪਰੋਚ ਕਿਉਂ ਨਹੀਂ ਕਰਦੀ ? ਦੂਜਾ, ਜਿਹੜਾ ਇਨ੍ਹਾਂ ਨੇ ਟਰਾਲੀ-ਟ੍ਰੈਕਟਰ ਦੇ ਮੁੱਲ ਦੀ ਗੱਲ ਕੀਤੀ ਹੈ...

**ਮਾਨਯੋਗ ਸਪੀਕਰ :** ਨਹੀਂ ਜੀ। ਇਹ ਤੁਸੀਂ ਸੈਕਿੰਡ ਸਪਲੀਮੈਂਟਰੀ ਪੁੱਛਿਓ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਠੀਕ ਹੈ ਜੀ। ਇਹ ਮੇਰੀ ਪਹਿਲੀ ਸਪਲੀਮੈਂਟਰੀ ਦਾ ਜਵਾਬ ਦੇ ਦੇਣ।

**ਮੰਤਰੀ :** ਸਪੀਕਰ ਸਾਹਿਬ, ਜਿਹੜੀ ਇਜਾਜ਼ਤ ਲੈਣ ਦੀ ਗੱਲ ਹੈ, ਇਸ ਸਬੰਧੀ ਮਾਨਯੋਗ ਮੁੱਖ ਮੰਤਰੀ ਜੀ ਨੇ ਖੁਦ ਜਾ ਕੇ ਪ੍ਰਧਾਨ ਮੰਤਰੀ ਜੀ ਨੂੰ ਬੇਨਤੀ ਕੀਤੀ ਸੀ ਅਤੇ ਕਿੰਨੀ ਵਾਰ ਮੰਤਰੀ ਜੀ ਨੂੰ ਵੀ ਮਿਲ ਚੁੱਕੇ ਹਨ। ਮੁੱਖ ਮੰਤਰੀ ਜੀ ਵੱਲੋਂ ਤਿੰਨ ਚਿੱਠੀਆਂ ਵੀ ਲਿਖ ਕੇ ਭੇਜੀਆਂ ਜਾ ਚੁੱਕੀਆਂ ਹਨ ਅਤੇ ਸਾਡੇ ਵਿਭਾਗ ਵੱਲੋਂ ਵੀ ਕਈ ਚਿੱਠੀਆਂ ਇਸ ਸੰਬੰਧੀ ਭੇਜੀਆਂ ਗਈਆਂ ਹਨ ਪਰ ਉਨ੍ਹਾਂ ਵੱਲੋਂ ਕੋਈ ਨਾ ਕੋਈ ਆਬਜੈਕਸ਼ਨ ਲਗਾ ਦਿੱਤਾ ਜਾਂਦਾ ਹੈ । ਹੁਣ ਵੀ 17 ਅਜਿਹੇ ਕੇਸ ਉਨ੍ਹਾਂ ਕੋਲ ਪੈਂਡਿੰਗ ਪਏ ਹਨ ਜਿਹੜੇ ਕਿ clear in all respects ਹਨ ਔਰ ਜਿਨ੍ਹਾਂ ਦੀ ਆਕਸ਼ਨ ਵੀ ਹੋ ਚੁੱਕੀ ਹੈ, ਫਾਈਨਲ ਹੋ ਚੁੱਕੇ ਹਨ, ਈ-ਕਲੀਅਰੈਂਸ ਹੋ ਚੁੱਕੀ ਹੈ ਲੇਕਿਨ ਉਨ੍ਹਾਂ ਨੇ ਸਿਰਫ਼ ਮਨਜ਼ੂਰੀ ਦੇਣੀ ਹੈ ਅਤੇ ਕੰਟ੍ਰੈਕਟਰ ਨੂੰ ਹੈਂਡ ਓਵਰ ਕਰਨਾ ਹੈ। ਜਿਸ ਦਿਨ ਕੰਟ੍ਰੈਕਟਰ ਨੂੰ ਹੈਂਡ ਓਵਰ ਹੋ ਗਿਆ ਉਸ ਦਿਨ ਓਪਰੇਸ਼ਨ ਸ਼ੁਰੂ ਹੋ ਜਾਵੇਗਾ । ਜਿਸ ਦਿਨ ਓਪਰੇਸ਼ਨ ਸ਼ੁਰੂ ਹੋ ਗਿਆ, ਫਿਰ ਮਾਰਕੀਟ ਵਿੱਚ ਕਮੀ ਨਹੀਂ ਆਵੇਗੀ। ਜਿਹੜਾ ਮੈਂ ਤੁਹਾਨੂੰ ਦੱਸਿਆ ਹੈ ਕਿ 24 ਖੱਡ ਚਲਦੇ ਵੀ ਹਨ, ਉਹ ਵੀ ਉਸੇ ਇਲਾਕੇ ਦੇ ਚਲਦੇ ਪਏ ਹਨ ਜਿੱਥੇ ਦੀ ਕਲੀਅਰੈਂਸ ਮਿਲੀ ਹੋਈ ਹੈ। ਇਸੇ ਕਰਕੇ ਕੋਈ ਉਥੇ ਸ਼ੋਰ-ਸ਼ਰਾਬਾ ਨਹੀਂ ਹੈ। ਸਾਡੇ ਵੱਲੋਂ ਕੋਈ ਢਿੱਲ ਨਹੀਂ ਹੈ। ਇਲਲੀਗਲ ਕੋਰਸ ਅਸੀਂ ਬੰਦ ਕੀਤੇ ਹੋਏ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਕੁਝ ਵੀ ਇਲਲੀਗਲ ਬੰਦ ਨਹੀਂ ਹੈ ਜੀ। ਤੁਸੀਂ ਰਾਤ ਨੂੰ 11.00 ਵਜੇ ਤੋਂ ਬਾਅਦ ਦੇਖ ਲੈਣਾ, ਚੰਡੀਗੜ੍ਹ ਦੇ ਆਲੇ-ਦੁਆਲੇ ਹੀ ਮੇਰੇ ਹਿਸਾਬ ਨਾਲ ਤਕਰੀਬਨ 100 ਦੀ ਤਾਦਾਦ ਵਿੱਚ ਟਿੱਪਰ ਚਲਦੇ ਹਨ ਜਿਨ੍ਹਾਂ ਵਿੱਚ ਰੇਤਾ ਆਉਂਦਾ ਹੈ ਔਰ ਜਿਹੜਾ ਆਮ ਬੰਦਾ ਹੈ, ਉਹ ਪਿਸ ਰਿਹਾ ਹੈ। ਇੱਕ ਪਿਆਜ਼ ਦੀ ਗੱਲ ਆ ਗਈ ਤਾਂ ਸਾਰੇ ਪਾਸੇ ਹਾਹਾਕਾਰ ਮੱਚ ਗਈ ਕਿ ਇਸ ਦੀ ਕੀਮਤ ਸੌ ਰੁਪਏ ਪ੍ਰਤੀ ਕਿੱਲੋ ਹੋ ਗਈ। ਇੱਕ ਰੇਤੇ ਦੀ ਟਰਾਲੀ ਜਿਸ ਦਾ ਕਿ ਇਹ ਮੁੱਲ ਨਹੀਂ ਦੱਸ ਸਕਦੇ । ਜਿਹੜੀ ਟਰਾਲੀ ਪਹਿਲਾਂ 500/- ਰੁਪਏ ਵਿੱਚ ਆਉਂਦੀ ਸੀ, ਹੁਣ ਇੱਕ ਟਰੱਕ 40,000/-ਰੁਪਏ ਵਿੱਚ ਆ ਰਿਹਾ ਹੈ। ਜਦੋਂ ਹੋਰ ਆਪਾਂ ਇੰਨਾ ਕੁਝ ਕਰ ਸਕਦੇ ਹਾਂ ਤਾਂ ਘੱਟੋ ਘੱਟ ਇਸ ਚੀਜ਼ ਦੇ ਬਾਰੇ ਕਿਉਂ ਨਹੀਂ ਕੁਝ ਕਰ ਸਕਦੇ? ਛੇ ਸਾਲਾਂ ਵਿੱਚ ਆਪਾਂ ਜੇ ਸੈਂਟਰ ਤੋਂ ਇਹ ਮਨਜ਼ੂਰੀ ਨਹੀਂ ਲੈ ਸਕੇ ਤਾਂ ਹੋਰ ਕੀ ਕਰ ਸਕਦੇ ਹਾਂ? ਲੋਕਾਂ ਉਤੇ ਬੜਾ ਵੱਡਾ ਭਾਰ ਹੈ।

**ਮਾਨਯੋਗ ਸਪੀਕਰ :** ਇਨ੍ਹਾਂ ਦੁਆਰਾ ਜੋ ਐਫਰਟਸ ਕੀਤੀਆਂ ਜਾ ਸਕਦੀਆਂ ਸਨ, ਉਹ ਕੀਤੀਆਂ ਹਨ। ਐਸੀ ਕੋਈ ਗੱਲ ਨਹੀਂ। ਐਵੇਂ ਐਲੀਗੇਸ਼ਨ ਲਗਾਉਣ ਦਾ ਕੋਈ ਫਾਇਦਾ ਨਹੀਂ ਹੈ। ਜੋ ਇਹ ਐਫਰਟਸ ਕਰ ਸਕਦੇ ਸਨ, ਉਹ ਕੀਤੀ ਹੈ। ਪਰਸਨਲ ਤੌਰ ਤੇ ਜਾ ਕੇ ਵੀ ਮਿਲੇ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੰਤਰੀ ਜੀ ਇਹ ਆਸ਼ਵਾਸਨ ਦੇ ਦੇਣ ਕਿ ਇਹ ਸੈਂਟਰ ਸਰਕਾਰ ਤੋਂ ਕਦੋਂ ਤੱਕ ਮਨਜ਼ੂਰੀ ਕਰਵਾ ਲੈਣਗੇ? ਜੇ ਇਨ੍ਹਾਂ ਤੋਂ ਇਹ ਕੰਮ ਨਹੀਂ ਹੁੰਦਾ ਤਾਂ ਸਾਡੇ ਆਪੋਜ਼ੀਸ਼ਨ ਦੇ ਲੀਡਰ ਨੂੰ ਨਾਲ ਲੈ ਜਾਣ।

**ਮੰਤਰੀ :** ਸਪੀਕਰ ਸਾਹਿਬ, ਅਸੀਂ ਬਿਲਕੁਲ ਇਨ੍ਹਾਂ ਨੂੰ ਆਸ਼ਵਾਸਨ ਦਿੰਦੇ ਹਾਂ । ਅਸੀਂ ਤਾਂ ਦਿੱਲੀ ਵਿੱਚ ਇੱਕ ਅਫ਼ਸਰ ਵੀ ਇਸ ਕੰਮ ਵਾਸਤੇ ਬਿਠਾ ਦਿੱਤਾ ਹੈ ਕਿ ਇਸ ਬਾਰੇ ਕਲੀਅਰੈਂਸ ਲੈ ਕੇ ਆਵੇ । ਹੁਣ ਹੁਸ਼ਿਆਰਪੁਰ ਵਿੱਚ ਕੋਈ ਸ਼ੋਰ ਨਹੀਂ ਹੈ ਕਿਉਂਕਿ ਉਥੇ ਕਲੀਅਰੈਂਸ ਹੋ ਗਈ ਹੈ, ਆਕਸ਼ਨ ਹੋ ਗਈ ਹੈ। ਮੈਂ ਆਨਰੇਬਲ ਲੀਡਰ ਆਫ਼ ਆਪੋਜ਼ੀਸ਼ਨ ਨੂੰ ਕਹਾਂਗਾ ਕਿ ਉਹ ਸਾਡੇ ਨਾਲ ਚੱਲਣ, ਮੈਂ ਨਾਲ ਲੈ ਕੇ ਚਲਦਾ ਹਾਂ ਜਿਵੇਂ ਕਿ ਪਹਿਲਾਂ ਵੀ ਬਾਦਲ ਸਾਹਿਬ ਨਾਲ ਗਏ ਸੀ। ਉਸ ਦਾ ਲਾਭ ਹੋਇਆ ਹੈ। ਮੈਂ ਤਾਂ ਕਹਿੰਦਾ ਹਾਂ ਕਿ ਆਉ ਸਾਰੇ ਹੀ ਚੱਲੀਏ ਅਤੇ ਕਲੀਅਰੈਂਸ ਲੈ ਕੇ ਆਈਏ। ਸਾਨੂੰ ਕੋਈ ਇਤਰਾਜ਼ ਨਹੀਂ ਹੈ। We are with you on this point.

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਅਸੀਂ ਡਿਸਕਸ਼ਨ ਤਾਂ ਬਾਅਦ ਵਿੱਚ ਕਰਾਂਗੇ । ਪਹਿਲਾਂ ਇਹ ਮੇਰਾ ਸਪੈਸੇਫਿਕ ਕੁਐਸਚਨ ਹੈ ਜੀ। ਜਿਵੇਂ ਕਿ ਮੰਤਰੀ ਜੀ ਨੇ ਮੈਨਸ਼ਨ ਕੀਤਾ ਹੈ ਕਿ 24 ਖੱਡਾਂ ਚੱਲ ਰਹੀਆਂ ਹਨ। ਮੇਰਾ ਸਵਾਲ ਹੈ ਕਿ ਇਨ੍ਹਾਂ 24 ਖੱਡਾਂ ਦੀ ਇਨਵਾਇਰਨਮੈਂਟ ਅਸੈੱਸਮੈਂਟ ਲਿਮਿਟ ਬਾਰੇ ਕਲੀਅਰੈਂਸ ਕਿਸ ਨੇ ਦਿੱਤੀ ਸੀ?

**ਮੰਤਰੀ:** ਇਹ ਕਲੀਅਰੈਂਸ ਦਿੱਲੀ ਤੋਂ ਮਿਲੀ ਹੈ। ਦਿੱਲੀ ਤੋਂ ਹੋ ਕੇ ਆਉਂਦੀ ਹੈ।

**Shri Sunil Jakhar :** This is not a fact. I am sorry to say that. ਉਹ ਜਿਹੜੀ ਡਿਸਟ੍ਰਿਕਟ ਲੈਵਲ ਦੀ ਇੰਪੈਕਟ ਅਸੈੱਸਮੈਂਟ ਅਥਾਰਿਟੀ ਹੈ, ਉਸ ਨੇ ਦਿੱਤੀ ਹੈ ਪਰ ਚਲੋ, ਇਸ ਬਾਰੇ ਡਿਸਕਸ਼ਨ ਬਾਅਦ ਵਿੱਚ ਕਰਾਂਗੇ। ਤੁਸੀਂ ਆਪਣੇ ਫੈਕਟਸ ਚੈੱਕ ਕਰ ਲਵੋ। I would like to you check to this before the discussion, ਇਸ ਤੋਂ ਪਹਿਲਾਂ ਚੈੱਕ ਕਰ ਲੈਣਾ ਜੀ।

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਮੰਤਰੀ :** ਸਪੀਕਰ ਸਾਹਿਬ, ਇਹ ਕਲੀਅਰੈਂਸਾਂ ਜਿਹੜੀਆਂ ਡਿਸਟ੍ਰਿਕਟ ਲੈਵਲ ਦੀ ਕਮੇਟੀ ਨੇ ਦਿੱਤੀਆਂ ਸਨ, ਉਹ ਸਾਰੀਆਂ ਹਾਈ ਕੋਰਟ ਨੇ ਰੱਦ ਕਰ ਦਿੱਤੀਆਂ ਸਨ ।

------------

## ਸਬ-ਡਵੀਜ਼ਨ ਝੁਨੀਰ (ਮਾਨਸਾ) ਦੀਆਂ ਨਹਿਰਾਂ ਦੀ ਮੁਰੰਮਤ ਕਰਨਾ

***1119. ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਸਾਲ 2013-14 ਦੇ ਦੌਰਾਨ ਸਰਕਾਰ ਨੂੰ ਸਿੰਜਾਈ ਸਬ-ਡਵੀਜ਼ਨ ਝੁਨੀਰ (ਮਾਨਸਾ) ਵਿੱਚ ਪੈਂਦੀਆਂ ਨਹਿਰਾਂ ਦੀ ਮੁਰੰਮਤ ਲਈ ਹਰਿਆਣਾ ਸਰਕਾਰ ਵਲੋਂ ਕੁੱਲ ਕਿੰਨੇ ਫੰਡ ਪ੍ਰਾਪਤ ਹੋਏ ਹਨ ਅਤੇ ਇਨ੍ਹਾਂ ਨੂੰ ਖਰਚ ਕਰਨ ਦੇ ਵੇਰਵੇ ਕੀ ਹਨ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਨਹਿਰਾਂ ਦੀ ਮੁਰੰਮਤ ਦਾ ਕੰਮ ਸਰਕਾਰ ਦੁਆਰਾ ਟੈਂਡਰਾਂ ਰਾਹੀਂ ਵੰਡਿਆ ਗਿਆ ਸੀ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ੳ) ਸਾਲ 2013-14 ਦੇ ਦੌਰਾਨ ਸਰਕਾਰ ਨੂੰ ਸਿੰਜਾਈ ਸਬ ਡਵੀਜਨ, ਝੂਨੀਰ (ਮਾਨਸਾ) ਵਿੱਚ ਪੈਂਦੀਆਂ ਨਹਿਰਾਂ ਦੀ ਮੁਰੰਮਤ ਲਈ ਹਰਿਆਣਾ ਸਰਕਾਰ ਤੋਂ 199.15 ਲੱਖ (ਇੱਕ ਕਰੋੜ ਨੜਿੱਨਵੇਂ ਲੱਖ ਪੰਦਰਾਂ ਹਜਾਰ ਰੁਪਏ ਸਿਰਫ) ਪ੍ਰਾਪਤ ਹੋਏ ਹਨ ਜਿਸ ਵਿੱਚੋਂ ਹੁਣ ਤੱਕ ਨੱਥੀ ਡਿਟੇਲ ਅਨੁਸਾਰ 143.77 ਲੱਖ ਰੁਪਏ ਖਰਚੇ ਜਾ ਚੁੱਕੇ ਹਨ ਅਤੇ ਬਾਕੀ ਫੰਡ ਕੰਮ ਮੁਕੰਮਲ ਹੋਣ ਉਪਰੰਤ ਵਰਤੇ ਜਾਣਗੇ।

| ਲੜੀ ਨੰ. | ਕੰਮ ਦਾ ਨਾਮ | ਖਰਚ ਕੀਤੀ ਰਕਮ |
|---|---|---|
| 1 | ਐਸਟੀਮੇਟ ਫਾਰ ਰਿਪੇਅਰਿੰਗ ਡੈਮੇਜ ਪੈਚੇਜ ਆਫ ਲਾਈਨਿੰਗ ਆਫ ਬੀ.ਐਮ.ਬੀ.ਡੀ/ਐਸ ਆਰ.ਡੀ. 223978/ਐਲ ਸਾਈਡ (ਕੁਸਲਾ ਹੈਡ) ਐਂਡ ਰਿਪੇਅਰਿੰਗ ਸਿਸਟਰਨ ਪੋਰਸ਼ਨ ਆਫ ਹੈਡ ਰੈਗੂਲੇਟਰ ਐਂਡ ਕਲੀਅਰਿੰਗ ਵਰਮ ਫਾਰਮੇਸ਼ਨ, ਸਰਕੰਡਾ, ਜੰਗਲ, ਧੋੜਾ ਆਦਿ ਇਨ ਹੈਵੀ ਗਰੋਥ ਫਰਾਮ ਆਰ.ਡੀ. 252000-256000 | 5047757 |
| 2 | ਐਸਟੀਮੇਟ ਫਾਰ ਰਿਪੇਅਰਿੰਗ ਡੈਮੇਜ ਪੈਚੇਜ ਆਫ ਲਾਈਨਿੰਗ ਆਫ ਬੀ.ਐਮ.ਬੀ.ਡੀ/ਐਸ ਆਰ.ਡੀ. 179104/ਐਲ ਸਾਈਡ (ਫਤੇਹਪੁਰ ਹੈਡ) ਐਂਡ ਰਿਪੇਅਰਿੰਗ ਸਿਸਟਰਨ ਪੋਰਸ਼ਨ ਆਫ ਹੈਡ ਰੈਗੂਲੇਟਰ | 620206<br>2999923 |
| 3 | ਐਸਟੀਮੇਟ ਫਾਰ ਰਿਪੇਅਰਿੰਗ ਡੈਮੇਜ ਪੈਚੇਜ ਆਫ ਲਾਈਨਿੰਗ ਆਫ ਬੀ.ਐਮ.ਬੀ.ਡੀ/ਐਸ ਆਰ.ਡੀ. 258000 (ਗੋਲੇਵਾਲਾ ਹੈਡ) ਐਂਡ ਰਿਪੇਅਰਿੰਗ ਸਿਸਟਰਨ ਪੋਰਸ਼ਨ ਆਫ ਹੈਡ ਰੈਗੂਲੇਟਰ | |
| 4 | ਐਸਟੀਮੇਟ ਫਾਰ ਰਿਪੇਅਰਿੰਗ ਡੈਮੇਜ ਪੈਚੇਜ ਆਫ ਲਾਈਨਿੰਗ ਆਫ ਬੀ.ਐਮ.ਬੀ.ਡੀ/ਐਸ ਆਰ.ਡੀ. 223978/ਆਰ ਸਾਈਡ (ਕੁਸਲਾ ਹੈਡ) | 3708706 |
| 5 | ਅਨੁਮਾਨ ਬਾਬਤ ਸਿਲਟ/ਵਰਮ ਕਲੀਅਰੈਂਸ ਆਫ ਰੋੜੀ ਬ੍ਰਾਂਚ ਆਰ.ਡੀ. 0-15500 (ਪੰਜਾਬ ਪੋਰਸ਼ਨ) | 1796875 |
| 6 | ਅਨੁਮਾਨ ਬਾਬਤ ਸਿਲਟ ਕਲੀਅਰੈਂਸ ਆਫ ਕੱਲੂਆਣਾ ਡਿਸਟੀ. ਆਰ.ਡੀ. 0-11729 (ਪੰਜਾਬ ਪੋਰਸ਼ਨ) | 203820/- |
| 7 | ਅਨੁਮਾਨ ਬਾਬਤ ਸਪੈਸ਼ਲ ਰਿਪੇਅਰ ਆਫ ਹੈਡ ਰੈਗੂਲੇਟਰ ਆਫ ਗੋਲੇਵਾਲਾ ਹੈਡ ਆਰ.ਡੀ. 258000, | ਕੰਮ ਹਾਲੇ ਪ੍ਰਗਤੀ ਅਧੀਨ ਹੈ |

[ ਸਿੰਜਾਈ ਮੰਤਰੀ ]

| | | |
|---|---|---|
| | ਕੁਸਲਾ ਹੈੱਡ ਆਰ.ਡੀ. 223978 ਐਂਡ ਫਤੇਹਪੁਰ ਹੈੱਡ 179104 ਆਫ ਬੀ.ਐਮ.ਬੀ. | |
| 8 | ਅਨੁਮਾਨ ਬਾਬਤ ਰਿਪੇਅਰਿੰਗ ਡੈਮੇਜ ਪੈਚੇਜ ਲਾਈਨਿੰਗ ਆਫ ਘਾਟ ਸਾਈਟਸ ਅਤੇ ਅੰਦਰੂਨੀ ਸਫਾਈ ਕਰਕੇ ਆਫ ਸੁਖਚੈਨ ਡਿਸਟੀ. ਫਰਾਮ ਆਰ.ਡੀ. 43583-47780 ਅਤੇ 51805-106700 (ਪੰਜਾਬ ਪੋਰਸ਼ਨ) | ਕੰਮ ਹਾਲੇ ਪ੍ਰਗਤੀ ਅਧੀਨ ਹੈ |
| | ਜੋੜ:- | 1,43,77,287- |

(ਅ) ਇਹ ਕੰਮ ਐਮਰਜੈਂਟ ਨੇਚਰ ਦੇ ਹੋਣ ਕਾਰਨ ਆਈ.ਐਮ.ਓ. ਦੇ ਰੂਲ 4.1(7) ਤਹਿਤ ਬਿਨਾਂ ਟੈਂਡਰ ਕਾਲ ਕੀਤੇ ਕਾਮਨ ਸ਼ਡਿਊਲ ਆਫ ਰੇਟ + ਮਨਜ਼ੂਰ ਪ੍ਰੀਮੀਅਮ ਦੇ ਰੇਟਾਂ ਤੇ ਕਰਵਾਏ ਗਏ ਹਨ / ਕਰਵਾਏ ਜਾ ਰਹੇ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਕਿਉਂਕਿ ਬਹੁਤ ਲੰਬੇ ਸਮੇਂ ਤੋਂ ਅਸੀਂ ਲੱਗੇ ਹੋਏ ਸੀ ਔਰ ਇਨ੍ਹਾਂ ਨੇ ਹਰਿਆਣੇ ਤੋਂ ਕੁਝ ਪੈਸੇ ਤਾਂ ਲਿਆਂਦੇ ਹਨ । ਇਹ ਕਹਿੰਦੇ ਹਨ ਕਿ ਗੁਆਂਢੀ ਸਰਕਾਰ ਪੈਸੇ ਨਹੀਂ ਦੇ ਰਹੀ। ਜਿਹੜਾ ਇਹ ਪੈਸਾ ਝੂਨੀਰ ਸਬ ਡਵੀਜ਼ਨ ਵਿੱਚ ਖਰਚ ਹੋਇਆ ਹੈ, ਮੈਂ ਇਸ ਬਾਰੇ ਦੋ-ਤਿੰਨ ਪੁਆਇੰਟਸ ਪੁੱਛੇ ਸਨ। ਇੱਕ ਤਾਂ ਇਹੀ ਕਿ ਕੀ ਇਹ ਟੈਂਡਰ ਰਾਹੀਂ ਵੰਡਿਆ ਗਿਆ ਸੀ, ਜੇਕਰ ਨਹੀਂ ਤਾਂ ਇਸ ਦੇ ਕਾਰਨ ਦੱਸੇ ਜਾਣ ਕਿਉਂਕਿ ਇਨ੍ਹਾਂ ਨੇ ਆਪਣੀ ਪਾਲਿਸੀ ਵਿੱਚ ਹੀ ਈ-ਟੈਂਡਰਿੰਗ ਤੋਂ ਬਿਨਾਂ ਕੋਈ ਵੀ ਕੰਮ ਕਰਨ ਲਈ ਨਹੀਂ ਕਿਹਾ ਸੀ ? ਇਸ ਦੇ ਕੀ ਕਾਰਨ ਹਨ ? ਸੈਕੰਡਲੀ, ਜਿਹੜਾ ਪੈਸਾ ਉਥੇ ਲੱਗ ਰਿਹਾ ਹੈ ਜਾਂ ਲੱਗ ਚੁੱਕਾ ਹੈ, ਕੀ ਉਸ ਦੀ ਮੰਤਰੀ ਜੀ ਚੰਗੀ ਤਰ੍ਹਾਂ ਪੜਚੋਲ ਕਰਵਾ ਲੈਣਗੇ ਕਿਉਂਕਿ ਉਥੇ ਜਿੰਨਾ ਪੈਸਾ ਲੱਗਣਾ ਚਾਹੀਦਾ ਸੀ ਅਤੇ ਜਿਵੇਂ ਲੱਗਣਾ ਚਾਹੀਦਾ ਸੀ, ਉਹ ਨਹੀਂ ਲੱਗਿਆ । ਮੇਰਾ ਹਲਕਾ ਵੀ ਉਥੇ ਪੈਂਦਾ ਹੈ ਤੇ ਉਸ ਮੁਤਾਬਕ ਉਥੇ ਪੈਸਾ ਨਹੀਂ ਲੱਗਿਆ । ਇਸ ਲਈ ਕੀ ਮੰਤਰੀ ਜੀ ਇਸ ਬਾਰੇ ਚੈੱਕ ਕਰਵਾਉਣ ਲਈ ਸ਼ਿਓਰਟੀ ਦੇਣਗੇ ? ਇਸ ਤੋਂ ਇਲਾਵਾ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਟੈਂਡਰ ਹੋਇਆ ਹੈ, ਇਸ ਨੂੰ ਇੰਨੀ ਕਾਹਲੀ ਵਿੱਚ ਕਰਨ ਦੀ ਕੀ ਲੋੜ ਸੀ ? ਬੜੀ ਮੁਸ਼ਕਲ ਨਾਲ ਤਾਂ ਆਪਾਂ ਨੂੰ ਦੋ ਕਰੋੜ ਰੁਪਿਆ ਮਿਲਿਆ ਹੈ। ਉਥੇ ਨਹਿਰ ਦਾ ਬਹੁਤ ਬੁਰਾ ਹਾਲ ਹੈ । ਜਿਥੇ ਕਿਤੇ ਵੀ ਪੈਸਾ ਲਗਾਉਣ ਦੀ ਜ਼ਰੂਰਤ ਸੀ, ਉੱਥੇ ਪੈਸਾ ਨਹੀਂ ਲਗਾਇਆ ਗਿਆ ਤੇ ਨਹਿਰ ਦੇ ਉਸ ਹਿੱਸੇ ਦਾ ਬਹੁਤ ਬੁਰਾ ਹਾਲ ਹੈ ਔਰ ਜਿੱਥੇ ਪੈਸਾ ਨਹੀਂ ਲੱਗਣਾ ਚਾਹੀਦਾ ਸੀ, ਉਥੇ ਲੱਗ ਗਿਆ ਹੈ। ਇਸ ਬਾਰੇ ਮੰਤਰੀ ਜੀ ਦੱਸ ਦੇਣ।

**ਮੰਤਰੀ :** ਸਪੀਕਰ ਸਾਹਿਬ, ਇਸ ਕੇਸ ਵਿੱਚ ਮਿਤੀ 1/10 ਤੋਂ ਬੰਦੀ ਸ਼ੁਰੂ ਹੋਈ ਸੀ ਪਰ ਜਿਹੜੀ ਹਰਿਆਣਾ ਸਰਕਾਰ ਵਲੋਂ ਅਪਰੂਵਲ ਆਈ ਹੈ, ਉਹ 15 ਤਾਰੀਖ ਨੂੰ ਆਈ ਹੈ। ਇਸ ਲਈ ਚਲਦੀ ਬੰਦੀ ਵਿੱਚ ਹੀ ਕੰਮ ਹੋਣੇ ਸੀ। ਇਸ ਤਰ੍ਹਾਂ ਦੇ ਜਿਹੜੇ

ਐਮਰਜੈਂਟ ਕੰਮ ਹਨ, ਉਹ ਅਸੀਂ 4-1-07 ਦੇ ਤਹਿਤ ਕਰਵਾਉਂਦੇ ਹਾਂ ਔਰ ਐਸ.ਈ. ਅਤੇ ਚੀਫ ਇੰਜੀਨੀਅਰ ਦੀ ਪਰਮਿਸ਼ਨ ਲੈ ਕੇ ਕਰਵਾਉਂਦੇ ਹਾਂ । ਇਹ ਐਮਰਜੈਂਟ ਵਰਕ ਸੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਸ ਦੀ ਪੜਤਾਲ ਕਰਵਾ ਲਈ ਜਾਵੇ ।

**ਮੰਤਰੀ :** ਸਪੀਕਰ ਸਾਹਿਬ, ਕੇਵਲ ਅਸੀਂ ਹੀ ਪੜਤਾਲ ਨਹੀਂ ਕਰਦੇ ਬਲਕਿ ਇਸ ਵਿੱਚ ਹਰਿਆਣੇ ਦੀ ਟੀਮ ਵੀ ਆਉਂਦੀ ਹੈ ਤੇ ਉਹ ਵੀ ਚੈੱਕ ਕਰਦੇ ਹਨ। ਮੇਰੇ ਕੋਲ ਉਨ੍ਹਾਂ ਦੇ ਸਰਟੀਫਿਕੇਟ ਵੀ ਹਨ। ਜੇਕਰ ਮੈਂਬਰ ਸਾਹਿਬ ਚਾਹੁੰਦੇ ਹਨ ਤਾਂ ਮੈਂ ਇਹ ਇਨ੍ਹਾਂ ਨੂੰ ਦੇ ਦਿੰਦਾ ਹਾਂ ਜੀ।

**ਮਾਨਯੋਗ ਸਪੀਕਰ :** ਧੰਨਵਾਦ ਜੀ।

-----------

## ਨਿਸ਼ਾਨ ਵਾਲਾ ਪ੍ਰਸ਼ਨ ਨੰ. 1110

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਤੁਹਾਡੇ ਤਾਂ ਬੰਦੇ ਹੀ ਐਬਸੈਂਟ ਹੋਣ ਲੱਗ ਗਏ ਹਨ ।

-----------

## ਲੜਕੀਆਂ ਲਈ ਕਾਲਜ ਖੋਲ੍ਹਣਾ

***1068. ਸ਼੍ਰੀ ਦੀਪ ਮਲਹੋਤਰਾ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਗੋਲੇਵਾਲਾ ਜਾਂ ਸਾਦਿਕ ਵਿਖੇ ਲੜਕੀਆਂ ਲਈ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਨਹੀਂ ਜੀ।

**ਸ਼੍ਰੀ ਦੀਪ ਮਲਹੋਤਰਾ :** ਸਪੀਕਰ ਸਾਹਿਬ ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਵਿਧਾਨ ਸਭਾ ਦੇ ਸੈਸ਼ਨ ਵਿੱਚ ਵੀ ਇਹ ਗੱਲ ਹੋਈ ਸੀ ਤੇ ਮੰਤਰੀ ਜੀ ਨੇ ਆਸ਼ਵਾਸਨ ਦਿੱਤਾ ਸੀ ਕਿ ਅਗਰ ਕੋਈ ਠੋਸ ਪ੍ਰਸਤਾਵ ਲੈ ਕੇ ਆਓਗੇ ਤਾਂ ਅਸੀਂ ਇਸ ਬਾਰੇ ਸੋਚਾਂਗੇ। ਮੇਰੀ ਅਰਜ਼ ਇਹ ਹੈ ਕਿ ਜਿਵੇਂ ਬਾਦਲ ਸਾਹਿਬ ਨੇ ਬੱਚੀਆਂ ਨੂੰ ਪੜ੍ਹਾਉਣ ਵਾਸਤੇ ਸਾਈਕਲ ਦਿੱਤੇ ਹਨ ਤੇ ਉਹ ਇਸੇ ਕਰਕੇ ਦਿੱਤੇ ਹਨ ਕਿ ਜਿਹੜੀਆਂ ਆਲੇ-ਦੁਆਲੇ ਪਿੰਡਾਂ ਦੀਆਂ ਬੱਚੀਆਂ ਹਨ, ਉਹ ਆਪਣੀ ਪੜ੍ਹਾਈ ਪੂਰੀ ਕਰਨ। ਮੇਰੀ ਅਗਲੀ ਅਰਜ਼ ਇਹ ਹੈ ਕਿ ਕਾਲਜਾਂ ਬਾਰੇ ਵੀ ਕੋਈ ਸਕੀਮ ਬਣਾਈ ਜਾਣੀ ਚਾਹੀਦੀ ਹੈ ਕਿਉਂਕਿ ਲੜਕੀਆਂ ਦੀ ਗਰੈਜੂਏਸ਼ਨ ਪੂਰੀ ਹੋਣੀ ਚਾਹੀਦੀ ਹੈ । ਇਸ ਲਈ ਉਸ ਵਾਸਤੇ ਸਾਨੂੰ ਜ਼ਰੂਰ ਕੋਈ ਨਾ ਕੋਈ ਪਾਲਿਸੀ ਬਣਾਉਣੀ ਚਾਹੀਦੀ ਹੈ । ਖਾਸ ਕਰਕੇ ਸਾਡੀ ਗੋਲੇਵਾਲਾ

[ ਸ਼੍ਰੀ ਦੀਪ ਮਲਹੋਤਰਾ ]

ਪੰਚਾਇਤ ਨੇ ਲਿਖ ਕੇ ਦਿੱਤਾ ਹੈ ਔਰ ਬੜੀ ਦੇਰ ਤੋਂ ਉਥੇ ਕਾਲਜ ਦੀ ਮੰਗ ਚੱਲ ਰਹੀ ਹੈ। ਸਾਦਿਕ ਨੂੰ ਸਰਕਾਰ ਨੇ ਸਬ ਤਹਿਸੀਲ ਬਣਾ ਦਿੱਤਾ ਹੈ ਔਰ 25-30 ਪਿੰਡ ਉਸ ਨਾਲ ਲਗਦੇ ਹਨ। ਸਾਡੇ ਇੱਕੋ ਇੱਕ ਬਰਜਿੰਦਰਾ ਕਾਲਜ, ਫਰੀਦਕੋਟ ਹੈ ਤੇ ਉਸ ਦੀ ਵੱਧ ਤੋਂ ਵੱਧ ਕਪੈਸਿਟੀ 500 ਤੋਂ 550 ਸਟੂਡੈਂਟਸ ਦੀ ਬਣਦੀ ਹੈ ਪਰ ਜਦੋਂ ਸਟੂਡੈਂਟਸ ਉਥੇ ਧਰਨਾ ਦਿੰਦੇ ਹਨ ਜਾਂ ਰੌਲਾ ਪਾਉਂਦੇ ਹਨ ਤਾਂ ਫਿਰ ਅਸੀਂ 800 ਤੋਂ 900 ਵਿਦਿਆਰਥੀਆਂ ਤੱਕ ਉੱਥੇ ਐਡਮਿਸ਼ਨ ਕਰਵਾਉਂਦੇ ਹਾਂ। ਇਸ ਲਈ ਮੇਰੇ ਹਲਕੇ ਵਿੱਚ ਇਹ ਬਹੁਤ ਦਿੱਕਤ ਹੈ। ਮੇਰੀ ਬੇਨਤੀ ਹੈ ਕਿ ਇਸ ਬਾਰੇ ਕੋਈ ਨਾ ਕੋਈ ਜ਼ਰੂਰ ਵਿਵਸਥਾ ਕੀਤੀ ਜਾਵੇ ਕਿਉਂਕਿ ਉੱਚ ਵਿਦਿਆ ਖਾਸ ਕਰਕੇ ਲੜਕੀਆਂ ਨੂੰ ਦੇਣੀ ਬਹੁਤ ਜ਼ਰੂਰੀ ਹੈ।

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਮੰਤਰੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਸਾਡੇ ਮਾਨਯੋਗ ਮੁੱਖ ਮੰਤਰੀ ਜੀ ਆਪ ਹੀ ਪੜ੍ਹਾਈ ਦੇ ਖੇਤਰ ਨੂੰ ਉੱਚਾ ਚੁੱਕਣ ਲਈ ਬੜੇ ਚਿੰਤਤ ਹਨ । ਇਸੇ ਲਈ ਹੀ ਕਾਲਜ, ਸਕੂਲ ਅਤੇ ਯੂਨੀਵਰਸਿਟੀਆਂ ਬੜੇ ਵੱਡੇ ਪੱਧਰ ਤੇ ਖੋਲ੍ਹੀਆਂ ਜਾ ਰਹੀਆਂ ਹਨ । ਪਰ ਅਸੀਂ ਇੱਕ ਫੈਸਲਾ ਕੀਤਾ ਹੈ ਕਿ ਸਭ ਤੋਂ ਪਹਿਲਾਂ ਜਿਹੜੇ ਅਸੈਂਬਲੀ ਹਲਕੇ ਵਿੱਚ ਕੋਈ ਸਰਕਾਰੀ ਸਕੂਲ ਜਾਂ ਕਾਲਜ ਨਹੀਂ ਹੈ ਉਥੇ ਅਸੀਂ ਸਰਕਾਰੀ ਸਕੂਲ ਜਾਂ ਕਾਲਜ ਪਹਿਲਾਂ ਖੋਲ੍ਹੀਏ । ਪਹਿਲ ਉਸੇ ਨੂੰ ਦਿੱਤੀ ਜਾਣੀ ਹੈ। ਇਸ ਵਾਰ ਵੀ ਅਸੀਂ 11 ਤੋਂ 12 ਪਰਪੋਜ਼ਲਾਂ ਸੈਂਟਰ ਨੂੰ ਭੇਜੀਆਂ ਹਨ । ਪਿਛਲੇ ਸਾਲ ਵੀ 17 ਕਾਲਜ ਖੋਲ੍ਹੇ ਹਨ ਅਤੇ ਆਉਣ ਵਾਲੇ ਸਮੇਂ ਵਿੱਚ ਹੋਰ ਵੀ ਖੋਲਾਂਗੇ ਪਰ ਫਰੀਦਕੋਟ ਵਿੱਚ ਪਹਿਲਾਂ ਹੀ ਦੋ ਸਰਕਾਰੀ ਕਾਲਜ ਚੱਲ ਰਹੇ ਹਨ । ਸੋ, ਹੌਲੀ ਹੌਲੀ ਤਾਂ ਇਸ ਤੇ ਵਿਚਾਰ ਕੀਤਾ ਜਾ ਸਕਦਾ ਹੈ ਪਰ ਪਹਿਲਾਂ ਸਾਡੀ ਪਾਲਿਸੀ ਇਹ ਹੈ ਕਿ ਇੱਕ ਇੱਕ ਕਾਲਜ ਹਰੇਕ ਹਲਕੇ ਵਿੱਚ ਖੋਲ੍ਹਿਆ ਜਾਵੇ। ਪਹਿਲ ਅਸੀਂ ਉਨ੍ਹਾਂ ਨੂੰ ਦੇ ਰਹੇ ਹਾਂ ਜਿਥੇ ਕੋਈ ਵੀ ਸਰਕਾਰੀ ਕਾਲਜ ਨਹੀਂ ਹੈ। ਸੋ, ਆਉਣ ਵਾਲੇ ਸਮੇਂ ਵਿੱਚ ਹੌਲੀ ਹੌਲੀ ਦੇਖਾਂਗੇ। ਫਰੀਦਕੋਟ ਵਿੱਚ ਦੋ ਕਾਲਜ ਪਹਿਲਾਂ ਹੀ ਹਨ। ਗੋਲੇਵਾਲਾ ਤਾਂ ਕੇਵਲ 15 ਕਿਲੋਮੀਟਰ ਤੇ ਹੈ। ਬਾਕੀ ਮਲਹੋਤਰਾ ਸਾਹਿਬ ਤਾਂ ਆਪ ਹੀ ਬੜੇ ਲੈਂਡਲਾਰਡ ਬੰਦੇ ਹਨ । ਇਕ ਅੱਧਾ ਕਾਲਜ ਸਾਦਿਕ ਵਿੱਚ ਆਪ ਹੀ ਖੋਲ੍ਹ ਦੇਣ। ਨੋ ਲਾਸ-ਨੋ ਪ੍ਰਾਫਿਟ ਤੇ ਪ੍ਰਾਈਵੇਟ ਕਾਲਜ ਚਲਾ ਲੈਣ। (ਹਾਸਾ)

------------

## ਪ੍ਰਾਪਰਟੀ ਟੈਕਸ ਰਾਹੀਂ ਮਾਲੀਆ ਇਕੱਠਾ ਕਰਨਾ

***1145. ਸਰਦਾਰ ਰਣਦੀਪ ਸਿੰਘ ਨਾਭਾ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2013-14 ਵਿੱਚ ਸਰਕਾਰ ਦੁਆਰਾ ਸ਼ਹਿਰੀ ਇਲਾਕਿਆਂ ਵਿੱਚ ਪ੍ਰਾਪਰਟੀ ਟੈਕਸ ਰਾਹੀਂ ਕੁੱਲ ਕਿੰਨਾ ਮਾਲੀਆ ਇਕੱਠਾ ਕੀਤੇ ਜਾਣ ਦਾ ਅਨੁਮਾਨ ਹੈ?

**ਸ਼੍ਰੀ ਅਨਿਲ ਜੋਸ਼ੀ :** ਪ੍ਰਾਪਰਟੀ ਟੈਕਸ ਦੁਆਰਾ ਸਰਕਾਰ ਵੱਲੋਂ ਕੋਈ ਮਾਲੀਆ ਇਕੱਤਰ ਨਹੀਂ ਕੀਤਾ ਜਾਣਾ ਕਿਉਂਕਿ ਇਹ ਟੈਕਸ ਸਬੰਧਿਤ ਮਿਉਂਸਪੈਲਿਟੀਆਂ ਨੇ ਲੈਣਾ ਹੈ।

**ਸਰਦਾਰ ਰਣਦੀਪ ਸਿੰਘ ਨਾਭਾ:** ਸਪੀਕਰ ਸਾਹਿਬ ਤੁਹਾਡਾ ਤਾਂ ਪਹਿਲਾਂ ਬਹੁਤ ਧੰਨਵਾਦ ਕਿ ਪਿਛਲੇ ਤਿੰਨ ਸੈਸ਼ਨਾਂ ਵਿੱਚ ਮੈਂ ਆਪਣਾ ਸਵਾਲ ਕਈ ਵਾਰ ਭੇਜਿਆ ਪਰ ਤੁਸੀਂ ਲਾਇਆ ਨਹੀਂ ਤੇ ਇਸ ਵਾਰ ਲਗਾ ਦਿੱਤਾ।

**ਮਾਨਯੋਗ ਸਪੀਕਰ:** ਨਹੀਂ ਜੀ, ਐਸੀ ਕੋਈ ਗੱਲ ਨਹੀਂ । ਮੈਂ ਕੋਈ ਵਿਤਕਰਾ ਨਹੀਂ ਕਰਦਾ । ਰੁਟੀਨ ਵਿੱਚ ਅਤੇ ਪਰਾਪਰ ਫਾਰਮ ਵਿੱਚ ਜਿਹੜਾ ਕੁਐਸਚਨ ਆਉਂਦਾ ਹੈ, ਮੈਂ ਉਸ ਨੂੰ ਅਲਾਓ ਕਰ ਦਿੰਦਾ ਹਾਂ।

**ਸਰਦਾਰ ਰਣਦੀਪ ਸਿੰਘ ਨਾਭਾ:** ਇਸੇ ਲਈ ਤੁਹਾਡਾ ਧੰਨਵਾਦ ਜੀ।

**ਮਾਨਯੋਗ ਸਪੀਕਰ:** ਇਹ ਤਾਂ ਮੇਰੀ ਡਿਊਟੀ ਹੈ।

**ਸਰਦਾਰ ਰਣਦੀਪ ਸਿੰਘ ਨਾਭਾ:** ਦੂਜੀ ਗੱਲ, ਸਪੀਕਰ ਸਾਹਿਬ ਇਨ੍ਹਾਂ ਨੇ ਜਿਹੜਾ ਜ਼ਿਕਰ ਕੀਤਾ ਹੈ, ਕੱਲ੍ਹ ਹੀ ਆਪਾਂ ਇਸ ਸਦਨ ਵਿੱਚ ਪ੍ਰਾਪਰਟੀ ਟੈਕਸ ਦਾ ਬਿਲ ਪਾਸ ਕੀਤਾ ਹੈ। ਸਰਕਾਰ ਵੱਲੋਂ ਪਾਸ ਕੀਤਾ ਗਿਆ ਹੈ ਪਰ ਠੀਕਰੀ ਕੇਂਦਰ ਤੇ ਫੋੜਨ ਦੀ ਕੋਸ਼ਿਸ਼ ਕੀਤੀ ਗਈ ਹੈ। ਲੇਕਿਨ ਚਲੋ । ਵੈਸੇ ਮੈਂ ਮੰਤਰੀ ਜੀ ਦਾ ਸਤਿਕਾਰ ਵੀ ਬੜਾ ਕਰਦਾ ਹਾਂ, ਇਹ ਸਪੋਕਸਮੈਨ ਵੀ ਬਹੁਤ ਚੰਗੇ ਹਨ ਪਰ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਜਿਹੜਾ ਟੈਕਸ ਹੈ ਉਹ ਮਿਊਂਸਪੈਲਿਟੀ ਆਪਣੇ ਤੌਰ ਤੇ ਇਕੱਠਾ ਕਰੇਗੀ । ਸਪੀਕਰ ਸਾਹਿਬ, ਮੈਂ ਇਹ ਜਾਣਕਾਰੀ ਮੰਤਰੀ ਜੀ ਤੋਂ ਤੁਹਾਡੇ ਜ਼ਰੀਏ ਲੈਣਾ ਚਾਹੁੰਦਾ ਹਾਂ ਕਿ ਇਹ ਜੋ ਪ੍ਰਾਪਰਟੀ ਟੈਕਸ ਮਿਊਂਸਪੈਲਿਟੀਆਂ ਇਕੱਠੀਆਂ ਕਰਨਗੀਆਂ, ਕੀ ਉਹ ਪੈਸਾ ਉਸੀ ਸ਼ਹਿਰ ਵਿੱਚ ਹੀ ਵਰਤਿਆ ਜਾਵੇਗਾ ?

**ਮਾਨਯੋਗ ਸਪੀਕਰ:** ਹਾਂ ਜੀ, ਜੋਸ਼ੀ ਜੀ ।

**ਮੰਤਰੀ :** ਸਪੀਕਰ ਸਾਹਿਬ, ਬਿਲਕੁਲ ਜੀ, ਜਿਸ ਸ਼ਹਿਰ ਦੀ ਮਿਉਂਸਪੈਲਿਟੀ ਟੈਕਸ ਇਕੱਠਾ ਕਰੇਗੀ, ਫਿਰ ਉਹ ਟੈਕਸ ਉਸੀ ਸ਼ਹਿਰ ਵਿੱਚ ਵਰਤਿਆ ਜਾਏਗਾ। ਸਰਕਾਰ ਨੇ ਇਸ ਵਿੱਚੋਂ ਇੱਕ ਪੈਸਾ ਵੀ ਨਹੀਂ ਲੈਣਾ ਹੈ। (ਵਿਘਨ)

**Mr. Speaker :** Don't comment. Please don't make running commentary.

**ਸਰਦਾਰ ਰਣਦੀਪ ਸਿੰਘ ਨਾਭਾ:** ਸਪੀਕਰ ਸਾਹਿਬ ਮੈਂ ਬੜਾ ਧੰਨਵਾਦੀ ਹਾਂ ਕਿ ਜਿਹੜਾ ਆਸ਼ਵਾਸਨ ਇਨ੍ਹਾਂ ਨੇ ਦਿੱਤਾ ਹੈ। ਮੈਂ ਜ਼ਿਆਦਾ ਵਿਸਥਾਰਪੂਰਵਕ ਗੱਲ ਔਰ ਲੰਬੀ ਗੱਲ ਨਹੀਂ ਕਰਨਾ ਚਾਹੁੰਦਾ। ਇਨ੍ਹਾਂ ਨੇ ਜਿਹੜਾ ਇਹ ਜ਼ਿਕਰ ਕੀਤਾ ਹੈ ਕਿ ਇਹ ਟੈਕਸ ਉਹੀ ਮਿਉਂਸਪੈਲਿਟੀ ਲਾਗਤ ਕਰੇਗੀ। ਕਾਲੀਆ ਸਾਹਿਬ ਜਦੋਂ ਮੰਤਰੀ ਸੀ ਤਾਂ ਸਾਡੀ ਮਿਉਂਸਪੈਲਿਟੀ ਦਾ ਪੈਸਾ ਵੀ ਦੂਜੀ ਮਿਉਂਸਪੈਲਿਟੀ ਤੇ ਲਾਗਤ ਕੀਤਾ ਗਿਆ। ਇਸ ਲਈ ਹੀ ਮੈਂ ਬੇਨਤੀ ਕਰਦਾ ਹਾਂ ਕਿ ਕੀ ਕੋਈ ਠੋਸ ਪਾਲਿਸੀ ਬਣਾਈ ਹੈ ਕਿ ਜਿਸ ਦੇ ਤਹਿਤ ਜਿਹੜਾ ਪੈਸਾ ਹੈ, ਉਹ ਉਸੀ ਸ਼ਹਿਰ ਵਿੱਚ ਲਗਾਇਆ ਜਾਵੇਗਾ ?

**ਮਾਨਯੋਗ ਸਪੀਕਰ:** ਹਾਂ ਜੀ, ਕਾਲੀਆ ਜੀ।

**ਸ਼੍ਰੀ ਮਨੋਰੰਜਨ ਕਾਲੀਆ:** ਮਾਨਯੋਗ ਮੈਂਬਰ ਸਾਹਿਬ ਨੇ ਪਿਛਲੀ ਟਰਮ ਦਾ ਜ਼ਿਕਰ ਕੀਤਾ ਹੈ। ਇੱਕ ਵੀ ਪੈਸਾ ਸੰਬੰਧਿਤ ਕਮੇਟੀ ਤੋਂ ਬਾਹਰ ਨਹੀਂ ਖਰਚਿਆ ਗਿਆ। ਇਹ ਮੈਂ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ ਔਰ ਇਹ ਗਲਤਬਿਆਨੀ ਕਰ ਰਹੇ ਹਨ ।

**ਮਾਨਯੋਗ ਸਪੀਕਰ:** ਇਸ ਵਿੱਚ ਕੰਟਰੋਵਰਸੀ ਨਾ ਪਾਓ। ਤੁਸੀਂ ਸਪਲੀਮੈਂਟਰੀ ਪੁੱਛ ਲਵੋ।

**ਸਰਦਾਰ ਰਣਦੀਪ ਸਿੰਘ ਨਾਭਾ:** ਸਪੀਕਰ ਸਾਹਿਬ, ਸਾਡੇ ਨਾਲ ਘੱਟੋ-ਘੱਟ ਜੋ ਪਿਛਲੀ ਵਾਰ ਵਾਪਰਿਆ ਹੈ, ਉਸ ਬਾਰੇ ਜੋ ਮੈਂਬਰ ਸਾਹਿਬ ਕਹਿ ਰਹੇ ਹਨ, ਜੇਕਰ ਉਹ ਯਕੀਨੀ ਤੌਰ ਤੇ ਸੱਚ ਹੈ ਤਾਂ ਤੁਸੀਂ ਕਮੇਟੀ ਦਾ ਸੰਗਠਨ ਕਰ ਦੇਵੋ । ਉਹ ਪੜਤਾਲ ਕਰ ਲਵੇ । ਫਿਰ ਜਾਂ ਤਾਂ ਮੈਂ ਗੁਨਾਹਗਾਰ ਹੋ ਜਾਵਾਂਗਾ ਜਾਂ ਮੈਂਬਰ ਸਾਹਿਬ ਹੋ ਜਾਣਗੇ। (ਇਸ ਸਮੇਂ ਸ਼੍ਰੀ ਮਨੋਰੰਜਨ ਕਾਲੀਆ ਜੀ ਆਪਣੀ ਸੀਟ ਤੇ ਬੈਠੇ ਬੈਠੇ "ਬਿਠਾ ਦਿਓ" ਬੋਲ ਰਹੇ ਸਨ) ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜੋ ਕਿਹਾ ਹੈ, ਉਹ ਰੱਦ ਕਰ ਦਿਓ । ਮੇਰੀ ਸਪਲੀਮੈਂਟਰੀ ਇਹੀ ਹੈ ਕਿ ਕੀ ਸਰਕਾਰ ਨੇ ਇਸ ਸੰਬੰਧੀ ਕੋਈ ਠੋਸ ਪਾਲਿਸੀ ਬਣਾਈ ਹੈ ?

**ਮਾਨਯੋਗ ਸਪੀਕਰ:** ਚਲੋ, ਤੁਸੀਂ ਬੈਠੋ। ਮੰਤਰੀ ਜੀ ਇਸ ਦਾ ਜਵਾਬ ਦੇਣਗੇ ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਦਾ ਜਿਹੜਾ ਖਦਸ਼ਾ ਹੈ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਹਾਊਸ ਵਿੱਚ ਜੋ ਗੱਲ ਕੀਤੀ ਜਾਂਦੀ ਹੈ ਉਸ ਦਾ ਕੋਈ ਮਤਲਬ ਹੁੰਦਾ ਹੈ । ਮੈਂ ਇਨ੍ਹਾਂ ਨੂੰ ਐਸ਼ਿਓਰੈਂਸ ਦਿੰਦਾ ਹਾਂ ਕਿ ਜਿਸ ਸ਼ਹਿਰ ਦੀ ਮਿਊਂਸਪੈਲਿਟੀ ਵਿੱਚ ਇਹ ਪ੍ਰਾਪਰਟੀ ਟੈਕਸ ਇਕੱਠਾ ਹੋਵੇਗਾ, ਉਹ ਟੈਕਸ ਉਸ ਸ਼ਹਿਰ ਵਿੱਚ ਹੀ ਖਰਚਿਆ ਜਾਵੇਗਾ ਤੇ ਇੱਕ ਪੈਸਾ ਵੀ ਬਾਹਰ ਨਹੀਂ ਖਰਚਿਆ ਜਾਵੇਗਾ।

**ਸਰਦਾਰ ਰਣਦੀਪ ਸਿੰਘ ਨਾਭਾ:** ਬਹੁਤ ਬਹੁਤ ਧੰਨਵਾਦ, ਮੰਤਰੀ ਜੀ ਦਾ ।

**Mr. Speaker :** Please sit down. ਹੁਣ ਤੁਹਾਡਾ ਜਵਾਬ ਆ ਗਿਆ ਹੈ। ਤੁਹਾਨੂੰ ਐਸ਼ਿਓਰੈਂਸ ਦੇ ਦਿੱਤੀ ਹੈ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਨੂੰ ਇਸ ਦੀ ਬਹੁਤ ਚਿੰਤਾ ਸੀ। ਮੈਨੂੰ ਉਮੀਦ ਸੀ ਕਿ ਸਾਡੇ ਮੈਡਮ ਜੋ ਚੀਫ ਪਾਰਲੀਮੈਂਟਰੀ ਸਕੱਤਰ ਹਨ, ਉਹ ਵੱਡਾ ਸਹਿਯੋਗ ਦੇਣਗੇ। ਸਿੱਧੂ ਸਾਹਿਬ ਵੀ ਰੌਲਾ ਪਾ ਰਹੇ ਹਨ । ਇਸ ਕਰਕੇ ਹੀ ਮੈਂ ਸਪਲੀਮੈਂਟਰੀ ਕੀਤੀ ਸੀ ।

**ਮਾਨਯੋਗ ਸਪੀਕਰ:** ਥੈਂਕ ਯੂ। ਹਾਂ ਜੀ, ਮਲਹੋਤਰਾ ਸਾਹਿਬ, ਤੁਸੀਂ ਦੱਸੋ ਜੀ।

**ਸ਼੍ਰੀ ਦੀਪ ਮਲਹੋਤਰਾ :** ਸਪੀਕਰ ਸਾਹਿਬ, ਕੱਲ ਵੀ ਡਿਸਕਸ਼ਨ ਵਿੱਚ ਆ ਰਿਹਾ ਸੀ । ਮਿਹਰਬਾਨੀ ਕਰਕੇ ਜਿੱਥੇ ਰਿਹਾਇਸ਼ੀ ਕਿਰਾਏਦਾਰ ਰਹਿੰਦੇ ਹਨ, ਉਨ੍ਹਾਂ ਦਾ ਜਿਹੜਾ ਹਾਊਸ ਟੈਕਸ ਹੈ, ਉਸ ਬਾਰੇ ਮੰਤਰੀ ਜੀ ਇੱਕ ਵਾਰ ਵਿਚਾਰ ਕਰਕੇ ਥੋੜ੍ਹੀ ਬਹੁਤੀ

ਐਸ਼ਿਓਰੈਂਸ ਦੇ ਦੇਣ ਕਿ ਅਗਰ ਉਸ ਵਿੱਚ ਕੋਈ ਰਿਡਕਸ਼ਨ ਹੋ ਜਾਵੇ ਤਾਂ ਬੜੀ ਮਿਹਰਬਾਨੀ ਹੋਵੇਗੀ ।

**ਮਾਨਯੋਗ ਸਪੀਕਰ :** ਹਾਂ ਜੀ, ਜੋਸ਼ੀ ਸਾਹਿਬ, ਸਪਲੀਮੈਂਟਰੀ ਤਾਂ ਇਨ੍ਹਾਂ ਦੀ ਬਣਦੀ ਹੈ ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਅਸੀਂ ਸੀ. ਐਮ. ਸਾਹਿਬ ਅਤੇ ਡਿਪਟੀ ਸੀ. ਐਮ ਸਾਹਿਬ ਨਾਲ ਵੀ ਵਿਚਾਰ ਕੀਤਾ ਸੀ । ਕਈ ਕਲਾਜ਼ਾਂ ਬਾਰੇ ਸੋਮ ਪ੍ਰਕਾਸ਼ ਜੀ ਨੇ ਬੋਲਦਿਆਂ ਗੱਲ ਕੀਤੀ ਸੀ ਤਾਂ ਫਿਰ ਉਸ ਤੇ ਨਜ਼ਰਸਾਨੀ ਕੀਤੀ ਗਈ ਕਿ ਜਿਹੜਾ ਰਿਹਾਇਸ਼ੀ ਮਕਾਨ ਕਿਰਾਏ ਦੇ ਤੌਰ ਤੇ ਦਿੱਤਾ ਹੋਇਆ ਹੈ, ਉੱਥੇ ਸਾਢੇ ਸੱਤ ਪਰਸੈਂਟ ਦੀ ਜਗ੍ਹਾ ਤਿੰਨ ਪਰਸੈਂਟ ਪ੍ਰਾਪਰਟੀ ਟੈਕਸ ਕਰ ਦਿਆਂਗੇ। (ਥੰਪਿੰਗ)

-------------

## ਐਨ.ਆਰ.ਆਈਜ਼ ਸਕੀਮ ਅਧੀਨ ਵਿਕਾਸ ਕਾਰਜਾਂ ਤੇ ਕੀਤੇ ਜਾਂਦੇ ਖਰਚੇ

***1029. ਸਰਦਾਰ ਮਨਜੀਤ ਸਿੰਘ ਮੀਆਂਵਿੰਡ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਐਨ.ਆਰ.ਆਈਜ਼ ਸਕੀਮ ਅਧੀਨ ਰਾਜ ਦੇ ਵੱਖ-ਵੱਖ ਵਿਕਾਸ ਕਾਰਜਾਂ ਲਈ ਕੀਤੇ ਜਾਂਦੇ ਖਰਚੇ ਵਿੱਚ ਐਨ.ਆਰ.ਆਈਜ਼ ਅਤੇ ਰਾਜ ਸਰਕਾਰ ਵੱਲੋਂ ਕਿਸ ਪ੍ਰਤੀਸ਼ਤਤਾ ਵਿੱਚ ਰਕਮ ਖਰਚ ਕੀਤੀ ਜਾਂਦੀ ਹੈ ਅਤੇ ਇਸ ਸਕੀਮ ਅਧੀਨ ਕਿਹੜੇ ਵਿਕਾਸ ਕਾਰਜਾਂ ਲਈ ਮੈਚਿੰਗ ਗ੍ਰਾਂਟ ਦਿੱਤੀ ਜਾਂਦੀ ਹੈ ?

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ. ਆਰ. ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਪਲਾਨ ਸਕੀਮ ਐਨ.ਆਰ.ਆਈਜ਼ 1 ਅਧੀਨ ਰਾਜ ਦੇ ਵੱਖ ਵੱਖ ਵਿਕਾਸ ਕਾਰਜਾਂ ਲਈ ਕੀਤੇ ਖਰਚੇ ਵਿੱਚ 75% ਸਰਕਾਰ ਦਾ ਸ਼ੇਅਰ ਅਤੇ 25% ਐਨ. ਆਰ. ਆਈਜ਼/ਐਨ.ਜੀ.ਓ ਦੀ ਪ੍ਰਤੀਸ਼ਤਤਾ ਵਿੱਚ ਰਕਮ ਖਰਚ ਕੀਤੀ ਜਾਂਦੀ ਹੈ। ਇਸ ਸਕੀਮ ਵਿੱਚ ਸਰਕਾਰ ਦਾ ਵੱਧ ਤੋਂ ਵੱਧ ਸ਼ੇਅਰ 1.00 ਕਰੋੜ ਰੁਪਏ ਹੈ। ਇਸ ਸਕੀਮ ਅਧੀਨ ਅਨੁਲੱਗ "ੳ" ਅਨੁਸਾਰ ਐਨ.ਆਰ.ਆਈ/ਐਨ.ਜੀ.ਓ ਕੋਈ ਵੀ ਵਿਕਾਸ ਦਾ ਪ੍ਰੋਜੈਕਟ ਅਡਾਪਟ ਕਰ ਸਕਦਾ ਹੈ, ਇਸ ਵਿੱਚ ਮੈਚਿੰਗ ਗਰਾਂਟ ਜਾਰੀ ਕੀਤੀ ਜਾਂਦੀ ਹੈ।

**ਅਨੁਲੱਗ"ੳ"**

**Mera Pind initiative by NRIs**

The suggestive list of Integrated Village Development Projects

1. Water management services covering the entire water cycle:
   a) Water Supply including Overhead Tank
   b) Public Wells and Hand pumps
   c) Sewage including Sanitation

[ ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ ਮਾਮਲੇ ਮੰਤਰੀ ]

d) Sewage Treatment

e) Disposal, Village Ponds

f) Storm Water and Drainage infrastructure

**2. Village infrastructure Projects**

a) Construction of 'pucca' streets

b) Construction of Village Internal Roads

c) Construction of School Building

d) Construction of Dispensary/Hospital Building

e) Construction of Veterinary Facilities

f) Establishment of Street Lights

g) Construction of sports stadium

h) Construction of common utility infrastructure like

i) Dharamshala

ii) Janjghar

iii) Shamshan Ghat

iv) Panchayat Ghar

**3. Village renewable energy infrastructure**

a) Bio-Mass Plants, Gobar-Gas Plants

b) Solar-Lantern, Solar-Streetlight for common places

c) Solar water Pumps for common usage

d) Solar Generator for school's computer lab

**4. Provision of Education and Health Care infrastructure**

a) School Essentials infrastructure like Black Board, Desks and Chairs, Water Cooler, Fans etc.

b) School library

c) School Labs for Physics, Chemistry, Agriculture etc.

d) Computers Lab for ICT Education

i) Personal Computers, UPS, Printers

ii) Internet Connection

iii) System Software

iv) Content for Teaching like Encarta, Britannica, Courseware etc.

e) Infrastructure for introducing teaching of Vocational Subjects

5. Establishment of Citizen Services Centers with Broadband connectivity for providing Government and other Services

6. Creating Common infrastructure for running Special Programs like

a) Controlling Female Feticide for improving Sex Ratio

b) Vocational Training Center for women

c) Drug and Alcohol De-Addiction Centers

e) Old Age Home

f) Physically and Mentally Challenged

g) Blind School

h) School For Deaf and Dumb

i) Vocational Center for handicapped

j) AIDS Control

7. Provision of infrastructure for Specialized Job Oriented Training Courses for village folk

a) Textile and Garment Manufacturing

b) Agriculture Related Skill Sets

c) Agro/Food Processing

d) Dairy Projects Related

e) Construction industry related

f) Driving and Auto Technician

g) Electrical Repair

h) Refrigeration Mechanic

i) BPO/Call Center

j) Electronics and Consumer Goods Repair

k) Telephone/Mobile Trouble shooting

l) Computer Related Skills like Data Entry, PC Repair and Maintenance etc.

**ਸਰਦਾਰ ਮਨਜੀਤ ਸਿੰਘ ਮੀਆਂਵਿੰਡ :** ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਵਜ਼ੀਰ ਸਾਹਿਬ ਦਾ। ਅੱਗੇ ਇਨ੍ਹਾਂ ਨੇ ਦੱਸਿਆ ਕਿ ਸਰਕਾਰ ਵੱਲੋਂ 75% ਸ਼ੇਅਰ ਪਾਇਆ ਜਾਂਦਾ ਹੈ ਅਤੇ 1 ਕਰੋੜ ਰੁਪਏ ਤੱਕ ਰਕਮ ਦਿੱਤੀ ਜਾਂਦੀ ਹੈ। ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ......

**ਮਾਨਯੋਗ ਸਪੀਕਰ :** ਬੇਨਤੀ ਨਹੀਂ, ਤੁਸੀਂ ਸਪਲੀਮੈਂਟਰੀ ਪੁੱਛ ਲਵੋ। ਪੁੱਛੋ, ਕੀ ਜਾਣਨਾ ਚਾਹੁੰਦੇ ਹੋ ?

**ਸਰਦਾਰ ਮਨਜੀਤ ਸਿੰਘ ਮੀਆਂਵਿੰਡ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਡਿਟੇਲ ਵਿੱਚ ਦੱਸ ਦੇਣ ਕਿ ਇਸ ਦਾ ਪ੍ਰੋਸੀਜਰ ਕੀ ਹੈ ਅਤੇ ਇਹ ਪੈਸੇ ਕਿਵੇਂ ਲਏ ਜਾ ਸਕਦੇ ਹਨ ?

**ਮੰਤਰੀ :** ਸਪੀਕਰ ਸਾਹਿਬ, ਇਹ ਬੜੀ ਵਧੀਆ ਸਕੀਮ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਵੱਲੋਂ ਸ਼ੁਰੂ ਕੀਤੀ ਗਈ ਹੈ । ਸਾਲ 2008 ਵਿੱਚ ਸਾਡੀ ਸਰਕਾਰ ਨੂੰ ਐਨ.ਆਰ.ਆਈਜ਼ ਮਿਲੇ ਸਨ, ਉਨ੍ਹਾਂ ਨੇ ਆਪਣੀ ਲਿਖਤੀ ਸਿਫਾਰਸ਼ ਕੀਤੀ ਸੀ ਕਿ 75% ਸਰਕਾਰ ਦੇਵੇ ਅਤੇ 25% ਕੋਈ ਐਨ.ਆਰ.ਆਈ ਦੇਵੇ ਅਤੇ ਇਹ ਸਕੀਮ ਚਲਾਈ ਜਾਵੇ। ਬਾਦਲ ਸਾਹਿਬ ਨੇ ਇਸ ਨੂੰ ਮਨਜ਼ੂਰ ਕਰਦਿਆਂ ਇਸ ਨੂੰ ਚਲਾਇਆ ਹੈ। ਇਹ ਵੱਖ-ਵੱਖ ਹੈਡਾਂ ਥੱਲੇ ਹੈ। ਜਿਹੜਾ ਅਨੈਕਸਚਰ "ੳ" ਲੱਗਿਆ ਹੈ, ਉਸ ਵਿੱਚ ਸਾਰੇ ਹੈਡ ਦੱਸ ਦਿੱਤੇ ਹਨ। ਚਾਹੇ ਵਾਟਰ ਸਪਲਾਈ ਡਿਪਾਰਟਮੈਂਟ ਨਾਲ ਸੰਬੰਧਿਤ ਸਕੀਮ ਹੈ, ਜੇ ਕੋਈ ਸਕੀਮ ਪਿੰਡਾਂ ਦੇ ਇਨਫਰਾਸਟਰੱਕਚਰ ਨਾਲ ਸੰਬੰਧਿਤ ਹੈ ਤਾਂ ਰੂਰਲ ਡਿਵੈਲਪਮੈਂਟ ਡਿਪਾਰਟਮੈਂਟ ਅਧੀਨ ਆ ਗਈ, ਜੇ ਰੀਨਿਊਏਬਲ ਐਨਰਜੀ ਦੇ ਪ੍ਰਾਜੈਕਟ ਹਨ ਤਾਂ ਫਿਰ ਉਹ ਪੇਡਾ ਅਧੀਨ ਹੋ ਗਿਆ । ਇਸੇ ਤਰ੍ਹਾਂ ਹੈਲਥ ਜਾਂ ਐਜੂਕੇਸ਼ਨ ਨਾਲ ਸੰਬੰਧਿਤ ਹੈਡਜ਼ ਹਨ । ਇਸ ਤਰ੍ਹਾਂ ਵੱਖ-ਵੱਖ ਮਹਿਕਮਿਆਂ ਦੇ ਹੈਡ ਲਿਖੇ ਹੋਏ ਹਨ ਤੇ ਇਨ੍ਹਾਂ ਮਹਿਕਮਿਆਂ ਨਾਲ ਸੰਬੰਧਿਤ ਕਈ ਸਕੀਮਾਂ ਵਿਸਥਾਰਪੂਰਵਕ ਦੱਸੀਆਂ ਗਈਆਂ ਹਨ ਤੇ ਜੋ ਵੀ ਸਕੀਮਾਂ ਅਡਾਪਟ ਹੋਣਗੀਆਂ, ਉਸ ਵਿੱਚ 25% ਐਨ.ਆਰ.ਆਈ. ਦੇਣਗੇ ਤੇ ਸਰਕਾਰ 75% ਉਸ ਵਿੱਚ ਖਰਚ ਕਰੇਗੀ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ :** ਧੰਨਵਾਦ ਜੀ।

**ਮਾਨਯੋਗ ਸਪੀਕਰ :** ਸੇਖੜੀ ਸਾਹਿਬ।

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਕੀ ਇਹ ਸਕੀਮ ਸਿਰਫ ਐਨ.ਆਰ.ਆਈਜ਼. ਦੀ ਕੋਈ ਸਪੈਸ਼ਲ ਪ੍ਰੀਵਿਲੇਜ ਹੀ ਹੈ ਜਾਂ ਫਿਰ ਅਗਰ ਪੰਜਾਬ ਦੇ ਲੋਕ ਵੀ ਕਿਸੇ ਸਕੀਮ ਵਿੱਚ 25% ਆਪਣੇ ਤੌਰ ਤੇ ਇਕੱਠੇ ਕਰਕੇ ਆਪਣੇ ਪਿੰਡ ਵਿੱਚ ਜਾਂ ਮੁਹੱਲੇ ਵਿੱਚ ਲਗਾ ਲੈਣ ਤਾਂ ਕੀ ਸਰਕਾਰ 75% ਸ਼ੇਅਰ ਜਾਂ 1 ਕਰੋੜ ਰੁਪਏ ਤੱਕ ਉਨ੍ਹਾਂ ਨੂੰ ਦੇਵੇਗੀ ? ਕੀ ਇਸ ਤਰ੍ਹਾਂ ਦੀ ਸਕੀਮ ਪੂਰੇ ਪੰਜਾਬ ਵਿੱਚ ਲਾਗੂ ਕੀਤੀ ਜਾਵੇਗੀ ?

**ਮੰਤਰੀ :** ਸਪੀਕਰ ਸਾਹਿਬ, ਇਹ ਥੋੜ੍ਹਾ ਜਿਹਾ ਸ਼ਾਇਦ ਭੁੱਲ ਗਏ ਹਨ ਕਿ

ਸਰਕਾਰ ਪੰਜਾਬ ਦੇ ਭਲੇ ਲਈ ਕਈ ਸਕੀਮਾਂ ਲਾਗੂ ਕਰਦੀ ਹੈ। ਇਹ ਨਾਨ ਰੈਜ਼ੀਡੈਂਟ ਇੰਡੀਅਨਜ਼ ਨੇ ਲਿਖ ਕੇ ਦਿੱਤਾ ਸੀ ਕਿ ਇਸ ਤਰ੍ਹਾਂ ਦੀ ਕੋਈ ਮੈਚਿੰਗ ਗਰਾਂਟ ਦੀ ਸਕੀਮ ਚਲਾਓ ਤੇ ਉਨ੍ਹਾਂ ਵੱਲੋਂ ਕਹਿਣ ਤੇ ਇਹ ਸਕੀਮ ਲਾਗੂ ਕੀਤੀ ਗਈ ਸੀ । ਬਾਕੀ ਪੰਜਾਬ ਵਿੱਚ ਜਾਂ ਜਿਵੇਂ ਤੁਹਾਡੇ ਬਟਾਲਾ ਦੇ ਵਿਕਾਸ ਦੀ ਗੱਲ ਹੈ ਜਾਂ ਤੁਹਾਡੇ ਪਿੰਡ ਦੇ ਵਿਕਾਸ ਦੀ ਗੱਲ ਹੈ ਜਾਂ ਤੁਹਾਡਾ ਕੋਈ ਆਪਣਾ ਵਿਕਾਸ ਕਰਨਾ ਹੈ (ਹਾਸਾ) ਤਾਂ ਤੁਸੀਂ ਸਾਡੀ ਡਿਊਟੀ ਲਗਾ ਦਿਉ, ਉਹ ਅਸੀਂ ਕਰ ਦਿਆਂਗੇ।

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਇਹ ਮੇਰੀ ਚਿੰਤਾ ਨਾ ਕਰਨ, ਇਹ ਆਪਣਾ ਵਿਕਾਸ ਜਿੰਨਾ ਮਰਜ਼ੀ ਕਰਨ ਪਰ ਮੈਂ ਕਹਿੰਦਾ ਹਾਂ ਕਿ it's a good scheme. ਚੀਫ ਮਨਿਸਟਰ ਸਾਹਿਬ ਨੇ ਚੰਗੀ ਸਕੀਮ ਦਿੱਤੀ ਹੈ । ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਸੇ ਸ਼ਹਿਰ ਜਾਂ ਪਿੰਡ ਦੇ ਕਿਸੇ ਇਲਾਕੇ ਦੇ ਲੋਕ ਅਗਰ 25% ਪੈਸਾ ਲਗਾਉਣ ਤਾਂ ਕੀ ਸਰਕਾਰ 1 ਕਰੋੜ ਰੁਪਏ ਤੱਕ ਦੇ ਕੇ ਇਸੇ ਸਕੀਮ ਨੂੰ ਉੱਥੇ ਵੀ ਲਾਗੂ ਕਰਨ ਦਾ ਆਸ਼ਵਾਸਨ ਦੇਵੇਗੀ ?

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ):** ਅੱਛੀ ਸੁਜੈਸ਼ਨ ਹੈ ਔਰ worth consideration ਹੈ। ਅਸੀਂ ਜ਼ਰੂਰ ਕੰਸਿਡਰ ਕਰਾਂਗੇ।

**Mr. Speaker :** Thank you. Jathedar Tota Singh Ji.

---------

## ਬਾਈਪਾਸ ਦੀ ਉਸਾਰੀ

***1044. ਸਰਦਾਰ ਤੋਤਾ ਸਿੰਘ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਮੋਗਾ-ਫਿਰੋਜ਼ਪੁਰ ਰੋਡ ਤੋਂ ਮੋਗਾ-ਅੰਮ੍ਰਿਤਸਰ ਮੇਨ ਰੋਡ ਨੂੰ ਜੋੜਨ ਵਾਲੇ ਬਾਈਪਾਸ ਦੀ ਉਸਾਰੀ ਦਾ ਕੰਮ ਕਦੋਂ ਤੱਕ ਮੁਕੰਮਲ ਹੋ ਜਾਵੇਗਾ ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸ਼੍ਰੀਮਾਨ ਜੀ, ਮੋਗਾ-ਫਿਰੋਜ਼ਪੁਰ ਰੋਡ ਤੋਂ ਅਮ੍ਰਿਤਸਰ-ਮੋਗਾ ਮੇਡ ਰੋਡ ਨੂੰ ਜੋੜਨ ਵਾਲੇ ਬਾਈਪਾਸ ਦੀ ਉਸਾਰੀ ਦਾ ਕੰਮ ਟੈਂਡਰ ਦੀ ਅਲਾਟਮੈਂਟ ਹੋਣ ਉਪਰੰਤ ਲਗਭਗ 9 ਮਹੀਨੇ ਵਿੱਚ ਮੁਕੰਮਲ ਹੋ ਜਾਵੇਗ।

**ਸਰਦਾਰ ਤੋਤਾ ਸਿੰਘ :** ਮਾਨਯੋਗ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਇਸ ਸੜਕ ਦੀ ਮਹੱਤਤਾ ਦੱਸ ਕੇ ਇਨ੍ਹਾਂ ਤੋਂ ਸਵਾਲ ਕਰਨਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਜਿਹੜੀ ਮੋਗਾ ਤੋਂ ਫਿਰੋਜ਼ਪੁਰ ਰੋਡ ਹੈ, ਇਹ ਜੀ.ਟੀ. ਰੋਡ, ਨੈਸ਼ਨਲ ਹਾਈਵੇ ਤੇ ਇੱਕ ਫੈਕਟਰੀ ਤੋਂ ਬਾਈਪਾਸ ਬਣਨਾ ਹੈ ਔਰ ਇਹ ਸਾਢੇ 5 ਕਿਲੋਮੀਟਰ ਹੈ । ਇਹ ਦੋ ਮੇਨ ਸੜਕਾਂ ਨੂੰ ਜੋੜਦਾ ਹੈ। ਇੱਕ ਸੜਕ ਮੋਗੇ ਤੋਂ ਅੰਮ੍ਰਿਤਸਰ ਜਾਂਦੀ ਹੈ ਇੱਕ ਮੋਗੇ ਤੋਂ ਜਲੰਧਰ ਜਾਂਦੀ ਹੈ। ਇਸ ਨੇ ਦੋਹਾਂ ਨੂੰ ਜਾ ਕੇ ਜੋੜਨਾ ਹੈ ਔਰ ਇਹ ਕੇਵਲ ਸਾਢੇ 5 ਕਿਲੋਮੀਟਰ ਹੈ। ਸਾਡੇ ਬਹੁਤ ਹੀ ਸਤਿਕਾਰਯੋਗ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੂੰ ਆਪ ਲਿਜਾ ਕੇ ਮੈਂ ਦਿਖਾਇਆ ਸੀ ਅਤੇ ਇਹ ਬਹੁਤ ਜ਼ਰੂਰੀ ਹੈ। ਇਸ ਦੀ ਮਹੱਤਤਾ ਨੂੰ ਮੁੱਖ ਰੱਖ ਕੇ ਹੀ ਮੈਂ ਦੋ ਸਾਲ ਤੋਂ ਇਸ ਦੀ ਪੈਰਵੀ ਕਰਨ ਲੱਗਿਆ ਹਾਂ। ਇਸ ਰਸਤੇ ਵਿੱਚ

[ ਸਰਦਾਰ ਤੋਤਾ ਸਿੰਘ ]

ਦਰੱਖਤ ਵੀ ਬਹੁਤ ਆਉਂਦੇ ਸਨ। ਇਸ ਲਈ ਫਾਰੈਸਟ ਡਿਪਾਰਟਮੈਂਟ ਤੋਂ ਵੀ ਪ੍ਰਵਾਨਗੀ ਲੈਣੀ ਸੀ। ਸੈਂਟਰ ਦਾ ਰਿਜ਼ਨਲ ਦਫਤਰ ਚੰਡੀਗੜ੍ਹ ਹੈ ਤੇ ਮੇਰਾ ਖਿਆਲ ਹੈ ਕਿ ਚੰਡੀਗੜ੍ਹ ਰਿਜ਼ਨਲ ਦਫਤਰ ਦੇ ਮੇਰੇ 10 ਗੇੜੇ ਲੱਗੇ ਹਨ। ਮੁੱਖ ਮੰਤਰੀ ਜੀ ਨੇ ਵੀ ਤਿੰਨ ਵਾਰ ਫੋਨ ਕੀਤਾ ਹੈ। ਫਿਰ ਆਪਣਾ ਇੱਕ ਆਈ. ਏ. ਐਸ. ਅਫਸਰ ਵੀ ਭੇਜਿਆ ਤਾਂ ਜਾ ਕੇ ਕਿਤੇ ਪ੍ਰਵਾਨਗੀ ਮਿਲੀ ਤੇ ਉਹ ਵੀ ਡੇਢ ਸਾਲ ਬਾਅਦ। ਫਾਰੈਸਟ ਦੀ ਪ੍ਰਵਾਨਗੀ ਮਿਲ ਗਈ, ਫਾਰੈਸਟ ਮਹਿਕਮੇ ਨੂੰ ਪੈਸੇ ਵੀ ਜਮ੍ਹਾਂ ਕਰਵਾ ਦਿੱਤੇ ਹਨ। ਪਹਿਲਾਂ ਤਾਂ ਜਿਹੜੇ ਫਾਰੈਸਟ ਡਿਪਾਰਟਮੈਂਟ ਨੇ ਦਰੱਖਤ ਪੁੱਟਣੇ ਹਨ, ਹਾਲੇ ਉਨ੍ਹਾਂ ਦਾ ਹੀ ਟੈਂਡਰ ਨਹੀਂ ਹੋਇਆ। ਫਿਰ ਉਸ ਤੋਂ ਬਾਅਦ ਸੜਕ ਦਾ ਕੰਮ ਕਰਨਾ ਹੈ। ਅੱਜ ਤੋਂ 6 ਮਹੀਨੇ ਪਹਿਲਾਂ ਇਸ ਸੜਕ ਦਾ ਨੀਂਹ ਪੱਥਰ ਇਸ ਦੀ ਮਹੱਤਤਾ ਨੂੰ ਮੁੱਖ ਰੱਖ ਕੇ ਮੁੱਖ ਮੰਤਰੀ ਜੀ ਨੇ ਆਪ ਰੱਖਿਆ ਸੀ ਕਿ ਇਹ ਇੰਨੀ ਵੱਡੀ ਇੰਪਾਰਟੈਂਟ ਸੜਕ ਹੈ। ਸਾਰਾ ਟਰੈਫਿਕ ਜਲੰਧਰ ਅਤੇ ਅੰਮ੍ਰਿਤਸਰ ਦਾ ਸ਼ਹਿਰ ਵਿੱਚੋਂ ਲੰਘ ਕੇ ਫਿਰੋਜ਼ਪੁਰ ਨੂੰ ਜਾਂਦਾ ਹੈ। 6 ਮਹੀਨੇ ਮੁੱਖ ਮੰਤਰੀ ਸਾਹਿਬ ਦੇ ਨੀਂਹ ਪੱਥਰ ਰੱਖੇ ਨੂੰ ਹੋ ਗਏ ਹਨ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਇਹ ਟੈਂਡਰ ਕਦੋਂ ਲੱਗੇਗਾ? ਮੇਰੀ ਬੇਨਤੀ ਹੈ ਕਿ ਇਸ ਦਾ ਟੈਂਡਰ ਟਾਈਮ ਬਾਊਂਡ ਕਰੋ।

**ਮਾਨਯੋਗ ਸਪੀਕਰ :** ਢਿੱਲੋਂ ਸਾਹਿਬ।

**ਮੰਤਰੀ :** ਸਪੀਕਰ ਸਾਹਿਬ, ਅਸੀਂ ਇਸ ਸੜਕ ਦਾ ਟੈਂਡਰ ਲਗਾ ਚੁੱਕੇ ਹਾਂ ਤੇ ਇਹ ਟੈਂਡਰ ਮਿਤੀ 4.11.2013 ਨੂੰ ਖੋਲ੍ਹੇ ਜਾਣਗੇ ਔਰ ਖੋਲ੍ਹਣ ਤੋਂ ਥੋੜ੍ਹੀ ਦੇਰ ਬਾਅਦ ਹੀ ਅਸੀਂ ਇਹ ਟੈਂਡਰ ਅਲਾਟ ਕਰ ਦਿਆਂਗੇ ਤੇ 9 ਮਹੀਨੇ ਦੇ ਵਿੱਚ ਵਿੱਚ ਅਸੀਂ ਇਸ ਸੜਕ ਨੂੰ ਮੁਕੰਮਲ ਕਰ ਦਿਆਂਗੇ।

------------

## ਅਨਾਜ ਮੰਡੀ ਦੇ ਫੜ੍ਹ ਨੂੰ ਵੱਡਾ ਕਰਨਾ

***1048. ਸਰਦਾਰ ਤੋਤਾ ਸਿੰਘ :** ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਧਰਮਕੋਟ, ਜ਼ਿਲ੍ਹਾ ਮੋਗਾ ਵਿਖੇ ਅਨਾਜ ਮੰਡੀ ਦੇ ਫੜ੍ਹ ਨੂੰ ਲੋੜ ਅਨੁਸਾਰ ਵੱਡਾ ਕਰਨ ਦੇ ਕੰਮ ਦੀ ਅਜੋਕੀ ਸਥਿਤੀ ਕੀ ਹੈ ਅਤੇ ਇਹ ਕੰਮ ਕਦੋਂ ਤੱਕ ਮੁਕੰਮਲ ਕਰ ਦਿੱਤਾ ਜਾਵੇਗਾ ?

**ਸਰਦਾਰ ਪਰਕਾਸ਼ ਸਿੰਘ ਬਾਦਲ :** ਅਨਾਜ ਮੰਡੀ ਧਰਮਕੋਟ ਵਿੱਚ 5.14 ਏਕੜ ਦਾ ਫੜ੍ਹ ਪਹਿਲਾਂ ਹੀ ਮੌਜੂਦ ਹੈ। ਇਸ ਮੰਡੀ ਵਾਸਤੇ ਲਈ ਗਈ 8.50 ਏਕੜ ਵਾਧੂ ਜ਼ਮੀਨ ਵਿੱਚੋਂ 3.50 ਏਕੜ ਤੇ ਹੋਰ ਫੜ੍ਹ ਲਗਾਉਣ ਦੀ ਤਜਵੀਜ਼ ਹੈ। ਇਸ ਵਿੱਚੋਂ 1.14 ਏਕੜ ਤੇ ਪਹਿਲਾਂ ਫੜ੍ਹ ਦੀ ਉਸਾਰੀ ਦਾ ਕੰਮ ਮੁਕੰਮਲ ਹੋ ਚੁੱਕਾ ਹੈ ਅਤੇ ਬਾਕੀ 2.36 ਏਕੜ ਤੇ ਫੜ੍ਹ ਦੀ ਉਸਾਰੀ ਮਿਤੀ 30 ਜੂਨ 2014 ਤੱਕ ਮੁਕੰਮਲ ਕਰ ਲਈ ਜਾਵੇਗੀ।

**ਸਰਦਾਰ ਤੋਤਾ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਸੀ. ਐਮ. ਸਾਹਿਬ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਪਹਿਲਾਂ

ਯਾਰਡ ਸੀ, ਉਹ ਬਹੁਤ ਛੋਟਾ ਯਾਰਡ ਸੀ, ਸਿਰਫ ਸਾਢੇ ਪੰਜ ਏਕੜ ਦਾ ਤੇ ਹੁਣ ਜਿਹੜਾ ਐਡੀਸ਼ਨਲ ਯਾਰਡ ਵਾਸਤੇ ਨਵਾਂ ਥਾਂ ਲੈ ਕੇ ਦਿੱਤਾ ਹੈ, ਉਹ ਸਾਢੇ ਅੱਠ ਏਕੜ ਦਾ ਹੈ ਜਿਸ ਦਾ ਪੈਸਾ ਵੀ ਮੰਡੀ ਬੋਰਡ ਨੂੰ ਜਮ੍ਹਾਂ ਨਹੀਂ ਕਰਵਾਉਣਾ ਪਿਆ । ਉਸ ਦਾ ਸਾਰਾ ਅਰਥ ਵਰਕ ਦਾ ਕੰਮ ਵੀ ਹੋ ਗਿਆ ਹੈ। ਸਾਰਾ ਪੈਸਾ ਧਰਮਕੋਟ ਮਾਰਕੀਟ ਕਮੇਟੀ ਨੇ ਦਿੱਤਾ ਸੀ। ਮੰਡੀ ਬੋਰਡ ਤੋਂ ਕੋਈ ਪੈਸਾ ਨਹੀਂ ਲਿਆ। ਉਸ ਵਿੱਚੋਂ ਕੁਝ ਇੱਟਾਂ ਦਾ ਫਰਸ਼ ਲੱਗ ਗਿਆ ਹੈ। ਬਾਕੀ ਜਿਵੇਂ ਮੁੱਖ ਮੰਤਰੀ ਸਾਹਿਬ ਨੇ ਦੱਸਿਆ ਹੈ ਉਥੇ ਫੜ੍ਹ ਲੱਗਣ ਵਾਲਾ ਰਹਿੰਦਾ ਹੈ। ਮੇਰੀ ਰਿਕੁਐਸਟ ਹੈ ਕਿ ਅਸੀਂ ਤਾਂ ਕਰੈਸ਼ਰ ਦਾ ਫਰਸ਼ ਵੀ ਨਹੀਂ ਚਾਹੁੰਦੇ। ਕਿਉਂਕਿ ਕਰੈਸ਼ਰ ਦਾ ਫਰਸ਼ ਅੱਜਕੱਲ੍ਹ ਅਨਾਜ ਦੇ ਦਾਣਿਆਂ ਨੂੰ ਬਹੁਤ ਖਰਾਬ ਕਰਦਾ ਹੈ। ਜਿੱਥੇ ਮੀਂਹ ਪੈ ਗਿਆ ਉਥੇ ਉਸ ਨੇ ਅਨਾਜ ਨੂੰ ਖਰਾਬ ਕਰ ਦੇਣਾ ਹੈ। ਉਥੇ ਇੱਟਾਂ ਦਾ ਫਰਸ਼ ਲਾਇਆ ਗਿਆ ਹੈ ਤੇ ਉਹ ਉਦੋਂ ਹੀ ਪਾਣੀ ਪੀ ਜਾਂਦਾ ਹੈ। ਇੱਟਾਂ ਦੇ ਫਰਸ਼ ਤੇ ਪਾਣੀ ਰੁਕਦਾ ਨਹੀਂ। ਜਿਹੜਾ ਵੀ ਫਰਸ਼ ਅਸੀਂ ਪਹਿਲਾਂ ਇੱਟਾਂ ਦਾ ਲਗਾਇਆ ਸੀ, ਉਸ ਤੇ ਝੋਨਾ ਪਿਆ ਸੀ ਲੇਕਿਨ ਇੱਟਾਂ ਦਾ ਫਰਸ਼ ਸਾਰਾ ਪਾਣੀ ਪੀ ਗਿਆ। ਜਦੋਂ ਕਿ ਜਿੱਥੇ ਕਰੈਸ਼ਰ ਵਾਲੇ ਫਰਸ਼ ਹਨ ਉਥੇ ਪਾਣੀ ਰੁਕ ਜਾਂਦਾ ਹੈ ਅਤੇ ਝੋਨਾ ਖਰਾਬ ਹੋ ਜਾਂਦਾ ਹੈ। ਮੇਰੀ ਰਿਕੁਐਸਟ ਹੈ ਕਿ ਜਿਹੜਾ ਹੁਣ ਸਾਢੇ ਤਿੰਨ ਏਕੜ ਦਾ ਫਰਸ਼ ਲਾਉਣਾ ਹੈ, ਉਹ ਇੱਟਾਂ ਦਾ ਫਰਸ਼ ਹੀ ਲਾਉਣਾ ਹੈ। ਹੁਣ ਤਾਂ ਇੱਟਾਂ ਵੀ ਸਸਤੀਆਂ ਹੋ ਗਈਆਂ ਹਨ ਕਿਉਂਕਿ ਰੇਤਾ ਬਜਰੀ ਨਹੀਂ ਮਿਲਦੀ। ਮੇਰੀ ਸਰਕਾਰ ਨੂੰ ਰਿਕੁਐਸਟ ਹੈ ਕਿ ਹਾੜੀ ਦੀ ਫਸਲ ਤੋਂ ਪਹਿਲਾਂ ਪਹਿਲਾਂ ਇੱਟਾਂ ਦਾ ਫਰਸ਼ ਲਗਾ ਦਿੱਤਾ ਜਾਵੇ ਕਿਉਂਕਿ ਹੁਣ ਤਾਂ ਇੱਟਾਂ ਵੀ ਸਸਤੀਆਂ ਮਿਲਦੀਆਂ ਹਨ। ਇੱਥੇ ਮੰਡੀ ਬੋਰਡ ਵੱਲੋਂ ਪੈਸੇ ਲੱਗਣੇ ਹਨ। ਮੇਰੀ ਮੁੱਖ ਮੰਤਰੀ ਸਾਹਿਬ ਨੂੰ ਇਹੋ ਹੀ ਬੇਨਤੀ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇੱਟਾਂ ਦਾ ਫਰਸ਼ ਲਗਾ ਦਿਆਂਗੇ ਜੀ। ਇਸ ਦੇ ਨਾਲ ਤਾਂ ਸਗੋਂ ਸਰਕਾਰ ਦੇ ਪੈਸੇ ਦੀ ਬੱਚਤ ਵੀ ਹੋਵੇਗੀ। ਦੂਜਾ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਹਾੜੀ ਦੀ ਫਸਲ ਤੋਂ ਪਹਿਲਾਂ ਲਗਾ ਦਿੱਤਾ ਜਾਵੇ ਤੇ ਉਹ ਵੀ ਲਗਾ ਦਿਆਂਗੇ ਜੀ।

**Mr. Speaker :** Thank you.

-------------

## ਬੱਸ ਸਟੈਂਡ ਬਣਾਉਣਾ

***1070. ਸ਼੍ਰੀ ਦੀਪ ਮਲਹੋਤਰਾ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫਰੀਦਕੋਟ ਬੱਸ ਸਟੈਂਡ ਦੀ ਕਦੋਂ ਤੱਕ ਨਵ-ਉਸਾਰੀ ਕਰ ਦਿੱਤੀ ਜਾਵੇਗੀ?

**ਸਰਦਾਰ ਅਜੀਤ ਸਿੰਘ ਕੋਹਾੜ :** ਬੱਸ ਸਟੈਂਡ ਫਰੀਦਕੋਟ ਦੀ ਨਵ-ਉਸਾਰੀ ਜੁਲਾਈ, 2016 ਤੱਕ ਤਜਵੀਜ਼ਤ ਹੈ।

**ਸ਼੍ਰੀ ਦੀਪ ਮਲਹੋਤਰਾ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਸ ਬੱਸ ਸਟੈਂਡ ਦੀ ਹਾਲਤ ਬਹੁਤ ਮਾੜੀ ਹੈ। ਉਥੇ ਕਈ ਸਾਲਾਂ ਤੋਂ ਟੋਟੇ ਪਏ ਹੋਏ ਹਨ। ਜਿੰਨੀਆਂ

[ ਸ਼੍ਰੀ ਦੀਪ ਮਲਹੋਤਰਾ ]

ਸਵਾਰੀਆਂ ਆਉਂਦੀਆਂ ਹਨ, ਉਹ ਖੱਜਲ-ਖੁਆਰ ਹੁੰਦੀਆਂ ਹਨ। ਬਾਰਸ਼ ਹੋ ਜਾਵੇ ਤਾਂ ਸਵਾਰੀਆਂ ਦੇ ਉਤੇ ਛਿੱਟੇ ਪੈਂਦੇ ਹਨ। ਬਾਬਾ ਫਰੀਦ ਮੈਡੀਕਲ ਯੂਨੀਵਰਸਿਟੀ ਵਾਸਤੇ ਵੀ ਲੋਕ ਉਥੇ ਆਉਂਦੇ ਹਨ। ਇਸ ਲਈ ਜਦ ਤੱਕ ਨਵਾਂ ਬੱਸ ਸਟੈਂਡ ਨਹੀਂ ਬਣਦਾ ਉਦੋਂ ਤੱਕ ਉਸ ਦਾ ਕੋਈ ਨਾ ਕੋਈ ਰਿਪੇਅਰ ਦਾ ਕੰਮ ਕਰਵਾ ਦਿੱਤਾ ਜਾਵੇ । ਇਹੀ ਮੇਰੀ ਬੇਨਤੀ ਹੈ ਕਿ ਜਾਂ ਤਾਂ ਇਸ ਬੱਸ ਸਟੈਂਡ ਨੂੰ ਜਲਦੀ ਬਣਵਾ ਦਿੱਤਾ ਜਾਵੇ ਜੀ ਤੇ ਜਾਂ ਫਿਰ ਉਸ ਦੀ ਰਿਪੇਅਰ ਕਰਵਾ ਦਿੱਤੀ ਜਾਵੇ ਕਿਉਂਕਿ ਲੋਕਾਂ ਦੀ ਬਹੁਤ ਵੱਡੀ ਮੁਸ਼ਕਲ ਹੈ। ਬੱਸ ਸਟੈਂਡ ਬਣਨ ਵਿੱਚ ਉਥੇ ਸਾਲ-ਡੇਢ ਸਾਲ ਹੋਰ ਲੱਗ ਜਾਵੇਗਾ ਪਰ ਜਿਹੜੀ ਲੋਕਾਂ ਦੀ ਇਮੀਜੀਏਟ ਪ੍ਰਾਬਲਮ ਹੈ.........

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਕਰੋ, ਤੁਸੀਂ ਸਵਾਲ ਪੁੱਛੋ

**ਸ਼੍ਰੀ ਦੀਪ ਮਲਹੋਤਰਾ :** ਸਪੀਕਰ ਸਾਹਿਬ, ਸਵਾਲ ਹੀ ਪੁੱਛ ਰਿਹਾ ਹਾਂ ਜੀ। ਮੇਰੀ ਸਪਲੀਮੈਂਟਰੀ ਹੈ ਕਿ ਹਾਲ ਦੀ ਘੜੀ ਉਥੇ ਕੋਈ ਨਾ ਕੋਈ ਰਿਪੇਅਰ ਵਗੈਰਾ ਕਰਵਾ ਦਿੱਤੀ ਜਾਵੇ ਤਾਂ ਕਿ ਲੋਕਾਂ ਦੀ ਇਮੀਜੀਏਟ ਮੁਸ਼ਕਲ ਦਾ ਹੱਲ ਹੋ ਸਕੇ।

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਕ ਫਰਮ ਮੈਸ: ਐਮ. ਈ. ਪੀ. ਟੋਲ ਰੋਡਜ਼ ਪ੍ਰਾਈਵੇਟ ਲਿਮਟਿਡ ਵੱਲੋਂ ਹੀ ਪੇਸ਼ਕਸ਼ ਕੀਤੀ ਗਈ ਸੀ ਤੇ ਇਹ ਪੇਸ਼ਕਸ਼ ਮਿਤੀ 20.6.2011 ਨੂੰ ਖੋਲ੍ਹੀ ਗਈ ਸੀ । ਉਕਤ ਪੇਸ਼ਕਸ਼ ਵਿੱਚ ਸਬੰਧਿਤ ਫਰਮ ਵੱਲੋਂ ਰੁਪਏ 27.00 ਲੱਖ ਪ੍ਰਤੀ ਸਾਲ ਕਨਸੈਸ਼ਨ ਫੀਸ ਦੇਣ ਦੀ ਪੇਸ਼ਕਸ਼ ਕੀਤੀ ਗਈ ਸੀ ਜਿਸ ਵਿੱਚ ਹਰ ਤਿੰਨ ਸਾਲ 10% ਵਾਧਾ ਕਰਨਾ ਵੀ ਸ਼ਾਮਲ ਸੀ। ਇਹ ਪੇਸ਼ਕਸ਼ ਲਾਹੇਵੰਦ ਨਾ ਹੋਣ ਕਾਰਨ ਫਰਮ ਨਾਲ ਪੇਸ਼ਕਸ਼ ਦੀ ਰਕਮ ਵਧਾਉਣ ਸਬੰਧੀ ਸਕੱਤਰ, ਟਰਾਂਸਪੋਰਟ ਵਿਭਾਗ, ਪੰਜਾਬ ਦੀ ਪ੍ਰਧਾਨਗੀ ਹੇਠ ਇਕ ਕਮੇਟੀ ਜਿਸ ਵਿੱਚ ਵਧੀਕ ਐਮ.ਡੀ./ਪੀ.ਏ.ਡੀ.ਬੀ. ਅਤੇ ਐਮ.ਡੀ./ਪੀ.ਆਰ.ਟੀ.ਸੀ. ਵੀ ਸ਼ਾਮਲ ਸਨ, ਵੱਲੋਂ ਮਿਤੀ 5.10.2011 ਨੂੰ ਗੱਲਬਾਤ ਕੀਤੀ ਗਈ। ਗੱਲਬਾਤ ਉਪਰੰਤ ਫਰਮ ਵੱਲੋਂ ਪੇਸ਼ਕਸ਼ ਰੁਪਏ 27.00 ਲੱਖ ਰੁਪਿਆ ਪ੍ਰਤੀ ਸਾਲ ਤੋਂ ਵਧਾ ਕੇ 36 ਲੱਖ ਪ੍ਰਤੀ ਸਾਲ ਕਰਨ ਦੀ ਸਹਿਮਤੀ ਪ੍ਰਗਟਾਈ ਗਈ ਪਰੰਤੂ ਇਸ ਪੇਸ਼ਕਸ਼ ਨੂੰ ਵੀ ਲਾਹੇਵੰਦ ਨਹੀਂ ਵਿਚਾਰਿਆ ਗਿਆ ਕਿਉਂਕਿ ਪੀ.ਆਰ.ਟੀ.ਸੀ. ਨੂੰ ਉਸ ਸਮੇਂ ਫਰੀਦਕੋਟ ਬੱਸ ਸਟੈਂਡ ਤੋਂ 41.40 ਲੱਖ ਰੁਪਏ ਪ੍ਰਤੀ ਸਾਲ ਬਤੌਰ ਅੱਡਾ ਫੀਸ, ਦੁਕਾਨਾਂ, ਸਟਾਲਾਂ ਆਦਿ ਦੀ ਆਮਦਨ ਪ੍ਰਾਪਤ ਹੋ ਰਹੀ ਸੀ। ਇਸ ਲਈ ਉਕਤ ਪੇਸ਼ਕਸ਼ ਨੂੰ ਲਾਹੇਵੰਦ ਨਾ ਮੰਨਦੇ ਹੋਏ ਰੱਦ ਕਰ ਦਿੱਤਾ ਗਿਆ। ਇਸ ਉਪਰੰਤ ਪੀ.ਆਈ.ਡੀ.ਬੀ. ਦੀ ਕਾਰਜਕਾਰੀ ਕਮੇਟੀ ਦੀ 2.12.2011 ਨੂੰ ਹੋਈ 108ਵੀਂ ਮੀਟਿੰਗ ਦੌਰਾਨ ਮੱਦ ਨੰ: 108.07 ਅਧੀਨ ਲਏ ਫੈਸਲੇ ਅਨੁਸਾਰ ਉਕਤ ਪ੍ਰਾਜੈਕਟ ਲਈ ਮੁੜ ਪੇਸ਼ਕਸ਼ਾਂ ਮੰਗਣ ਹਿਤ ਫੈਸਲਾ ਕੀਤਾ ਗਿਆ। ਲੋੜੀਂਦੀਆਂ ਕਾਰਵਾਈਆਂ ਮੁਕੰਮਲ ਕਰਕੇ ਮਿਤੀ 22.3.2013 ਤੱਕ ਪੇਸ਼ਕਸ਼ਾਂ ਦੀ ਮੰਗ ਕੀਤੀ ਗਈ ਪਰੰਤੂ ਨਿਰਧਾਰਤ ਮਿਤੀ ਤੱਕ ਕੋਈ ਵੀ ਪੇਸ਼ਕਸ਼ ਪ੍ਰਾਪਤ ਨਹੀਂ ਹੋਈ। ਮਿਤੀ 6.5.2013 ਨੂੰ ਪੀ.ਆਈ.ਡੀ.ਬੀ. ਦੀ ਕਾਰਜਕਾਰੀ ਕਮੇਟੀ ਦੀ 115ਵੀਂ ਮੀਟਿੰਗ ਦੌਰਾਨ ਮੱਦ ਨੰ: 115.05 ਅਧੀਨ ਇਸ ਕੇਸ ਨੂੰ ਵਿਸਥਾਰ ਸਹਿਤ

ਵਿਚਾਰਨ ਉਪਰੰਤ ਪ੍ਰਾਜੈਕਟ ਲਈ ਲੀਜ਼, ਕੁਲੈਕਸ਼ਨ ਸਮਾਂ 33 ਸਾਲ ਤੋਂ ਵਧਾ ਕੇ 50 ਸਾਲ ਕਰਨ ਦਾ ਫੈਸਲਾ ਕੀਤਾ ਗਿਆ ਅਤੇ ਇਸ ਅਨੁਸਾਰ ਪ੍ਰਾਜੈਕਟ ਰੀਬਿੱਡ ਕਰਨ ਦੀ ਪ੍ਰਵਾਨਗੀ ਦਿੱਤੀ ਗਈ। ਇਸ ਦੇ ਮੱਦੇ ਨਜ਼ਰ ਪੀ.ਆਈ.ਡੀ.ਬੀ. ਵੱਲੋਂ ਕਾਰਵਾਈ ਕਰਦੇ ਹੋਏ ਮੁੜ ਤਕਨੀਕੀ ਅਤੇ ਵਿੱਤੀ ਪੇਸ਼ਕਸ਼ਾਂ ਦੀ ਮੰਗ ਕੀਤੀ ਗਈ ਅਤੇ ਇਹ ਪੇਸ਼ਕਸ਼ਾਂ ਮਿਤੀ 31.10.2013 ਤੱਕ ਪ੍ਰਾਪਤ ਕੀਤੀਆਂ ਜਾਣੀਆਂ ਹਨ। ਮਿਤੀ 16.9.2013 ਨੂੰ ਹੋਈ ਪਰੀਬਿੱਡ ਮੀਟਿੰਗ ਦੌਰਾਨ ਦੋ ਇਛੁੱਕ ਕੰਪਨੀਆਂ ਮੈਸ: ਇਨਫਰਾਸਟਰਕਚਰ ਲੈਂਡ ਡਿਵੈਲਪਰਜ਼, ਗੁੜਗਾਉਂ ਅਤੇ ਮੈਸ. ਕੋਨਾਰਕ ਇਨਫਰਾਸਟਰਕਚਰ, ਮੁੰਬਈ ਵੱਲੋਂ ਭਾਗ ਲਿਆ ਗਿਆ ਸੀ ਪ੍ਰੰਤੂ ਹੁਣ ਤੱਕ ਕੇਵਲ ਮੈਸ. ਕੋਨਾਰਕ ਇਨਫਰਾਸਟਰਕਚਰ ਵੱਲੋਂ ਹੀ ਨਿਰਧਾਰਤ ਦਸਤਾਵੇਜ਼ਾਂ ਦੀ ਖਰੀਦ ਕੀਤੀ ਗਈ ਹੈ । ਇਸ ਤਰ੍ਹਾਂ 31.10.2013 ਤੱਕ ਪ੍ਰਾਪਤ ਹੋਣ ਵਾਲੀਆ ਪੇਸ਼ਕਸ਼ਾਂ ਲਾਹੇਵੰਦ ਹੋਣਗੀਆਂ ਤਾਂ ਸਫਲ ਬੋਲੀਕਾਰ ਨੂੰ 15 ਦਿਨਾਂ ਦੇ ਸਮੇਂ ਵਿੱਚ ਨੋਟਿਸ ਆਫ ਅਵਾਰਡ ਜਾਰੀ ਕਰ ਦਿੱਤਾ ਜਾਵੇਗਾ। ਇਸ ਤਰ੍ਹਾਂ ਬੱਸ ਸਟੈਂਡ, ਫਰੀਦਕੋਟ ਦੀ ਨਵ ਉਸਾਰੀ ਜੁਲਾਈ, 2016 ਤੱਕ ਕਰਵਾ ਦਿਆਂਗੇ।

**ਸ਼੍ਰੀ ਦੀਪ ਮਲਹੋਤਰਾ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਬਿਡ ਮੰਗੀ ਹੈ, ਜੇ ਉਸ ਦੇ ਮੁਤਾਬਿਕ ਸਕਸੈਸਫੁੱਲ ਅਲਾਟਮੈਂਟ ਹੋ ਜਾਂਦੀ ਹੈ ਤਾਂ ਠੀਕ ਹੈ ਪਰ ਜੇ ਇਹ ਕਿਧਰੇ ਫਿਰ ਪ੍ਰੋਲੌਂਗ ਹੁੰਦੀ ਹੈ ਤਾਂ ਘੱਟੋ-ਘੱਟ ਇਸ ਰਿਪੇਅਰ ਦਾ ਪ੍ਰਾਵਾਧਾਨ ਜ਼ਰੂਰ ਕਰ ਦੇਣ ਕਿਉਂਜੋ ਲੋਕਾਂ ਨੂੰ ਬਹੁਤ ਜ਼ਿਆਦਾ ਮੁਸ਼ਕਲ ਹੈ। ਇਨ੍ਹਾਂ ਨੇ ਪਹਿਲਾਂ 3-4 ਵਾਰ ਬਿਡ ਲਗਾਈ ਹੈ। ਹੁਣ ਫਿਰ ਬਿਡ ਲਗਾਈ ਹੈ। ਅਵਾਰਡ ਹੋਣ ਤੋਂ ਬਾਅਦ ਵੀ ਇਕ ਸਾਲ ਲੱਗ ਜਾਣਾ ਹੈ। ਇਸ ਲਈ ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਰਿਪੇਅਰ ਕਰਵਾ ਕੇ ਲੋਕਾਂ ਦੀ ਇਮੀਜੀਏਟ ਪ੍ਰਾਬਲਮ ਦਾ ਹੱਲ ਕਦੋਂ ਤੱਕ ਕਰਵਾ ਦਿੱਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਇਸ ਤਰ੍ਹਾਂ ਹੈ ਕਿ ਜੇ ਇਹ ਨਾ ਹੋ ਸਕਿਆ ਤਾਂ ਅਸੀਂ ਫੌਰੀ ਰਿਪੇਅਰ ਕਰਵਾ ਦਿਆਂਗੇ।

**ਰਾਣਾ ਗੁਰਮੀਤ ਸਿੰਘ ਸੋਢੀ:** ਧੰਨਵਾਦ ਸਪੀਕਰ ਸਾਹਿਬ, ਜਿਸ ਤਰ੍ਹਾਂ ਫਰੀਦਕੋਟ ਬੱਸ ਸਟੈਂਡ ਨਵਾਂ ਬਣਾਇਆ ਜਾਣਾ ਹੈ ਜਾਂ ਇਸ ਦੀ ਰਿਪੇਅਰ ਹੋਣੀ ਹੈ। ਇਸੇ ਤਰ੍ਹਾਂ ਪੰਜਾਬ ਵਿੱਚ ਕਈ ਥਾਵਾਂ ਤੇ ਬੱਸ ਸਟੈਂਡ ਬਣਾਉਣ ਵਾਸਤੇ ਫਾਊਂਡੇਸ਼ਨ ਸਟੋਨ ਰੱਖੇ ਗਏ ਹਨ .....

**ਮਾਨਯੋਗ ਸਪੀਕਰ :** ਨਹੀਂ ਜੀ, ਤੁਸੀਂ ਇਸ ਦਾ ਸੈਪਰੇਟ ਕੁਐਸਚਨ ਦੇ ਦਿਉ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੇਰੀ ਗੱਲ ਤਾਂ ਸੁਣ ਲਵੋ। Concerned Minister is there and I am not going beyond the Bus Stand issue.

**Mr. Speaker :** But that question is only about the Faridkot Bus Stand. ਜੇਕਰ ਕੋਈ ਇਨਫਰਮੇਸ਼ਨ ਫਿਰੋਜ਼ਪੁਰ ਬੱਸ ਸਟੈਂਡ ਦੀ ਲੈਣੀ ਹੈ ਤਾਂ ਤੁਹਾਨੂੰ ਵੱਖਰਾ ਕੁਐਸਚਨ ਕਰਨਾ ਪਵੇਗਾ।

**ਰਾਣਾ ਗੁਰਮੀਤ ਸਿੰਘ ਸੋਢੀ :** ਮੈਂ ਤਾਂ ਇਹ ਹੀ ਪੁੱਛ ਰਿਹਾ ਹਾਂ ਕਿ ਫਾਊਂਡੇਸ਼ਨ ਸਟੋਨ ਵਾਲੇ ਬੱਸ ਸਟੈਂਡ ਕਦੋਂ ਤੱਕ ਕੰਪਲੀਟ ਕਰ ਦਿੱਤੇ ਜਾਣਗੇ?

**ਮਾਨਯੋਗ ਸਪੀਕਰ:** ਨਹੀਂ ਜੀ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ ਜੀ।

**ਮਾਨਯੋਗ ਸਪੀਕਰ :** ਜੇ ਇਹ ਇਸੇ ਬੱਸ ਸਟੈਂਡ ਨਾਲ ਸਬੰਧਿਤ ਹੈ ਤਾਂ ਠੀਕ ਹੈ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜੇ ਪੰਜਾਬ ਵਿੱਚ ਵੱਡੇ ਸ਼ਹਿਰ ਹਨ। ਉਦਾਹਰਨ ਦੇ ਤੌਰ ਤੇ ਖਰੜ ਸਬ ਡਵੀਜ਼ਨ ਬਹੁਤ ਹੀ ਪੁਰਾਣੀ ਤੇ ਵੱਡੀ ਸਬ ਡਵੀਜ਼ਨ ਹੈ। ਕੀ ਇਹ ਉਥੇ ਬੱਸ ਸਟੈਂਡ ਬਣਾਉਣਗੇ ?

**ਮਾਨਯੋਗ ਸਪੀਕਰ :** ਨਹੀਂ, ਨਹੀਂ, ਇਸ ਦਾ ਸੈਪਰੇਟ ਕੁਐਸਚਨ ਦਿਉ।

----------

## ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਲਈ ਪੋਸਟ ਗ੍ਰੈਜੂਏਟ ਵਜ਼ੀਫਾ ਸਕੀਮ

***978. ਸਰਦਾਰ ਹਰਪ੍ਰੀਤ ਸਿੰਘ:** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਲਈ ਅਜੋਕੀ ਪੋਸਟ ਗ੍ਰੈਜੂਏਟ ਵਜ਼ੀਫਾ ਸਕੀਮ ਅਧੀਨ ਕਿਹੜੀਆਂ-ਕਿਹੜੀਆਂ ਕਲਾਸਾਂ/ਕੋਰਸਾਂ ਲਈ ਵਿਦਿਆਰਥੀ ਵਜ਼ੀਫਾ ਲੈਣ ਦੇ ਹੱਕਦਾਰ ਹਨ ਅਤੇ ਵਜ਼ੀਫੇ ਦੀ ਸ਼੍ਰੇਣੀਵਾਰ ਕਿੰਨੀ-ਕਿੰਨੀ ਰਕਮ ਦਿੱਤੀ ਜਾਂਦੀ ਹੈ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਲਾਭਪਾਤਰੀ ਵਿਦਿਆਰਥੀਆਂ ਲਈ ਨਿਰਧਾਰਤ ਸ਼ਰਤਾਂ ਦੇ ਵੇਰਵੇ ਕੀ ਹਨ ?

**ਸਰਦਾਰ ਗੁਲਜਾਰ ਸਿੰਘ ਰਣੀਕੇ :** (ੳ) ਅਨੁਸੂਚਿਤ ਜਾਤੀਆਂ ਅਤੇ ਹੋਰ ਪੱਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਲਈ ਚਲਾਈਆਂ ਜਾ ਰਹੀਆਂ ਪੋਸਟ ਮੈਟ੍ਰਿਕ ਅਤੇ ਪੋਸਟ ਗ੍ਰੈਜੂਏਟ ਵਜ਼ੀਫਾ ਸਕੀਮਾਂ ਅਧੀਨ ਕਲਾਸਾਂ ਅਤੇ ਕੋਰਸ-ਵਾਈਜ਼ ਵਿਦਿਆਰਥੀਆਂ ਨੂੰ ਦਿੱਤੇ ਜਾਂਦੇ ਵਜ਼ੀਫੇ ਦਾ ਵੇਰਵਾ ''ਅਨੁਲੱਗ-ੳ ਅਨੁਸਾਰ ਹੈ ਜੀ।

(ਅ) ਭਾਗ (ੳ) ਵਿੱਚ ਵਰਣਿਤ ਸਕੀਮਾਂ ਅਧੀਨ ਨਿਰਧਾਰਤ ਸ਼ਰਤਾਂ ਦਾ ਵੇਰਵਾ **ਅਨੁਲੱਗ-ਅ ਤੇ ਰੱਖਿਆ ਜਾਂਦਾ ਹੈ ਜੀ।

**ਸਰਦਾਰ ਹਰਪ੍ਰੀਤ ਸਿੰਘ :** ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਜੋ ਜਾਣਕਾਰੀ ਭੇਜੀ ਹੈ, ਉਸ ਲਈ ਮੈਂ ਮੰਤਰੀ ਜੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ। ਇਸ

**Placed in the Revisor branch.

ਦੇ ਨਾਲ ਹੀ ਜਿਹੜਾ ਗਰੀਬਾਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਵਜ਼ੀਫਾ ਦਿੱਤਾ ਜਾ ਰਿਹਾ ਹੈ ਜਿਸ ਰਾਹੀਂ ਉਹ ਪੜ੍ਹ-ਲਿਖ ਕੇ ਆਪਣੇ ਪੈਰਾਂ ਤੇ ਖੜ੍ਹੇ ਹੋਣ ਦੇ ਕਾਬਲ ਬਣ ਸਕਣ, ਉਸ ਬਾਰੇ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਸੰਬੰਧੀ ਜਿਹੜੀਆਂ ਵੱਖ-ਵੱਖ ਸਕੀਮਾਂ ਦੱਸੀਆਂ ਗਈਆਂ ਹਨ, ਕੀ ਉਹ ਅੱਪ-ਟੂ-ਡੇਟ ਹਨ ਅਤੇ ਜੇਕਰ ਇਹ ਪੈਂਡਿੰਗ ਹਨ ਤਾਂ ਇਹ ਕਦੋਂ ਤੱਕ ਪੂਰੀਆਂ ਕਰ ਦਿੱਤੀਆਂ ਜਾਣਗੀਆਂ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਭਾਰਤ ਸਰਕਾਰ ਤੋਂ ਇਨ੍ਹਾਂ ਸਕੀਮਾਂ ਦਾ ਜਿਹੜਾ ਪੈਸਾ ਆਉਣਾ ਹੈ, ਉਹ 366.65 ਕਰੋੜ ਰੁਪਏ ਬਣਦਾ ਹੈ ਅਤੇ ਇਹ ਪੈਸਾ 4,13,339 ਵਿਦਿਆਰਥੀਆਂ ਲਈ ਲੋੜੀਂਦਾ ਹੈ । ਇਸ ਵਾਸਤੇ ਮਾਨਯੋਗ ਮੁੱਖ ਮੰਤਰੀ ਸਾਹਿਬ ਵੱਲੋਂ ਸਮਾਜਿਕ ਨਿਆਂ ਮੰਤਰਾਲੇ, ਭਾਰਤ ਸਰਕਾਰ ਨੂੰ ਅਰਧ ਸਰਕਾਰੀ ਪੱਤਰ ਵੀ ਲਿਖਿਆ ਹੈ। ਭਲਾਈ ਵਿਭਾਗ ਦੇ ਉਚ ਅਧਿਕਾਰੀ ਵੀ ਕਈ ਵਾਰ ਦਿੱਲੀ ਗਏ ਹਨ ਅਤੇ ਸਾਡੀਆਂ ਪੂਰੀਆਂ ਕੋਸ਼ਿਸ਼ਾਂ ਹਨ ਕਿ ਇਹ ਪੈਸਾ ਜਲਦੀ ਆ ਜਾਵੇ। ਪੰਜਾਬ ਸਰਕਾਰ ਵੱਲੋਂ ਜਿਹੜੀ 18 ਕਰੋੜ ਰੁਪਏ ਦੀ ਰਕਮ ਬਣਦੀ ਹੈ, ਉਹ ਪਈ ਹੋਈ ਹੈ। ਜਦੋਂ ਵੀ ਇਹ ਪੈਸਾ ਭਾਰਤ ਸਰਕਾਰ ਕੋਲੋਂ ਆਵੇਗਾ, ਅਸੀਂ ਉਦੋਂ ਹੀ ਤੁਰੰਤ ਸਾਰੇ ਵਿਦਿਆਰਥੀਆਂ ਨੂੰ ਉਨ੍ਹਾਂ ਦੀ ਬਣਦੀ ਰਕਮ ਆਨ-ਲਾਈਨ ਪਾ ਦਿਆਂਗੇ।

**ਸਰਦਾਰ ਹਰਪ੍ਰੀਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਜਿਵੇਂ ਜਾਣਕਾਰੀ ਦਿੱਤੀ ਹੈ ਕਿ ਕੇਂਦਰ ਸਰਕਾਰ ਵੱਲੋਂ ਕਾਫੀ ਰਾਸ਼ੀ ਅਜੇ ਵੀ ਬਕਾਇਆ ਪਈ ਹੈ, ਪੈਂਡਿੰਗ ਹੈ । ਮੈਂ ਮਾਨਯੋਗ ਮੰਤਰੀ ਸਾਹਿਬ ਤੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਹਿਲ ਦੇ ਆਧਾਰ ਤੇ ਸੈਂਟਰ ਨਾਲ ਇਹ ਮੈਟਰ ਟੇਕ-ਅੱਪ ਕਰਕੇ ਇਹ ਰਾਸ਼ੀ ਲੈ ਕੇ ਆਉਣ ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ. ਸੀ., ਬੀ. ਸੀ. ਦੀ ਭਲਾਈ (ਸ਼੍ਰੀ ਪਵਨ ਕੁਮਾਰ ਟੀਨੂੰ) :** ਸਪੀਕਰ ਸਾਹਿਬ, ਇਹ ਜਿਹੜਾ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ ਅਧੀਨ ਸਵਾਲ ਪੁੱਛਿਆ ਗਿਆ ਹੈ, ਇਹ ਬਹੁਤ ਹੀ ਇੰਪਾਰਟੈਂਟ ਹੈ ਤੇ ਗੰਭੀਰ ਹੈ । ਪਿਛਲੇ ਸੈਸ਼ਨ ਵਿੱਚ ਸਾਡੇ ਵਿਰੋਧੀ ਧਿਰ ਦੇ ਮੈਂਬਰਾਂ ਨੇ ਇਸ ਮੁੱਦੇ ਤੇ ਬਹੁਤ ਰੌਲਾ-ਰੱਪਾ ਵੀ ਪਾਇਆ ਸੀ । ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਦਾ ਜਿਹੜਾ ਹਿੱਸਾ ਹੈ, ਉਹ ਹਰ ਸਾਲ ਟਾਈਮ ਸਿਰ ਪਾਇਆ ਜਾਂਦਾ ਹੈ ਲੇਕਿਨ ਕੇਂਦਰ ਸਰਕਾਰ ਦਾ ਜੋ ਬਣਦਾ ਸ਼ੇਅਰ ਹੈ, ਉਹ ਨਹੀਂ ਪਾਇਆ ਗਿਆ । ਜਿਹੜੀ ਕੁਮਿਟਮੈਂਟ ਹੈ, ਉਹ ਪਿਛਲੇ ਦੋ ਸਾਲਾਂ ਤੋਂ ਭਾਵ 2011-12, 2012-13 ਅਤੇ ਜਿਹੜੀ ਅਗਲੀ ਪਰਪੋਜ਼ਲ ਲਗਭਗ 1,49,000 ਵਿਦਿਆਰਥੀਆਂ ਦੀ ਹੈ, ਉਹ ਵੀ ਕੇਂਦਰ ਸਰਕਾਰ ਨੂੰ ਭੇਜੀ ਹੋਈ ਹੈ । ਅਸੀਂ ਕੋਈ ਦੂਸ਼ਣਬਾਜ਼ੀ ਕਰਨ ਲਈ ਇਕੱਠੇ ਨਹੀਂ ਹੋਏ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਜਾਖੜ ਸਾਹਿਬ ਸਾਡੇ ਸੀ. ਐਮ. ਸਾਹਿਬ ਨਾਲ ਵਾਟਰ ਲਾਗਿੰਗ ਦੇ ਇਸ਼ੂ ਤੇ ਦਿੱਲੀ ਗਏ, ਇਸੇ ਤਰ੍ਹਾਂ ਇਸ ਇਸ਼ੂ ਤੇ ਵੀ ਸਾਰਿਆਂ ਨੂੰ ਦਿੱਲੀ ਜਾ ਕੇ ਕੇਂਦਰ ਸਰਕਾਰ ਨਾਲ ਗੱਲ ਕਰਨੀ ਚਾਹੀਦੀ ਹੈ ਕਿਉਂਕਿ ਇੱਥੇ ਹਜ਼ਾਰਾਂ ਸ਼ਡਿਊਲਡ ਕਾਸਟਾਂ ਵਿਦਿਆਰਥੀਆਂ ਦੇ ਭਵਿਖ ਦਾ ਸਵਾਲ ਹੈ ਕਿਉਂਕਿ ਬਹੁਤ ਸਾਰੇ ਇੰਸਟੀਚਿਊਸ਼ਨਾਂ

[ ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ., ਬੀ.ਸੀ. ਦੀ ਭਲਾਈ ]

ਨੇ ਵਿਦਿਆਰਥੀਆਂ ਨੂੰ ਕੱਢਣ ਦੇ ਨੋਟਿਸ ਜਾਰੀ ਕਰ ਦਿੱਤੇ ਹਨ ਤੇ ਵਿਦਿਆਰਥੀ ਫੀਸ ਦੇਣ ਤੋਂ ਅਸਮਰੱਥ ਹਨ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਕਮਿਸ਼ਨ ਨੂੰ ਵੀ ਔਰ ਬਹੁਤ ਵਾਰ ਕੇਂਦਰ ਦੇ ਮੰਤਰੀ ਸਾਹਿਬ ਨੂੰ ਵੀ ਚਿੱਠੀ ਲਿਖ ਕੇ ਵੀ ਤੇ ਟੈਲੀਫੂਨ ਤੇ ਵੀ ਉਨ੍ਹਾਂ ਤੋਂ ਸਮਾਂ ਲੈਣਾ ਚਾਹਿਆ ਲੇਕਿਨ ਉਨ੍ਹਾਂ ਨੇ ਪੁੱਛਿਆ ਕਿ ਕਿਸ ਮੁੱਦੇ ਤੇ ਮਿਲਣਾ ਚਾਹੁੰਦੇ ਹੋ ਤੇ ਜਦੋਂ ਅਸੀਂ ਸਟਾਈਪਿੰਡ ਦੇ ਇਸ਼ੂ ਬਾਰੇ ਕਿਹਾ ਤਾਂ ਉਨ੍ਹਾਂ ਨੇ ਮਿਲਣ ਤੋਂ ਇਨਕਾਰ ਕਰ ਦਿੱਤਾ । ਇਸ ਕਰਕੇ ਅਸੀਂ ਤੁਹਾਨੂੰ ਬੇਨਤੀ ਕਰਦੇ ਹਾਂ ਕਿ ਆਪਾਂ ਸ਼ਡਿਊਲਡ ਕਾਸਟਸ ਵਿਦਿਆਰਥੀਆਂ ਦੀ ਮਦਦ ਕਰੀਏ । ਇਹ ਉਨ੍ਹਾਂ ਦਾ ਹੱਕ ਹੈ। ਕਿੰਨੇ ਸਾਲ ਹੋ ਗਏ ਹਨ, ਦੇਸ਼ ਨੂੰ ਅਜ਼ਾਦ ਹੋਇਆਂ । ਕਿੰਨੀ ਦੇਰ ਤੁਹਾਡੀ ਪਾਰਟੀ ਨੇ ਰਾਜ ਕੀਤਾ । ਹਾਲੇ ਵੀ ਕੀ ਹਾਲਾਤ ਹਨ ? ਇਸ ਵਿੱਚ ਸਾਡਾ ਹੱਥ ਵਟਾਓ । ਸਪੀਕਰ ਸਾਹਿਬ, ਇੱਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ । ਮਾਨਯੋਗ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਮਿਨਿਆਰਟੀ ਦੇ ਸਟਾਈਪਿੰਡ ਹਨ, ਕੇਂਦਰ ਸਰਕਾਰ, ਯੂ. ਪੀ. ਤੇ ਬਿਹਾਰ ਦੇ ਵਿਦਿਆਰਥੀ ਜਿਹੜੇ ਮਿਨਿਆਰਟੀ ਨਾਲ ਸੰਬੰਧਿਤ ਹਨ, ਉਨ੍ਹਾਂ ਨੂੰ ਸਟਾਈਪਿੰਡ ਵੀ ਜ਼ਿਆਦਾ ਦਿੰਦੀ ਹੈ ਤੇ ਬਹੁਤ ਟਾਈਮ ਸਿਰ ਵੀ ਭੇਜਦੀ ਹੈ । ਪਤਾ ਨਹੀਂ ਕਿਉਂ ਪੰਜਾਬ ਦੇ ਵਿਦਿਆਰਥੀਆਂ ਨਾਲ ਵਿਤਕਰਾ ਹੁੰਦਾ ਹੈ। ਇੱਕ ਪੰਜਾਬ ਸਟੇਟ ਹੀ ਹੈ ਜਿਸ ਦਾ ਪੈਸਾ ਨਹੀਂ ਆਇਆ ਤੇ ਇੱਕ ਗੁਜਰਾਤ ਸਟੇਟ ਦਾ ਨਹੀਂ ਆਇਆ। ਚਲੋ, ਗੁਜਰਾਤ ਨੂੰ ਛੱਡ ਦਿੰਦੇ ਹਾਂ .... (ਵਿਘਨ) (ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਮੇਰਾ ਨਾਂ ਲਿਆ ਹੈ । Speaker Sahib, I am sorry to say, ਇਹ ਸਾਡੇ ਆਨਰੇਬਲ ਮੈਂਬਰ ਸਾਹਿਬ ਹਨ । ਇਨ੍ਹਾਂ ਨੇ ਸ਼ਾਇਦ ਫੈਕਟਸ ਪੂਰੇ ਚੈੱਕ ਨਹੀਂ ਕੀਤੇ । In fact, I am going to move a motion against the Finance Minister. ਕਿਉਂਕਿ ਪਿਛਲੀ ਵਾਰੀ ਇਨ੍ਹਾਂ ਨੇ ਹਾਊਸ ਵਿੱਚ ਐਸ਼ਿਓਰੈਂਸ ਦਿੱਤੀ ਸੀ ਕਿ 110 ਕਰੋੜ ਰੁਪਿਆ ਸਕਾਲਰਸ਼ਿਪ ਦਾ ਜੋ ਕਿ ਦਲਿਤ ਬੱਚਿਆਂ ਦਾ ਪੈਸਾ ਹੈ he has said that he has transferred them into the treasury. ਜਿਸ ਦਿਨ ਇਨ੍ਹਾਂ ਨੇ ਬਿਆਨ ਦਿੱਤੇ, ਉਦੋਂ ਤੋਂ ਪੈਸੇ ਨਹੀਂ ਗਏ । ਸੈਕਿੰਡ ਸਵਾਲ ਮੇਰਾ ਮੰਤਰੀ ਜੀ ਨੂੰ ਹੈ ਕਿ ਪੰਜਾਬ ਵਿੱਚ ਕਿੰਨੇ ਮਿਨਿਆਰਟੀ ਸਟੂਡੈਂਟਸ ਨੂੰ ਇਹ ਪੈਸਾ ਅੱਜ ਤੱਕ ਵੰਡਿਆ ਗਿਆ ਹੈ ? ਟੀਨੂੰ ਸਾਹਿਬ ਕਹਿ ਰਹੇ ਹਨ ਕਿ ਸਾਡਾ ਕੋਟਾ ਘੱਟ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੇ ਮਿਨਿਆਰਟੀ ਸਟੂਡੈਂਟਸ ਨੂੰ ਇਹ ਪੈਸਾ ਵੰਡਿਆ ਗਿਆ ਹੈ ? ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਸਾਰੇ ਸਿੱਖ ਭਰਾ ਵੀ, they all are eligible under the minority. ਤੁਸੀਂ ਇਸ ਦਾ ਜਵਾਬ ਦਿਓ ਕਿ ਕਿਸ ਕਿਸ ਨੂੰ ਪੈਸੇ ਦਿੱਤੇ ਹਨ ? ਪਿਛਲੇ ਚਾਰ ਸਾਲਾਂ ਵਿੱਚ ਕਿੰਨੇ ਸਟੂਡੈਂਟਸ ਨੂੰ ਪੈਸਾ ਵੰਡਿਆ ਹੈ ? ਸਪੀਕਰ ਸਾਹਿਬ, ਮੇਰੀ ਸਬਮਿਸ਼ਨ ਹੈ ਕਿ ਇਸ ਉੱਤੇ ਕੱਲ੍ਹ ਡਿਬੇਟ ਰੱਖ ਲਓ। ਇਹ ਬਹੁਤ ਅਹਿਮ ਮਸਲਾ ਹੈ। (ਵਿਘਨ) ਆਪਾਂ ਫੈਕਟਸ ਐਂਡ ਫਿਗਰਜ਼ ਤੇ ਗੱਲ ਕਰੀਏ । I think it will be better.

**ਮਾਨਯੋਗ ਸਪੀਕਰ :** ਸੇਖੜੀ ਸਾਹਿਬ।

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਇਸ ਸਵਾਲ ਨੂੰ ਗੋਲ-ਮੋਲ ਕਰਕੇ ਸਾਰਾ ਬੋਝ ਕੇਂਦਰ ਸਰਕਾਰ ਤੇ ਪਾ ਦਿੱਤਾ ਹੈ । ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਲ 2011-12 ਦੇ ਕੇਂਦਰ ਸਰਕਾਰ ਤੋਂ ਪੰਜਾਬ ਸਰਕਾਰ ਨੂੰ ਟੋਟਲ ਪੈਸੇ ਕਿੰਨੇ ਆ ਚੁੱਕੇ ਹਨ ਅਤੇ ਕੀ ਪੰਜਾਬ ਸਰਕਾਰ ਨੇ 2011-12 ਦੇ ਸਾਰੇ ਵਿਦਿਆਰਥੀਆਂ ਨੂੰ ਪੈਸੇ ਦੇ ਦਿੱਤੇ ਹਨ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ ਜਿਥੇ ਕਹੋ, ਮੈਂ ਤੁਹਾਡੇ ਨਾਲ ਜਾਣ ਨੂੰ ਵੀ ਤਿਆਰ ਹਾਂ। ਮੈਂ ਤੁਹਾਡੇ ਕੋਲ ਆ ਜਾਵਾਂਗਾ ਜਾਂ ਇਸ ਤੋਂ ਬਾਅਦ ਤੁਸੀਂ ਮੇਰੇ ਕੋਲ ਆ ਜਾਇਓ, ਅਫਸਰਾਂ ਨੂੰ ਵੀ ਉਥੇ ਸੱਦ ਲਵਾਂਗੇ ਪਰ ਇਸ ਵਿੱਚ ਗੋਲ-ਮੋਲ ਵਾਲੀ ਕੋਈ ਗੱਲ ਨਹੀਂ ਹੈ। ਹਰਿਆਣੇ ਦੀ ਬੀਬੀ ਜਿਹੜੀ ਵਜ਼ੀਰ ਹੈ, ਪਤਾ ਨਹੀਂ ਉਸ ਦਾ ਕੀ ਨਾਮ ਹੈ, ਉਹ ਸਾਡੀ ਫਾਈਲ ਤੇ ਕੁਆਇਰੀਆਂ ਪਾ ਕੇ ਫਾਈਲ ਨੂੰ ਵਾਪਸ ਭੇਜੀ ਜਾਂਦੀ ਹੈ । (ਵਿਘਨ) ** ਨੇ ਤਿੰਨ ਵਾਰੀ ਫਾਈਲ ਵਾਪਸ ਭੇਜੀ ਹੈ।

**ਮਾਨਯੋਗ ਸਪੀਕਰ :** ਜੋ ਉਨ੍ਹਾਂ ਦਾ ਸਵਾਲ ਹੈ, ਤੁਸੀਂ ਉਸ ਦਾ ਜਵਾਬ ਦਿਓ। (ਵਿਘਨ) ਰਣੀਕੇ ਸਾਹਿਬ, ਉਨ੍ਹਾਂ ਦੇ ਸਵਾਲ ਦਾ ਜਵਾਬ ਦਿਓ।

**ਮੰਤਰੀ :** ਸਾਡੇ ਮੁੱਖ ਮੰਤਰੀ ਸਾਹਿਬ ਨੇ ਵੀ ਚਿੱਠੀਆਂ ਲਿਖੀਆਂ ਹਨ, ਸਾਡੇ ਅਫਸਰ ਸਾਹਿਬ ਗਏ ਹਨ । (ਵਿਘਨ)

**ਮਾਨਯੋਗ ਸਪੀਕਰ :** ਰਣੀਕੇ ਜੀ, ਤੁਸੀਂ ਉਨ੍ਹਾਂ ਦੇ ਸਵਾਲ ਦਾ ਜਵਾਬ ਦਿਓ ।

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਹ ਨਾਲ ਚੱਲਣ । ਮੈਂ ਤੁਹਾਡੇ ਨਾਲ ਜਾਣ ਨੂੰ ਤਿਆਰ ਹਾਂ। ਆਪਾਂ ਉਥੇ ਜਾਵਾਂਗੇ ..... (ਵਿਘਨ)

**ਮਾਨਯੋਗ ਸਪੀਕਰ :** ** ਦਾ ਨਾਮ ਐਕਸਪੰਜ ਕਰ ਦਿਓ । (ਵਿਘਨ) ਇੱਕ ਮਿੰਟ ਜੀ । (ਵਿਘਨ) ਸੇਖੜੀ ਸਾਹਿਬ, ਤੁਸੀਂ ਬੈਠ ਜਾਓ। Question is very simple, Ranike ji. ਰਣੀਕੇ ਜੀ, ਉਨ੍ਹਾਂ ਦਾ ਕੁਐਸਚਨ ਸਿੰਪਲ ਹੈ ਕਿ ਜਿਹੜਾ 2011 ਦਾ ਪੈਸਾ ਹੈ, ਕੀ ਉਹ ਤੁਸੀਂ ਵੰਡ ਦਿੱਤਾ ਹੈ ਕਿ ਨਹੀਂ ? (ਵਿਘਨ)

**ਮੁੱਖ ਸੰਸਦੀ ਸਕੱਤਰ, ਸਿੰਜਾਈ (ਸਰਦਾਰ ਸੋਹਣ ਸਿੰਘ ਠੰਡਲ) :** ਸਪੀਕਰ ਸਾਹਿਬ, ਇਹ ਬੜਾ ਚਿੰਤਾ ਦਾ ਵਿਸ਼ਾ ਹੈ ਔਰ ਇਹ ਸਾਰੇ ਪੰਜਾਬ ਦੇ ਗਰੀਬ ਵਿਦਿਆਰਥੀਆਂ ਨਾਲ ਸਬੰਧਿਤ ਵਿਸ਼ਾ ਹੈ। ਇਸ ਨੂੰ ਹਾਊਸ ਵਿੱਚ ਮਜ਼ਾਕ ਨਾ ਬਣਾਇਆ ਜਾਵੇ। ਚਾਹੇ ਇਹ ਪੈਸੇ ਸੈਂਟਰ ਗੌਰਮਿੰਟ ਦਿੰਦੀ ਹੈ ਤੇ ਚਾਹੇ ਸਟੇਟ ਗੌਰਮਿੰਟ ਦੇ ਹਨ। ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਅਤੇ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗਰੀਬ ਪਰਿਵਾਰਾਂ ਦੇ ਬੱਚਿਆਂ ਦੇ ਸਟਾਈਪਿੰਡ ਦੇ ਪੈਸੇ ਟਾਈਮ ਸਿਰ ਮਿਲਣੇ

**Expunged as ordered by the Chair.

[ ਮੁੱਖ ਸੰਸਦੀ ਸਕੱਤਰ, ਸਿੰਜਾਈ ]

ਚਾਹੀਦੇ ਹਨ। (ਵਿਰੋਧੀ ਧਿਰ ਵੱਲੋਂ ਥੰਪਿੰਗ) ਜੇਕਰ ਬਿਮਾਰ ਨੂੰ ਟਾਈਮ ਸਿਰ ਦਵਾਈ ਨਹੀਂ ਮਿਲਦੀ ਤਾਂ ਉਸ ਦੇ ਮਰਨ ਤੋਂ ਬਾਅਦ ਉਸ ਦੇ ਮੂੰਹ ਵਿੱਚ ਘਿਓ ਪਾਉਣ ਦਾ ਕੋਈ ਫਾਇਦਾ ਨਹੀਂ। ਜਿਹੜੇ ਬੱਚੇ ਇਨ੍ਹਾਂ ਕਾਰਨਾਂ ਕਰਕੇ ਸਕੂਲ ਵਿੱਚੋਂ ਬਾਹਰ ਚਲੇ ਜਾਂਦੇ ਹਨ ਜਾਂ ਛੱਡ ਜਾਂਦੇ ਹਨ, ਉਨ੍ਹਾਂ ਨੂੰ ਫਿਰ ਬਾਅਦ ਵਿੱਚ ਵਜ਼ੀਫੇ ਦੇ ਕੇ ਕੀ ਕਰਾਂਗੇ। ਮੈਨੂੰ ਇਨ੍ਹਾਂ ਅੰਕੜਿਆਂ ਦਾ ਵੀ ਪਤਾ ਹੈ ਕਿ ਬਹੁਤ ਸਾਰੇ ਵਿਦਿਆਰਥੀ ਕਲਾਸਾਂ ਛੱਡ ਕੇ ਸਕੂਲ ਵਿੱਚੋਂ ਬਾਹਰ ਚਲੇ ਜਾਂਦੇ ਹਨ ਅਤੇ ਉਨ੍ਹਾਂ ਨੂੰ ਸਟਾਈਪਿੰਡ ਬਾਅਦ ਵਿੱਚ ਜਾਂਦੇ ਹਨ। ਕਿਰਪਾ ਕਰਕੇ ਹਾਊਸ ਵਿੱਚ ਗਰੀਬਾਂ ਦੇ ਬੱਚਿਆਂ ਦਾ ਮਜ਼ਾਕ ਨਾ ਬਣਾਇਆ ਜਾਵੇ। ਇਨ੍ਹਾਂ ਦੇ ਬਣਦੇ ਪੈਸਿਆਂ ਨੂੰ ਇਨ-ਟਾਈਮ ਦੇਣ ਦਾ ਪ੍ਰਬੰਧ ਕੀਤਾ ਜਾਵੇ। ਬਹੁਤ ਬਹੁਤ ਧੰਨਵਾਦ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੇਰੀ ਤੁਹਾਨੂੰ ਬੇਨਤੀ ਇਹ ਹੈ ਕਿ ਅੱਜ ਪੰਜਾਬ ਦੇ ਗੌਰਮਿੰਟ ਸਕੂਲਾਂ ਦੇ ਵਿੱਚ 90 ਪ੍ਰਤੀਸ਼ਤ ਸ਼ਡਿਊਲਡ ਕਾਸਟ ਬੱਚੇ ਹੀ ਪੜ੍ਹਦੇ ਹਨ। ਅਮੀਰ ਬੱਚੇ ਤਾਂ ਦੂਸਰੇ ਸਕੂਲਾਂ ਵਿੱਚ ਹੀ ਪੜ੍ਹਦੇ ਹਨ। ਮੈਨੂੰ ਇਹ ਗੱਲ ਕਹਿਣ ਵਿੱਚ ਵੀ ਕੋਈ ਗੁਰੇਜ਼ ਨਹੀਂ ਕਿ ਪੰਜਾਬ ਵਿੱਚ ਗਰੀਬੀ ਅਤੇ ਅਮੀਰੀ ਦਾ ਪਾੜਾ ਇਸ ਤਰ੍ਹਾਂ ਪਾਇਆ ਜਾ ਰਿਹਾ ਹੈ ਕਿ ਸਾਡੇ ਜਿਹੜੇ ਗਰੀਬ ਬੱਚੇ ਹਨ, ਉਨ੍ਹਾਂ ਨੂੰ ਪੰਜਾਬ ਦੇ ਸਰਕਾਰੀ ਸਕੂਲਾਂ ਵਿੱਚ ਪੜ੍ਹਾਇਆ ਜਾਂਦਾ ਹੈ ਅਤੇ ਜਿਹੜੇ ਅਮੀਰ ਬੱਚੇ ਹਨ ਜੋ ਪੈਸੇ ਦੇ ਸਕਦੇ ਹਨ, ਉਹ ਕਾਨਵੈਂਟ ਸਕੂਲਾਂ ਵਿੱਚ ਅੰਗਰੇਜ਼ੀ ਵਿੱਚ ਪੜ੍ਹਦੇ ਹਨ। ਸਾਡੇ ਬੱਚਿਆਂ ਤੋਂ ਇਹ ਹੱਕ ਖੋਹ ਲਿਆ ਗਿਆ ਹੈ ਤਾਂ ਕਿ ਉਹ ਅੰਗਰੇਜ਼ੀ ਵਿੱਚ ਨਾ ਪੜ੍ਹ ਸਕਣ ਕਿਉਂਕਿ ਉਨ੍ਹਾਂ ਕੋਲ ਪੈਸੇ ਨਹੀਂ ਹਨ। (ਵਿਘਨ)

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਮੈਂ ਇਸ ਦਾ ਜਵਾਬ ਦਿੰਦਾ ਹਾਂ।

**ਸਰਦਾਰ ਚਰਨਜੀਤ ਸਿੰਘ ਚੰਨੀ :** ਪਹਿਲਾਂ ਮੈਨੂੰ ਬੋਲ ਲੈਣ ਦਿਓ ਜੀ । ਫਿਰ ਇਹ ਕਹਿਣਗੇ ਜੀ ਕਿ ਮੈਂ ਪੰਜਾਬੀ ਦੇ ਖਿਲਾਫ ਹਾਂ ਪਰ ਮੈਂ ਪੰਜਾਬੀ ਦੇ ਖਿਲਾਫ ਨਹੀਂ ਹਾਂ। (ਵਿਘਨ)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਤੁਸੀਂ ਰੱਬ ਨੂੰ ਹਾਜ਼ਰ-ਨਾਜ਼ਰ ਜਾਣ ਕੇ ਕਹਿ ਦਿਓ ਕਿ ਤੁਹਾਡਾ ਨਿਆਣਾ ਕਿਥੇ ਪੜ੍ਹਦਾ ਹੈ ?

**ਸਰਦਾਰ ਚਰਨਜੀਤ ਸਿੰਘ ਚੰਨੀ :** ਹੈਂ ਜੀ ?

**ਮਾਲ ਤੇ ਮੁੜ ਵਸੇਬਾ ਮੰਤਰੀ :** ਤੁਹਾਡਾ ਨਿਆਣਾ ਕਿਥੇ ਪੜ੍ਹਦਾ ਹੈ ? ਹੁਣ ਤੁਹਾਨੂੰ ਮੇਰੀ ਗੱਲ ਨਹੀਂ ਸੁਣਨੀ। ....(ਵਿਘਨ)... ਅੰਗਰੇਜ਼ੀ ਪੜ੍ਹਦਾ ਹੈ ਕਿ ਪੰਜਾਬੀ ਪੜ੍ਹਦਾ ਹੈ ....(ਵਿਘਨ)....

**Mr. Speaker :** Please silence, matter is very serious. ਚੇਅਰ ਨੂੰ

ਐਡਰੈਸ ਕਰੋ। ...(ਵਿਘਨ)..... ਇੱਕ ਮਿੰਟ ਚੰਨੀ ਜੀ, .....(ਵਿਘਨ)..... ਮੇਰੀ ਗੱਲ ਤਾਂ ਸੁਣ ਲਓ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ** (ਵਿਘਨ)

**ਮਾਨਯੋਗ ਸਪੀਕਰ :** ਜੋ ਵੀ ਮੇਰੇ ਤੋਂ ਪੁੱਛੇ ਬਿਨਾਂ ਬੋਲਿਆ ਜਾ ਰਿਹਾ ਹੈ, ਉਸ ਨੂੰ ਐਕਸਪੰਜ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੇਰੀ ਬੇਨਤੀ ਹੈ ਕਿ ਮਜੀਠੀਆ ਸਾਹਿਬ ਮੈਨੂੰ ਕਹਿ ਰਹੇ ਹਨ ਕਿ ਮੇਰੇ ਨਿਆਣੇ ਕਿੱਥੇ ਪੜ੍ਹਦੇ ਹਨ .....(ਵਿਘਨ).....

**Mr. Speaker :** Please do not attack each other.

**ਮਾਲ ਤੇ ਮੁੜ ਵਸੇਬਾ ਮੰਤਰੀ :** ਇਹ ਕੋਈ ਮਾੜੀ ਗੱਲ ਹੈ। ਮੈਂ ਭਰਾਵਾ ਤੇਰੇ ਨਿਆਣਿਆਂ ਦੀ ਸੁੱਖ ਮੰਗਦਾ ਹਾਂ । (ਵਿਘਨ)

**ਸਰਦਾਰ ਚਰਨਜੀਤ ਸਿੰਘ ਚੰਨੀ :** **

**ਮਾਲ ਤੇ ਮੁੜ ਵਸੇਬਾ ਮੰਤਰੀ :** **

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ **

**Mr. Speaker :** Not to be recorded. Next question.

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ :** ਸਪੀਕਰ ਸਾਹਿਬ, ਮੈਂ ਥੋੜ੍ਹਾ ਜਿਹਾ ਇਸ ਨੂੰ ਕਲੀਅਰ ਕਰ ਦੇਵਾਂ। ਸਪੀਕਰ ਸਾਹਿਬ, ਇਹ ਗੱਲ ਸੱਚ ਹੈ ਕਿ ਜਿਹੜੇ ਸਰਕਾਰੀ ਸਕੂਲ ਹਨ, ਉਨ੍ਹਾਂ ਵਿੱਚ ਨਾ ਕਿਸੇ ਪਾਲੇਟੀਸ਼ਨ ਦਾ ਬੱਚਾ ਪੜ੍ਹਦਾ ਹੈ, ਨਾ ਕਿਸੇ ਅਫਸਰ ਦਾ ਬੱਚਾ ਪੜ੍ਹਦਾ ਹੈ, ਨਾ ਕਿਸੇ ਪ੍ਰੈਸ ਵਾਲੇ ਦਾ ਬੱਚਾ ਪੜ੍ਹਦਾ ਹੈ, ਨਾ ਕਿਸੇ ਮੁਲਾਜ਼ਮ ਦਾ ਬੱਚਾ ਪੜ੍ਹਦਾ ਹੈ। ਇਹ ਜਿਹੜੀ ਗੱਲ ਹੈ, ਇਹ ਸੱਚ ਹੈ। ਲੇਕਿਨ ਉਥੇ ਗਰੀਬ ਲੋਕਾਂ ਦੇ ਬੱਚੇ ਪੜ੍ਹਦੇ ਹਨ ਜਿਨ੍ਹਾਂ ਵਿੱਚ ਕਿਸਾਨ ਦੇ ਬੱਚੇ ਵੀ ਬਹੁਤ ਜ਼ਿਆਦਾ ਹਨ, ਛੋਟੇ ਦੁਕਾਨਦਾਰ ਦੇ ਵੀ ਬੱਚੇ ਬਹੁਤ ਜ਼ਿਆਦਾ ਹਨ ਤੇ ਮਜ਼ਦੂਰਾਂ ਦੇ ਬੱਚੇ ਵੀ ਬਹੁਤ ਜ਼ਿਆਦਾ ਹਨ । ਇਹ ਠੀਕ ਹੈ ਕਿ ਗਰੀਬ ਲੋਕਾਂ ਦੇ ਸਾਰੇ ਬੱਚੇ ਸਾਡੇ ਕੋਲ ਪੜ੍ਹਦੇ ਹਨ। ਬਾਕੀ ਕਿਸੇ ਦਾ ਨਹੀਂ ਪੜ੍ਹਦਾ । ਐਵੇਂ ਇਕ ਦੂਜੇ ਨੂੰ ਦੂਸ਼ਣ ਲਗਾਈ ਜਾਈਏ। ਇਹ ਸਾਰੀਆਂ ਗਲਤ ਗੱਲਾਂ ਹਨ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਕਾਫੀ ਅਹਿਮ ਸਵਾਲ ਹੈ ਕਿ ਜਿਹੜੇ ਗਰੀਬ ਹਨ, ਗਰੀਬ ਮਜ਼ਦੂਰ ਹਨ, ਕੋਈ ਵੀ ਗਰੀਬ ਹੋਵੇ ਜਿਸ ਦਾ ਬੱਚਾ ਚੰਗੀ ਤਾਲੀਮ ਇਸ ਕਰਕੇ ਨਹੀਂ ਲੈ ਸਕਦਾ ਕਿ ਉਹ ਇੰਟੈਲੀਜੈਂਟ ਤਾਂ ਹੈ ਲੇਕਿਨ ਉਸ ਦੇ ਵਿੱਚ ਗਰੀਬੀ ਦੀਵਾਰ ਬਣ ਕੇ ਖੜ੍ਹੀ ਹੈ। ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਅਸੀਂ ਦੋ ਗੱਲਾਂ ਕੀਤੀਆਂ ਹਨ । ਇਕ ਤਾਂ ਜਿਹੜੇ ਬੱਚੇ ਗੌਰਮਿੰਟ ਸਕੂਲਾਂ ਵਿੱਚ ਪੜ੍ਹਦੇ ਹਨ ਜਿਨ੍ਹਾਂ ਦਾ

**Expunged/Not recorded as ordered by the Chair.

[ ਮੁੱਖ ਮੰਤਰੀ ]

ਜ਼ਿਕਰ ਆਇਆ ਹੈ, ਉਨ੍ਹਾਂ ਨੂੰ 30,000/- ਰੁਪਿਆ ਸਾਲ, ਢਾਈ ਹਜ਼ਾਰ ਰੁਪਿਆ ਮਹੀਨਾ ਉਨ੍ਹਾਂ ਨੂੰ ਵਜ਼ੀਫਾ ਦਿੱਤਾ ਜਾਵੇਗਾ। (ਥੰਪਿੰਗ) ਅੱਜ ਤੱਕ ਮੇਰਾ ਖਿਆਲ ਹੈ ਕਿ ਕਿਸੇ ਸਟੇਟ ਵਿੱਚ ਢਾਈ ਹਜ਼ਾਰ ਰੁਪਿਆ ਕਿਸੇ ਗਰੀਬ ਦੇ ਬੱਚੇ ਨੂੰ ਨਹੀਂ ਮਿਲਿਆ। ਇਹ ਫੈਸਲਾ ਕੀਤਾ ਹੈ ਕਿ ਇੰਟੈਲੀਜੈਂਟ ਗਰੀਬਾਂ ਦੇ ਬੱਚਿਆਂ ਲਈ ਛੇ ਸਕੂਲ ਪਹਿਲੇ ਸਾਲ ਵਿੱਚ ਖੋਲ੍ਹ ਰਹੇ ਹਾਂ ਤੇ ਇਹ ਖੋਲ੍ਹ ਵੀ ਵੱਡੇ ਸ਼ਹਿਰਾਂ ਵਿੱਚ ਰਹੇ ਹਾਂ ਕਿਉਂਕਿ ਛੋਟੇ ਪਿੰਡਾਂ ਦੇ ਕੋਲ ਖੋਲ੍ਹੀਏ ਤਾਂ ਟੀਚਰ ਨਹੀਂ ਆਉਂਦੇ । ਜਿਹੜੇ ਗਰੀਬ ਦੇ ਬੱਚੇ ਗੌਰਮਿੰਟ ਸਕੂਲਾਂ ਵਿੱਚ ਪੜ੍ਹ ਕੇ 80% ਨੰਬਰ ਲੈਣਗੇ, ਉਨ੍ਹਾਂ ਨੂੰ ਹੋਸਟਲ ਦੀ ਸਹੂਲਤ ਵੀ ਦਿੱਤੀ ਜਾਵੇਗੀ । ਇਨ੍ਹਾਂ ਸਕੂਲ ਉਤੇ 25-25 ਕਰੋੜ ਰੁਪਿਆ ਪ੍ਰਤੀ ਸਕੂਲ ਖਰਚ ਕਰ ਰਹੇ ਹਾਂ। ਉਸ ਵਿੱਚ ਜਿਹੜਾ ਸਟਾਫ ਹੋਵੇਗਾ, ਉਹ ਪਬਲਿਕ ਸਕੂਲਾਂ ਦੇ ਸਟਾਫ ਨਾਲੋਂ ਵੀ ਵਧੀਆ ਹੋਵੇਗਾ । ਉਥੇ ਨਾ ਫੀਸ ਲਈ ਜਾਵੇਗੀ, ਨਾ ਹੋਸਟਲ ਦਾ ਖਰਚਾ ਲਿਆ ਜਾਵੇਗਾ ਤੇ ਨਾ ਰੋਟੀ ਦਾ ਖਰਚਾ ਲਿਆ ਜਾਵੇਗਾ । ਇਹ ਛੇ ਸਕੂਲ ਖੋਲ੍ਹੇ ਜਾ ਰਹੇ ਹਨ, ਇਹ ਫਸਟ ਸਟੈਪ ਹੈ ਤੇ ਇਨ੍ਹਾਂ ਵਿੱਚ ਅਗਲੇ ਸਾਲ ਤੋਂ ਪੜ੍ਹਾਈ ਸ਼ੁਰੂ ਹੋ ਜਾਵੇਗੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ, ਸਰਦਾਰ ਸਾਧੂ ਸਿੰਘ, ਸਰਦਾਰ ਜਗਮੋਹਨ ਸਿੰਘ ਕੰਗ ਤੇ ਸ਼੍ਰੀ ਅਸ਼ਵਨੀ ਸੇਖੜੀ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਸੀ. ਐਮ. ਸਾਹਿਬ ਦੀ ਐਸ਼ਿਓਰੈਂਸ ਤੋਂ ਬਾਅਦ, ਉਨ੍ਹਾਂ ਦੇ ਬੋਲਣ ਤੋਂ ਬਾਅਦ ਕੋਈ ਲੋੜ ਨਹੀਂ ਰਹਿ ਜਾਂਦੀ।

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਮੈਂ ਸੀ.ਐਮ.ਸਾਹਿਬ ਦਾ ਧੰਨਵਾਦ ਵੀ ਕਰਨਾ ਚਾਹੁੰਦਾ ਹਾਂ ਤੇ ਸੁਝਾਅ ਵੀ ਦੇਣਾ ਚਾਹੁੰਦਾ ਹਾਂ...

**ਮਾਨਯੋਗ ਸਪੀਕਰ :** ਚਲੋ ਦੱਸੋ।

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਕੇਂਦਰ ਸਰਕਾਰ ਦੀ ਤਰਜ਼ ਉਤੇ ਜਾਂ ਜਿਵੇਂ ਵੀ ਹੈ, ਛੇ ਸਕੂਲ ਖੋਲ੍ਹਣ ਦੀ ਗੱਲ ਕੀਤੀ ਹੈ। (ਵਿਘਨ) ਇਕ ਮਿੰਟ ਮੇਰੀ ਗੱਲ ਤਾਂ ਸੁਣ ਲਵੋ । ਇਹ ਤਾਂ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਐਵੇਂ ਬੋਲੀ ਜਾਂਦੇ ਹਨ। ਮੇਰੀ, ਸਪੀਕਰ ਸਾਹਿਬ, ਬੇਨਤੀ ਹੈ ਕਿ ਇਹ ਮੇਰੀ ਗੱਲ ਨਹੀਂ ਸੁਣ ਰਹੇ । ਸਪੀਕਰ ਸਾਹਿਬ, ਮੈਂ ਸੀ. ਐਮ. ਸਾਹਿਬ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਛੇ ਸਕੂਲ ਖੋਲ੍ਹਣ ਦੀ ਗੱਲ ਕੀਤੀ ਹੈ । ਜੇ ਪ੍ਰਮਾਤਮਾ ਇਨ੍ਹਾਂ ਨੂੰ ਹੋਰ ਸੁਮੱਤ ਬਖਸ਼ੇ ਤਾਂ ਇਹ 600 ਸਕੂਲ ਕਰ ਦੇਣ ਤਾਂ ਬਹੁਤ ਵੱਡੀ ਗੱਲ ਹੈ ।(ਵਿਘਨ) ਮੇਰੀ ਇੱਕ ਬੇਨਤੀ ਹੈ ਕਿ ਜਿਹੜੇ ਸਕੂਲਾਂ ਵਿੱਚ ਜਾਤ-ਪਾਤ ਨੂੰ ਛੱਡ ਕੇ ਕਿਸੇ ਵੀ ਗਰੀਬ ਦੇ ਬੱਚੇ ਪੜ੍ਹਦੇ ਹਨ, ਉਨ੍ਹਾਂ ਸਕੂਲਾਂ ਵਿੱਚ ਇਹ ਕੰਪਲਸਰੀ ਕੀਤਾ ਜਾਵੇ ਕਿ ਉਨ੍ਹਾਂ ਸਕੂਲਾਂ ਵਿੱਚ ਜਿਹੜੇ ਮਾਸਟਰ ਪੜ੍ਹਾਉਂਦੇ ਹਨ, ਉਨ੍ਹਾਂ ਮਾਸਟਰਾਂ ਦੇ ਬੱਚੇ ਵੀ ਉਸੇ ਸਕੂਲ ਵਿੱਚ ਹੀ ਪੜ੍ਹਨ ਤਾਂ ਇਹ ਪੜ੍ਹਾਈ ਠੀਕ ਹੋਣੀ ਹੈ।

**ਮਾਨਯੋਗ ਸਪੀਕਰ :** ਅਗਲਾ ਸਵਾਲ, ਸਰਦਾਰ ਰਣਦੀਪ ਸਿੰਘ ਨਾਭਾ ਜੀ।

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਮਾਸਟਰਾਂ ਦੇ ਬੱਚੇ ਵੀ ਉਸੇ ਸਕੂਲ ਵਿੱਚ ਪੜ੍ਹਨ। ਉਥੇ ਤਿੰਨ-ਤਿੰਨ ਮਾਸਟਰ ਹੁੰਦੇ ਹਨ ਪਰ ਇੱਕ ਹੀ ਜਾਂਦਾ ਹੈ ਤੇ ਬਾਕੀ ਦੇ ਗੈਰਹਾਜ਼ਰ ਹੀ ਰਹਿੰਦੇ ਹਨ । ਇਸ ਕਰਕੇ ਗਰੀਬਾਂ ਦੇ ਬੱਚਿਆਂ ਨਾਲ ਉਥੇ ਤਮਾਸ਼ਾ ਹੋ ਰਿਹਾ ਹੈ। ਇਸ ਕਰਕੇ ਮੇਰੀ ਬੇਨਤੀ ਇਹ ਹੀ ਹੈ ਕਿ ..

**Mr. Speaker :** Please sit down. ਸਰਦਾਰ ਰਣਦੀਪ ਸਿੰਘ ਜੀ।

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਉਨ੍ਹਾਂ ਦੀ ਤਨਖਾਹ ਵਧਾਈ ਜਾਵੇ ਤੇ ਇਹ ਕੰਪਲਸਰੀ ਹੋਵੇ ਕਿ ਉਨ੍ਹਾਂ ਟੀਚਰਾਂ ਦੇ ਬੱਚੇ ਸਰਕਾਰੀ ਸਕੂਲਾਂ ਵਿੱਚ ਹੀ ਪੜ੍ਹਨ ਤਾਂ ਕਿ ਜਿਹੜੇ ਦੂਸਰੇ ਗਰੀਬ ਬੱਚੇ ਹਨ ਉਨ੍ਹਾਂ ਦਾ ਹੌਂਸਲਾ ਵਧ ਸਕੇ ਕਿ ਮਾਸਟਰ ਦਾ ਨਿਆਣਾ ਵੀ ਇਥੇ ਹੀ ਪੜ੍ਹਦਾ ਹੈ।

**ਮਾਨਯੋਗ ਸਪੀਕਰ :** ਅਗਲਾ ਸਵਾਲ, ਸਰਦਾਰ ਰਣਦੀਪ ਸਿੰਘ ਨਾਭਾ ਜੀ।

-------------

## ਮੰਡੀ ਗੋਬਿੰਦਗੜ੍ਹ ਵਿਖੇ ਬੰਦ ਪਏ ਲਘੂ ਉਦਯੋਗਿਕ ਯੂਨਿਟਾਂ ਦੀ ਗਿਣਤੀ

***1090. ਸਰਦਾਰ ਰਣਦੀਪ ਸਿੰਘ ਨਾਭਾ :** ਕੀ ਉਦਯੋਗ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ -

(ੳ) ਮਾਰਚ 2007 ਤੋਂ ਹੁਣ ਤੱਕ ਮੰਡੀ ਗੋਬਿੰਦਗੜ੍ਹ ਵਿਖੇ ਬੰਦ ਪਈਆਂ ਲਘੂ ਉਦਯੋਗਿਕ ਯੂਨਿਟਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਦੇ ਬੰਦ ਹੋਣ ਦੇ ਕਾਰਨ ਕੀ ਹਨ;

(ਅ) ਰਾਜ ਦੀ ਨਵੀਂ ਉਦਯੋਗਿਕ ਨੀਤੀ ਐਲਾਨਣ ਤੋਂ ਬਾਅਦ ਰਾਜ ਵਿੱਚ ਸਥਾਪਿਤ ਕੀਤੀਆਂ ਜਾਂ ਸਮਝੌਤੇ ਦੇ ਇਕਰਾਰਨਾਮੇ ਤੇ ਹਸਤਾਖਰ ਕਰਨ ਵਾਲੀਆਂ ਨਵੀਆਂ ਉਦਯੋਗਿਕ ਯੂਨਿਟਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਤੋਂ ਪ੍ਰਾਪਤ ਹੋਣ ਵਾਲਾ ਮਾਲੀਆ ਕਿੰਨਾ ਹੈ;

(ੲ) ਉਪਰੋਕਤ ਭਾਗ (ਅ) ਵਿੱਚ ਵਰਣਿਤ ਨਵੀਂ ਉਦਯੋਗਿਕ ਨੀਤੀ ਦੇ ਐਲਾਨੇ ਜਾਣ ਤੋਂ ਬਾਅਦ ਰਾਜ ਵਿੱਚ ਉਦਯੋਗਿਕ ਖੇਤਰ ਵਿੱਚ ਕੁੱਲ ਕਿੰਨੇ ਨਵੇਂ ਰੋਜ਼ਗਾਰ ਦੇ ਵਸੀਲੇ ਪੈਦਾ ਹੋਏ ਹਨ?

**ਸ਼੍ਰੀ ਮਦਨ ਮੋਹਨ ਮਿੱਤਲ :** (ੳ) ਸ਼੍ਰੀਮਾਨ ਜੀ, ਮੰਡੀ ਗੋਬਿੰਦਗੜ੍ਹ ਵਿਖੇ ਮਾਰਚ, 2007 ਤੋਂ ਹੁਣ ਤੱਕ 42 ਲਘੂ ਉਦਯੋਗਿਕ ਸਟੀਲ ਇਕਾਈਆਂ ਪੱਕੇ ਤੌਰ ਤੇ ਬੰਦ ਹੋਈਆਂ ਹਨ। ਇਨ੍ਹਾਂ ਦੇ ਬੰਦ ਹੋਣ ਦਾ ਮੁੱਖ ਕਾਰਨ ਸਮੁੱਚੀ ਆਰਥਿਕ ਮੰਦਹਾਲੀ, ਭਾਰਤ ਸਰਕਾਰ ਦੀਆਂ ਪ੍ਰਤੀਕੂਲ ਨੀਤੀਆਂ ਜਿਵੇਂ ਕਿ ਫਰੇਟ ਇਕੂਲਾਈਜ਼ੇਸ਼ਨ ਸਕੀਮ ਦਾ ਬੰਦ ਹੋਣਾ, ਜਿਸ ਕਾਰਨ ਪੰਜਾਬ ਦੀਆਂ ਇਕਾਈਆਂ ਨੂੰ ਮਿਲ ਰਿਹਾ ਕੱਚਾ ਮਾਲ ਭਾਵ ਸਟੀਲ ਤੇ ਕੋਲਾ ਦੂਜੇ ਸੂਬਿਆਂ ਨਾਲੋਂ ਮਹਿੰਗਾ ਮਿਲਣਾ ਹੈ। ਇਸ ਤੋਂ ਇਲਾਵਾ ਪੰਜਾਬ ਦੀਆਂ ਇਨ੍ਹਾਂ

[ ਉਦਯੋਗ ਮੰਤਰੀ ]

ਉਦਯੋਗਿਕ ਇਕਾਈਆਂ ਦੇ ਬੰਦ ਹੋਣ ਦਾ ਕਾਰਨ ਭਾਰਤ ਸਰਕਾਰ ਵੱਲੋਂ ਗੁਆਂਢੀ ਸੂਬਿਆਂ ਜਿਵੇਂ ਕਿ ਜੰਮੂ ਤੇ ਕਸ਼ਮੀਰ, ਹਿਮਾਚਲ ਪ੍ਰਦੇਸ਼ ਅਤੇ ਉਤਰਾਖੰਡ ਵਿੱਚ ਸਪੈਸ਼ਲ ਪੈਕੇਜ ਆਫ਼ ਇੰਸੈਂਟਿਵ ਮਿਲਣਾ ਵੀ ਹੈ।

ਇੱਥੇ ਇਹ ਦੱਸਣਾ ਯੋਗ ਹੋਵੇਗਾ ਕਿ ਇਸ ਸਮੇਂ ਦੌਰਾਨ ਮੰਡੀ ਗੋਬਿੰਦਗੜ੍ਹ ਵਿਖੇ 164 ਨਵੇਂ ਸਟੀਲ ਯੂਨਿਟ ਹੋਂਦ ਵਿੱਚ ਆਏ ਹਨ, ਜਿਨ੍ਹਾਂ ਵਿੱਚ 232.48 ਕਰੋੜ ਰੁਪਏ ਦਾ ਪੂੰਜੀ ਨਿਵੇਸ਼ ਹੋਇਆ ਹੈ ਅਤੇ 5460 ਵਿਅਕਤੀਆਂ ਨੂੰ ਰੋਜ਼ਗਾਰ ਮਿਲਿਆ ਹੈ।(ਅ) ਅਤੇ (ੲ) ਮੰਤਰੀ ਪ੍ਰੀਸ਼ਦ ਵੱਲੋਂ ਕ੍ਰਮਵਾਰ ਉਦਯੋਗ ਅਤੇ ਕਮਰਸ, ਖੇਤੀਬਾੜੀ, ਫੂਡ ਪ੍ਰੋਸੈਸਿੰਗ ਅਤੇ ਸੂਚਨਾ ਤਕਨਾਲੋਜੀ ਵਿਭਾਗਾਂ ਦੀ ਫਿਸਕਲ ਇੰਸੈਂਟਿਵਜ਼ ਫਾਰ ਇੰਡਸਟ੍ਰੀਅਲ ਪ੍ਰੋਮੋਸ਼ਨ, 2013 ਪਾਲਿਸੀ, ਐਗਰੋ ਇੰਡਸਟ੍ਰੀਅਲ ਅਤੇ ਫੂਡ ਪ੍ਰੋਸੈਸਿੰਗ ਪਾਲਿਸੀ 2013, ਫੂਡ ਪ੍ਰੋਸੈਸਿੰਗ ਇਨਵੈਸਟਮੈਂਟ ਪਾਲਿਸੀ, 2013 ਅਤੇ ਪੰਜਾਬ ਇਲੈਕਟ੍ਰਾਨਿਕ ਹਾਰਡਵੇਅਰ ਅਤੇ ਆਈ.ਟੀ. ਇੰਡਸਟ੍ਰੀਅਲ ਪਾਲਿਸੀ, 2013 ਪ੍ਰਵਾਨ ਕੀਤੀਆਂ ਜਾ ਚੁੱਕੀਆਂ ਹਨ। ਇਹ ਪਾਲਿਸੀ ਨੋਟੀਫਿਕੇਸ਼ਨ ਦੀ ਪ੍ਰਕ੍ਰਿਆ ਅਧੀਨ ਹੈ। ਨੋਟੀਫਿਕੇਸ਼ਨ ਉਪਰੰਤ ਹੀ ਇਸ ਨੀਤੀ ਤਹਿਤ ਪ੍ਰੋਜੈਕਟ ਮਨਜ਼ੂਰ ਕੀਤੇ ਜਾਣਗੇ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪਲੀਮੈਂਟਰੀ, ਸਪੀਕਰ ਸਾਹਿਬ। ਮੰਤਰੀ ਜੀ ਬੜੇ ਸਤਿਕਾਰਯੋਗ ਹਨ ...

**ਮਾਨਯੋਗ ਸਪੀਕਰ :** ਜਵਾਬ ਤਾਂ ਇਨ੍ਹਾਂ ਨੇ ਠੀਕ ਦਿੱਤਾ ਹੈ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਇਨ੍ਹਾਂ ਨੇ ਸ਼ਾਇਦ ਮੇਰਾ ਸਵਾਲ ਪੜ੍ਹਿਆ ਨਹੀਂ ਜਾਂ ਫਿਰ ਮਹਿਕਮੇ ਨੇ ਜਿਹੜਾ ਜਵਾਬ ਇਨ੍ਹਾਂ ਨੂੰ ਭੇਜਿਆ ਹੈ, ਉਹ ਸਹੀ ਨਹੀਂ ਹੈ। ਸਪੀਕਰ ਸਾਹਿਬ, ਤੁਹਾਨੂੰ ਵੀ ਸਾਰਿਆਂ ਨੇ ਬੇਨਤੀ ਕੀਤੀ ਸੀ ਅਤੇ ਤੁਸੀਂ ਵੀ ਜ਼ਿਕਰ ਕੀਤਾ ਸੀ ਕਿ ਜਿਹੜਾ ਮੈਂਬਰ ਸਾਹਿਬਾਨ ਦਾ ਸਵਾਲ ਲਗਦਾ ਹੈ ਉਸ ਦਾ ਇੱਕ ਦਿਨ ਪਹਿਲਾਂ ਜਵਾਬ ਮਿਲਣਾ ਚਾਹੀਦਾ ਹੈ। ਮੇਰੇ ਕੋਲ ਸਾਰੀ ਰਿਪੋਰਟ ਹੈ। ਜਿਹੜੇ ਫੈਕਟਸ ਐਂਡ ਫਿਗਰਜ਼ ਮੰਤਰੀ ਜੀ ਨੇ ਦਿੱਤੇ ਹਨ, ਉਸ ਵਿੱਚ ਉਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ 42 ਸਮਾਲ ਸਕੇਲ ਯੂਨਿਟਸ ਬੰਦ ਹਨ। ਤੁਹਾਨੂੰ ਯਾਦ ਹੋਵੇਗਾ ਕਿ ਇਸ ਸਾਲ ਮਾਰਚ ਦੇ ਸੈਸ਼ਨ ਵਿੱਚ ਸਵਾਮੀਨਾਥਨ ਰਿਪੋਰਟ ਆਈ ਸੀ, ਅਖ਼ਬਾਰ ਵਿੱਚ ਪੰਜਾਬ ਦੀ ਇੰਡਸਟਰੀ ਦੀ ਰਿਪੋਰਟ ਵੀ ਛਪੀ ਹੈ। ਇਸ ਰਿਪੋਰਟ ਵਿੱਚ ਜ਼ਿਕਰ ਕੀਤਾ ਗਿਆ ਹੈ ਕਿ 198 ਯੂਨਿਟਸ ਬੰਦ ਹਨ ਅਤੇ ਤੁਸੀਂ ਆਪਣੇ ਜਵਾਬ ਵਿੱਚ ਲਿਖਿਆ ਹੈ ਕਿ ਹੁਣ ਤੱਕ 42 ਯੂਨਿਟਸ ਬੰਦ ਹੋਏ ਹਨ । ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਵੀ ਜ਼ਿਕਰ ਕੀਤਾ ਹੈ ਕਿ ਹਾਲੇ ਇੰਡਸਟ੍ਰੀਅਲ ਪਾਲਿਸੀ ਲਾਗੂ ਹੋਣ ਜਾ ਰਹੀ ਹੈ। ਮੇਰਾ ਸਪੈਸੀਫਿਕ ਸਵਾਲ ਸੀ ਕਿ ਜਿਸ ਦਿਨ ਤੋਂ ਇੰਡਸਟ੍ਰੀਅਲ ਪਾਲਿਸੀ ਲਾਗੂ ਕੀਤੀ ਗਈ ਹੈ, ਉਸ ਦਿਨ ਤੋਂ ਕਿੰਨੇ ਨਵੇਂ ਯੂਨਿਟਸ ਲੱਗੇ ਹਨ? ਤੁਸੀਂ ਮੈਨੂੰ ਜਵਾਬ ਵਿੱਚ ਕਿਹਾ ਹੈ ਕਿ 2007 ਤੋਂ ਲੈ ਕੇ ਹੁਣ ਤੱਕ 164 ਸਟੀਲ ਯੂਨਿਟਸ ਲੱਗੇ ਹਨ ਅਤੇ ਦੂਜੇ ਪਾਸੇ ਹੀ ਜਵਾਬ ਵਿੱਚ ਆ ਰਿਹਾ ਹੈ ਕਿ issuance of notification under policy is in process. Project will be approved only after the issuance of notification of policy. ਇਹ ਸੈਲਫ ਕੰਟ੍ਰਾਡਿਕਟਰੀ

ਜਵਾਬ ਖੁਦ ਦੇ ਰਹੇ ਹਨ। ਤੁਸੀਂ ਮੈਨੂੰ ਘੱਟੋ-ਘੱਟ ਇਸ ਦਾ ਸਹੀ ਜਵਾਬ ਦਿਵਾ ਦਿਓ। ਸਪੀਕਰ ਸਾਹਿਬ, ਮੈਂ ਸਵਾਮੀਨਾਥਨ ਦੀ ਰਿਪੋਰਟ ਵੀ ਪੇਸ਼ ਕਰ ਦਿੰਦਾ ਹਾਂ। ਇਹ ਵੀ ਪੰਜਾਬ ਸਰਕਾਰ ਦੀ ਹੀ ਰਿਪੋਰਟ ਹੈ ਜਿਸ ਵਿੱਚ ਜ਼ਿਕਰ ਕੀਤਾ ਗਿਆ ਹੈ ਕਿ 198 ਯੂਨਿਟਸ ਮਾਰਚ ਤੱਕ ਬੰਦ ਹੋ ਚੁੱਕੇ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇੰਡਸਟ੍ਰੀਅਲ ਪਾਲਿਸੀ ਦਾ ਇਹ ਜ਼ਿਕਰ ਕਰ ਰਹੇ ਹਨ, ਇਹ ਹਾਲੇ ਤੱਕ ਲਾਗੂ ਨਹੀਂ ਹੋਈ ਤਾਂ ਫਿਰ ਐਮ.ਓ.ਯੂ. ਕਿਵੇਂ ਸਾਈਨ ਹੋ ਜਾਣਗੇ। ਫਿਰ ਨਾਲ ਹੀ ਤੁਸੀਂ ਕਹਿ ਰਹੇ ਹੋ ਕਿ ਅਸੀਂ 5460 ਲੋਕਾਂ ਨੂੰ ਰੁਜ਼ਗਾਰ ਦੇ ਦਿੱਤਾ ਹੈ। ਇਹ ਤੁਹਾਡੇ ਜਵਾਬ ਵਿੱਚ ਹੀ ਲਿਖਿਆ ਹੈ। ਮੇਰੀ ਸਪੈਸੇਫਿਕ ਸਪਲੀਮੈਂਟਰੀ ਇਹੀ ਹੈ ਕਿ ਮੈਂ ਕਿਹੜੀ ਗੱਲ ਨੂੰ ਸੱਚ ਮੰਨਾਂ। ਕੀ ਇੰਡਸਟ੍ਰੀਅਲ ਪਾਲਿਸੀ ਲਾਗੂ ਹੋ ਗਈ ਹੈ ਤੇ ਦੂਜਾ, ਜਿਹੜੀ ਇੰਡਸਟਰੀ ਬਾਰੇ ਤੁਸੀਂ ਜ਼ਿਕਰ ਕੀਤਾ ਹੈ, ਉਹ ਕਿੱਥੇ ਲੱਗੀ ਹੈ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦਾ ਜਿਹੜਾ ਸਵਾਲ ਸੀ ਉਹ ਮੰਡੀ ਗੋਬਿੰਦਗੜ੍ਹ ਬਾਰੇ ਸੀ। ਉਥੇ ਜਿਹੜੇ ਯੂਨਿਟ ਟੋਟਲ ਬੰਦ ਹੋਏ ਹਨ, ਅਸੀਂ ਉਨ੍ਹਾਂ ਦੀ ਫਿਗਰ ਦਿੱਤੀ ਹੈ, ਜਿਹੜੇ ਕਿ ਨਾਨ-ਫੰਕਸ਼ਨਲ ਹੋ ਗਏ ਹਨ। ਜਿਹੜੀਆਂ ਨਵੀਆਂ ਯੂਨਿਟਸ ਮੰਡੀ ਗੋਬਿੰਦਗੜ੍ਹ ਵਿੱਚ ਲੱਗੀਆਂ ਹਨ, ਅਸੀਂ ਉਨ੍ਹਾਂ ਦੀ ਵੀ ਫਿਗਰ ਦਿੱਤੀ ਹੈ। ਜਿਹੜੇ ਨਵੇਂ ਯੂਨਿਟਸ ਲਗਾਏ ਗਏ ਹਨ, ਇਹ ਨਵੀਂ ਪਾਲਿਸੀ ਤਹਿਤ ਨਹੀਂ ਹਨ ਤੇ ਉਨ੍ਹਾਂ ਯੂਨਿਟਸ ਦੇ ਲੱਗਣ ਕਾਰਨ ਜਿੰਨੇ ਲੋਕਾਂ ਨੂੰ ਉੱਥੇ ਜਾਬ ਮਿਲੀ ਹੈ, ਉਸ ਦੀ ਫਿਗਰ ਦਿੱਤੀ ਗਈ ਹੈ। ਇਸ ਦੇ ਨਾਲ ਹੀ ਜਿੰਨੀ ਸਰਮਾਏ ਦੀ ਸਰਕੂਲੇਸ਼ਨ ਹੈ, ਉਸ ਦੀ ਵੀ ਫਿਗਰ ਦਿੱਤੀ ਹੈ। ਜਿਹੜੀ ਇਹ ਨਵੀਂ ਪਾਲਿਸੀ ਦੀ ਗੱਲ ਕਰਦੇ ਹਨ, ਐਮ.ਓ.ਯੂ. ਤਾਂ ਉਦੋਂ ਹੀ ਸਾਈਨ ਹੁੰਦੇ ਹਨ, ਜਦੋਂ ਇਹ ਲਾਗੂ ਹੋਣੀ ਹੈ। ਅਸੀਂ ਇਸ ਨਵੀਂ ਪਾਲਿਸੀ ਦੀ ਡਿਟੇਲ ਦਿੱਤੀ ਹੈ, ਐਕਟ ਦਾ ਨਾਂ ਦਿੱਤਾ ਹੈ। ਇਸ ਨੂੰ ਅਸੀਂ ਵੈੱਬ ਸਾਈਟ ਤੇ ਪਾਇਆ ਹੋਇਆ ਹੈ, ਸਾਰਿਆਂ ਨੇ ਪੜ੍ਹਿਆ ਹੋਵੇਗਾ। ਹਾਲੇ ਇਸ ਦੀ ਨੋਟੀਫਿਕੇਸ਼ਨ ਹੋਣੀ ਹੈ। ਜਿਸ ਦਿਨ ਨੋਟੀਫਿਕੇਸ਼ਨ ਹੋ ਗਈ, ਉਸ ਦਿਨ ਤੋਂ ਨਵੀਂ ਪਾਲਿਸੀ ਲਾਗੂ ਹੋ ਜਾਵੇਗੀ । ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਸ ਦਿਨ ਨੋਟੀਫਿਕੇਸ਼ਨ ਹੋ ਜਾਵੇਗੀ, ਅਸੀਂ ਇਸ ਵਾਸਤੇ ਬਕਾਇਦਾ ਇੱਕ ਫੰਕਸ਼ਨ ਵੀ ਰੱਖਾਂਗੇ ਤੇ ਉਥੇ ਅਸੀਂ ਮੈਂਬਰ ਸਾਹਿਬ ਨੂੰ ਵੀ ਬੁਲਾਵਾਂਗੇ ।

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਦੇ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

-------------

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਜ਼ਿਲ੍ਹਾ ਮਾਨਸਾ ਵਿਚ ਡਿਸਟ੍ਰੀਬਿਊਟਰੀਆਂ ਵਿਚ ਪਾਣੀ ਟੇਲਾਂ ਤੱਕ ਪਹੁੰਚਾਉਣਾ

***1107. ਸਰਦਾਰ ਚਤਿੰਨ ਸਿੰਘ :** ਕੀ ਸਿੰਜਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਮਾਨਸਾ ਵਿਚ ਬੋਹਾ ਡਿਸਟ੍ਰੀਬਿਊਟਰੀ ਵਿਚ ਟੇਲਾਂ ਤੇ ਪੈਂਦੇ ਪਿੰਡ ਤਾਲਵਾ ਤੇ ਲੱਖੀ ਵਾਲਾ, ਬੁਢਲਾਡਾ ਡਿਸਟ੍ਰੀਬਿਊਟਰੀ ਵਿਚ ਪਿੰਡ ਮੱਲ ਸਿੰਘ ਵਾਲਾ ਅਤੇ ਅੱਕਾਂਵਾਲੀ; ਧਰਮਪੁਰਾ ਡਿਸਟ੍ਰੀਬਿਊਟਰੀ ਵਿੱਚ ਪਿੰਡ ਸਿਰਸੀਵਾਲਾ ਵਿਚ ਟੇਲਾਂ ਤੱਕ ਪਾਣੀ ਨਹੀਂ ਪਹੁੰਚਦਾ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਵਲੋਂ ਟੇਲਾਂ ਤੱਕ ਪਾਣੀ ਪਹੁੰਚਾਉਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਬੋਹਾ ਰਜਬਾਹੇ ਦੀ ਸੈਦੇਵਾਲਾ ਬਰਾਂਚ ਦੀਆਂ ਟੇਲਾਂ ਤੇ ਪੈਂਦੇ ਪਿੰਡ ਤਾਲਵਾ (ਤਾਲਬਵਾਲਾ) ਅਤੇ ਲੱਖੀਵਾਲਾ ਵਿਚ ਟੇਲਾਂ ਤੱਕ ਪਾਣੀ ਪਹੁੰਚਦਾ ਹੈ ਲੇਕਿਨ ਪੂਰੀ ਮਿਕਦਾਰ ਵਿੱਚ ਨਹੀਂ ਪਹੁੰਚਦਾ। ਇਨ੍ਹਾਂ ਪਿੰਡਾਂ ਦੀ ਨਹਿਰੀ ਪਾਣੀ ਦੀ ਸਮੱਸਿਆ ਦੂਰ ਕਰਨ ਲਈ ਇਸ ਬਰਾਂਚ ਦੀ ਮੁੜ ਉਸਾਰੀ ਦਾ ਪ੍ਰੋਜੈਕਟ ਵਿਭਾਗ ਦੇ ਵਿਚਾਰ ਅਧੀਨ ਹੈ। ਪ੍ਰੋਜੈਕਟ ਮਨਜ਼ੂਰ ਹੋਣ ਅਤੇ ਫੰਡ ਮਿਲਣ ਉਪਰੰਤ ਇਹ ਕੰਮ ਕਰਵਾ ਦਿੱਤਾ ਜਾਵੇਗਾ ਅਤੇ ਟੇਲਾਂ ਤੇ ਪਾਣੀ ਦੀ ਸਮੱਸਿਆ ਦੂਰ ਹੋ ਜਾਵੇਗੀ।

ਬੁਢਲਾਡਾ ਬਰਾਂਚ ਅਤੇ ਧਰਮਪੁਰਾ ਬਰਾਂਚ ਦੀ ਇਸ ਸਾਲ ਝੋਨੇ ਦੀ ਬਿਜਾਈ ਤੋਂ ਪਹਿਲਾਂ (ਮਈ 2013 ਵਿੱਚ) ਅੰਦਰੂਨੀ ਸਫਾਈ ਕਰਵਾਉਣ ਤੋਂ ਬਾਅਦ ਟੇਲਾਂ ਤੇ ਪੈਂਦੇ ਪਿੰਡ ਮੱਲ ਸਿੰਘ ਵਾਲਾ, ਅੱਕਾਂਵਾਲੀ ਅਤੇ ਸਿਰਸੀਵਾਲਾ ਵਿਚ ਟੇਲਾਂ ਤੱਕ ਪਾਣੀ ਪੂਰਾ ਮਿਲ ਰਿਹਾ ਹੈ।

---

### ਬੁਢਾਪਾ ਪੈਨਸ਼ਨ ਦੀ ਅਦਾਇਗੀ ਕਰਨਾ

***1052। ਸਰਦਾਰ ਪਰਮਿੰਦਰ ਸਿੰਘ ਪਿੰਕੀ :** ਕੀ ਸਮਾਜਿਕ ਸੁਰੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ -

(ੳ) ਹਲਕਾ ਫਿਰੋਜ਼ਪੁਰ ਸ਼ਹਿਰੀ ਅੰਦਰ ਬੁਢਾਪਾ ਪੈਨਸ਼ਨ ਦੀ ਅਦਾਇਗੀ ਲਈ ਕਿੰਨੇ ਕੇਸ ਕਿੰਨੇ ਸਮੇਂ ਤੋਂ ਪੈਂਡਿੰਗ ਪਏ ਹਨ;

(ਅ) ਉਪਰੋਕਤ ਭਾਗ (ੳ) ਵਿਚ ਦਰਸਾਏ ਕੇਸ ਪੈਂਡਿੰਗ ਹੋਣ ਦੇ ਕੀ ਕਾਰਣ ਹਨ ਅਤੇ ਇਹ ਅਦਾਇਗੀ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਸ਼੍ਰੀਮਾਨ ਜੀ,

(ੳ) ਹਲਕਾ ਫਿਰੋਜ਼ਪੁਰ ਸ਼ਹਿਰੀ ਅੰਦਰ ਬੁਢਾਪਾ ਪੈਨਸ਼ਨ ਦੇ 20,972 ਲਾਭਪਾਤਰੀਆਂ ਨੂੰ ਮਹੀਨਾ ਮਈ, 2013 ਤੋਂ ਸਤੰਬਰ, 2013 ਤੱਕ ਦੀ ਅਦਾਇਗੀ ਨਹੀਂ ਕੀਤੀ ਗਈ।

(ਅ) ਵਿਭਾਗ ਵੱਲੋਂ ਪੈਨਸ਼ਨ ਦੀ ਵੰਡ ਦੀ ਪ੍ਰਣਾਲੀ ਵਿਚ ਸੋਧ ਕੀਤੀ ਗਈ ਹੈ। ਪਹਿਲਾਂ ਪੈਨਸ਼ਨ ਰਾਜ ਪੱਧਰ ਤੇ ਪ੍ਰਵਾਨ ਕਰਵਾ ਕੇ ਜ਼ਿਲ੍ਹਿਆਂ ਨੂੰ ਲੈਟਰ ਆਫ ਕਰੈਡਿਟ (ਐਲ.ੳ.ਸੀ.) ਭੇਜਿਆ ਜਾਂਦਾ ਸੀ ਜਿਸ ਉਪਰੰਤ ਜ਼ਿਲ੍ਹਿਆਂ ਵਿਚ ਖਜ਼ਾਨੇ ਤੋਂ

ਰਾਸ਼ੀ ਦੇ ਚੈੱਕ ਪ੍ਰਾਪਤ ਕੀਤੇ ਜਾਂਦੇ ਸੀ। ਹੁਣ ਸਿੱਧੇ ਤੌਰ ਤੇ ਜ਼ਿਲ੍ਹਾ ਖਜ਼ਾਨੇ ਵਿਚੋਂ ਰਾਸ਼ੀ ਕਢਵਾਈ ਜਾਵੇਗੀ ਅਤੇ ਇਹ ਸਿੱਧੇ ਤੌਰ ਤੇ ਸਰਪੰਚਾਂ/ਲਾਭਪਾਤਰੀਆਂ ਦੇ ਖਾਤਿਆਂ ਵਿਚ ਜਮ੍ਹਾਂ ਕਰਵਾਈ ਜਾਵੇਗੀ। ਪ੍ਰਣਾਲੀ ਵਿਚ ਸੋਧ ਹੋਣ ਕਾਰਨ ਸਮੇਂ ਸਿਰ ਅਦਾਇਗੀ ਨਹੀਂ ਕੀਤੀ ਜਾ ਸਕੀ ਕਿਉਂਕਿ ਇਸ ਵਿੱਚ ਕਈ ਪ੍ਰਸ਼ਾਸਨਿਕ ਤਬਦੀਲੀਆਂ ਹੋਈਆਂ ਸਨ।

ਹੁਣ ਮਹੀਨਾ ਮਈ, ਜੂਨ ਅਤੇ ਜੁਲਾਈ, 2013 ਤੱਕ ਦੀ ਅਦਾਇਗੀ ਕੀਤੀ ਜਾ ਰਹੀ ਹੈ। ਮਹੀਨਾ ਅਗਸਤ ਅਤੇ ਸਤੰਬਰ, 2013 ਦੀ ਅਦਾਇਗੀ ਨੇੜੇ-ਭਵਿੱਖ ਵਿਚ ਕਰ ਦਿੱਤੀ ਜਾਵੇਗੀ।

------------

## ਹਲਕਾ ਬੁਢਲਾਡਾ ਵਿੱਚ ਸਰਕਾਰੀ ਕਾਲਜ ਖੋਲ੍ਹਣਾ

***1108. ਸਰਦਾਰ ਚਤਿੰਨ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਲਕਾ ਬੁਢਲਾਡਾ ਵਿੱਚ ਸਰਕਾਰੀ ਕਾਲਜ ਖੋਲ੍ਹਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਹਾਂ, ਸ਼੍ਰੀਮਾਨ ਜੀ। ਸਰਕਾਰੀ ਕਾਲਜ ਬੁਢਲਾਡਾ (ਮਾਨਸਾ) ਦੀ ਪ੍ਰੋਜੈਕਟ ਰਿਪੋਰਟ/ਤਜਵੀਜ਼ ਭਾਰਤ ਸਰਕਾਰ, ਮਨੁੱਖੀ ਸੰਸਾਧਨ ਵਿਕਾਸ ਮੰਤਰਾਲੇ, ਉਚੇਰੀ ਸਿੱਖਿਆ ਵਿਭਾਗ, ਨਵੀਂ ਦਿੱਲੀ ਨੂੰ ਯੋਗ ਕਾਰਵਾਈ ਹਿਤ ਭੇਜੀ ਜਾ ਚੁੱਕੀ ਹੈ।

----------

## ਪਿੰਡ ਜਗਤਪੁਰਾ ਵਿੱਚ ਪੁਲ ਬਣਾਉਣਾ

***1141. ਸਰਦਾਰ ਬਲਬੀਰ ਸਿੰਘ ਸਿੱਧੂ:** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਜ਼ਿਲ੍ਹਾ ਅਜੀਤਗੜ੍ਹ ਦੇ ਪਿੰਡ ਜਗਤਪੁਰਾ ਵਿੱਚ ਗੰਦੇ ਨਾਲੇ ਦਾ ਪੁਲ ਟੁੱਟਿਆ ਹੋਇਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਟੁੱਟਣ ਦੇ ਕੀ ਕਾਰਨ ਹਨ ਅਤੇ ਇਹ ਪੁਲ ਕਦੋਂ ਤੱਕ ਦੁਬਾਰਾ ਬਣਾ ਦਿੱਤਾ ਜਾਵੇਗਾ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ ( ਲੋਕ ਨਿਰਮਾਣ (ਭ ਅਤੇ ਮ) ਮੰਤਰੀ:** ਸ਼੍ਰੀਮਾਨ ਜੀ, ਹਾਂ ਜੀ, ਇਹ ਸੱਚ ਹੈ ਕਿ ਜ਼ਿਲ੍ਹਾ ਅਜੀਤਗੜ੍ਹ ਦੇ ਪਿੰਡ ਜਗਤਪੁਰਾ ਵਿੱਚ ਮੁਹਾਲੀ ਚੋਅ ਦਾ ਪੁਲ ਡੈਮੇਜ ਹੋ ਗਿਆ ਹੈ। ਇਹ ਪੁਲ ਲਗਭਗ 50 ਸਾਲ ਪੁਰਾਣਾ ਬਣਿਆ ਹੋਇਆ ਹੈ। ਇਸ ਪੁਲ ਦੀ ਓਪਨ ਫਾਊਂਡੇਸ਼ਨ ਹੋਣ ਕਾਰਨ ਪਾਣੀ ਦੇ ਤੇਜ਼ ਵਹਾਅ ਨਾਲ ਵਾਧੂ ਖੋਰਾ ਪੈਣ ਨਾਲ ਪੁਲ ਦੀ ਪੀਅਰ ਫਾਊਂਡੇਸ਼ਨ ਅਤੇ ਪੀਅਰਾਂ ਦੀ ਦੀਵਾਰਾਂ ਵਿੱਚ ਲਗਭਗ 1.5 ਫੁੱਟ ਤੋ 2.0 ਫੁੱਟ ਦਾ ਫਾਸਲਾ ਹੋ ਜਾਣ ਕਾਰਨ ਪੁਲ ਅਣ-ਸੁਰੱਖਿਅਤ ਹੋ ਗਿਆ ਹੈ। ਇਸ ਪੁਲ ਦੀ ਮੁੜ ਉਸਾਰੀ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਪ੍ਰਸ਼ਾਸਕੀ ਪ੍ਰਵਾਨਗੀ ਦੇਣ ਉਪਰੰਤ ਇਹ ਪੁਲ ਲੱਗਭਗ 9 ਮਹੀਨਿਆਂ ਵਿੱਚ ਦੁਬਾਰਾ ਬਣਾ ਦਿੱਤਾ ਜਾਵੇਗਾ।

------------

## ਪਾਣੀਪਤ-ਲੁਧਿਆਣਾ-ਜਲੰਧਰ ਸੜਕ ਨੂੰ ਛੇ-ਮਾਰਗੀ ਕਰਨਾ

***1148. ਸ੍ਰੀ ਐਸ.ਆਰ.ਕਲੇਰ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਪਾਣੀਪਤ-ਲੁਧਿਆਣਾ-ਜਲੰਧਰ (NH-1) ਸੜਕ ਦਾ ਕੰਮ ਪੂਰਾ ਹੋਣ ਤੋਂ ਪਹਿਲਾਂ ਹੀ ਕੰਪਨੀ ਵਲੋਂ ਟੋਲ-ਟੈਕਸ ਉਗਰਾਹਿਆ ਜਾ ਰਿਹਾ ਹੈ । ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ;

(ਅ) ਉਪਰੋਕਤ ਵਰਣਿਤ ਸੜਕ ਨੂੰ ਛੇ-ਮਾਰਗੀ ਕਰਨ ਦਾ ਕੰਮ ਕਦੋਂ ਤੱਕ ਮੁਕੰਮਲ ਹੋ ਜਾਵੇਗਾ ਅਤੇ ਕੰਪਨੀ ਵੱਲੋਂ ਇਕ ਸਾਲ ਤੋਂ ਉਸਾਰੀ ਦਾ ਕੰਮ ਬੰਦ ਕਰਨ ਕਰਕੇ ਸਰਕਾਰ ਵੱਲੋਂ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸ੍ਰੀਮਾਨ ਜੀ,

(ੳ) ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਵੱਲੋਂ ਪਾਣੀਪਤ-ਲੁਧਿਆਣਾ-ਜਲੰਧਰ ਸੜਕ ਨੂੰ ਬੀ.ਓ.ਟੀ. ਅਧਾਰ ਤੇ 6-ਮਾਰਗੀ ਕੀਤਾ ਜਾ ਰਿਹਾ ਹੈ। ਪ੍ਰੋਜੈਕਟ ਡਾਇਰੈਕਟਰ, ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਨੇ ਸੂਚਿਤ ਕੀਤਾ ਹੈ ਕਿ ਏਜੰਸੀ ਵੱਲੋਂ ਇਸ ਸੜਕ ਉਪਰ ਜੋ ਟੋਲ ਚਾਰਜਿਜ਼ ਲਏ ਜਾ ਰਹੇ ਹਨ ਉਹ ਏਜੰਸੀ ਅਤੇ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਦਰਮਿਆਨ ਹੋਏ ਇਕਰਾਰਨਾਮੇ ਅਨੁਸਾਰ ਹੀ ਲਏ ਜਾ ਰਹੇ ਹਨ।

(ਅ) ਪ੍ਰੋਜੈਕਟ ਡਾਇਰੈਕਟਰ, ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ, ਅੰਬਾਲਾ ਨੇ ਦੱਸਿਆ ਹੈ ਕਿ ਏਜੰਸੀ ਨਾਲ ਹੋਏ ਇਸ ਕੰਮ ਦੇ ਇਕਰਾਰਨਾਮੇ ਅਨੁਸਾਰ ਇਹ ਕੰਮ ਮਿਥੀ ਹੋਈ ਸ਼ੁਰੂ ਹੋਣ ਦੀ ਮਿਤੀ 11.05.2009 ਤੋਂ ਬਾਅਦ 30 ਮਹੀਨਿਆਂ ਦੇ ਵਿੱਚ-ਵਿੱਚ ਮਿਤੀ 10.11.2011 ਤੱਕ ਮੁਕੰਮਲ ਹੋਣਾ ਸੀ। ਪ੍ਰੰਤੂ ਏਜੰਸੀ ਇਹ ਕੰਮ ਨਿਰਧਾਰਤ ਸਮੇਂ ਦੇ ਅੰਦਰ ਪੂਰਾ ਨਹੀਂ ਕਰ ਸਕੀ ਅਤੇ ਪਿਛਲੇ ਇਕ ਸਾਲ ਤੋਂ ਇਹ ਕੰਮ ਲਗਭਗ ਬੰਦ ਪਿਆ ਹੈ। ਇਸ ਸਬੰਧੀ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਅਤੇ ਏਜੰਸੀ ਦਰਮਿਆਨ ਝਗੜੇ ਦਾ ਕੇਸ ਮਾਨਯੋਗ ਸੁਪਰੀਮ ਕੋਰਟ ਵਿੱਚ ਲੰਬਿਤ ਹੈ। ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਵੱਲੋਂ ਏਜੰਸੀ ਵਿਰੁੱਧ ਉਚਿਤ ਕਾਰਵਾਈ ਮਾਨਯੋਗ ਸੁਪਰੀਮ ਕੋਰਟ ਵੱਲੋਂ ਕੇਸ ਦਾ ਨਿਪਟਾਰਾ ਕਰਨ ਉਪਰੰਤ ਹੀ ਕਰਨੀ ਸੰਭਵ ਹੋਵੇਗੀ।

----------

## ਚਾਰ ਕਲੋਨੀਆਂ ਨੂੰ ਲੁਧਿਆਣਾ ਕਾਰਪੋਰੇਸ਼ਨ ਨਾਲ ਜੋੜਨਾ

***1147. ਸ੍ਰੀ ਭਾਰਤ ਭੂਸ਼ਣ ਆਸ਼ੂ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਨਗਰ ਸੁਧਾਰ ਟਰੱਸਟ, ਲੁਧਿਆਣਾ ਨੇ ਆਪਣੇ ਮਤੇ ਨੰ: 35 ਰਾਹੀਂ ਚਾਰ ਕਲੋਨੀਆਂ ਨੂੰ ਇਨ੍ਹਾਂ ਦੀ ਸਾਂਭ-ਸੰਭਾਲ ਦੇ ਮੰਤਵ ਲਈ ਲੁਧਿਆਣਾ ਕਾਰਪੋਰੇਸ਼ਨ ਦੇ ਸਪੁਰਦ ਕਰ ਦਿੱਤਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੀ

ਮੌਜੂਦਾ ਸਥਿਤੀ ਕੀ ਹੈ ਅਤੇ ਇਸ ਨੂੰ ਲਾਗੂ ਨਾ ਕਰਨ ਦੇ ਕੀ ਕਾਰਨ ਹਨ?

**ਸ਼੍ਰੀ ਅਨਿਲ ਜੋਸ਼ੀ :** ਨਗਰ ਸੁਧਾਰ ਟਰੱਸਟ, ਲੁਧਿਆਣਾ ਨੇ ਚਾਰ ਕਲੋਨੀਆਂ ਦੀ ਸਾਂਭ-ਸੰਭਾਲ ਦੇ ਮੰਤਵ ਲਈ ਲੁਧਿਆਣਾ ਨਗਰ ਨਿਗਮ ਨੂੰ ਲਿਖਿਆ ਸੀ। ਨਗਰ ਨਿਗਮ, ਲੁਧਿਆਣਾ ਵੱਲੋਂ ਇਸ ਸਬੰਧੀ ਮਤਾ ਨੰ: 35 ਪਾ ਕੇ ਸਰਕਾਰ ਕੋਲ ਭੇਜਿਆ ਸੀ ਅਤੇ ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

---------

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1067****

**ਮਾਨਯੋਗ ਸਪੀਕਰ:** ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਉ ਕਰ ਦਿੱਤੀ ਹੈ।

------------

## ANNOUNCEMENT BY THE HON'BLE SPEAKER REG. PRESENCE OF SHRI S. P. SINGH OBEROI, AN EMINENT BUSINESS MAN AND SOCIAL WORKER IN THE HOUSE

**ਮਾਨਯੋਗ ਸਪੀਕਰ:** ਮੇਰੀ ਇੱਕ ਬੇਨਤੀ ਹੈ ਜੀ । ਮੈਂ ਸਮਝਦਾ ਹਾਂ ਕਿ ਜਿਸ ਕਿਸੇ ਵੀ ਇਨਸਾਨ ਨੇ ਕੋਈ ਚੰਗਾ ਕੰਮ ਕੀਤਾ ਹੋਵੇ, ਚਾਹੇ ਆਪਣੇ ਦੇਸ਼ ਦੀ ਧਰਤੀ ਤੇ ਜਾਂ ਬਾਹਰ, ਉਸ ਦਾ ਜ਼ਰੂਰ ਮਾਣ ਤੇ ਸਤਿਕਾਰ ਹੋਣਾ ਚਾਹੀਦਾ ਹੈ। ਇਸੇ ਤਰ੍ਹਾਂ ਮੈਂ ਪਵਿੱਤਰ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਸ਼੍ਰੀ ਐਸ. ਪੀ. ਸਿੰਘ ਉਬਰਾਏ, ਉੱਘੇ ਵਪਾਰੀ ਅਤੇ ਸਮਾਜ ਸੇਵਕ ਜਿਨ੍ਹਾਂ ਨੇ ਦੁਬਈ ਦੀਆਂ ਜੇਲ੍ਹਾਂ ਵਿੱਚੋਂ ਕੁੱਲ 54 ਵਿਅਕਤੀਆਂ ਨੂੰ ਛੁਡਵਾਇਆ, ਜਿਨ੍ਹਾਂ ਵਿੱਚੋਂ 38 ਪੰਜਾਬੀ ਸਨ, ਉਹ ਅੱਜ ਸਦਨ ਦੀ ਕਾਰਵਾਈ ਵੇਖਣ ਲਈ ਆਏ ਹਨ। (ਥੰਪਿੰਗ) ਅਸੀਂ ਇਨ੍ਹਾਂ ਦਾ ਨਿੱਘਾ ਸਵਾਗਤ ਕਰਦੇ ਹਾਂ। (ਥੰਪਿੰਗ)

----------

## MATTERS RAISED DURING ZERO HOUR & THE STATEMENTS BY THE MINISTERS THEREON

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਸਪੀਕਰ ਸਾਹਿਬ, ਮੈਂ ਅੱਜ ਹਾਉਸ ਦੇ ਧਿਆਨ ਵਿੱਚ ਇੱਕ ਬਹੁਤ ਹੀ ਸੀਰੀਅਸ ਮਸਲਾ ਲਿਆਉਣਾ ਚਾਹੁੰਦਾ ਹਾਂ ਜਿਹੜਾ ਕਿ ਸਾਡੇ ਸਾਰਿਆਂ ਵਾਸਤੇ ਬਹੁਤ ਹੀ ਚਿੰਤਾ ਦਾ ਵਿਸ਼ਾ ਹੈ.... (ਵਿਘਨ)(ਸ਼ੋਰ)

**For Starred Question No. 1067 and reply thereto pl. see appendix to this Debates.

(ਇਸ ਸਮੇਂ ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਕਹਿ ਰਹੇ ਸਨ ਕਿ ਜ਼ੀਰੋ ਆਵਰ ਦਾ ਸਮਾਂ ਆਪੋਜ਼ੀਸ਼ਨ ਬੈਂਚਿਜ਼ ਦੀ ਗੱਲ ਸੁਣਨ ਲਈ ਹੁੰਦਾ ਹੈ ਅਤੇ ਉਨ੍ਹਾਂ ਨੂੰ ਬੋਲਣ ਲਈ ਸਮਾਂ ਦਿੱਤਾ ਜਾਵੇ।)

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਕੀ ਇਹ ਜ਼ੀਰੋ ਆਵਰ ਹੈ? (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਹੁਣ ਜ਼ੀਰੋ ਆਵਰ ਹੀ ਹੈ ਜੀ। ਇਹ ਵੀ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਜ਼ੀਰੋ ਆਵਰ ਤੇ ਬੋਲ ਸਕਦੇ ਹਨ। ਜਿੱਥੇ ਤੁਹਾਨੂੰ ਟਾਈਮ ਦੇਣਾ ਹੈ, ਉਥੇ ਇਨ੍ਹਾਂ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਨੂੰ ਵੀ ਟਾਈਮ ਦੇਣਾ ਹੈ। ਸੋਢੀ ਸਾਹਿਬ, ਜੇਕਰ ਤੁਹਾਨੂੰ ਟਾਈਮ ਨਹੀਂ ਦੇਵਾਂਗਾ ਤਾਂ ਤੁਸੀਂ ਮੈਨੂੰ ਕਹਿਣਾ। ਵਲਟੋਹਾ ਸਾਹਿਬ, ਜ਼ੀਰੋ ਆਵਰ ਹੈ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਮੈਂ ਹਾਊਸ ਦੇ ਸਾਹਮਣੇ, ਪੰਜਾਬ ਦੇ ਲੋਕਾਂ ਦੇ ਸਾਹਮਣੇ ਇੱਕ ਬਹੁਤ ਹੀ ਅਹਿਮ ਮਸਲਾ ਲਿਆਉਣਾ ਚਾਹੁੰਦਾ ਹਾਂ ਤੇ ਇਹ ਬੜਾ ਹੀ ਚਿੰਤਾ ਦਾ ਵਿਸ਼ਾ ਹੈ । ਜਿਨ੍ਹਾਂ ਤੋਂ ਲੋਕ ਬਹੁਤ ਵੱਡੀਆਂ ਆਸਾਂ ਰੱਖਦੇ ਹਨ ਔਰ ਉਹ ਕਹਿੰਦੇ ਹਨ ਕਿ ਅਸੀਂ ਲੋਕਾਂ ਵਾਸਤੇ ਚਾਨਣ ਮੁਨਾਰਾ ਹਾਂ, ਉਨ੍ਹਾਂ ਦੀਆਂ ਖਬਰਾਂ ਅੱਜ 'ਹਿੰਦੁਸਤਾਨ ਟਾਈਮਜ਼' ਅਖਬਾਰ ਵਿੱਚ ਛਪੀਆਂ ਹਨ। (ਰੂਲਿੰਗ ਬੈਂਚਿਜ਼ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਔਰ ਕਿਸ ਤਰ੍ਹਾਂ ਪੰਜਾਬ ਨੂੰ ਨੁਕਸਾਨ ਪਹੁੰਚਾਇਆ ਜਾ ਰਿਹਾ ਹੈ।

(ਇਸ ਸਮੇਂ ਆਪੋਜ਼ੀਸ਼ਨ ਬੈਂਚਿਜ਼ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ** ਬੋਲ ਰਹੇ ਸਨ।)

**Mr Speaker :** Not to be recorded. This is not to be recorded.

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਕਿਵੇਂ ਲੋਕਾਂ ਨੂੰ ਲੁੱਟਿਆ ਗਿਆ, ਕਿਵੇਂ ਉਨ੍ਹਾਂ ਨੂੰ ਠੱਗਿਆ ਗਿਆ ਅਤੇ ਕਿਵੇਂ ਪਿੰਡਾਂ ਦੇ ਲੋਕ ਜਿਹੜੇ ਮਾਲਕ ਸੀ, ਉਨ੍ਹਾਂ ਨੂੰ ਲੁੱਟਿਆ ਗਿਆ । ਜਿਹੜੀ ਸ਼ਾਮਲਾਟ ਜ਼ਮੀਨ ਸੀ, ਜਿਹੜੀ ਕੇਵਲ ਤੇ ਕੇਵਲ ਸਾਂਝੇ ਪਰਪਜ਼ ਵਾਸਤੇ ਹੀ ਵਰਤੀ ਜਾ ਸਕਦੀ ਹੈ, ਉਸ ਨੂੰ ਹੋਰ ਨਾ ਕੋਈ ਖਰੀਦ ਸਕਦਾ ਹੈ ਅਤੇ ਨਾ ਹੀ ਵੇਚ ਸਕਦਾ ਹੈ ਪਰ ਸਾਡੇ ਪੰਜਾਬ ਦੀ ਕਾਂਗਰਸ ਪਾਰਟੀ ਦੇ ਪ੍ਰਧਾਨ ਨੇ ਅਤੇ ਉਨ੍ਹਾਂ ਦੇ ਨਾਲ ਦੇ ਸਾਥੀਆਂ ਨੇ, ਜਿਨ੍ਹਾਂ ਵਿੱਚ ਉਨ੍ਹਾਂ ਦੇ ਬ੍ਰਦਰ ** ਔਰ (ਟਰੇਜ਼ਰੀ ਬੈਂਚਿਜ਼ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ)

**Mr. Speaker :** Names cannot be mentioned when he is not

**Not recorded/Expunged as ordered by the Chair.

present in the House. ਨਾਂ ਨਹੀਂ ਲਿਆ ਜਾ ਸਕਦਾ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਦੋਵਾਂ ਦੇ ਨਾਂ ਐਕਸਪੰਜ ਕਰ ਦਿੱਤੇ ਜਾਣ।

(ਇਸ ਸਮੇਂ ਆਪੋਜ਼ੀਸ਼ਨ ਬੈਂਚਿਜ਼ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਮੁੱਖ ਸੰਸਦੀ ਸਕੱਤਰ , ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਚਲੋ, ਨਾਂ ਛੱਡ ਦਿੰਦੇ ਹਾਂ ਜੀ।

**ਸ਼੍ਰੀ ਅਸ਼ਵਨੀ ਸੇਖੜੀ :** ਜਿਹੜਾ ਵਿਅਕਤੀ ਹਾਊਸ ਵਿੱਚ ਨਹੀਂ ਹੈ, ਉਨ੍ਹਾਂ ਦੇ ਨਾਂ ਇੱਥੇ ਨਹੀਂ ਲੈ ਸਕਦੇ। ਕਿੰਨੀ ਵਾਰੀ ਸਮਝਾਇਆ ਜਾ ਚੁੱਕਿਆ ਹੈ (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਕਿ ਨਾਮ ਐਕਸਪੰਜ ਕਰ ਦਿੱਤੇ ਜਾਣ। ਕੋਟ ਤਾਂ ਕਰ ਸਕਦੇ ਹਨ। ਅਖਬਾਰ ਦੀ ਖਬਰ ਨੂੰ ਕੋਟ ਕਰ ਸਕਦੇ ਹਨ। (ਵਿਘਨ) (ਸ਼ੋਰ) ਮੈਂ ਇੰਨੀ ਜ਼ਿਆਦਤੀ ਨਹੀਂ ਕਰ ਸਕਦਾ।

**ਮੁੱਖ ਸੰਸਦੀ ਸਕੱਤਰ , ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, **

**ਮਾਨਯੋਗ ਸਪੀਕਰ :** ਨਹੀਂ ਜੀ, ਨਹੀਂ ਜੀ। ਜਿਹੜਾ ਇੱਥੇ ਹਾਜ਼ਰ ਨਹੀਂ ਉਸਦਾ ਨਾਮ ਬਿਲਕੁਲ ਰਿਕਾਰਡ ਨਾ ਹੋਵੇ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਸਾਡੇ ਸਤਿਕਾਰਯੋਗ ਭੈਣ ਜੀ ** ਸਾਰਾ ਕੁਝ ਅਖਬਾਰਾਂ ਵਿੱਚ ਛਪਿਆ ਹੋਇਆ ਹੈ। (ਟਰੇਜ਼ਰੀ ਬੈਂਚਿਜ਼ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ)

**Mr. Speaker :** No, I can't allow. Sorry, No names. ਤੁਸੀਂ ਪ੍ਰੈਜ਼ੀਡੈਂਟ ਕਹਿ ਸਕਦੇ ਹੋ। ਨਾਂ ਨਹੀਂ ਲੈ ਸਕਦੇ। (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ , ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਮੈਨੂੰ ਗੱਲ ਕਰਨ ਦਿਉ । ਇਨ੍ਹਾਂ ਨੇ ਪਿੰਡ ਭੜੌਂਜੀਆਂ, ਪਿੰਡ ਨਾਡਾ, ਪਿੰਡ ਸਲਾਮਤਪੁਰ (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਕਿ ਇਹ ਸੈੱਟ ਪ੍ਰਿੰਸੀਪਲ ਹੈ ਕਿ ਜਿਹੜਾਂ ਵਿਅਕਤੀ ਹਾਊਸ ਵਿੱਚ ਹਾਜ਼ਰ ਨਹੀਂ, ਉਸ ਦਾ ਨਾਂ ਨਹੀਂ ਲਿਆ ਜਾ ਸਕਦਾ। ਉਸ ਨੂੰ ਤੁਸੀਂ ਹੋਰ ਕਿਸੇ ਤਰੀਕੇ ਨਾਲ ਦਰਸਾ ਸਕਦੇ ਹੋ। ਤੁਸੀਂ ਕਾਂਗਰਸ ਦਾ ਪ੍ਰੈਜ਼ੀਡੈਂਟ ਕਹਿ ਸਕਦੇ ਹੋ ਲੇਕਿਨ ਨਾਂ ਨਹੀਂ ਕਹਿ ਸਕਦੇ। (ਵਿਘਨ) (ਸ਼ੋਰ)

**Not recorded as ordered by the Chair.

**ਮੁੱਖ ਸੰਸਦੀ ਸਕੱਤਰ ,ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਨਹੀਂ ਕਹਿੰਦਾ ਜੀ। (ਵਿਘਨ) (ਸ਼ੋਰ) ਪਿੰਡ ਭੜੌਂਜੀਆਂ ਜਿੱਥੋਂ ਦੀ ਇਹ ਜ਼ਮੀਨ ਹੈ ਤੇ ਜਿਸ ਦਾ ਮੈਂ ਜ਼ਿਕਰ ਕੀਤਾ ਹੈ, ਇਸ ਸ਼ਾਮਲਾਤ ਜ਼ਮੀਨ ਦੀ ਜਨਰਲ ਪਾਵਰ ਆਫ ਅਟਾਰਨੀ ਇਨ੍ਹਾਂ ਨੇ ਆਪਣੇ ਮੇਨ ਕਰਤਾ-ਧਰਤਾ, ਜਿਸ ਦਾ ਨਾਂ ** ਹੈ, ਉਸ ਦੇ ਨਾਂ ਤੇ ਲਈ ਹੈ। ਚਲੋ, ਨਾਂ ਨਹੀਂ ਲੈਂਦਾ। ਇਨ੍ਹਾਂ ਨੇ ਆਪਣੇ ਕਰਤੇ-ਧਰਤੇ ਦੇ ਨਾਂ ਤੇ ਪਾਵਰ ਆਫ ਅਟਾਰਨੀ ਲਈ ਹੈ।

**ਮਾਨਯੋਗ ਸਪੀਕਰ:** ਨਾਂ ਨਹੀਂ ਲੈ ਸਕਦੇ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ , ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਉਸ ਤੋਂ ਅੱਗੇ ਸਾਡੇ ਪੰਜਾਬ ਕਾਂਗਰਸ ਪ੍ਰਧਾਨ ** ਦੇ ਨਾਂ ਤੇ ਉਸ ਕੋਲੋਂ ਪਾਵਰ ਆਫ ਅਟਾਰਨੀ ਲਈ ਔਰ ਜਿਹੜੇ ਕਾਬਜ਼ਕਾਰ ਸੀ, ਉਸ ਕੋਲੋਂ ਪਹਿਲੀ ਪਾਵਰ ਆਫ ਅਟਾਰਨੀ ਵਿੱਚ ਸਾਰਾ ਕੁਝ ਹੀ ਲਿਖਾ ਕੇ ਕੇਸ ਲੜਨ ਦਾ ਸਾਨੂੰ ਅਧਿਕਾਰ ਤੇ ਜੇ ਜਿੱਤ ਗਏ ਤਾਂ ਮਾਲਕ ਬਣਨ ਦਾ ਸਾਨੂੰ ਅਧਿਕਾਰ, ਮਾਲਕ ਬਣ ਗਏ ਤੇ ਉਸ ਨੂੰ ਵੇਚਣ ਦਾ ਸਾਨੂੰ ਅਧਿਕਾਰ, ਇਸ ਤਰ੍ਹਾਂ ਸਾਰਾ ਕੁਝ ਹੀ ਲਿਖਾ ਲਿਆ। ਫਿਰ ਉਨ੍ਹਾਂ ਕਾਬਜ਼ਕਾਰਾਂ ਵਲੋਂ ਐਡੀਸ਼ਨਲ ਡਾਇਰੈਕਟਰ, ਕਨਸੋਲੀਡੇਸ਼ਨ ਕੋਲ ਕੇਸ ਕੀਤਾ ਗਿਆ ਪਰ ਸਰਕਾਰ ਇਨ੍ਹਾਂ ਦੀ ਸੀ ਤੇ ਫੈਸਲਾ ਇਨ੍ਹਾਂ ਨੇ ਆਪਣੇ ਹੱਕ ਵਿੱਚ ਕਰਵਾ ਲਿਆ। (ਟਰੈਜ਼ਰੀ ਬੈਂਚਿਜ਼ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਉਸ ਤੋਂ ਬਾਅਦ 220 ਵਿਘੇ, 6 ਬਿਸਵੇ ਭਾਵ 50 ਕਿੱਲੇ ਜ਼ਮੀਨ, ਜਿਹੜੀ ਕਿ ਰੈਜ਼ੀਡੈਂਸ਼ਲ ਜ਼ੋਨ ਵਿੱਚ ਸੀ, ਜਿਸ ਦੀ ਕੀਮਤ ਹੁਣ 3 ਤੋਂ 4 ਕਰੋੜ ਪ੍ਰਤੀ ਏਕੜ ਹੈ, ਉਹ ਇਨ੍ਹਾਂ ਨੇ ਆਪਣੇ ਨਾਂ ਤੇ ਟਰਾਂਸਫਰ ਕਰਵਾਈ। ਉਸ ਵਿੱਚੋਂ ਫਿਰ 108 ਵਿੱਘੇ ਤੇ 3 ਬਿਸਵੇ ਜ਼ਮੀਨ ਪੀ.ਸੀ.ਬੀ. ਰੀਅਲ ਅਸਟੇਟ, ਜੋ ਮੈਨੂੰ ਦੱਸਿਆ ਗਿਆ ਹੈ ਪ੍ਰਤਾਪ ਚਰਨਜੀਤ ਬਾਜਵਾ ਦੇ ਨਾਂ ਤੇ ਟਰਾਂਸਫਰ ਕਰਵਾਈ। (ਟਰੈਜ਼ਰੀ ਬੈਂਚਿਜ਼ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਔਰ ਪੀ.ਸੀ.ਬੀ. ਰੀਅਲ ਐਸਟੇਟ ਦੇ ਹਿੱਸੇਦਾਰ ਕੌਣ ਹਨ, ਕਾਂਗਰਸ ਪ੍ਰਧਾਨ ** ਅਤੇ ਇਨ੍ਹਾਂ ਦੀ ਘਰ ਵਾਲੀ ਬੀਬੀ ਚਰਨਜੀਤ ਕੌਰ ਬਾਜਵਾ (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਸਾਧੂ ਸਿੰਘ, ਰਾਣਾ ਗੁਰਮੀਤ ਸਿੰਘ ਸੋਢੀ, ਸਰਦਾਰ ਚਰਨਜੀਤ ਸਿੰਘ ਚੰਨੀ, ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸ਼੍ਰੀਮਤੀ ਚਰਨਜੀਤ ਕੌਰ ਬਾਜਵਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਤੁਹਾਨੂੰ ਜੇ ਨਾ ਟਾਈਮ ਦਿੱਤਾ ਤਾਂ ਮੈਨੂੰ ਤੁਸੀਂ ਕਹਿਣਾ ਪਰ ਕਰੰਟ ਮੈਟਰ ਹੀ ਹੋਵੇ । ਵਲਟੋਹਾ ਸਾਹਿਬ, ਬਰੀਫ ਕਰੋ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਸਾਧੂ

**Not recorded as ordered by the Chair.

ਸਿੰਘ, ਰਾਣਾ ਗੁਰਮੀਤ ਸਿੰਘ ਸੋਢੀ, ਸਰਦਾਰ ਚਰਨਜੀਤ ਸਿੰਘ ਚੰਨੀ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸ਼੍ਰੀਮਤੀ ਚਰਨਜੀਤ ਕੌਰ ਬਾਜਵਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**Mr. Speaker :** Please silence. please sit down. ਤੁਹਾਨੂੰ ਜ਼ੀਰੋ ਆਵਰ ਵਿੱਚ ਟਾਈਮ ਦਿਆਂਗੇ। ਪਲੀਜ਼ ਬੈਠ ਜਾਓ। ਵਲਟੋਹਾ ਜੀ, ਬਰੀਫ ਕਰੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਉਸ ਵਿੱਚ ਦੋ ਹਿੱਸੇਦਾਰ ਹਨ, ਇਕ ਸਾਡੇ ਸਤਿਕਾਰਯੋਗ ਮੈਂਬਰ ਸਾਡੇ ਭੈਣ ਜੀ ਬੀਬੀ ਚਰਨਜੀਤ ਕੌਰ ਬਾਜਵਾ ਜੀ, ਇਨ੍ਹਾਂ ਦਾ ਸ਼ੇਅਰ 50 ਫੀਸਦੀ ਅਤੇ ਇਨ੍ਹਾਂ ਦੇ ਹਸਬੈਂਡ ਜੋ ਕਿ ਪੰਜਾਬ ਕਾਂਗਰਸ ਦੇ ਪ੍ਰਧਾਨ ਹਨ, ਉਨ੍ਹਾਂ ਦਾ ਸ਼ੇਅਰ ਵੀ 50 ਫੀਸਦੀ ਹੈ । (ਵਿਘਨ) (ਸ਼ੋਰ)

**ਸ਼੍ਰੀਮਤੀ ਚਰਨਜੀਤ ਕੌਰ ਬਾਜਵਾ :** ਸਪੀਕਰ ਸਾਹਿਬ ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ:** ਇਸ ਵਿੱਚ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ , ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਪੀ.ਸੀ.ਬੀ. ਰਜਿਸਟਰੀਆਂ ਕਰਨ ਦੇ ਸਮੇਂ ਤੋਂ ਦੋ ਮਹੀਨੇ ਪਹਿਲਾਂ ਹੀ ਹੋਂਦ ਵਿੱਚ ਆਈ ਹੈ। ਸਪੀਕਰ ਸਾਹਿਬ, ਇਸ ਫਰਮ ਨੇ ਰਜਿਸਟਰੇਸ਼ਨ ਸਮੇਂ ਆਪਣੇ ਐਸਟਸ ਜਿਹੜੇ ਜਮ੍ਹਾਂ ਕਰਵਾਏ ਹਨ, ਉਹ ਕੇਵਲ 1 ਲੱਖ ਰੁਪਏ ਦੇ ਹਨ। (ਟਰੇਜ਼ਰੀ ਬੈਂਚਿਜ਼ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਜਿਹੜੀਆਂ ਰਜਿਸਟਰੀਆਂ ਕਰਵਾਈਆਂ ਉਹ 2 ਕਰੋੜ 98 ਲੱਖ ਰੁਪਏ ਦੀਆਂ ਹਨ। (ਟਰੈਜ਼ਰੀ ਬੈਂਚਿਜ਼ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਉਹ ਵੀ ਬਾਈ ਕੈਸ਼, ਚੈੱਕ ਦੇ ਰਾਹੀਂ ਨਹੀਂ ਕਰਵਾਈਆਂ। ਇਥੇ ਹੀ ਬੱਸ ਨਹੀਂ, ਇਸ ਤੋਂ ਇਲਾਵਾ ਵੀ 43 ਕਨਾਲ 19 ਮਰਲੇ ਸਾਡੇ ਮੈਂਬਰ ਸਾਹਿਬਾਨਾਂ ਦੇ ਇਕ ਹੋਰ ਭੈਣ ਜੀ ਹਨ , ਕੀ ਕਹਿੰਦੇ ਨੇ ਉਨ੍ਹਾਂ ਨੂੰ, ਦਰਾਣੀ। (ਵਿਘਨ) (ਸ਼ੋਰ)

**ਸ਼੍ਰੀਮਤੀ ਚਰਨਜੀਤ ਕੌਰ ਬਾਜਵਾ:** ਸਪੀਕਰ ਸਾਹਿਬ, ਮੈਂ ਕਲੈਰੀਫਿਕੇਸ਼ਨ ਦੇਣੀ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਬਾਅਦ ਵਿੱਚ ਦੇ ਲੈਣਾ ਜੀ। (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ , ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਪਿੰਡ ਨਾਡਾ ਦੀ ਸ਼ਾਮਲਾਟ ਜ਼ਮੀਨ ਜਾਂ ਕਿਸੇ ਵੀ ਪਿੰਡ ਦੀ ਸ਼ਾਮਲਾਟ ਜ਼ਮੀਨ ਦੀ ਕਿਸੇ ਦੇ ਨਾਂ ਤੇ ਰਜਿਸਟਰੀ ਨਹੀਂ ਹੋ ਸਕਦੀ, ਕੋਈ ਮਾਲਕ ਨਹੀਂ ਬਣ ਸਕਦਾ। ਸਾਡੇ ਸਤਿਕਾਰਯੋਗ ਭੈਣ ਜੀ, ਬੀਬੀ ਚਰਨਜੀਤ ਕੌਰ ਬਾਜਵਾ ਦੀ ਦਰਾਣੀ ਦੇ ਨਾਂ ਤੇ ਉਹ ਜ਼ਮੀਨ 43 ਕਨਾਲ 19 ਮਰਲੇ ਸਿੱਧੇ ਹੀ ਕਰਵਾ ਦਿੱਤੀ। ਸਪੀਕਰ ਸਾਹਿਬ, ਇਨ੍ਹਾਂ ਨੇ 7 ਰਜਿਸਟਰੀਆਂ ਕਰਵਾਈਆਂ । (ਵਿਘਨ) (ਸ਼ੋਰ)

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਇਨ੍ਹਾਂ ਨੂੰ (ਸ਼੍ਰੀਮਤੀ ਚਰਨਜੀਤ ਕੌਰ ਬਾਜਵਾ ਵੱਲ ਇਸ਼ਾਰਾ ਕਰਦੇ ਹੋਏ) ਕਲੈਰੀਫਿਕੇਸ਼ਨ ਤਾਂ ਦੇ ਲੈਣ ਦਿਓ । (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਮੈਂ ਕਿਹਾ ਜੀ ਕਿ ਤੁਹਾਨੂੰ ਟਾਈਮ ਦਿਆਂਗੇ ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ , ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਇਹ ਜਿਹੜੀਆਂ ਜ਼ਮੀਨਾਂ ਹਨ, ਇਹ ਅਰਬਾਂ-ਖਰਬਾਂ ਦੀਆਂ ਹਨ ਔਰ ਸਲਾਮਤਪੁਰਾ ਪਿੰਡ ਦੀ ਜਿਹੜੀ ਸ਼ਾਮਲਾਟ ਜ਼ਮੀਨ ਹੈ, ਉਸ ਦੀ ਜਨਰਲ ਪਾਵਰ ਆਫ ਅਟਾਰਨੀ ਇਨ੍ਹਾਂ ਨੇ ਆਪਣੇ ਬੰਦੇ ਦੇ ਨਾਂ ਤੇ ਕਰਵਾ ਲਈ। ਉਸ ਤੋਂ ਅੱਗੇ ਸਾਡੀ ਭੈਣ ਜੀ ਦੇ ਦਿਓਰ ਦੇ ਨਾਂ ਤੇ ਵੀ ਕਰਵਾ ਲਈ। ਹੁਣ ਸਰਕਾਰ ਬਦਲ ਗਈ ਤੇ ਜਿਹੜੀ ਪਿੰਡ ਸਲਾਮਤਪੁਰਾ ਦੀ ਜ਼ਮੀਨ ਹੈ, ਉਹ ਬਚ ਗਈ। (ਵਿਘਨ) (ਸ਼ੋਰ)

**Mr. Speaker :** Please conclude.

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ , ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਜ਼ਮੀਨ ਦੀ ਪਾਵਰ ਆਫ ਅਟਾਰਨੀ ਦੇਣਾ ਔਰ ਪਾਵਰ ਆਫ ਅਟਾਰਨੀ ਲੈਣਾ ਇਹ ਦੋਨੋਂ ਹੀ ਜੁਰਮ ਹਨ ।

**ਮਾਨਯੋਗ ਸਪੀਕਰ:** ਇਹ ਡਿਸਾਇਡ ਕਰਨਾ ਤਾਂ ਕੋਰਟ ਦਾ ਕੰਮ ਹੈ ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ , ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਨੰਗਾ ਹੋ ਗਿਆ ਹੈ। ਮੈਂ ਮੁੱਖ ਮੰਤਰੀ ਸਾਹਿਬ ਕੋਲੋਂ ਮੰਗ ਕਰਦਾ ਹਾਂ ਕਿ ਇਸ ਦੀ ਉੱਚ ਪੱਧਰੀ ਅਤੇ ਵੱਡੇ ਪੱਧਰ ਤੇ ਇਨਕੁਆਰੀ ਹੋਣੀ ਚਾਹੀਦੀ ਹੈ ਤੇ ਨਿਆਂ ਮਿਲਣਾ ਚਾਹੀਦਾ ਹੈ। (ਵਿਘਨ) (ਸ਼ੋਰ) ਜ਼ਮੀਨਾਂ ਵਾਪਸ ਹੋਣੀਆਂ ਚਾਹੀਦੀਆਂ ਹਨ। ਦੋਸ਼ੀਆਂ ਨੂੰ ਸਜ਼ਾ ਮਿਲਣੀ ਚਾਹੀਦੀ ਹੈ।

**ਮਾਨਯੋਗ ਸਪੀਕਰ:** ਨਹੀਂ, ਨਹੀਂ, ਪਲੀਜ਼ ਸਿਟ ਡਾਊਨ। ਸੋਢੀ ਸਾਹਿਬ, ਨੂੰ ਟਾਈਮ ਦਿੱਤਾ ਹੈ। (ਵਿਘਨ) (ਸ਼ੋਰ) Please silence. ਮੈਂ ਤੁਹਾਨੂੰ ਕਿਹਾ ਹੈ ਕਿ ਮੈਂ ਭੈਣ ਜੀ ਨੂੰ ਟਾਈਮ ਦੇ ਦਿਆਂਗਾ। This is not a debate even then ਕਿਉਂਕਿ ਇਨ੍ਹਾਂ ਦਾ ਨਾਮ ਲਿਆ ਹੈ, ਕਲੈਰੀਫਿਕੇਸ਼ਨ ਲਈ ਟਾਈਮ ਦਿਆਂਗਾ। ਸੋਢੀ ਸਾਹਿਬ ਨੂੰ ਪਹਿਲਾਂ ਬੋਲ ਲੈਣ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, I am on legs. ਮਾਨਯੋਗ ਮੈਂਬਰ ਸਾਹਿਬਾਨ ਨੇ ਬਹੁਤ ਸੀਰੀਅਸ ਐਲੀਗੇਸ਼ਨ ਲਾਏ ਹਨ ਅਤੇ ਅਖਬਾਰ ਦੇ ਵਿੱਚ ਵੀ ਆਏ ਹਨ। (ਥੰਪਿੰਗ) ਠਹਿਰੋ, ਠਹਿਰੋ, ਸਾਰੇ ਤਾਲੀ ਵਜਾ ਰਹੇ ਹਨ ਪਰ ਸ਼ਰਮਾ ਜੀ ਨਹੀਂ ਵਜਾ ਰਹੇ। (ਇੱਕ ਅਵਾਜ਼ : ਹੁਣ ਸ਼ਰਮਾ ਜੀ ਵੀ ਵਜਾ ਰਹੇ ਹਨ) ਹੁਣ ਠੀਕ ਹੈ। ਬਹੁਤ ਅੱਛੇ। Thank you. ਸਪੀਕਰ ਸਾਹਿਬ, there are very serious allegations. (ਵਿਘਨ) ਸਪੀਕਰ ਸਾਹਿਬ, ਬਹੁਤ ਸੀਰੀਅਸ ਐਲੀਗੇਸ਼ਨ ਲਾਏ ਗਏ ਹਨ but the difference

between our case and their case is ਸਾਡੇ ਵਾਲੇ ਤਾਂ ਸਿਰਫ ਅਜੇ ਐਲੀਗੇਸ਼ਨਜ਼ ਹਨ whereas ....(ਵਿਘਨ) ਸਾਡੇ ਤਾਂ ਅਜੇ ਐਲੀਗੇਸ਼ਨ ਹਨ we expect thorough probe. ਜਸਟਿਸ ਕੁਲਦੀਪ ਸਿੰਘ ਕਮੇਟੀ ਬੈਠੀ ਸੀ। ਕਿਸੇ ਸਿਟਿੰਗ ਜੱਜ ਤੋਂ ਪਰੋਬ ਕਰਵਾ ਲਓ to look into all these things. ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਹੋਣਾ ਚਾਹੀਦਾ ਹੈ। We are for it. ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਜਿੱਥੇ ਚਾਰਜਿਜ਼ ਐਕਸੈਪਟ ਹੋ ਗਏ and Hon'ble Parlimentary Secretary has been indicted on the evasion of stamp duty and non-compliance with regard to the environmental clearance, ਉਨ੍ਹਾਂ ਤੇ ਕਾਰਵਾਈ ਕਰੋ,(ਥੰਪਿੰਗ) ਪੂਰੀ ਖੁੱਲ੍ਹ ਕੇ। ਅਸੀਂ ਸਟੇਟ ਗੌਰਮਿੰਟ ਦੀ ਇਨਕੁਆਰੀ ਨਹੀਂ ਚਾਹੁੰਦੇ । ਮੈਂ ਚਾਹੁੰਦਾ ਹਾਂ ਜਸਟਿਸ ਕੁਲਦੀਪ ਸਿੰਘ ਦੇ ਪੈਨਲ ਨੂੰ ਦੁਬਾਰਾ ਰੀਵਾਈਵ ਕੀਤਾ ਜਾਵੇ ਜਾਂ ਸਿਟਿੰਗ ਜੱਜ ਤੋਂ ਇਨਕੁਆਰੀ ਕਰਵਾਈ ਜਾਵੇ ।

**Mr. Speaker:** This is not a debate. (Interruption)

**Shri Sunil Jakhar :** Not only the names mentioned in the Press Report but all the names mentioned in Justice Kuldeep Singh's Report, all of them should be probed and time bound inquiry report should be made before the next coming Budget Session. This is our stand on this. Moreover Mrs. Bajwa should be allowed to make personal explanation.

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਰ, ਮੈਂ ਇੱਕ ਕਲੈਰੀਫਿਕੇਸ਼ਨ ਦੇਣੀ ਚਾਹੁੰਦਾ ਹਾਂ। ਜਾਖੜ ਸਾਹਿਬ ਦੀ ਇਹ ਸਾਰਾ ਹੀ ਹਾਊਸ ਇੱਜ਼ਤ ਕਰਦਾ ਹੈ ਕਿ ਜਾਖੜ ਸਾਹਿਬ ਜਦ ਖੜ੍ਹੇ ਹੋਏ ਹਨ, ਇਨ੍ਹਾਂ ਨੇ ਸੱਚਾਈ ਦਾ ਸਾਥ ਦਿੱਤਾ ਹੈ, ਇਨ੍ਹਾਂ ਨੇ ਸੱਚਾਈ ਦੀ ਗੱਲ ਕੀਤੀ ਹੈ। ਸਪੀਕਰ ਸਾਹਿਬ, ਸ਼ਾਮਲਾਟ ਜ਼ਮੀਨ ਦਾ ਮਤਲਬ ਕੀ ਹੈ ? ਹਾਈ ਕੋਰਟ ਦੇ ਇਸ ਵਿੱਚ ਆਰਡਰ ਹਨ, ਕੀ? ਕਿ ਇਹ ਜ਼ਮੀਨ ਸਰਕਾਰ ਦੀ ਜ਼ਮੀਨ ਹੈ, ਇਹ ਪੰਚਾਇਤ ਦੀ ਜ਼ਮੀਨ ਹੈ। ਇਸ ਨੂੰ ਕੋਈ ਵੇਚ ਨਹੀਂ ਸਕਦਾ। ਇਸ ਨੂੰ ਸਾਂਝੇ ਕੰਮ ਲਈ ਵਰਤਿਆ ਜਾ ਸਕਦਾ ਹੈ। ਸਾਂਝਾ ਕੰਮ ਕੀ ਹੈ ? ਜਿਵੇਂ ਸਾਂਝਾ ਕੰਮ ਹੈ, ਸਕੂਲ, ਹਸਪਤਾਲ ਜਾਂ ਧਰਮਸ਼ਾਲਾ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਜਾਖੜ ਸਾਹਿਬ ਕੋਲੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਟਾਈਮਜ਼ ਮਜੀਠੀਆ ਨਹੀਂ ਛਾਪਦਾ। ਹਿੰਦੁਸਤਾਨ ਟਾਈਮਜ਼ ਤੁਸੀਂ ਨਹੀਂ ਛਾਪਦੇ। ਫਰੰਟ ਪੇਜ਼ ਦੀ ਖਬਰ ਹੈ । ਜੇ ਰੋਜ਼ ਅਖਬਾਰਾਂ ਇਸ ਤਰ੍ਹਾਂ ਲਹਿਰਾ ਕੇ ਤੁਹਾਡੇ ਵਾਲੇ ਤਾਂ ਜ਼ੀਰੋ ਆਵਰ ਵਿੱਚ ਪੁੱਛ ਸਕਦੇ ਹਨ ਪਰ ਜੇ ਸਾਡੇ ਵਾਲਿਆਂ ਨੇ ਪੁੱਛ ਲਿਆ ਤਾਂ ਲੱਗ ਗਈਆਂ ਮਿਰਚਾਂ (ਥੰਪਿੰਗ) Speaker Sahib, I want to know one thing ਕਿ ਆਪਾਂ ਐਲੀਗੇਸ਼ਨ ਲਗਾ ਰਹੇ ਹਾਂ ਕਿ ਫਲਾਣੇ ਨੇ ਜ਼ਮੀਨ ਨੱਪ ਲਈ, ਫਲਾਣੇ ਨੇ ਨੱਪ ਲਈ, ਕਾਂਗਰਸ ਪਾਰਟੀ ਜਿਸ ਦਾ ਇਹ ਕਹਿੰਦੇ ਹਨ ਕਿ ਬਹੁਤ ਗੌਰਵਮਈ ਪਿਛੋਕੜ ਹੈ । ਇਹ ਕਹਿੰਦੇ ਹਨ, ਮੈਂ ਨਹੀਂ

[ ਮਾਲ ਤੇ ਮੁੜ ਵਸੇਬਾ ਮੰਤਰੀ ]

ਕਹਿੰਦਾ, ਉਸ ਪਾਰਟੀ ਦੇ ਪ੍ਰਧਾਨ ਨੇ ਸਰਕਾਰੀ ਜ਼ਮੀਨ ਤੇ ਕਬਜ਼ਾ ਕਰ ਲਿਆ ਹੋਵੇ ਤੇ ਮੈਂ ਹੈਰਾਨ ਹਾਂ ਕਿ ਜਾਖੜ ਸਾਹਿਬ ਵਰਗੇ ਨਫੀਸ ਬੰਦੇ, ਜਾਖੜ ਸਾਹਿਬ ਵਰਗੇ ਇੱਜ਼ਤਦਾਰ ਬੰਦੇ, ਜਾਖੜ ਸਾਹਿਬ ਵਰਗੇ ਸੱਚਾਈ ਦਾ ਸਾਥ ਦੇਣ ਵਾਲੇ ਬੰਦੇ..... (ਵਿਘਨ) (ਸ਼ੋਰ) ਸਪੀਕਰ ਸਾਹਿਬ, I want to know one thing that this Hon'ble Member, who I respect a lot, Mr. Jakhar in this crime of ** ** (ਵਿਘਨ) (ਸ਼ੋਰ)

**Mr. Speaker :** No, ਨਹੀਂ। ** ਦਾ ਨਾਮ ਐਕਸਪੰਜ ਕਰ ਦਿੱਤਾ ਜਾਵੇ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ :** ਸਪੀਕਰ ਸਾਹਿਬ, ਪੀ.ਸੀ.ਬੀ. ਰੀਐਲਟਰਜ਼ ਦੇ ਕੇਸ ਵਿੱਚ ਸਰਕਾਰੀ ਜ਼ਮੀਨ ਨੂੰ ਹੜੱਪਣ ਵਿੱਚ, ਕੀ ਉਨ੍ਹਾਂ ਦਾ ਇਹ ਸਾਥ ਦੇ ਰਹੇ ਹਨ ?

(**ਇੱਕ ਅਵਾਜ਼ :** ** ** ਦਾ ਨਾਮ ਐਕਸਪੰਜ ਕੀਤਾ ਜਾਵੇ।)

**ਮਾਨਯੋਗ ਸਪੀਕਰ :** ਮੈਂ ਕਰਾ ਦਿੱਤਾ ਜੀ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ :** ਸਪੀਕਰ ਸਾਹਿਬ, ਕੀ ਇਹ ਸਰਕਾਰ ਦੀਆਂ ਜਾਇਦਾਦਾਂ ਦੇ ਨਾਲ ਖੜ੍ਹੋਤੇ ਹਨ ਜਾਂ ਕੱਲ੍ਹ ਦੀ ਗੱਲ ਤੇ ਖੜ੍ਹੋਤੇ ਹਨ। ਸਰਕਾਰ ਦੀ ਜਾਇਦਾਦ ਜਿਸ ਨੇ ਵੀ ਹੜੱਪੀ ਹੈ, ਉਸ ਤੋਂ ਵਾਪਸ ਲੈਣੀ ਚਾਹੀਦੀ ਹੈ। ਕੀ ਇਸ ਦੇਸ਼ ਵਿੱਚ ਦੋਹਰੇ ਕਾਨੂੰਨ ਹਨ ਜਾਂ ਪੰਜਾਬ ਵਿੱਚ ਦੋਹਰੇ ਕਾਨੂੰਨ ਹਨ? ਕੀ ਕਾਂਗਰਸ ਪਾਰਟੀ ਦੇ ਪ੍ਰਧਾਨ ਲਈ ਕਾਨੂੰਨ ਵੱਖਰਾ ਹੈ ਤੇ ਇੱਕ ਆਮ ਆਦਮੀ ਲਈ ਕਾਨੂੰਨ ਵੱਖਰਾ ਹੈ। ਇਹ ਜਾਖੜ ਸਾਹਿਬ ਸਪੱਸ਼ਟ ਕਰਨ। (ਵਿਘਨ) (ਸ਼ੋਰ) ਸਪੀਕਰ ਸਾਹਿਬ, ਦੂਜੀ ਗੱਲ.... (ਵਿਘਨ) (ਸ਼ੋਰ) There are two or three issues in this......(ਵਿਘਨ) (ਸ਼ੋਰ) ਇੱਕ ਸਰਕਾਰੀ ਜ਼ਮੀਨ ਲਈ ਆਪਣੀ ਕੁਰਸੀ ਨੂੰ ਵਰਤ ਕੇ, ਆਪਣੀ ਸਰਕਾਰ ਦੀ ਤਾਕਤ ਨੂੰ ਵਰਤ ਕੇ ਕਰੋੜਾਂ ਅਰਬਾਂ ਰੁਪਏ ਦੀ ਜਾਇਦਾਦ ਨੂੰ, ਸਪੀਕਰ ਸਾਹਿਬ, ਸਰਕਾਰ ਦੀ ਜਾਇਦਾਦ ਨੂੰ ਇਨ੍ਹਾਂ ਦੇ ਪ੍ਰਧਾਨ ਨੇ ਹੜੱਪ ਕਰ ਲਿਆ ।

(**ਇੱਕ ਅਵਾਜ਼ :** ਸਪੀਕਰ ਸਾਹਿਬ, ਇਨ੍ਹਾਂ ਨੂੰ ਹੁਣ ਬਿਠਾਉ ।)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ :** ਦੂਜਾ ਐਲੀਗੇਸ਼ਨ, ਸਪੀਕਰ ਸਾਹਿਬ, ਇਨ੍ਹਾਂ ਦੀ ਪਾਰਟੀ ਦੇ ਉੱਚ ਕੋਟੀ ਦੇ ਲੀਡਰ ਹਨ। (ਵਿਘਨ) (ਸ਼ੋਰ)

(ਇਸ ਸਮੇਂ ਟਰੈਜ਼ਰੀ ਬੈਂਚਾਂ ਅਤੇ ਆਪੋਜ਼ੀਸ਼ਨ ਪਾਰਟੀ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਤੇ ਸਦਨ ਵਿੱਚ ਕਾਫੀ ਸ਼ੋਰ ਸੀ।)

---

**Expunged as ordered by the Chair.

**Mr. Speaker :** Please sit down.

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੇ ਜਵਾਈ ਸਾਹਿਬ ਜਿਨ੍ਹਾਂ ਦੇ ਕਾਰਨਾਮੇ ਤਾਂ ਹਰਿਆਣੇ ਵਿੱਚ ਸੁਣੇ ਹਨ ਪਰ ਇਨ੍ਹਾਂ ਦੇ ਕਾਰਨਾਮਿਆਂ ਨੇ ਤਾਂ ਉਸ ਤੋਂ ਵੀ ਉਤੋਂ ਦੀ ਚੁੱਕ ਕੇ ਮਾਰੀ । ਇੱਕ ਲੱਖ ਰੁਪਏ ਦੀ ਕੰਪਨੀ ਬਣੀ। (ਵਿਘਨ) (ਸ਼ੋਰ)

**ਉਪ ਮੁੱਖ ਮੰਤਰੀ (ਬੈਠੇ-ਬੈਠੇ):** ਤੁਹਾਨੂੰ(ਸਰਦਾਰ ਲਾਲ ਸਿੰਘ ਵੱਲ ਇਸ਼ਾਰਾ) ਪ੍ਰਧਾਨ ਬਣਾਉਣ ਵਾਸਤੇ ਕਰ ਰਹੇ ਹਨ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਇਹ ਜਾਇਦਾਦ ਅਰਬਾਂ ਕਰੋੜਾਂ ਰੁਪਏ ਦੀ ਹੈ । ਕਿੱਥੋਂ ਐਡੀ ਫਿਲਾਸਫੀ, ਕਿੱਥੋਂ ਕਾਰੋਬਾਰ ਕਰਨ ਦਾ ਢੰਗ ਇਨ੍ਹਾਂ ਨੂੰ ਆ ਗਿਆ ਜਿਹੜਾ ਕਿਸੇ ਹੋਰ ਨੂੰ ਨਹੀਂ ਆਉਂਦਾ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਇਨ੍ਹਾਂ ਨੇ ਨਾਂ ਤਾਂ ਨਹੀਂ ਲਿਆ ਪਰ ਜਿਹੜਾ ਨਾਂ ਪਹਿਲਾਂ ਕਿਹਾ ਹੈ, ਉਹ ਮੈਂ ਐਕਸਪੰਜ ਕਰਾ ਦਿੱਤਾ ਹੈ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ :** ਇਨ੍ਹਾਂ ਦੀ ਕਾਰੋਬਾਰੀ ਸਿਆਣਪ ਨੇ ......(ਵਿਘਨ) (ਸ਼ੋਰ) ਮੈਂ ਤੁਹਾਡੇ ਤੋਂ ਸਪੱਸ਼ਟੀਕਰਨ ਚਾਹੁੰਦਾ ਹਾਂ।

**ਸ਼੍ਰੀ ਸੁਨੀਲ ਜਾਖੜ :** ਸਪੱਸ਼ਟੀਕਰਨ ਦੇ ਦੇਵਾਂਗੇ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਜਿਹੜੀ ਜ਼ਮੀਨ ਹੈ, ਜਿਸ ਵਾਸਤੇ ਕੱਲ੍ਹ ਇਹ ਰੌਲਾ ਪਾਉਂਦੇ ਸੀ, ਇਸ ਸੰਬੰਧੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੀ ਅੱਜ ਪੰਜਾਬ ਵਿੱਚ ਕਾਨੂੰਨ ਦੋ ਹਨ। ਪੀ.ਪੀ.ਸੀ.ਸੀ. ਦੇ ਪ੍ਰਧਾਨ ਲਈ ਹੋਰ ਤੇ ਆਮ ਲੋਕਾਂ ਲਈ ਹੋਰ। (ਵਿਘਨ) (ਸ਼ੋਰ) ਸਪੀਕਰ ਸਾਹਿਬ, ਮੇਰੀ ਤੀਜੀ ਬੇਨਤੀ ਹੈ...... (ਵਿਘਨ) (ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਕੀ ਸਾਰੀਆਂ ਬੇਨਤੀਆਂ ਇਹੀ ਕਰੀ ਜਾਣਗੇ ? (ਵਿਘਨ) (ਸ਼ੋਰ)

**ਮਾਲ ਤੇ ਮੁੜ ਵਸੇਬਾ ਮੰਤਰੀ :** ਮੈਂ ਤਾਂ ਉਹੀ ਗੱਲ ਕਰ ਰਿਹਾ ਹਾਂ । ਮੇਰੀ ਗੱਲ ਤਾਂ ਮੁੱਕ ਲੈਣ ਦਿਉ। (ਵਿਘਨ) (ਸ਼ੋਰ)

**ਉਪ ਮੁੱਖ ਮੰਤਰੀ (ਬੈਠੇ-ਬੈਠੇ) :** ਲਾਲ ਸਿੰਘ ਜੀ, ਤੁਹਾਨੂੰ ਪ੍ਰਧਾਨ ਬਣਾਉਣ ਵਾਸਤੇ ਕਰ ਰਹੇ ਹਨ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਸਰਕਾਰ ਐਕਸ਼ਨ ਲੈਂਦੀ ਹੈ ਤਾਂ ਇਨ੍ਹਾਂ ਨੇ ਮਗਰਮੱਛ ਵਾਲੇ ਹੰਝੂ ਸੁੱਟਣੇ ਸੀ ਕਿ ਪੁਲੀਟੀਕਲ ਵੈਨਡੈਟਾ ਹੈ, ਪੁਲੀਟੀਕਲ ਵੈਨਡੈਟਾ ਹੈ। (ਵਿਘਨ) (ਸ਼ੋਰ) ਹੁਣ ਤਾਂ ਅਖਬਾਰ ਲਿਖੀ ਜਾਂਦਾ ਹੈ।

**ਮਾਨਯੋਗ ਸਪੀਕਰ :** ਤੁਹਾਡਾ ਇਸ ਵਿੱਚ ਪੁਆਇੰਟ ਆ ਗਿਆ ਹੈ ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਇਨਕਮ ਟੈਕਸ ਦੀ ਠੱਗੀ, ਸੇਲ ਟੈਕਸ ਦੀ ਠੱਗੀ, ਸਟੈਂਪ ਡਿਊਟੀ ਇਵੇਜ਼ਨ .....

**ਮਾਨਯੋਗ ਸਪੀਕਰ :** ਤੁਹਾਡਾ ਪੁਆਇੰਟ ਆ ਗਿਆ ਹੈ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਇਸ ਵਿੱਚ very serious allegations ਹਨ। (ਵਿਘਨ) (ਸ਼ੋਰ) ਇਸ ਦੀ ਜਾਂਚ ਹੋਣੀ ਚਾਹੀਦੀ ਹੈ।

**ਮਾਨਯੋਗ ਸਪੀਕਰ :** ਮੈਂ ਸਮਝ ਗਿਆ ਹਾਂ। ਤੁਹਾਡਾ ਪੁਆਇੰਟ ਆ ਗਿਆ ਹੈ। ਸੋਢੀ ਸਾਹਿਬ।

**Rana Gurmeet Singh Sodhi :** Thank you. (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਸੋਢੀ ਸਾਹਿਬ ਜੀ। (ਵਿਘਨ) (ਸ਼ੋਰ) ਮੈਂ ਕਿਹਾ ਜੀ ਕਿ ਮੈਂ ਸਭ ਤੋਂ ਪਹਿਲਾਂ ਸੋਢੀ ਸਾਹਿਬ ਨੂੰ ਕਿਹਾ ਹੋਇਆ ਹੈ। (ਵਿਘਨ) (ਸ਼ੋਰ) ਲਾਲ ਸਿੰਘ ਜੀ ਨੂੰ ਵੀ ਟਾਈਮ ਦਿਆਂਗਾ ਪਰ ਸੋਢੀ ਸਾਹਿਬ ਤੋਂ ਬਾਅਦ।

**Rana Gurmeet Singh Sodhi :** Thank you, ਸਪੀਕਰ ਸਾਹਿਬ। ਮੈਂ ਤੁਹਾਡੇ ਰਾਹੀਂ......

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ Mrs. Bajwa is in the House. ਉਹ ਕਈ ਵਾਰ ਬੋਲਣ ਵਾਸਤੇ ਖੜ੍ਹੇ ਹੋਏ ਹਨ .....

**ਮਾਨਯੋਗ ਸਪੀਕਰ :** ਮੈਨੂੰ ਪਤਾ ਹੈ। ਮੈਂ ਉਨ੍ਹਾਂ ਨੂੰ ਟਾਈਮ ਦਿਆਂਗਾ, ਤੁਹਾਡੀ ਸਿਫਾਰਸ਼ ਦੀ ਲੋੜ ਨਹੀਂ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਜੇ ਮੇਰੇ ਬੋਲਣ ਤੋਂ ਪਹਿਲਾਂ ਤੁਸੀਂ ਮਿਸਿਜ਼ ਬਾਜਵਾ ਨੂੰ ਟਾਈਮ ਦੇ ਦਿਉ, ਮਿਸਿਜ਼ ਚਰਨਜੀਤ ਕੌਰ ਬਾਜਵਾ ਜੀ, ਜਿਹੜੇ ਆਨਰੇਬਲ ਮੈਂਬਰ ਹਨ, ਇਸ ਦੀ ਕਲੈਰੀਫਿਕੇਸ਼ਨ....

**ਮਾਨਯੋਗ ਸਪੀਕਰ :** ਮੈਂ ਦੇ ਦਿਆਂਗਾ। ਜੇ ਤੁਸੀਂ ਟਾਈਮ ਨਹੀਂ ਲੈਣਾ ਤਾਂ ਮੈਂ ਬੀਬੀ ਜੀ ਨੂੰ ਦੇ ਦਿੰਦਾ ਹਾਂ।

**ਰਾਣਾ ਗੁਰਮੀਤ ਸਿੰਘ ਸੋਢੀ :** ਮੈਂ ਤਾਂ ਆਪਣੀ ਗੱਲ ਕਰਨੀ ਹੈ ਲੇਕਿਨ ਉਨ੍ਹਾਂ ਨੂੰ ਜੇ ਤੁਸੀਂ....

**ਮਾਨਯੋਗ ਸਪੀਕਰ :** ਇਹ ਮੇਰੀ ਪਾਵਰ ਹੈ ਕਿ ਕਿਸ ਨੂੰ ਟਾਈਮ ਦੇਣਾ ਤੇ ਕਿਸ ਨੂੰ ਨਹੀਂ ਦੇਣਾ। That I will see. ਜੇ ਤੁਸੀਂ ਉਸੇ ਸਬਜੈਕਟ ਤੇ ਬੋਲਣਾ ਹੈ ਤਾਂ ਫਿਰ ਉਸ ** ਨੇ ਕੀ ਬੋਲਣਾ ਹੈ ।

---

**Expunged as per ruling dated 13.03.2013 by the Chair.

**ਰਾਣਾ ਗੁਰਮੀਤ ਸਿੰਘ ਸੋਢੀ:** ਨਹੀਂ ਜੀ, ਮੈਂ ਕਿਸੇ ਹੋਰ ਸਬਜੈਕਟ ਤੇ ਬੋਲ ਰਿਹਾ ਹਾਂ ਜੀ।

(ਇਕ ਅਵਾਜ਼: ** ** ਲਫਜ਼ ਅਨਪਾਰਲੀਮੈਂਟਰੀ ਹੈ ਜੀ। ਇਸ ਨੂੰ ਐਕਸਪੰਜ ਕਰਾਓ।)

**ਮਾਨਯੋਗ ਸਪੀਕਰ :** ** ** ਲਫਜ਼ ਤਾਂ ਕੋਈ ਅਨਪਾਰਲੀਮੈਂਟਰੀ ਨਹੀਂ ਹੈ। ਮੇਰਾ ਮਤਲਬ ਹੈ ਕਿ ** ** ਲਫਜ਼ ਕੋਈ ਅਨਪਾਰਲੀਮੈਂਟਰੀ ਲਫਜ਼ ਨਹੀਂ ਹੈ। ** ** ਤਾਂ ਮੈਂ ਵੀ ਹਾਂ । ਸਾਰੇ ਆਪਾਂ ** ** ਹੀ ਹਾਂ। (ਸ਼ੋਰ) (ਵਿਘਨ) ** ** ਲਫਜ਼ ਵਿੱਚ ਤਾਂ ਐਸੀ ਕੋਈ ਗੱਲ ਨਹੀਂ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਹਨ, ਜਿਸ ਕਰਕੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** ਵੈਸੇ ਤਾਂ ** ** ਲਫਜ਼ ਕਹਿਣਾ ਇੱਜ਼ਤਦਾਰ ਲਫਜ਼ ਹੈ। (ਵਿਘਨ) ਜੇ ਤੁਸੀਂ ਇਸ ਲਫਜ਼ ਨੂੰ ਮਾੜਾ ਸਮਝਦੇ ਹੋ ਤਾਂ ਮੈਂ ਇਸ ਨੂੰ ਐਕਸਪੰਜ ਕਰਨ ਵਾਸਤੇ ਕਹਿ ਦਿੰਦਾ ਹਾਂ। ਮੈਂ ਤਾਂ ਸਗੋਂ ਪਿਆਰ ਨਾਲ ਕਿਹਾ ਹੈ। ਭੈਣ ਜੀ ਤੁਸੀਂ ਹਾਲੇ ਬੈਠ ਜਾਓ, ਮੈਂ ਤੁਹਾਨੂੰ ਹਾਲੇ ਬੋਲਣ ਵਾਸਤੇ ਟਾਈਮ ਦਿੱਤਾ ਹੀ ਨਹੀਂ। ਸੋਢੀ ਸਾਹਿਬ, ਤੁਸੀਂ ਆਪਣੀ ਗੱਲ ਕਰ ਲਓ। ** ** ਲਫਜ਼ ਐਕਸਪੰਜ ਕਰ ਦਿਓ।

**ਰਾਣਾ ਗੁਰਮੀਤ ਸਿੰਘ ਸੋਢੀ:** ਮੈਂ ਬਾਅਦ ਵਿੱਚ ਬੋਲ ਲਵਾਂਗਾ ਜੀ।

**ਮਾਨਯੋਗ ਸਪੀਕਰ:** ਭੈਣ ਜੀ, ਬੋਲੋ ਤੁਸੀਂ ।

**ਸ਼੍ਰੀਮਤੀ ਚਰਨਜੀਤ ਕੌਰ ਬਾਜਵਾ:** ਤੁਸੀਂ ਮੈਨੂੰ ਬੋਲਣ ਲਈ ਟਾਈਮ ਤਾਂ ਦਿਓ।

**ਮਾਨਯੋਗ ਸਪੀਕਰ:** ਮੈਂ ਤੁਹਾਨੂੰ ਬੋਲਣ ਲਈ ਕਹਿ ਦਿੱਤਾ ਹੈ।

**ਸ਼੍ਰੀਮਤੀ ਚਰਨਜੀਤ ਕੌਰ ਬਾਜਵਾ :** ਸਪੀਕਰ ਸਾਹਿਬ, ਤੁਸੀਂ ਬਹੁਤ biased ਹੋ ਰਹੇ ਹੋ। ਇਹ ਕੋਈ ਗੱਲ ਨਹੀਂ ਹੈ । ਮੈਂ ਇਸ ਪਵਿੱਤਰ ਸਦਨ ਵਿੱਚ ਕਹਿਣਾ ਚਾਹੁੰਦੀ ਹਾਂ ਕਿ ਜਿਹੜੇ ਇਨ੍ਹਾਂ ਨੇ ਇਲਜ਼ਾਮ ਲਗਾਏ ਹਨ, ਇਹ ਬਿਲਕੁਲ ਬੇਬੁਨਿਆਦ ਹਨ। ਤੁਸੀਂ ਕੋਈ ਵੀ ਇਨਕੁਆਰੀ ਬਿਠਾਓ, ਸੀ.ਬੀ.ਆਈ. ਦੀ ਇਨਕੁਆਰੀ ਬਿਠਾਓ ਜੇਕਰ ਮੈਂ ਗੁਨਾਹਗਾਰ ਹੋਈ ਤਾਂ I will not enter in this House. I have done no wrong. ਮੈਂ ਕੋਈ ਗਲਤ ਕੰਮ ਨਹੀਂ ਕੀਤਾ। ਮਜੀਠੀਆ ਜੀ, ਤੁਸੀਂ ਮੇਰੇ ਛੋਟੇ ਵੀਰ ਹੋ। ਇਸ ਕਰਕੇ ਮੈਂ ਤੁਹਾਡੀ ਬੜੀ ਇੱਜ਼ਤ ਕਰਦੀ ਹਾਂ। ਮੈਂ ਤੁਹਾਡੇ ਖਿਲਾਫ ਵੀ ਪੋਥੀਆਂ ਦੀਆਂ ਪੋਥੀਆਂ ਲਿਆ ਕੇ ਖੋਲ੍ਹ ਸਕਦੀ ਹਾਂ । (ਵਿਘਨ) (ਸ਼ੋਰ) ਤੁਹਾਡਾ

**Not recorded/Expunged as ordered by the Chair.

[ ਸ਼੍ਰੀਮਤੀ ਚਰਨਜੀਤ ਕੌਰ ਬਾਜਵਾ]

ਘੁਟਾਲਾ, ਰੇਤੇ ਦਾ ਬਜਰੀ ਦਾ, ਸਾਨੂੰ ਪਤਾ ਹੈ ਕਿਉਂਕਿ ਅਸੀਂ ਪਠਾਨਕੋਟ ਨੂੰ ਬੀਲਾਂਗ ਕਰਦੇ ਹਾਂ। ਇਸ ਕਰਕੇ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਕਹਿਣਾ ਚਾਹੁੰਦੀ ਹਾਂ ਕਿ ਮਜੀਠੀਆ ਮੇਰਾ ਛੋਟਾ ਵੀਰ ਹੈ । ਮੈਂ ਇਨ੍ਹਾਂ ਦੀ ਬਹੁਤ ਇੱਜ਼ਤ ਕਰਦੀ ਹਾਂ ਪਰ ਜੋ ਇਹ ਕਰ ਰਹੇ ਹਨ, ਮੈਂ ਉਸ ਬਾਰੇ ਤੁਹਾਨੂੰ ਦੱਸ ਨਹੀਂ ਸਕਦੀ। (ਵਿਘਨ) (ਸ਼ੋਰ) ਇਨ੍ਹਾਂ ਦੀ ਬਜਰੀ ਦੀ ਇਨਕੁਆਰੀ ਕਰਾਓ । (ਵਿਘਨ) (ਸ਼ੋਰ) ਤੁਸੀਂ ਸਾਰੀ ਪ੍ਰੈਸ ਨੂੰ ਕੰਟਰੋਲ ਕਰਕੇ ਰੱਖਿਆ ਹੋਇਆ ਹੈ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ........

**Mr. Speaker :** Sit down, please sit down. (ਵਿਘਨ) (ਸ਼ੋਰ)

**ਸ਼੍ਰੀਮਤੀ ਚਰਨਜੀਤ ਕੌਰ ਬਾਜਵਾ :** ਸਪੀਕਰ ਸਾਹਿਬ, ਤੁਸੀਂ ਇਨਕੁਆਰੀ ਬਿਠਾਓ, ਮੈਂ ਕਿਹਾ ਜੀ, ਤੁਸੀਂ ਇਨਕੁਆਰੀ ਬਿਠਾਓ। (ਵਿਘਨ) (ਸ਼ੋਰ) ਮਜੀਠੀਆ ਸਾਹਿਬ ਦੀ ਵੀ ਇਨਕੁਆਰੀ ਬਿਠਾਓ ਤੇ ਸਾਡੀ ਵੀ ਬਿਠਾਓ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, **

**ਮਾਨਯੋਗ ਸਪੀਕਰ :** ਮੈਂ ਕਿਹਾ ਜੀ, ਨਹੀਂ ਹਾਲੇ ਨਹੀਂ। ਮੈਂ ਕਿਹਾ ਜੀ, ਨਹੀਂ। Nothing should be recorded. (ਵਿਘਨ) (ਸ਼ੋਰ) Please sit down. ਪਲੀਜ਼ ਬੈਠ ਜਾਓ, ਬੈਠ ਜਾਓ।

**ਸ਼੍ਰੀਮਤੀ ਚਰਨਜੀਤ ਕੌਰ ਬਾਜਵਾ :** ** (ਵਿਘਨ) (ਸ਼ੋਰ)

**Mr. Speaker :** Nothing is to be recorded .

**ਸ਼੍ਰੀਮਤੀ ਚਰਨਜੀਤ ਕੌਰ ਬਾਜਵਾ:** ਤੁਸੀਂ ਰੇਤੇ ਬਜਰੀ ਦੀ ਵੀ ਇਨਕੁਆਰੀ ਕਰਾਓ। ਜੇ ਉਹ ਰਿਪੋਰਟ ਇਨ੍ਹਾਂ ਦੇ ਖਿਲਾਫ ਆਈ ਤਾਂ ਕੀ ਇਹ ਹਾਊਸ ਤੋਂ ਰੈਜ਼ੀਗਨੇਸ਼ਨ ਦੇਣਗੇ ? (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਤੁਸੀਂ ਉਨ੍ਹਾਂ ਨੂੰ ਬੋਲਣ ਤਾਂ ਦਿਓ।

**ਸ਼੍ਰੀਮਤੀ ਚਰਨਜੀਤ ਕੌਰ ਬਾਜਵਾ :** ਸਪੀਕਰ ਸਾਹਿਬ, ਰੇਤੇ ਬਜਰੀ ਦੇ ਜੋ ਇਲਜ਼ਾਮ ਮਜੀਠੀਆ ਸਾਹਿਬ ਤੇ ਲੱਗੇ ਹਨ, ਜੇਕਰ ਇਹ ਪਰੂਵ ਹੋ ਗਏ ਤਾਂ ਕੀ ਇਹ ਰੈਜ਼ੀਗਨੇਸ਼ਨ ਦੇਣਗੇ? ਕੀ ਇਹ ਪਵਿੱਤਰ ਸਦਨ ਤੋਂ ਅਸਤੀਫਾ ਦੇਣਗੇ? ਸਪੀਕਰ ਸਾਹਿਬ, ਤੁਸੀਂ ਮਜੀਠੀਆ ਜੀ ਦੀ ਇਨਕੁਆਰੀ ਕਰਵਾਓ । (ਵਿਘਨ) (ਸ਼ੋਰ) ਸਾਡੇ ਤੇ ਝੂਠੇ ਇਲਜ਼ਾਮ ਲਗਾਈ ਜਾਂਦੇ ਹਨ। ਇਹ ਬਿਲਕੁਲ ਬੇਬੁਨਿਆਦ ਹਨ। ਇਹ ਮਸਲੇ ਨੂੰ ਸੈਂਸ਼ੇਸ਼ਨਲਾਈਜ਼ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਇਹ ਭੜਕਾ ਰਹੇ ਹਨ । (ਵਿਘਨ) (ਸ਼ੋਰ)

**Not recorded/expunged as ordered by the Chair.

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੈਂ ਬੀਬੀ ਜੀ ਦਾ ਸਵਾਗਤ ਵੀ ਕਰਦਾ ਹਾਂ ਅਤੇ ਧੰਨਵਾਦ ਵੀ ਕਰਦਾ ਹਾਂ ਪਰ ਬੀਬੀ ਜੀ ਮੈਂ ਅੱਜ ਮੰਨ ਗਿਆ ਹਾਂ ........... । (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਚਲੋ ਹੁਣ ਤੁਸੀਂ ਬੈਠ ਜਾਓ । (ਵਿਘਨ) (ਸ਼ੋਰ) ਹਾਂ ਜੀ, ਸੋਢੀ ਸਾਹਿਬ।

**ਸ਼੍ਰੀਮਤੀ ਚਰਨਜੀਤ ਕੌਰ ਬਾਜਵਾ :** **

**ਮਾਨਯੋਗ ਸਪੀਕਰ :** ਇਹ ਲਫਜ਼ ਐਕਸਪੰਜ ਕਰ ਦਿਓ। ਬੀਬੀ ਜੀ, ਹੁਣ ਤੁਸੀਂ ਬੈਠ ਜਾਓ।

**ਸ਼੍ਰੀਮਤੀ ਚਰਨਜੀਤ ਕੌਰ ਬਾਜਵਾ :** ਤੁਸੀਂ ਪੰਜਾਬ ਤੇ ਕਬਜ਼ਾ ਕੀਤਾ ਹੋਇਆ ਹੈ। (ਵਿਘਨ) (ਸ਼ੋਰ) ਤੁਸੀਂ ਕੇਬਲ ਤੇ ਕਬਜ਼ਾ ਕੀਤਾ ਹੋਇਆ ਹੈ। ਚਾਹੇ ਪ੍ਰੈਸ ਦੇਖ ਲਓ, ਚਾਹੇ ਠੇਕੇ ਦੇਖ ਲਓ, ਚਾਹੇ ਟਰਾਂਸਪੋਰਟ ਦੇਖ ਲਓ। ਗਰੀਬ ਬੰਦਾ ਕੀ ਕਰੇ। ਇਨ੍ਹਾਂ ਨੇ ਤਾਂ ਗਰੀਬਾਂ ਨੂੰ ਮਾਰ ਦਿੱਤਾ ਹੈ। ਹਰ ਚੀਜ਼ ਤੇ ਇਨ੍ਹਾਂ ਨੇ ਕਬਜ਼ਾ ਕੀਤਾ ਹੋਇਆ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਬੀਬੀ ਜੀ, ਹੁਣ ਤੁਸੀਂ ਬੈਠ ਜਾਓ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕਾਫੀ ਚਰਚਾ ਹੋ ਗਈ ਹੈ। (ਸ਼ੋਰ) (ਵਿਘਨ) ਸਾਨੂੰ ਬੀਬੀ ਜੀ (ਸ਼੍ਰੀਮਤੀ ਚਰਨਜੀਤ ਕੌਰ ਬਾਜਵਾ) ਨਾਲ ਬੜੀ ਸਿੰਪਥੀ ਹੈ। ਤੁਹਾਡੇ ਸਾਰਿਆਂ ਨਾਲ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਵੀ ਸਿੰਪਥੀ ਹੈ। ਕਾਫੀ ਚੀਜ਼ਾਂ ਸਾਹਮਣੇ ਆ ਗਈਆਂ ਹਨ। ਬੀਬੀ ਜੀ ਕਹਿੰਦੇ ਹਨ ਕਿ ਉਨ੍ਹਾਂ ਨੂੰ ਕੁਝ ਪਤਾ ਨਹੀਂ। ਠੀਕ ਹੈ, ਉਨ੍ਹਾਂ ਦੇ ਦਸਤਖਤ ਕਰਵਾ ਲਏ ਹੋਣੇ ਹਨ, ਉਨ੍ਹਾਂ ਨੂੰ ਪਤਾ ਨਹੀਂ ਹੋਣਾ। ਜੇਕਰ ਉਹ ਕਹਿੰਦੇ ਹਨ ਕਿ ਉਨ੍ਹਾਂ ਨੇ ਜ਼ਮੀਨ ਨਹੀਂ ਖਰੀਦੀ, ਇਹ ਪੰਚਾਇਤ ਦੀ ਹੀ ਹੈ ਤਾਂ ਇਹ ਬਿਆਨ ਦੇ ਦੇਣ ਕਿ ਇਹ ਗਲਤ ਰਿਪੋਰਟ ਹੈ ਅਤੇ ਇਨ੍ਹਾਂ ਨੇ ਇਹ ਜ਼ਮੀਨ ਅੱਜ ਤੋਂ ਛੱਡੀ ਹੈ। ਦੂਸਰਾ, ਅੱਜ ਮੈਨੂੰ ਵਿਰੋਧੀ ਧਿਰ ਦੇ ਨੇਤਾਵਾਂ ਨਾਲ ਵੀ ਸਿੰਪਥੀ ਹੈ। ਇਨ੍ਹਾਂ ਦਾ ਪਹਿਲਾਂ ਬਹੁਤ ਅੱਛਾ ਰਿਕਾਰਡ ਸੀ ਪਰ ਹੁਣ ਖਰਾਬ ਹੋਣ ਲੱਗ ਪਿਆ ਹੈ। ਇਸੇ ਕਰਕੇ ਅੱਜ ** ਇਨ੍ਹਾਂ ਨੂੰ ਛੱਡ ਕੇ ਇੱਧਰ ਸ਼੍ਰੋਮਣੀ ਅਕਾਲੀ ਦਲ ਵੱਲ ਆ ਗਏ। ਇਸ ਲਈ ਮੈਨੂੰ ਤੁਹਾਡੇ ਨਾਲ ਬਹੁਤ ਹੀ ਸਿੰਪਥੀ ਹੈ ਅਤੇ ਮੈਂ ਤੁਹਾਡੇ ਨਾਲ ਅਫਸੋਸ ਪ੍ਰਗਟ ਕਰਦਾ ਹਾਂ ਕਿ ਤੁਹਾਡਾ ਸਾਥੀ ਤੁਹਾਨੂੰ ਛੱਡ ਕੇ ਇਧਰ ਆ ਗਿਆ।

**ਮਾਨਯੋਗ ਸਪੀਕਰ:** ਹਾਂ ਜੀ, ਸੋਢੀ ਸਾਹਿਬ। (ਵਿਘਨ) ਸੋਢੀ ਸਾਹਿਬ, ਤੁਸੀਂ ਬੋਲਦੇ ਤਾਂ ਹੈ ਨਹੀਂ। (ਵਿਘਨ) (ਸ਼ੋਰ)

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਇੰਨੇ ਸ਼ੋਰ ਵਿੱਚ ਬੋਲਿਆ ਹੀ ਨਹੀਂ ਜਾ ਸਕਦਾ। ਕਚਹਿਰੀਆਂ ਤਾਂ ਬਣੀਆਂ ਹੋਈਆਂ ਹਨ।

**Expunged as ordered by the Chair.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸ਼੍ਰੀ ਬ੍ਰਹਮ ਮਹਿੰਦਰਾ ਬਿਨਾਂ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਬ੍ਰਹਮ ਮਹਿੰਦਰਾ ਜੀ, ਤੁਸੀਂ ਬੜੇ ਸੀਨੀਅਰ ਮੋਸਟ ਪਰਸਨ ਹੋ ਅਤੇ ਆਨਰੇਬਲ ਮੈਂਬਰ ਹੋ। ਤੁਸੀਂ ਵੀ ਬਿਨਾਂ ਪਰਮਿਸ਼ਨ ਬੋਲ ਰਹੇ ਹੋ। How can it be recorded ? ਹਾਂ ਜੀ, ਸੋਢੀ ਸਾਹਿਬ, ਤੁਸੀਂ ਬੋਲੋ।

**ਰਾਣਾ ਗੁਰਮੀਤ ਸਿੰਘ ਸੋਢੀ:** ਸਪੀਕਰ ਸਾਹਿਬ, ਹੁਣ ਮੇਰੇ ਸੀਨੀਅਰ ਮੈਂਬਰ ਸਰਦਾਰ ਲਾਲ ਸਿੰਘ ਜੀ ਖੜ੍ਹੇ ਹਨ।

**ਮਾਨਯੋਗ ਸਪੀਕਰ:** ਠੀਕ ਹੈ, ਤੁਸੀਂ ਨਹੀਂ ਬੋਲਣਾ ਚਾਹੁੰਦੇ। ਹੁਣ ਸਰਦਾਰ ਲਾਲ ਸਿੰਘ ਜੀ।

**ਸਰਦਾਰ ਲਾਲ ਸਿੰਘ:** ਸਪੀਕਰ ਸਾਹਿਬ, ਅਸੀਂ ਤੁਹਾਡਾ ਬਹੁਤ ਸਤਿਕਾਰ ਕਰਦੇ ਹਾਂ। ਮੈਂ ਬਹੁਤ ਸਤਿਕਾਰ ਕਰਦਾ ਹਾਂ।

**ਮਾਨਯੋਗ ਸਪੀਕਰ:** ਮੈਂ ਵੀ ਤੁਹਾਡਾ ਬੜਾ ਸਤਿਕਾਰ ਕਰਦਾ ਹਾਂ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਮੇਰਾ ਪੁਆਇੰਟ ਹੈ ਕਿ ਕੱਲ੍ਹ ਜ਼ੀਰੋ ਆਵਰ ਵਿੱਚ ਤੁਸੀਂ ਸਾਨੂੰ 2-2 ਮਿੰਟ ਵੀ ਨਹੀਂ ਦਿੱਤੇ। ਇਥੇ ਅੱਜ 15-15 ਮਿੰਟ ਦੀ ਸਪੀਚ ਹੋਈ ਹੈ। (ਆਪੋਜ਼ੀਸ਼ਨ ਵੱਲੋਂ ਥੰਪਿੰਗ) (ਵਿਘਨ) (ਸ਼ੋਰ) ਅਸੀਂ ਬੋਲਣਾ ਚਾਹੁੰਦੇ ਹਾਂ। ਕੱਲ੍ਹ ਵੀ ਬੋਲਣਾ ਚਾਹੁੰਦੇ ਸੀ।

**ਮਾਨਯੋਗ ਸਪੀਕਰ:** ਧੰਨਵਾਦ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਹਨ ਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**Mr. Speaker:** Please sit down. Please sit down.

**ਉਪ ਮੁੱਖ ਮੰਤਰੀ:** ਸਰਦਾਰ ਲਾਲ ਸਿੰਘ ਜੀ, ਜਦੋਂ ਮੈਂ ਦੇਖ ਰਿਹਾ ਸੀ ਤਾਂ ਇੰਜ ਲੱਗਦਾ ਸੀ ਕਿ ਇਹ ਇਸ਼ੂ ਤੁਸੀਂ ਹੀ ਉਠਾਇਆ ਹੈ। ਤੁਹਾਡੇ ਸਾਰਿਆਂ ਦੇ ਚਿਹਰਿਆਂ ਉਤੇ ਖੁਸ਼ੀਆਂ ਦਿਖਾਈ ਦੇ ਰਹੀਆਂ ਸਨ। (ਵਿਘਨ) (ਸ਼ੋਰ) ਇਹ ਤੁਹਾਡਾ ਕੰਮ ਹੀ ਹੋ ਰਿਹਾ ਲਗਦਾ ਹੈ। ਸ਼ਾਇਦ ਤੁਹਾਡੀ ਪ੍ਰਧਾਨਗੀ ਦਾ ਕੰਮ ਬਣ ਜਾਵੇ। (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ)

**ਸਰਦਾਰ ਲਾਲ ਸਿੰਘ:** ਸਪੀਕਰ ਸਾਹਿਬ, ਕੱਲ੍ਹ ** ਦਾ ਜ਼ਿਕਰ ਮੁੱਖ ਮੰਤਰੀ ਜੀ ਵੱਲੋਂ ਕੀਤਾ ਗਿਆ ਹੈ। ਅੱਜ ਵੀ ਕੀਤਾ ਗਿਆ ਹੈ। ਇਸ ਤਰ੍ਹਾਂ ਲਗਦਾ ਹੈ ਕਿ ....... (ਵਿਘਨ) (ਸ਼ੋਰ)

**Expunged as per ruling dated 13.03.2013 by the Chair.

**ਮਾਨਯੋਗ ਸਪੀਕਰ:** ਉਹ ਮੈਂ ਕੱਲ੍ਹ ਐਕਸਪੰਜ ਤਾਂ ਕਰਵਾ ਦਿੱਤਾ ਸੀ। (ਸ਼ੋਰ) (ਵਿਘਨ) ਅੱਜ ਵੀ ਉਹ ਐਕਸਪੰਜ ਹੈ।

**ਸਰਦਾਰ ਲਾਲ ਸਿੰਘ:** ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ** ਅਕਾਲੀ ਦਲ ਦਾ ਖੂਨ ਹੈ। ਸਪੀਕਰ ਸਾਹਿਬ, ਇਹ ਪੰਜਾਬ ਦੀ ਹਿਸਟਰੀ ਹੈ ਕਿ ਪਿਛਲੇ 56 ਸਾਲ ਵਿੱਚ ਕਈ ਇਧਰੋਂ ਵੀ ਗਏ ਅਤੇ ਕਈ ਉਧਰੋਂ ਵੀ ਗਏ। ਕਾਂਗਰਸ ਪਾਰਟੀ ਦੇ ਜਿੰਨੇ ਵੀ ਭਗੌੜੇ ਸਨ, ਵਾਜਪਾਈ ਸਾਹਿਬ ਦਾ ਮੈਂ ਸਤਿਕਾਰ ਕਰਦਾ ਹਾਂ, ਉਹ ਪ੍ਰਾਈਮ ਮਨਿਸਟਰ ਰਹੇ ਅਤੇ ਹਿੰਦੁਸਤਾਨ ਦੇ ਬਹੁਤ ਵਧੀਆ ਪ੍ਰਧਾਨ ਮੰਤਰੀ ਰਹੇ ਤੇ ਉਨ੍ਹਾਂ ਨੂੰ ਛੱਡ ਕੇ ਜਿੰਨੇ ਵੀ ਪ੍ਰਧਾਨ ਮੰਤਰੀ ਹੋਏ, ਉਹ ਸਾਰੇ ਦੇ ਸਾਰੇ ਕਾਂਗਰਸ ਵਿੱਚੋਂ ਹੀ ਗਏ ਹੋਏ ਸਨ। (ਵਿਘਨ) (ਸ਼ੋਰ) ਬਾਦਲ ਸਾਹਿਬ ਵੀ ਸੰਨ 1957 ਵਿੱਚ ਕਾਂਗਰਸ ਵਿੱਚ ਗੋਤਾ ਲਗਾ ਕੇ ਗਏ । ਇਨ੍ਹਾਂ ਨੇ ਵੀ ਕਾਂਗਰਸ ਵਿੱਚ ਗੋਤਾ ਲਗਾਇਆ । ਇਸ ਕਰਕੇ ਇਹ ਸਾਬਤ ਹੋ ਚੁੱਕਾ ਹੈ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ...........

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ, ਭਾਰਤੀ ਜਨਤਾ ਪਾਰਟੀ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਮਾਨਯੋਗ ਸਪੀਕਰ :** ਤੁਹਾਡਾ ਪੁਆਇੰਟ ਆ ਗਿਆ ਹੈ । ਤੁਸੀਂ ਬੈਠੋ । (ਵਿਘਨ) (ਸ਼ੋਰ)

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਇਹ ਬੁਖਲਾ ਗਏ ਹਨ । (ਵਿਘਨ) (ਸ਼ੋਰ)

**Mr. Speaker :** Zero Hour is over. Next item.

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ, ਭਾਰਤੀ ਜਨਤਾ ਪਾਰਟੀ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਮਾਨਯੋਗ ਸਪੀਕਰ :** ਸਰਦਾਰ ਚਰਨਜੀਤ ਸਿੰਘ ਜੀ ਚੰਨੀ । (ਵਿਘਨ) (ਸ਼ੋਰ) Next item. ਧਿਆਨ ਦਿਵਾਊ ਮਤਾ। ਸਰਦਾਰ ਚਰਨਜੀਤ ਸਿੰਘ ਜੀ ਚੰਨੀ । (ਵਿਘਨ) (ਸ਼ੋਰ) ਜ਼ੀਰੋ ਆਵਰ ਖਤਮ ਹੈ । Zero Hour is over. ਸਰਦਾਰ ਚਰਨਜੀਤ ਸਿੰਘ ਜੀ ਚੰਨੀ ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ, ਭਾਰਤੀ ਜਨਤਾ ਪਾਰਟੀ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

---

**Expunged as per ruling dated 13.03.2013 by the Chair.

**ਮਾਨਯੋਗ ਸਪੀਕਰ :** ਮੇਰੀ ਗੱਲ ਸੁਣੋ । ਜਾਖੜ ਸਾਹਿਬ, ਮੇਰੀ ਗੱਲ ਸੁਣੋ । ਕੱਲ੍ਹ ਵੀ ਅੱਧਾ ਘੰਟਾ ਦਿੱਤਾ। ਅੱਜ ਵੀ ਅੱਧਾ ਘੰਟਾ ਦਿੱਤਾ । ਮੈਂ ਸੋਢੀ ਸਾਹਿਬ ਦਾ ਚਾਰ ਵਾਰ ਨਾਂ ਲਿਆ ਪਰ ਸੋਢੀ ਸਾਹਿਬ ਬੋਲੇ ਨਹੀਂ। ਤੁਸੀਂ ਵੀ ਦੋ-ਤਿੰਨ ਵਾਰ ਬੋਲੇ । ਟਾਈਮ ਤਾਂ ਇਸ ਤਰ੍ਹਾਂ ਖਤਮ ਹੋਣਾ ਹੀ ਹੈ । ਬੀਬੀ ਜੀ ਨੂੰ ਵੀ ਮੈਂ ਟਾਈਮ ਦਿੱਤਾ । (ਵਿਘਨ) (ਸ਼ੋਰ) ਸੋਢੀ ਸਾਹਿਬ, ਕੱਲ ਗੱਲ ਕਰ ਲੈਣਾ। (ਵਿਘਨ) (ਸ਼ੋਰ) ਜੇ ਤੁਹਾਡੇ ਬੰਦਿਆਂ ਨੂੰ ਨਾ ਟਾਈਮ ਦਿੱਤਾ ਹੋਵੇ ਤਾਂ ਤੁਸੀਂ ਕਹੋ। ਤੁਸੀਂ ਬੀਬੀ ਜੀ ਨੂੰ ਟਾਈਮ ਦਿਵਾ ਦਿੱਤਾ। (ਵਿਘਨ) ਮੈਂ ਤਾਂ ਸਾਰਿਆਂ ਨੂੰ ਟਾਈਮ ਦਿੱਤਾ ਹੈ । ਇਹ ਤਾਂ ਨਹੀਂ ਕਿ ਟਾਈਮ ਨਹੀਂ ਦਿੱਤਾ। ਲਾਲ ਸਿੰਘ ਜੀ ਨੂੰ ਟਾਈਮ ਦਿੱਤਾ। ਸੋਢੀ ਸਾਹਿਬ ਨੂੰ ਚਾਰ ਵਾਰ ਕਿਹਾ ਪਰ ਉਹ ਬੋਲੇ ਨਹੀਂ । (ਵਿਘਨ) (ਸ਼ੋਰ) ਹੁਣ ਤੁਸੀਂ ਚਾਹੁੰਦੇ ਕੀ ਹੋ ? ਦੱਸੋ, ਕੀ ਚਾਹੁੰਦੇ ਹੋ ?

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਸਿੱਖਿਆ ਸਰਦਾਰ ਇੰਦਰਬੀਰ ਸਿੰਘ ਬੁਲਾਰੀਆ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ।)

**Mr. Speaker :** Please sit down. ਮੈਂ ਕਿਹਾ ਜੀ, please sit down. Please sit down. (ਵਿਘਨ) ਮੈਂ ਕਿਹਾ ਜੀ ਬੈਠ ਜਾਓ । (ਵਿਘਨ) ਤੁਹਾਨੂੰ ਮੈਂ ਕਿਹਾ ਹੈ ਕਿ ਬੈਠ ਜਾਓ ।

**ਸ੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਜਿਹੜੀ ਇੰਨੀ ਗੱਲ ਇੱਥੇ ਹੋਈ ਹੈ, I want to conclude it. Rather than let it to be some kind of ambiguity or under some suspicion, we want an independent enquiry by a sitting Judge. I am requesting you. (Thumping) Let the Chief Minister institute an enquiry.

**ਮਾਨਯੋਗ ਸਪੀਕਰ :** ਤੁਸੀਂ ਮੇਰੀ ਇੱਕ ਬੇਨਤੀ ਸੁਣ ਲਓ । ਜਿਹੜੀ ਤੁਸੀਂ ਗੱਲ ਕਹੀ ਹੈ, The Speaker cannot compel the Government. ਕੋਈ ਜਵਾਬ ਦੇਣਾ ਹੈ ਜਾਂ ਨਹੀਂ ਦੇਣਾ, ਇਹ ਕਨਸਰਨਡ ਮਨਿਸਟਰ ਨੇ ਦੇਖਣਾ ਹੈ । ਉਸ ਦਾ ਜੀਅ ਚਾਹੇ, ਜਵਾਬ ਦੇ ਸਕਦਾ ਹੈ । ਜੀਅ ਚਾਹੇ, ਨਹੀਂ ਦੇ ਸਕਦਾ । I cannot compel them.

**Shri Sunil: Jakhar :** Of course, I request the Hon'ble Chief Minister through your good offices ਕਿ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਹੋ ਜਾਵੇ । ਇਸ ਕਰਕੇ ਇੰਡੀਪੈਂਡੈਂਟ ਸਿਟਿੰਗ ਜੱਜ ਦੀ ਇਨਕੁਆਰੀ ਕਰਵਾਈ ਜਾਵੇ । ਦੂਜੀ ਬੇਨਤੀ ਹੈ ਕਿ ਸਾਡੇ ਮੈਂਬਰ ਸਾਹਿਬਾਨ ਨੂੰ ਕਾਂਈਡਲੀ ਦੋ-ਦੋ ਮਿੰਟ ਦਿਓ । This is my request.

**ਮਾਨਯੋਗ ਸਪੀਕਰ :** ਚਲੋ ਮੰਨ ਲਈ ਤੁਹਾਡੀ ਗੱਲ । (ਵਿਘਨ) (ਸ਼ੋਰ)

**ਸ੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਪੰਜਾਬ ਦਾ ਬਹੁਤ ਇੰਪਾਰਟੈਂਟ ਇਸ਼ੂ ਹੈ, ਐਡਵਾਂਸ ਟੈਕਸ ਨੂੰ ਲੈ ਕੇ । ਐਡਵਾਂਸ ਟੈਕਸ ਤੇ ਆਸ਼ੂ ਜੀ ਆਪਣੀ ਗੱਲ ਰੱਖਣੀ

ਚਾਹੁੰਦੇ ਹਨ । ਇਸ ਕਰਕੇ ਉਨ੍ਹਾਂ ਨੂੰ ਟਾਈਮ ਦਿੱਤਾ ਜਾਵੇ । ਇਹ ਮੇਰੀ ਬੇਨਤੀ ਹੈ ।

**ਮਾਨਯੋਗ ਸਪੀਕਰ :** ਇੱਕ ਮੇਰੀ ਬੇਨਤੀ ਸੁਣ ਲਓ । No doubt, the House is supreme. (ਵਿਘਨ) ਮੈਂ ਕਿਹਾ ਕਿ ਬੈਠ ਜਾਓ । ਹਾਊਸ ਸੁਪਰੀਮ ਹੈ । ਹਾਊਸ ਜੋ ਚਾਹਵੇ, ਜਿਸ ਤਰ੍ਹਾਂ ਚਾਹਵੇ, ਹਾਊਸ ਨੂੰ ਚਲਾ ਸਕਦਾ ਹੈ। ਮੇਰੇ ਵੱਲੋਂ ਤੁਸੀਂ ਅੱਧੇ ਘੰਟੇ ਦੀ ਬਜਾਏ ਇੱਕ ਘੰਟਾ ਕਰ ਲਓ ਲੇਕਿਨ ਗੱਲ ਇਹ ਹੈ ਕਿ ਜੇਕਰ ਤੁਹਾਨੂੰ ਟਾਈਮ ਮਿਲੇ ਤੇ ਮੁੜ ਕੇ ਫਿਰ ਇਨ੍ਹਾਂ ਨੇ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਕਹਿਣਾ ਹੈ ਕਿ ਸਾਨੂੰ ਵੀ ਟਾਈਮ ਦਿਓ। ਸੈਕਿੰਡ, ਅੱਜ ਚਾਰ ਬਹੁਤ ਹੀ ਜ਼ਰੂਰੀ ਮਤੇ ਆ ਰਹੇ ਹਨ, ਜਿਨ੍ਹਾਂ ਬਾਰੇ ਮੈਂ ਕਹਾਂਗਾ ਕਿ ਸਾਰੇ ਤੁਹਾਡੇ ਇਸ਼ੂ ਹਨ।

**ਸ਼੍ਰੀ ਸੁਨੀਲ ਜਾਖੜ :** ਇਹ ਪੰਜਾਬ ਦੇ ਇਸ਼ੂ ਹਨ।

**ਮਾਨਯੋਗ ਸਪੀਕਰ :** ਪੰਜਾਬ ਦੇ ਹੀ ਹਨ। ਮੇਰਾ ਮਤਲਬ ਹੈ ਕਿ ਪੁੱਟ ਤੁਹਾਡੇ ਵੱਲੋਂ ਕੀਤੇ ਗਏ ਹਨ। ਤੁਸੀਂ ਜਿਹੜੇ ਸੁਜੈਸਟ ਕੀਤੇ ਹਨ, ਉਹ ਮੈਂ ਰੱਖੇ ਹਨ। ਜਿਹੜੇ ਤੁਸੀਂ ਸੁਜੈਸਟ ਕੀਤੇ ਹਨ, ਇਧਰੋਂ ਵੀ ਆ ਗਏ, ਉਧਰੋਂ ਵੀ ਆ ਗਏ। ਟੈਕਨੀਕਲੀ ਜਿਸ ਤਰ੍ਹਾਂ ਮੈਂ ਹਾਊਸ ਵਿੱਚ ਪੇਸ਼ ਕਰ ਸਕਦਾ ਸੀ, ਮੈਂ ਕਰ ਰਿਹਾ ਹਾਂ। ਮੇਰੀ ਬੇਨਤੀ ਇਹ ਹੈ ਕਿ ਅੱਜ ਦੇ ਸੈਸ਼ਨ ਦਾ ਜੇ ਆਪਾਂ ਟਾਈਮ ਲੰਘਾ ਲਿਆ, ਜੇ ਵੇਸਟ ਕਰ ਦਿੱਤਾ, ਜਿਸ ਤਰ੍ਹਾਂ ਹੁਣ ਪੰਜ ਮਿੰਟ ਵੇਸਟ ਹੋ ਗਏ ਹਨ ਅਗਰ ਆਪਾਂ ਬਹਿਸ ਸ਼ੁਰੂ ਨਾ ਕੀਤੀ ਤਾਂ ਉਹ ਹੋਣੀ ਨਹੀਂ। ਫਿਰ ਤੁਸੀਂ ਕਹਿਣਾ ਹੈ ਕਿ ਸਾਡੇ ਸਬਜੈਕਟ ਰਹਿ ਗਏ ਹਨ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਜੇ ਤੁਸੀਂ ਇੱਕ-ਇੱਕ ਮਿੰਟ ਲੈਣਾ ਹੈ ਤਾਂ ਮੈਨੂੰ ਕੋਈ ਇਤਰਾਜ਼ ਨਹੀਂ। (ਵਿਘਨ) (ਸ਼ੋਰ) ਮੇਰੀ ਗੱਲ ਸੁਣ ਲਵੋ, ਗੱਲ ਸੁਣ ਲਓ ਜੀ (ਵਿਘਨ) (ਸ਼ੋਰ) ਚਲੋ ਠੀਕ ਹੈ ਜੀ, ਜ਼ੀਰੋ ਆਵਰ 12.00 ਵਜੇ ਤੱਕ (ਵਿਘਨ) (ਸ਼ੋਰ) ਸੋਢੀ ਸਾਹਿਬ, ਦੱਸੋ ਜੀ।

**ਰਾਣਾ ਗੁਰਮੀਤ ਸਿੰਘ ਸੋਢੀ :** ਮਿਹਰਬਾਨੀ, ਸਪੀਕਰ ਸਾਹਿਬ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਅਤੇ ਡਿਪਟੀ ਸੀ.ਐਮ. ਸਾਹਿਬ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਰੇ ਪੰਜਾਬ ਦੇ ਵਿੱਚ ਇਲਲੀਗਲ ਕਾਲੋਨੀਜ਼ ਦੀ ਜਿਹੜੀ ਮਸ਼ਰੂਮਿੰਗ ਹੋ ਰਹੀ ਹੈ, ਉਹ ਬਹੁਤ ਜ਼ਿਆਦਾ ਹੈ।

**ਮਾਨਯੋਗ ਸਪੀਕਰ :** ਆਪਾਂ ਇਸ ਤੇ ਤਾਂ ਅੱਜ ਬਹਿਸ ਕਰਨੀ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਇੱਕ ਮਿੰਟ ਜੀ, ਗੱਲ ਤਾਂ ਕਰ ਲੈਣ ਦਿਓ ਹੁਣ, ਤੁਸੀਂ ਮੈਨੂੰ ਟਾਈਮ ਦਿੱਤਾ ਹੈ। ਇਸੇ ਤਰ੍ਹਾਂ ਹੀ ਮੈਂ ਆਪਣੇ ਹਲਕੇ ਦੇ ਬਾਰੇ ਗੱਲ ਦੱਸ ਰਿਹਾ ਹਾਂ ਕਿ ਜਿਥੇ ਇਲਲੀਗਲ ਕਲੋਨੀਜ਼ ਦੀਆਂ ਰਜਿਸਟਰੀਆਂ ਬਿਨਾਂ ਕਿਸੇ ਸੀ.ਐਲ.ਯੂ. ਪਾਸ ਕੀਤੇ, ਬਿਨਾਂ ਕਿਸੇ ਪ੍ਰੋਜੈਕਟ ਰਿਪੋਰਟ ਦੇ, ਲੇਅ-ਆਊਟ ਦੇ ਹੋ ਰਹੀਆਂ ਹਨ। ਇਹ ਤਾਜ਼ਾ ਇਸ਼ੂ ਹੈ, ਕੱਲ੍ਹ ਹੀ ਸਾਢੇ ਪੰਜ ਏਕੜ ਦੀ ਰਜਿਸਟਰੀ ਹੋਈ ਹੈ। I will send the papers, ਤੁਸੀਂ ਪਲੀਜ਼ ਇਸ ਦੀ ਇਨਕੁਆਇਰੀ ਕਰਵਾ ਲਓ। ਇੱਕ ਸ਼ਾਨ ਇਨਕਲੇਵ ਹੈ ਜੀ, ਇੱਕ ਇੰਪੀਰੀਅਰ ਇਨਕਲੇਵ ਹੈ, ਜਿਥੇ ਲੋਕਾਂ ਨੂੰ ਗਲਤ ਮੋਟੀਵੇਟ ਕਰਕੇ, ਗਲਤ ਇਨਫਾਰਮ ਕਰਕੇ, ਮਿਸ ਗਾਈਡ ਕਰਕੇ ਉਨ੍ਹਾਂ ਕੋਲੋਂ ਪਲਾਟਾਂ ਦੇ ਪੈਸੇ ਲਏ ਜਾ ਰਹੇ ਹਨ।

[ ਰਾਣਾ ਗੁਰਮੀਤ ਸਿੰਘ ਸੋਢੀ]

ਬਾਕੀ ਸ਼ਹਿਰਾਂ ਦੇ ਵਿੱਚ ਸੀਵਰੇਜ ਅਤੇ ਡਰਿੰਕਿੰਗ ਵਾਟਰ ਦੀ ਕਮੀ ਬਹੁਤ ਜ਼ਿਆਦਾ ਹੈ। ਇਹ ਜਿਹੜੀਆਂ ਨਵੀਆਂ ਕਲੋਨੀਆਂ ਬਣ ਰਹੀਆਂ ਹਨ, ਜਿਹੜੇ ਇਲਲੀਗਲ ਡਿਵੈਲਪਰਜ਼ ਇਨ੍ਹਾਂ ਨੂੰ ਡਿਵੈਲਪ ਕਰ ਰਹੇ ਹਨ, ਉਥੇ ਉਹ ਫੈਸਲਿਟੀਜ਼ ਨਹੀਂ ਦੇ ਸਕਦੇ ਅਤੇ ਨਾ ਹੀ ਕੋਈ ਪੁੱਡਾ ਵੱਲੋਂ ਪ੍ਰੋਵੀਜ਼ਨ ਹੈ, ਨਾ ਹੀ ਮਿਉਂਸਿਪਲ ਕਮੇਟੀ ਵੱਲੋਂ ਪ੍ਰੋਵੀਜ਼ਨ ਹੈ। ਸੋ, ਮੈਂ ਇਹ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਨੋਟਿਸ ਵਿੱਚ ਇਹ ਲਿਆਂਦਾ ਜਾਵੇ। ਮਿਹਰਬਾਨੀ ਕਰਕੇ ਜਿਹੜੇ ਕਲਪਰਿਟ ਅਫਸਰ ਹਨ, ਜਿਨ੍ਹਾਂ ਨੇ ਰਜਿਸਟਰੀ ਕੀਤੀ ਹੈ, ਉਨ੍ਹਾਂ ਦੇ ਖਿਲਾਫ ਐਫ.ਆਈ.ਆਰ. ਜਾਂ ਕੇਸ ਰਜਿਸਟਰ ਕੀਤਾ ਜਾਵੇ। I just want to bring to your notice ਅਤੇ ਤੁਸੀਂ ਇਸ ਨੂੰ ਸਟੱਡੀ ਕਰ ਲਵੋ।

**ਮੁੱਖ ਸੰਸਦੀ ਸਕੱਤਰ, ਸਿੱਖਿਆ (ਸਰਦਾਰ ਇੰਦਰਬੀਰ ਸਿੰਘ ਬੁਲਾਰੀਆ) :** ਸਪੀਕਰ ਸਾਹਿਬ, ....

**ਮਾਨਯੋਗ ਸਪੀਕਰ :** ਮੈਂ ਤੁਹਾਨੂੰ ਦਿੰਦਾ ਹਾਂ ਟਾਈਮ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ........... ।

**Mr. Speaker :** Thank you, ਢਿੱਲੋਂ ਸਾਹਿਬ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੇਰੀ ਗੱਲ ਅਜੇ ਪੂਰੀ ਨਹੀਂ ਹੋਈ। ਇੱਕ ਸੈਕਿੰਡ, ਮੈਨੂੰ ਗੱਲ ਪੂਰੀ ਕਰ ਲੈਣ ਦਿਓ।

**ਮਾਨਯੋਗ ਸਪੀਕਰ :** ਤੁਹਾਡਾ ਪੁਆਇੰਟ ਆ ਗਿਆ ਹੈ, ਹੋਰ ਤੁਸੀਂ ਕੀ ਕਹਿਣਾ ਹੈ ?

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, .... (ਵਿਘਨ)

**ਮੁੱਖ ਸੰਸਦੀ ਸਕੱਤਰ, ਸਿੱਖਿਆ :** ਸਪੀਕਰ ਸਾਹਿਬ, .......... (ਵਿਘਨ)

**ਮਾਨਯੋਗ ਸਪੀਕਰ :** ਮੈਂ ਜਾਣਦਾ ਹਾਂ ਕਿ ਕਿਸ ਨੂੰ ਟਾਈਮ ਦੇਣਾ ਹੈ, this is my headache, please sit down. (ਵਿਘਨ) ਰੰਧਾਵਾ ਸਾਹਿਬ। ਸੋਢੀ ਜੀ, ਤੁਸੀਂ ਹੁਣ ਬੈਠ ਜਾਓ।

**ਰਾਣਾ ਗੁਰਮੀਤ ਸਿੰਘ ਸੋਢੀ :** ਇੱਕ ਸੈਕਿੰਡ, ਸਪੀਕਰ ਸਾਹਿਬ। ਮੈਨੂੰ ਕੱਲ੍ਹ ਹੀ ਪਤਾ ਲੱਗਿਆ ਹੈ ਕਿ ਸਾਡੇ ਇੱਕ ਕਾਲਜ ਹੈ, ਉਸ ਕਾਲਜ ਦਾ ਨਾਮ ਸ਼ਹੀਦ ਊਧਮ ਸਿੰਘ ਕੱਟ ਕੇ ਗੌਰਮਿੰਟ ਕਾਲਜ ਕੀਤਾ ਗਿਆ ਹੈ। ਕੀ ਇਹ ਸਾਨੂੰ ਐਸ਼ਿਓਰੈਂਸ ਦਿੰਦੇ ਹਨ ਕਿ ਇਸ ਕਾਲਜ ਦਾ ਨਾਂ ਦੁਬਾਰਾ ਸ਼ਹੀਦ ਊਧਮ ਸਿੰਘ ਕਾਲਜ ਕੀਤਾ ਜਾਵੇਗਾ ਕਿਉਂਕਿ ਸ਼ਹੀਦ ਊਧਮ ਸਿੰਘ ਹੁਰਾਂ ਦਾ ਇਸ ਹਿੰਦੁਸਤਾਨ ਦੀ ਆਜ਼ਾਦੀ ਵਿੱਚ ਬਹੁਤ ਵੱਡਾ ਸੈਕਰੀਫਾਈਸ ਹੈ ਔਰ ਉਨ੍ਹਾਂ ਦੇ ਨਾਮ ਤੇ ਉਸ ਪਿੰਡ ਦੀ ਪੰਚਾਇਤ ਵੱਲੋਂ 12 ਏਕੜ ਜ਼ਮੀਨ ਵੀ ਦਿੱਤੀ ਗਈ ਸੀ। ਗੁਰੂ ਹਰ ਸਹਾਏ ਵਿੱਚ ਇਹ ਕਾਲਜ ਮੋਹਨ ਕੇ ਹਠਾੜ ਵਿਖੇ ਹੈ।

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਕਿੱਥੇ ਹੈ ਇਹ ਕਾਲਜ।

**ਰਾਣਾ ਗੁਰਮੀਤ ਸਿੰਘ ਸੋਢੀ :** ਗੁਰੂ ਹਰਸਹਾਏ ਵਿਖੇ ਹੈ।

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ :** ਸਾਡੇ ਕੋਲ ਤਾਂ ਇਸ ਤਰ੍ਹਾਂ ਦਾ ਕੁਝ ਨਹੀਂ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਤੁਹਾਡੇ ਪੇਪਰਾਂ ਵਿੱਚ ਸ਼ਹੀਦ ਊਧਮ ਸਿੰਘ ਹੁਰਾਂ ਦਾ ਨਾਮ ਮੈਨਸ਼ਨ ਨਹੀਂ ਹੈ, ਇਹ ਨਾਮ ਉਥੇ ਇਨਕਾਰਪੋਰੇਟ ਕਰ ਦਿੱਤਾ ਜਾਵੇ।

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ :** ਕੋਈ ਇਹੋ ਜਿਹੀ ਗੱਲ ਨਹੀਂ ਹੈ।

**Rana Gurmeet Singh Sodhi :** Thank you.

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਅਤੇ ਮਜੀਠੀਆ ਸਾਹਿਬ ਦਾ ਧਿਆਨ ਇੱਕ ਬਹੁਤ ਹੀ ਅਹਿਮ ਇਸ਼ੂ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਸਾਡੇ ਇਲਾਕੇ ਵਿੱਚ ਇੱਕ ਗਲਤ ਰਜਿਸਟਰੀ ਹੋਈ ਹੈ । ਬੰਦਾ ਗੂੰਗਾ-ਬੋਲਾ ਹੈ, 100% ਉਸ ਦਾ ਹੀਅਰਿੰਗ ਲੱਸ ਹੈ। ਪੀ.ਜੀ.ਆਈ. ਵੱਲੋਂ ਉਸ ਨੂੰ ਸਰਟੀਫਿਕੇਟ ਇਸ਼ੂ ਹੋਇਆ ਹੈ। ਜੇਕਰ ਤੁਹਾਡੀ ਆਗਿਆ ਹੋਵੇ ਤਾਂ ਮੈਂ ਥੋੜ੍ਹਾ ਪੜ੍ਹ ਕੇ ਸੁਣਾ ਦੇਵਾਂ ਜੀ। ਇਸ ਦੇ ਵਿੱਚ ਹੈ ਕਿ ਮੈਂ ** ਵਿਲੇਜ ਕਲਾਨੌਰ, ਬਿਲਕੁਲ ਬਾਰਡਰ ਤੇ ਪਿੰਡ ਹੈ। ਇਸ ਆਦਮੀ ਦੀ ਉਮਰ ਕੋਈ 70 ਸਾਲ ਹੈ। ਇਸ ਦੀ ਪੌਣੇ ਤਿੰਨ ਏਕੜ ਜ਼ਮੀਨ ਦੀ 17 ਲੱਖ 54 ਹਜ਼ਾਰ ਰੁਪਏ ਵਿੱਚ ਰਜਿਸਟਰੀ ਕਰਵਾਈ ਹੈ।

**ਮਾਨਯੋਗ ਸਪੀਕਰ :** ਨਾਮ ਮੈਨਸ਼ਨ ਕਰਨ ਦੀ ਕੋਈ ਲੋੜ ਨਹੀਂ ਹੈ । ....(ਵਿਘਨ)... ਨਾ ਆਪਾਂ ਉਨ੍ਹਾਂ ਤੋਂ ਪੁੱਛ ਸਕਦੇ ਹਾਂ।

**ਸਰਦਾਰ ਸੁਖਜਿੰਦਰ ਸਿੰਘ :** ਨਾਮ ਛੱਡ ਦਿੰਦਾ ਹਾਂ ਜੀ।

**ਮਾਨਯੋਗ ਸਪੀਕਰ :** ਤੁਸੀਂ ਰੀਡ ਆਊਟ ਕਰਨ ਨਾਲੋਂ ਉਂਜ ਹੀ ਦੱਸੋ । (ਵਿਘਨ) ਤੁਸੀਂ ਰੀਡ ਆਊਟ ਕਿਉਂ ਕਰਨਾ ਹੈ, ਨਾਮ ਮੈਨਸ਼ਨ ਨਾ ਕਰੋ। ਨਾਮ ਐਕਸਪੰਜ ਕਰ ਦਿਓ।

**ਸਰਦਾਰ ਸੁਖਜਿੰਦਰ ਸਿੰਘ :** ਉਸ ਵਿੱਚ ਇਹ ਲਿਖਿਆ ਗਿਆ ਹੈ ਕਿ ਪੇਸ਼ਗੀ ਦਿੱਤੀ ਗਈ, ਘਰੇਲੂ ਲੋੜਾਂ ਕਰਕੇ ਅਤੇ ਅੱਗੇ ਲਿਖਿਆ ਗਿਆ ਹੈ ਕਿ ਉਸ ਨੂੰ ਪੜ੍ਹ ਕੇ ਸੁਣਾਇਆ ਗਿਆ ਅਤੇ ਉਸ ਨੇ ਸੁਣ ਕੇ ਠੀਕ ਸਮਝਿਆ ਅਤੇ ਦਸਤਖਤ ਕਰ ਦਿੱਤੇ। ਜਿਹੜਾ ਬੰਦਾ ਸੌ ਪ੍ਰਤੀਸ਼ਤ ਸੁਣ ਹੀ ਨਹੀਂ ਸਕਦਾ ਤਾਂ ਫਿਰ ਕੀ ਉਸ ਦੀ ਰਜਿਸਟਰੀ ਹੋ ਸਕਦੀ ਹੈ ? ਇਹ ਜਿਹੜੀ ਰਜਿਸਟਰੀ ਹੈ, ਇਨ੍ਹਾਂ ਦੇ ਇੱਕ ਸਾਬਕਾ

**Expunged as ordered by the Chair.

[ ਸਰਦਾਰ ਸੁਖਜਿੰਦਰ ਸਿੰਘ ]

ਅਕਾਲੀ ਮੰਤਰੀ ਦੇ ਬੇਟੇ ਦੇ ਨਾਮ ਹੈ, ਜਿਹੜਾ ਡੇਰਾ ਬਾਬਾ ਨਾਨਕ ਦਾ ਹਲਕਾ ਇੰਚਾਰਜ ਹੈ, ਉਸ ਦੇ ਲੜਕੇ ਨੇ ਕਰਵਾਈ ਹੈ। (ਵਿਘਨ) ਇਕ ਮਿੰਟ ਮਜੀਠੀਆ ਸਾਹਿਬ, ਸੁਣ ਲਵੋ। ਫਿਰ ਇਹ ਰਜਿਸਟਰੀ 22.8.2013 ਨੂੰ ਕਰਵਾਈ ਗਈ ਹੈ..

**ਮਾਨਯੋਗ ਸਪੀਕਰ:** ਇਹ ਤੁਸੀਂ ਮੈਨੂੰ ਲਿਖ ਕੇ ਦੇ ਦਿਉ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰੀ.ਆਈ. ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਹ ਮੇਰੇ ਗਵਾਂਢੀ ਵੀ ਹਨ ਤੇ ਮੇਰੇ ਸਤਿਕਾਰਯੋਗ ਵੱਡੇ ਭਾਊ ਵੀ ਹਨ । ਇਹ ਜੋ ਇਨ੍ਹਾਂ ਨੇ ਐਲੀਗੇਸ਼ਨ ਲਗਾਏ ਗਏ ਹਨ, ਇਸ ਤੇ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਦਾ ਹਿਸਾਬ ਹੋਵੇਗਾ । This is my guarantee to you, Sir.

**ਮਾਨਯੋਗ ਸਪੀਕਰ :** ਇਹ ਤੁਸੀਂ ਲਿਖ ਕੇ ਲੈ ਲਵੋ । ਹਾਂ ਜੀ, (ਵਿਘਨ) ਮੈਂ ਕਿਹਾ ਜੀ, ਤੁਹਾਨੂੰ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਵੀ ਟਾਈਮ ਦਿਆਂਗਾ। ਮੈਨੂੰ ਦੋਨੋਂ ਸਾਈਡਾਂ ਵੇਖਣ ਦਿਉ।

**ਮੁੱਖ ਸੰਸਦੀ ਸਕੱਤਰ, ਸਿੱਖਿਆ (ਸਰਦਾਰ ਇੰਦਰਬੀਰ ਸਿੰਘ ਬੁਲਾਰੀਆ):** ਸਪੀਕਰ ਸਾਹਿਬ, ਇਕ ਬਹੁਤ ਅਹਿਮ ਗੱਲ ਹੈ। ਇਨ੍ਹਾਂ ਦੀ ਪਾਰਟੀ ਦੇ ਸਾਬਕਾ ਪ੍ਰਧਾਨ ਤੇ ਸਾਬਕਾ ਮੁੱਖ ਮੰਤਰੀ ਨੇ, ਇਨ੍ਹਾਂ ਦੀ ਪਾਰਟੀ ਦੇ ਜੋ ਸਾਰੇ ਹਿੰਦੁਸਤਾਨ ਦੇ ਪ੍ਰਧਾਨ ਹਨ, ਉਨ੍ਹਾਂ ਨੂੰ ਚਿੱਠੀ ਲਿਖਦੇ ਹਨ ਤੇ ਉਹ ਚਿੱਠੀ ਵੀ ਪਬਲਿਸ਼ ਉਸ ਅਖਬਾਰ ਵਿੱਚ ਹੁੰਦੀ ਹੈ, ਜਿਹੜੀ ਅਖਬਾਰ ਇਨ੍ਹਾਂ ਦੇ ਐਮ. ਪੀ. ਵਲੋਂ ਛਾਪੀ ਜਾਂਦੀ ਹੈ । ਉਸ ਚਿੱਠੀ ਵਿੱਚ ਕੀ ਲਿਖਦੇ ਹਨ ਕਿ Captain Amarinder Singh as Punjab Pradesh Congress Committee President wrote a confidential letter to Congress President ** ** alleging the Gurdaspur M.P.........

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਅਤੇ ਰੂਲਿੰਗ ਪਾਰਟੀ ਦੇ ਕੁਝ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਹਾਉਸ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ ਜਿਸ ਕਰਕੇ ਕੁਝ ਵੀ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

**ਮਾਨਯੋਗ ਸਪੀਕਰ:** ਬੁਲਾਰੀਆ ਜੀ, ਤੁਸੀਂ ਬੈਠੋ। ਹਾਂ ਜੀ, ਸ਼੍ਰੀਮਤੀ ਕਰਨ ਕੌਰ ਬਰਾੜ । (ਵਿਘਨ) (ਸ਼ੋਰ)

**ਸ਼੍ਰੀਮਤੀ ਕਰਨ ਕੌਰ ਬਰਾੜ:** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਟਾਈਮ ਦਿੱਤਾ ਹੈ...

**ਮਾਨਯੋਗ ਸਪੀਕਰ:** ਆਪਣੇ ਹਲਕੇ ਦੀ ਗੱਲ ਕਰਨਾ । ਬੀਬੀ ਜੀ, ਜੇਕਰ ਕੋਈ ਆਪਣੇ ਹਲਕੇ ਦੀ ਗੱਲ ਹੈ ਤਾਂ ਉਹ ਕਰੋ।

**Expunged as per ruling dated 13.03.1013 by the Chair.

**ਸ਼੍ਰੀਮਤੀ ਕਰਨ ਕੌਰ ਬਰਾੜ:** ਸਪੀਕਰ ਸਾਹਿਬ, ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਟਾਈਮ ਦਿੱਤਾ ਹੈ। ਮੈਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦੀ ਹਾਂ ਕਿ ਜਿਹੜੀ ਰਾਸ਼ਨ ਡਿਪੂ ਉਤੇ ਕਣਕ ਵਰਤੀ ਜਾਂਦੀ ਹੈ, ਉਹ ਬਹੁਤ ਖਰਾਬ ਕੁਆਲਿਟੀ ਦੀ ਮਿਲਦੀ ਹੈ। ਮੇਰੇ ਕੋਲ ਇਕ ਚਿੱਠੀ ਹੈ ਜਿਹੜੀ 25 ਤਾਰੀਖ ਨੂੰ ਡੀ.ਸੀ. ਨੂੰ ਬਰਕੰਦੀ ਪਿੰਡ ਨੇ ਲਿਖੀ ਸੀ । ਉਹ ਕਹਿੰਦੇ ਹਨ ਕਿ ਰਾਸ਼ਨ ਡਿਪੂ ਵਿੱਚ ਕਣਕ ਦੇ ਵਿੱਚ ਰੋੜੀ-ਬਜਰੀ ਅਤੇ ਭਿੱਜੀ ਹੋਈ ਕਣਕ ਦਿੱਤੀ ਗਈ ਹੈ। ਇਸ ਦੇ ਉਤੇ ਜ਼ਰੂਰ ਗੌਰ ਕੀਤਾ ਜਾਵੇ ਕਿ ਇਨ੍ਹਾਂ ਦੀ ਆਟਾ-ਦਾਲ ਸਕੀਮ ਦੀ ਕਣਕ ਬਹੁਤ ਖਰਾਬ ਕੁਆਲਿਟੀ ਦੀ ਮਿਲ ਰਹੀ ਹੈ ।

**ਮਾਨਯੋਗ ਸਪੀਕਰ:** ਹਾਂ ਜੀ ਕੋਟਲੀ ਸਾਹਿਬ, ਆਪਣਾ ਸਮਝੌਤਾ ਇਹੋ ਹੀ ਹੋਇਆ ਹੈ ਕਿ ਆਪਣੇ ਹਲਕੇ ਦੀਆਂ ਸਮੱਸਿਆਵਾਂ ਰਹਿ ਗਈਆਂ ਹਨ, ਇਸ ਕਰਕੇ ਹਲਕੇ ਦੀ ਗੱਲ ਕਰਨੀ ਹੈ।

**ਸਰਦਾਰ ਗੁਰਕੀਰਤ ਸਿੰਘ:** ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਬੈਠੇ ਹਨ, ਮੈਂ ਕੋਈ ਕੰਟਰੋਵਰਸ਼ੀਅਲ ਗੱਲ ਨਹੀਂ ਕਰਨੀ, ਕਿਸੇ ਦੇ ਉਤੇ ਕੋਈ ਦੋਸ਼ ਨਹੀਂ ਲਗਾਉਣਾ ਚਾਹੁੰਦਾ । ਮੈਂ ਤਾਂ ਸਿਰਫ ਹਾਊਸ ਦਾ ਧਿਆਨ ਕੰਢੀ ਏਰੀਏ ਦੇ ਕਿਸਾਨਾਂ ਦੀਆਂ ਮੁਸ਼ਕਲਾਂ ਵੱਲ ਦਿਵਾਉਣਾ ਚਾਹੁੰਦਾ ਹਾਂ । 5800 ਕਰੋੜ ਰੁਪਿਆ ਆਪਾਂ ਨੇ ਪੰਜਾਬ ਦੇ ਕਿਸਾਨਾਂ ਦੇ ਟਿਊਬਵੈਲਾਂ ਦਾ ਮੁਆਫ ਕੀਤਾ ਹੋਇਆ ਹੈ। ਇਹ ਕੰਢੀ ਏਰੀਆ ਜਿਹੜਾ ਕੋਈ 14 ਵਿਧਾਨ ਸਭਾ ਹਲਕਿਆਂ ਵਿੱਚ ਪੈਂਦਾ ਹੈ, ਚਾਹੀਦਾ ਤਾਂ ਇਹ ਸੀ ਕਿ ਉਸ ਏਰੀਏ ਦੇ ਹੋਰ ਵੀ ਮੈਂਬਰ ਜਿਹੜੇ ਹਨ, ਉਹ ਵੀ ਇਸ ਮੁੱਦੇ ਨੂੰ ਉਠਾਉਂਦੇ। ਇਹ 2.5 ਕਰੋੜ ਰੁਪਿਆ ਜੋ ਕਿ ਪੀ.ਐਸ.ਟੀ.ਸੀ. ਦੇ ਕਿਸਾਨਾਂ ਦੇ ਬਿਲਾਂ ਦਾ ਹੈ, ਉਹ ਸਾਰੇ ਬਿਲ ਮੁਆਫ ਕਰਨੇ ਚਾਹੀਦੇ ਹਨ । ਮੇਰੀ ਮੁੱਖ ਮੰਤਰੀ ਸਾਹਿਬ, ਤੁਹਾਡੇ ਰਾਹੀਂ ਇਸ ਗੱਲ ਦੀ ਬੇਨਤੀ ਹੈ ਕਿ ਜਿਹੜੇ ਕਿਸਾਨਾਂ ਦੇ ਕੰਢੀ ਏਰੀਏ ਦੇ ਖਾਸ ਕਰਕੇ ਬਿਲ ਹਨ, ਉਹ ਮੁਆਫ ਕੀਤੇ ਜਾਣ। ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਕੀ ਇਹ ਟਿਊਬਵੈਲਾਂ ਦੇ ਹਨ?

**ਸਰਦਾਰ ਗੁਰਕੀਰਤ ਸਿੰਘ:** ਹਾਂ ਜੀ, ਟਿਊਬਵੈਲਾਂ ਦੇ ਹਨ । ਇਹ ਪੀ.ਐਸ.ਟੀ.ਸੀ. ਦੇ ਹਨ।

**ਮਾਨਯੋਗ ਸਪੀਕਰ:** ਹਾਂ ਜੀ, ਮੋਫਰ ਸਾਹਿਬ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ..

**ਮਾਨਯੋਗ ਸਪੀਕਰ :** ਹੁਣ ਸਿਰਫ਼ ਆਪਣੇ ਹਲਕੇ ਦੀਆਂ ਸਮੱਸਿਆਵਾਂ ਬਾਰੇ ਹੀ ਦੱਸਿਆ ਜਾਵੇ । ਕੋਈ ਹੋਰ ਦੂਸਰੀ ਗੱਲ ਨਹੀਂ ਕਰਨੀ, ਕੋਈ ਐਲੀਗੇਸ਼ਨ ਨਹੀਂ ਲਗਾਏ ਜਾਣਗੇ। ਸਿਰਫ਼ ਆਪਣੇ ਹਲਕੇ ਦੀ ਸਮੱਸਿਆ ਦੱਸੀ ਜਾਵੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਮੈਂ ਆਪਣੇ ਹਲਕੇ ਦੀ ਗੱਲ ਹੀ

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਕਰਾਂਗਾ। ਪਰਸੋਂ ਹਿੰਦੁਸਤਾਨ ਟਾਈਮਜ਼ ਅਖ਼ਬਾਰ ਵਿੱਚ ਬਹੁਤ ਵੱਡਾ ਆਰਟੀਕਲ ਲੱਗਿਆ ਹੈ ਕਿ ਘੱਗਰ ਦਾ ਬਹੁਤ ਬੁਰਾ ਹਾਲ ਹੈ ਅਤੇ ਸਰਦੂਲਗੜ੍ਹ ਇਲਾਕੇ ਵਿੱਚ ਬੰਦਿਆਂ ਅਤੇ ਪਸ਼ੂਆਂ ਦੀਆਂ 100 ਮੌਤਾਂ ਹੋ ਚੁੱਕੀਆਂ ਹਨ। ਸੀ.ਐਮ. ਸਾਹਿਬ ਨੇ ਇਸ ਵਿਧਾਨ ਸਭਾ ਦਾ ਪਹਿਲਾ ਇਕੱਠ ਜਦੋਂ ਹੋਇਆ ਸੀ, ਉਸ ਵਿੱਚ ਮੈਨੂੰ ਐਸ਼ਿਓਰੈਂਸ ਦਿੱਤੀ ਸੀ ਕਿ ਦੋ ਸਾਲ ਦੇ ਅੰਦਰ ਅੰਦਰ ਤੁਹਾਨੂੰ ਘੱਗਰ ਦਾ ਪਾਣੀ ਸਾਫ਼ ਕਰਕੇ ਪਿਲਾ ਦੇਵਾਂਗੇ। ਪੌਣੇ ਦੋ ਸਾਲ ਹੋ ਗਏ ਹਨ ਪਰ ਹਾਲੇ ਕੁਝ ਵੀ ਨਹੀਂ ਹੋਇਆ । ਇਸ ਲਈ ਕੀ ਮੁੱਖ ਮੰਤਰੀ ਸਾਹਿਬ ਐਸ਼ਿਓਰੈਂਸ ਦੇਣਗੇ ਕਿ ਤਿੰਨ ਮਹੀਨਿਆਂ ਦੇ ਵਿੱਚ ਇਹ ਕੰਮ ਹੋ ਜਾਵੇਗਾ ? (ਵਿਘਨ)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਆਲੀ ਸਾਹਿਬ ਤੁਹਾਡੇ ਇਲਾਕੇ ਦੇ ਹਨ, ਇਨ੍ਹਾਂ ਨੂੰ ਤਾਂ ਬੋਲ ਲੈਣ ਦਿਓ ।

**ਮਾਨਯੋਗ ਸਪੀਕਰ :** ਮੈਨੂੰ ਪਤਾ ਹੈ । ਮੈਂ ਇਨ੍ਹਾਂ ਵੱਲ ਹੀ ਆ ਰਿਹਾ ਹਾਂ। ਟੀਨੂੰ ਜੀ, ਤੁਸੀਂ ਬੋਲੋ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ. ਦੀ ਭਲਾਈ (ਸ਼੍ਰੀ ਪਵਨ ਕੁਮਾਰ ਟੀਨੂੰ) :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ। ਮੈਂ ਤੁਹਾਡਾ ਧਿਆਨ 21 ਮਾਰਚ, 2013 ਨੂੰ ਇਸ ਸਦਨ ਵਿੱਚ ਪਾਸ ਹੋਏ ਇਕ ਮਤੇ ਵੱਲ ਦਿਵਾਉਣਾ ਚਾਹੁੰਦਾ ਹਾਂ, ਜਿਸ ਦੀ ਸਾਰੇ ਪੰਜਾਬ ਵਿੱਚ ਹੀ ਲੋੜ ਹੈ। ਇਸ ਮਤੇ ਵਿੱਚ ਲਾਲ ਲਕੀਰ ਸਬੰਧੀ ਇਕ ਡਿਸਕਸ਼ਨ ਹੋਈ ਸੀ। ਇਹ ਮਤਾ ਸਰਦਾਰ ਦਰਸ਼ਨ ਸਿੰਘ ਕੋਟਫੱਤਾ ਜੀ ਨੇ ਲਿਆਂਦਾ ਸੀ। ਇਹ ਲਾਲ ਲਕੀਰ ਦਾ ਮੁੱਦਾ ਪੇਂਡੂ ਗਰੀਬ ਵਰਗ ਨਾਲ ਸਬੰਧਿਤ ਹੈ, ਗਰੀਬ ਚਾਹੇ ਕਿਸੇ ਵੀ ਵਰਗ ਨਾਲ ਸਬੰਧਿਤ ਹੈ ਪਰ ਉਹ ਉਥੇ ਘਰ ਵਿੱਚ ਰਹਿ ਕੇ ਵੀ, ਘਰ ਦਾ ਮਾਲਕ ਹੋ ਕੇ ਵੀ ਅਸਲ ਵਿੱਚ ਉਸ ਘਰ ਦਾ ਮਾਲਕ ਨਹੀਂ ਹੈ। ਉਨ੍ਹਾਂ ਕੋਲ ਓਨਰਸ਼ਿਪ ਨਹੀਂ ਹੈ, ਜਿਸ ਕਾਰਨ ਉਹ ਆਪਣੇ ਘਰ, ਮਕਾਨ ਜਾਂ ਦੁਕਾਨ ਨੂੰ ਬੈਂਕ ਜਾਂ ਕਿਸੇ ਸਰਕਾਰੀ, ਗੈਰ ਸਰਕਾਰੀ ਸੰਸਥਾ ਕੋਲ ਲੋਨ ਲੈਣ ਵਾਸਤੇ ਨਹੀਂ ਵਰਤ ਸਕਦੇ। ਇਥੋਂ ਤੱਕ ਕਿ ਪੰਜਾਬ ਸ਼ਡਿਊਲਡ ਕਾਸਟ ਕਾਰਪੋਰੇਸ਼ਨ ਵਿੱਚ ਵੀ ਉਸ ਨੂੰ ਗਰੰਟੀ ਦੇ ਤੌਰ ਤੇ ਨਹੀਂ ਰੱਖਿਆ ਜਾ ਸਕਦਾ। ਬਹੁਤ ਸਾਰੇ ਬੱਚੇ ਜਿਹੜੇ ਕਿ ਐਜੂਕੇਸ਼ਨ ਲੋਨ ਲੈਣਾ ਚਾਹੁੰਦੇ ਹਨ ਪਰ ਉਨ੍ਹਾਂ ਦੇ ਮਾਂ-ਬਾਪ ਕੋਲ ਗਰੰਟੀ ਵਜੋਂ ਦੇਣ ਲਈ ਹੋਰ ਕੋਈ ਪ੍ਰਾਪਰਟੀ ਨਹੀਂ ਹੈ । ਅਜਿਹੇ ਬੱਚਿਆਂ ਦੇ ਭਵਿੱਖ ਦਾ ਵੀ ਇਹ ਸਵਾਲ ਹੈ। ਮੇਰੇ ਕੋਲ ਅਜਿਹੇ 2-3 ਬੱਚੇ ਆਏ ਸਨ, ਇਕ ਲੜਕੀ ਮਮਤਾ ਹੈ, ਜਿਸ ਨੇ ਕਿਹਾ ਕਿ ਉਸ ਨੂੰ ਮੈਡੀਕਲ ਵਿੱਚ ਐਡਮਿਸ਼ਨ ਮਿਲ ਗਈ ਹੈ ਪਰ ਫੀਸ ਨਹੀਂ ਹੈ ਅਤੇ ਲੋਨ ਲੈਣ ਲਈ ਵੀ ਉਨ੍ਹਾਂ ਕੋਲ ਕੁਝ ਨਹੀਂ ਹੈ ਜਿਸ ਨੂੰ ਬੈਂਕ ਜਾਂ ਐਸ.ਸੀ. ਕਾਰਪੋਰੇਸ਼ਨ ਐਕਸੈਪਟ ਕਰਦੀ ਹੋਵੇ। ਇਸ ਲਈ ਉਸ ਮਤੇ ਸਬੰਧੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੋਈ ਅਜਿਹੀ ਪਾਲਿਸੀ ਜਾਂ ਕਮੇਟੀ ਬਣਾਈ ਜਾਵੇ। ਮੈਂ ਤੁਹਾਡੇ ਰਾਹੀਂ ਮਾਨਯੋਗ ਸੀ.ਐਮ. ਸਾਹਿਬ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸ਼ਹਿਰਾਂ ਵਿੱਚ ਲਾਲ ਲਕੀਰ ਦੇ ਅੰਦਰ ਰਹਿਣ ਵਾਲਿਆਂ ਨੂੰ ਮਾਲਕੀ ਦੇ ਅਧਿਕਾਰ ਹਨ, ਮਿਉਂਸਿਪਲ ਕਾਰਪੋਰੇਸ਼ਨ ਸਰਟੀਫਾਈ ਕਰ ਦਿੰਦੀ ਹੈ ਕਿ ਇਹ ਬੰਦਾ

ਇਸ ਜਗ੍ਹਾ ਦਾ ਮਾਲਕ ਹੈ, ਉਸ ਘਰ ਨੂੰ ਉਹ ਹਰ ਤਰੀਕੇ ਨਾਲ ਵਰਤ ਸਕਦਾ ਹੈ। ਇਸੇ ਤਰੀਕੇ ਨਾਲ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਰੈਵੇਨਿਊ ਡਿਪਾਰਟਮੈਂਟ ਜਾਂ ਰੂਰਲ ਡਿਵੈਲਪਮੈਂਟ ਡਿਪਾਰਟਮੈਂਟ ਨੂੰ ਡਿਪਿਊਟ ਕਰਕੇ ਕਮੇਟੀ ਬਣਾਈ ਜਾਵੇ ਤਾਂ ਕਿ ਉਨ੍ਹਾਂ ਲੋਕਾਂ ਨੂੰ ਵੀ ਸ਼ਹਿਰੀ ਕਮੇਟੀਆਂ ਦੀ ਤਰਜ਼ ਤੇ ਮਾਲਕੀ ਦੇ ਹੱਕ ਦਿੱਤੇ ਜਾਣ। ਇਸ ਨਾਲ ਗਰੀਬ ਲੋਕਾਂ ਨੂੰ ਬਹੁਤ ਵੱਡਾ ਫਾਇਦਾ ਹੋਵੇਗਾ। ਧੰਨਵਾਦ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਇਕ ਬਹੁਤ ਵੱਡਾ ਮਸਲਾ ਲਿਆਉਣਾ ਚਾਹੁੰਦਾ ਹਾਂ ।

**ਮਾਨਯੋਗ ਸਪੀਕਰ :** ਹੁਣ ਕੋਈ ਐਕਸਾਈਟਿੰਗ ਗੱਲ ਨਹੀਂ ਕਹਿਣੀ। ਆਪਾਂ ਸੋਹਣਾ ਮਾਹੌਲ ਬਣਨ ਦੇਈਏ।

**ਸਰਦਾਰ ਬਲਬੀਰ ਸਿੰਘ ਸਿੱਧੂ :** ਨਹੀਂ ਜੀ। ਹੁਣ ਕੋਈ ਅਜਿਹੀ ਗੱਲ ਨਹੀਂ। ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਅਤੇ ਸਬੰਧਿਤ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਕੁਰਾਲੀ ਸੀਵਰੇਜ ਦਾ ਜਿਹੜਾ ਪਾਣੀ ਹੈ, ਉਹ ਟੋਟਲੀ ਓਪਨ ਛੱਡਿਆ ਹੋਇਆ ਹੈ। ਕੁਰਾਲੀ ਤੋਂ ਲੈ ਕੇ ਚਾਰ ਕਿਲੋਮੀਟਰ ਮੋਰਿੰਡਾ ਸਾਈਡ ਤੇ ਦੋਵੇਂ ਪਾਸੇ ਇਸ ਪਾਣੀ ਨੇ ਫਸਲ ਬਰਬਾਦ ਕਰ ਦਿੱਤੀ ਹੈ, ਜਿਸ ਕਾਰਨ ਝੋਨਾ ਸਮੇਂ ਸਿਰ ਵੱਢਿਆ ਨਹੀਂ ਜਾ ਸਕਣਾ। ਜਿਵੇਂ ਅੱਜ ਬਰਸਾਤ ਹੋ ਰਹੀ ਹੈ ਤੇ ਜੇ ਕਿਤੇ ਇਕ-ਅੱਧੀ ਬਰਸਾਤ ਹੋਰ ਹੋ ਗਈ ਤਾਂ ਉਹ ਕਿਸਾਨ ਕਣਕ ਵੀ ਨਹੀਂ ਬੀਜ ਸਕਣਗੇ। ਕੀ ਸਰਕਾਰ ਇਸ ਦਾ ਕੋਈ ਹੱਲ ਕੱਢੇਗੀ ਜਾਂ ਫੇਰ ਜਿਹੜਾ ਜ਼ਿੰਮੀਦਾਰ ਦਾ ਨੁਕਸਾਨ ਹੋ ਰਿਹਾ ਹੈ, ਉਸ ਦੀ ਭਰਪਾਈ ਸਰਕਾਰ ਕਰੇਗੀ?

(ਇਸ ਰੂਲਿੰਗ ਪਾਰਟੀ ਅਤੇ ਆਪੋਜੀਸ਼ਨ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਮਾਨਯੋਗ ਸਪੀਕਰ :** ਮੈਂ ਸਾਰਿਆਂ ਨੂੰ ਟਾਈਮ ਦਿਆਂਗਾ। ਬੈਠ ਜਾਓ। ਹੁਣ ਇਯਾਲੀ ਸਾਹਿਬ ਬੋਲਣਗੇ।

**ਸਰਦਾਰ ਮਨਪ੍ਰੀਤ ਸਿੰਘ ਇਯਾਲੀ :** ਸਪੀਕਰ ਸਾਹਿਬ, ਇੱਕ ਬਹੁਤ ਹੀ ਜ਼ਰੂਰੀ ਮੁੱਦਾ ਹੈ ਜੋ ਕਿ ਮੈਂ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹੈ । ਉਹ ਇਹ ਹੈ ਕਿ ਅੱਜ ਜਿਹੜੀ ਅਜ਼ਾਦੀ ਦਾ ਅਨੰਦ ਅਸੀਂ ਮਾਣ ਰਹੇ ਹਾਂ, ਇਸ ਅਜ਼ਾਦੀ ਦੀ ਪ੍ਰਾਪਤੀ ਲਈ ਸ਼ਹੀਦ ਭਗਤ ਸਿੰਘ, ਸ਼ਹੀਦ ਕਰਤਾਰ ਸਿੰਘ ਸਰਾਭਾ, ਰਾਜਗੁਰੂ, ਸੁਖਦੇਵ, ਸ਼ਹੀਦ ਊਧਮ ਸਿੰਘ, ਲਾਲਾ ਲਾਜਪਤ ਰਾਏ ਅਤੇ ਹੋਰ ਅਨੇਕਾਂ ਹੀ ਸੂਰਬੀਰ ਯੋਧਿਆਂ ਨੇ ਆਪਣੀਆਂ ਕੀਮਤੀ ਜਾਨਾਂ ਕੁਰਬਾਨ ਕਰਕੇ ਸਾਡੇ ਦੇਸ਼ ਨੂੰ ਅਜ਼ਾਦ ਕਰਵਾਇਆ। ਬੇਸ਼ੱਕ ਸਾਡੇ ਪੰਜਾਬ ਦੀ ਅਬਾਦੀ ਦੇਸ਼ ਵਿੱਚ 2% ਹੈ ਪਰ ਦੇਸ਼ ਨੂੰ ਅਜ਼ਾਦ ਕਰਵਾਉਣ ਵਿੱਚ 85% ਤੋਂ ਵੱਧ ਕੁਰਬਾਨੀਆਂ ਪੰਜਾਬੀਆਂ ਨੇ ਦਿੱਤੀਆਂ ਹਨ। 66 ਸਾਲ ਬੀਤ ਜਾਣ ਤੋਂ ਬਾਅਦ ਵੀ ਗਦਰ ਲਹਿਰ ਜਿਹੜੀ ਕਿ ਵਿਦੇਸ਼ਾਂ ਵਿੱਚ ਸ਼ੁਰੂ ਹੋਈ ਸੀ, ਜਿਸ ਦਾ ਸਾਡੇ ਦੇਸ਼ ਨੂੰ ਅਜ਼ਾਦ ਕਰਵਾਉਣ ਵਿੱਚ ਬਹੁਤ ਵੱਡਾ ਯੋਗਦਾਨ ਹੈ, ਉਸ ਗਦਰ ਲਹਿਰ ਦੀ ਸ਼ਤਾਬਦੀ ਵੀ

[ ਸਰਦਾਰ ਮਨਪ੍ਰੀਤ ਸਿੰਘ ਇਯਾਲੀ ]

ਮਨਾਈ ਜਾ ਰਹੀ ਹੈ ਅਤੇ ਸ਼ਹੀਦ ਕਰਤਾਰ ਸਿੰਘ ਸਰਾਭਾ, ਜਿਨ੍ਹਾਂ ਦਾ ਸਰਾਭਾ ਪਿੰਡ ਮੇਰੇ ਹਲਕੇ ਵਿੱਚ ਹੈ, ਉਥੇ 15-16 ਤਰੀਕ ਨੂੰ ਉਨ੍ਹਾਂ ਦੀ ਬਰਸੀ ਮਨਾਈ ਜਾ ਰਹੀ ਹੈ। ਇਸ ਬਰਸੀ ਤੇ ਵਿਸ਼ੇਸ਼ ਤੌਰ ਤੇ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਪਹੁੰਚ ਰਹੇ ਹਨ ਪਰ ਮੇਰੀ ਇਹ ਬੇਨਤੀ ਹੈ ਕਿ 66 ਸਾਲ ਬੀਤ ਜਾਣ ਤੋਂ ਬਾਅਦ ਵੀ ਸਾਡੇ ਇਨ੍ਹਾਂ ਮਹਾਨ ਸ਼ਹੀਦਾਂ ਨੂੰ ਕੌਮੀ ਸ਼ਹੀਦ ਦਾ ਦਰਜਾ ਨਹੀਂ ਦਿੱਤਾ ਗਿਆ। ਕਿਤੇ ਵੀ ਸੰਵਿਧਾਨਕ ਤੌਰ ਤੇ ਜਾਂ ਆਨ ਦਿ ਰਿਕਾਰਡ, ਕਿਤੇ ਵੀ ਇਨ੍ਹਾਂ ਨੂੰ ਕੌਮੀ ਸ਼ਹੀਦ ਦਾ ਦਰਜਾ ਨਹੀਂ ਦਿੱਤਾ ਗਿਆ ਕਿਉਂਕਿ ਹਮੇਸ਼ਾ ਹੀ ਕੇਂਦਰ ਸਰਕਾਰ ਨੇ ਸਾਡੇ ਪੰਜਾਬ ਨਾਲ ਵਿਤਕਰੇ ਕੀਤੇ ਹਨ।

ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਪੁਰਜ਼ੋਰ ਮੰਗ ਹੈ ਕਿ ਸਮੁੱਚੇ ਸਦਨ ਵੱਲੋਂ ਇਹ ਮਤਾ ਪਾਸ ਕਰਕੇ ਸਹਿਮਤੀ ਨਾਲ ਭੇਜਿਆ ਜਾਵੇ ਅਤੇ ਇਨ੍ਹਾਂ ਸ਼ਹੀਦਾਂ ਨੂੰ ਕੌਮੀ ਸ਼ਹੀਦ ਦਾ ਦਰਜਾ ਦਿੱਤਾ ਜਾਵੇ। ਇੱਕ ਹੋਰ ਜ਼ਰੂਰੀ ਬੇਨਤੀ ਹੈ ਜੀ। ਮੈਂ ਤੁਹਾਡੇ ਤੋਂ ਕਾਫ਼ੀ ਦੇਰ ਤੋਂ ਸਮਾਂ ਮੰਗ ਰਿਹਾ ਸੀ। ਮੈਂ ਕਹਿਣਾ ਚਾਹੁੰਦਾ ਹਾਂ ਕਿ 'ਜੱਗ ਬਾਣੀ' ਅਖਬਾਰ ਵਿੱਚ ਇੱਕ ਖਬਰ ਲੱਗੀ ਹੈ ਕਿ ਸਰਦਾਰ ਅਵਤਾਰ ਸਿੰਘ ਬਰਾੜ ਜੀ ਜੋ ਕਿ ਕਾਂਗਰਸ ਪਾਰਟੀ ਵਿੱਚ ਤਕਰੀਬਨ 50 ਸਾਲ ਰਹੇ ਹਨ...(ਵਿਘਨ) (ਸ਼ੋਰ)

(ਇਸ ਸਮੇਂ ਆਪੋਜ਼ੀਸ਼ਨ ਬੈਂਚਿਜ਼ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜ਼ਾਜ਼ਤ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

ਉਹ ਕਾਂਗਰਸ ਦੇ ਜ਼ਿਲ੍ਹਾ ਪ੍ਰਧਾਨ ਵੀ ਰਹੇ ਹਨ। ਸਰਕਾਰ ਦੇ ਵਿੱਚ ਮੰਤਰੀ ਵੀ ਰਹੇ ਹਨ। ਇੱਕ ਪਾਸੇ ** ਗੱਲ ਕਰ ਰਹੇ ਹਨ ਕਿ ਸਾਫ-ਸੁਥਰੇ ਅਕਸ ਵਾਲੇ ਆਗੂਆਂ ਨੂੰ ਅੱਗੇ ਲਿਆਂਦਾ ਜਾਵੇ। ਦੂਸਰੇ ਪਾਸੇ ਇਹ ਇਨ੍ਹਾਂ ਦੇ ਸੀਨੀਅਰ ਕਾਂਗਰਸੀ ਆਗੂ ਹਨ । ਕਾਂਗਰਸੀ ਪ੍ਰਧਾਨ ਅਤੇ ਉਨ੍ਹਾਂ ਦੇ ਭਰਾ ਦੇ ਖਿਲਾਫ ਦੋਸ਼ ਲਗਾਏ ਹਨ....(ਵਿਘਨ) (ਸ਼ੋਰ) (ਰੂਲਿੰਗ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ)

**ਮਾਨਯੋਗ ਸਪੀਕਰ:** ਇਆਲੀ ਸਾਹਿਬ, ਤੁਹਾਡਾ ਪੁਆਇੰਟ ਆ ਗਿਆ ਹੈ।

**ਸਰਦਾਰ ਮਨਪ੍ਰੀਤ ਸਿੰਘ ਇਯਾਲੀ :** ਸਪੀਕਰ ਸਾਹਿਬ, ਇਹ ਅਖਬਾਰ ਦੀ ਖਬਰ ਹੈ। ਇਹ ਜਿਹੜੇ ਦੋਸ਼ ਲਗਾਏ ਗਏ ਹਨ, ਇਨ੍ਹਾਂ ਦੀ ਉੱਚ ਪੱਧਰੀ ਜਾਂਚ ਹੋਣੀ ਚਾਹੀਦੀ ਹੈ।

**ਮਾਨਯੋਗ ਸਪੀਕਰ:** ਬੈਠ ਜਾਉ ਜੀ। ਧੰਨਵਾਦ ਜੀ। ਭੈਣ ਜੀ, ਤੁਸੀ ਦੱਸੋ।

**ਸ਼੍ਰੀਮਤੀ ਗੁਰਇਕਬਾਲ ਕੌਰ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਦੁਆਰਾ ਮਾਨਯੋਗ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਆਪਣੇ ਇਲਾਕੇ ਦੀਆਂ ਕੁਝ ਬਹੁਤ ਹੀ ਸਵੀਅਰ ਪ੍ਰਾਬਲਮਜ਼ ਲਿਆਉਣਾ ਚਾਹੁੰਦੀ ਹਾਂ ਔਰ ਇਹ ਜਿਹੜੀਆਂ ਪ੍ਰਾਬਲਮਜ਼ ਹਨ, ਇਹ ਖਾਲੀ ਇੱਕ ਬੰਦੇ ਦੀਆਂ ਨਹੀਂ ਹਨ। ਅਗਰ ਤੁਸੀਂ ਚਾਰ-ਪੰਜ ਕਾਂਸਟੀਚੂਐਂਸੀਜ਼ ਨੂੰ

**Expunged as per ruling dated 13.03.2013 by the Chair.

ਇਕੱਠਾ ਕਰ ਦਿਓ ਤਾਂ ਸ਼ਾਇਦ ਇਹ ਸਾਰੇ ਹਿਊਮਨ ਬੀਇੰਗਜ਼ ਦੀਆਂ ਹਨ ਔਰ ਇਹ ਹਰ ਇੱਕ ਦਾ ਮਸਲਾ ਹੈ। ਇਹ ਮਸਲਾ ਵਧਦੀ ਹੋਈ ਟ੍ਰੈਫਿਕ ਅਤੇ ਸੜਕਾਂ ਤੇ ਹੁੰਦੇ ਐਕਸੀਡੈਂਟਸ ਨਾਲ ਸਬੰਧਿਤ ਹੈ। ਮੈਂ ਅੱਗੇ ਵੀ ਸੀ.ਐਮ. ਸਾਹਿਬ ਨੂੰ ਇਸ ਸਬੰਧੀ ਲੈਟਰਜ਼ ਪਾ ਚੁੱਕੀ ਹਾਂ ਕਿ ਜਿਹੜੀ ਸਾਡੇ ਨਵਾਂਸ਼ਹਿਰ ਦੇ ਏਰੀਏ ਵਿੱਚ ਐਲੀਵੇਟਿਡ ਰੋਡ ਬਣ ਰਹੀ ਹੈ, ਉਸ ਦੇ ਨਾਲ 1700 ਸ਼ਾਪ ਕੀਪਰਜ਼ ਪ੍ਰਭਾਵਿਤ ਹੁੰਦੇ ਹਨ।ਪੰਜਾਬ ਵਿੱਚ ਬੇਰੁਜ਼ਗਾਰੀ ਆਲਰੇਡੀ ਬਹੁਤ ਹੈ। ਸਮਝ ਨਹੀਂ ਆਉਂਦੀ ਕਿ ਉਨ੍ਹਾਂ ਨੂੰ ਨੌਕਰੀਆਂ ਲਈ ਕਿੱਥੇ ਭੇਜੀਏ । ਉਸ ਤੋਂ ਬਾਅਦ ਮੇਰੇ ਉਹ ਸਾਰੇ ਬੰਦੇ ਉਜੜ ਜਾਣੇ ਹਨ, ਉਨ੍ਹਾਂ ਕੋਲ ਰੋਟੀ ਖਾਣ ਲਈ ਵੀ ਕੁਝ ਨਹੀਂ ਰਹਿਣਾ। ਜਿਹੜੀ ਤੁਸੀਂ ਸੜਕ ਬਣਾਉਣ ਜਾ ਰਹੇ ਹੋ, ਮੈਨੂੰ ਪਤਾ ਚੱਲਿਆ ਸੀ ਕਿ ਉਸ ਦੇ ਪੈਸੇ ਵੀ ਆਏ ਹੋਏ ਹਨ।

**ਮਾਨਯੋਗ ਸਪੀਕਰ:** ਭੈਣ ਜੀ, ਤੁਸੀਂ ਆਪਣਾ ਪੁਆਇੰਟ ਲਿਆਉ।

**ਸ਼੍ਰੀਮਤੀ ਗੁਰਇਕਬਾਲ ਕੌਰ:** ਸਰ, ਜੇਕਰ ਇਸ ਬਾਰੇ ਤੁਸੀਂ ਦੁਬਾਰਾ ਰੀਥੌਟ ਕਰੋ ਔਰ ਦੇਖੋ ਕਿ ਕੋਈ ਮਿੰਨੀ ਬਾਈਪਾਸ ਨਿਕਲ ਸਕੇ। ਇਸ ਦੇ ਨਾਲ ਹੀ ਜਿਹੜੀਆਂ ਸੜਕਾਂ ਦੇ ਉਪਰ ਨਿਸ਼ਾਨ ਨਹੀਂ ਹਨ, ਡਿਵਾਈਡਰ ਟੁੱਟੇ ਹੋਏ ਹਨ, ਟ੍ਰੈਫਿਕ ਸਿਗਨਲਜ਼ ਨਹੀਂ ਹਨ, ਉਨ੍ਹਾਂ ਵੱਲ ਧਿਆਨ ਦਿੱਤਾ ਜਾਵੇ । ਮੇਰੇ ਨਵਾਂਸ਼ਹਿਰ ਏਰੀਏ ਵਿੱਚ ਬਹੁਤ ਸਾਰੇ ਹਸਪਤਾਲ ਅਤੇ ਸਕੂਲ ਸੜਕ ਤੇ ਆਉਂਦੇ ਹਨ। ਰੋਜ਼ਾਨਾ ਉਥੇ ਬਹੁਤ ਸਾਰੇ ਐਕਸੀਡੈਂਟਸ ਹੁੰਦੇ ਹਨ। ਉਥੇ ਦੋ ਵਾਰੀ ਨੀਂਹ ਪੱਥਰ ਰੱਖਿਆ ਗਿਆ ਹੈ। ਮੈਂ ਮਾਨਯੋਗ ਸੀ.ਐਮ. ਸਾਹਿਬ ਨੂੰ ਰਿਕੁਐਸਟ ਕਰਾਂਗੀ ਕਿ ਇਹ ਉਥੇ ਆਉਣ ਅਤੇ ਨੀਂਹ ਪੱਥਰ ਤੀਜੀ ਵਾਰੀ ਰੱਖ ਕੇ ਜਾਣ, ਸ਼ਾਇਦ ਮੇਰਾ ਕੰਮ ਹੋ ਜਾਵੇ । ਮੇਰੇ ਇਲਾਕੇ ਦੇ ਲੋਕ ਤੁਹਾਨੂੰ ਬਹੁਤ ਆਸ਼ੀਰਵਾਦ ਦੇਣਗੇ।

ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਹਾਊਸ ਦੇ ਧਿਆਨ ਵਿੱਚ ਦੂਜਾ ਪੁਆਇੰਟ ਇਹ ਲਿਆਉਣਾ ਚਾਹੁੰਦੀ ਹਾਂ ਕਿ ਜਿਹੜੇ ਮੇਰੇ ਇਲਾਕੇ ਵਿੱਚ ਫਾਰਮਰਜ਼ ਹਨ, ਉਨ੍ਹਾਂ ਦਾ ਬਹੁਤ ਨੁਕਸਾਨ ਹੋਇਆ ਹੈ,ਉਨ੍ਹਾਂ ਵੱਲ ਵੀ ਧਿਆਨ ਦਿੱਤਾ ਜਾਵੇ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਤੁਹਾਡਾ ਪੁਆਇੰਟ ਆ ਗਿਆ ਹੈ। ਅੱਗੇ ਗਰਗ ਸਾਹਿਬ ਨੇ ਬੋਲਣਾ ਹੈ।

**ਸ਼੍ਰੀਮਤੀ ਗੁਰਇਕਬਾਲ ਕੌਰ:** ਸਪੀਕਰ ਸਾਹਿਬ, ਇੱਕ ਮੇਰੀ ਬੇਨਤੀ ਹੈ ਕਿ ਇੱਕ ਹੈਲਪਲਾਈਨ ਐਨ.ਜੀ.ਓ. ਵੱਲੋਂ ਸ਼ਾਇਦ ਸਾਰੇ ਐਮ.ਐਲ.ਏਜ਼ ਨੂੰ ਲੈਟਰਜ਼ ਆਈਆਂ ਹਨ। ਮੈਂ ਪਿਛਲੀ ਵਾਰੀ ਕੁਐਸਚਨ ਵੀ ਪੁੱਛਿਆ ਸੀ ਕਿ ਪੰਜਾਬੀ ਗਾਇਕੀ ਵਿੱਚ ਬਹੁਤ ਅਸ਼ਲੀਲਤਾ ਆ ਗਈ ਹੈ ਅਤੇ ਇਸ ਵਿੱਚ ਨਸ਼ਿਆਂ ਅਤੇ ਹਥਿਆਰਾਂ ਨੂੰ ਬਹੁਤ ਉਤਸ਼ਾਹਿਤ ਕੀਤਾ ਜਾਂਦਾ ਹੈ। ਮੈਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਤੁਸੀਂ ਇਸ ਬਾਰੇ ਕੋਈ ਰੂਲ ਬਣਾ ਰਹੇ ਹੋ ਕਿ ਇਸ ਨੂੰ ਰੋਕਿਆ ਜਾਵੇ। ਬੱਸ, ਇੰਨਾ ਹੀ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦੀ ਹਾਂ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਸ਼੍ਰੀ ਗਰਗ ਜੀ। ਗਰਗ ਸਾਹਿਬ, ਆਪਣੇ ਹਲਕੇ ਨਾਲ ਸਬੰਧਿਤ ਗੱਲ ਕਰਿਓ।

**ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ (ਸ਼੍ਰੀ ਪ੍ਰਕਾਸ਼ ਚੰਦ ਗਰਗ):** ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਨਾਲ ਸਬੰਧਿਤ ਗੱਲ ਕਰਨੀ ਚਾਹੁੰਦਾ ਹਾਂ ਅਤੇ ਇਹ ਪੰਜਾਬ ਦੇ ਹੋਰ ਹਲਕਿਆਂ ਨਾਲ ਸਬੰਧਿਤ ਮਸਲਾ ਵੀ ਹੈ ਕਿ ਰੈਂਟ ਕੰਟਰੋਲ ਐਕਟ ਵਿੱਚ ਗਊਸ਼ਾਲਾਵਾਂ ਨੂੰ ਛੋਟ ਦਿੱਤੀ ਜਾਵੇ । ਕਾਰਨ ਇਹ ਹੈ ਕਿ ਜਿਹੜੀਆਂ ਅਵਾਰਾ ਗਊਆਂ ਹਨ ਜਿਸ ਦੀ ਚਿੰਤਾ ਕੱਲ੍ਹ ਸਦਨ ਨੇ ਵੀ ਕੀਤੀ ਹੈ, ਉਨ੍ਹਾਂ ਨੂੰ ਸੰਭਾਲਣ ਦਾ ਕੋਈ ਬਹੁਤਾ ਪ੍ਰਬੰਧ ਨਹੀਂ ਹੈ। ਕੇਵਲ ਤੇ ਕੇਵਲ ਜਿਹੜੀਆਂ ਗਊਸ਼ਾਲਾਵਾਂ ਦੀਆਂ ਪ੍ਰਬੰਧਕ ਕਮੇਟੀਆਂ ਹਨ, ਉਹ ਹੀ ਕੇਵਲ ਅਵਾਰਾ ਗਊਆਂ ਦੀ ਸੰਭਾਲ ਕਰਦੀਆਂ ਹਨ । ਮੇਰੀ ਬੇਨਤੀ ਹੈ ਕਿ ਉਨ੍ਹਾਂ ਦੀ ਜਿਹੜੀ ਕਮਰਸ਼ੀਅਲ ਪ੍ਰਾਪਰਟੀ ਹੈ, ਜੇ ਰੈਂਟ ਕੰਟਰੋਲ ਐਕਟ ਵਿੱਚ ਛੋਟ ਦੇ ਕੇ ਉਨ੍ਹਾਂ ਨੂੰ ਅਲਾਓ ਕਰ ਦਿੱਤਾ ਜਾਵੇ ਤਾਂ ਉਨ੍ਹਾਂ ਨੂੰ ਮਾਰਕਿਟ ਰੇਟ ਤੇ ਉਸ ਦਾ ਕਿਰਾਇਆ ਮਿਲ ਸਕਦਾ ਹੈ ਤੇ ਉਨ੍ਹਾਂ ਦੀ ਆਮਦਨ ਵਿੱਚ ਵਾਧਾ ਹੋ ਸਕਦਾ ਹੈ। ਉਸ ਨਾਲ ਗਊਆਂ ਦੀ ਸਾਂਭ ਸੰਭਾਲ ਹੋਰ ਵੀ ਪਰਾਪਰ ਢੰਗ ਨਾਲ ਹੋ ਸਕਦੀ ਹੈ। ਭਵਾਨੀਗੜ੍ਹ ਵਿੱਚ ਤਕਰੀਬਨ ਤਿੰਨ ਹਜ਼ਾਰ ਦੇ ਕਰੀਬ ਗਊਆਂ ਗਊਸ਼ਾਲਾਵਾਂ ਨੇ ਸੰਭਾਲੀਆਂ ਹਨ ਔਰ ਜੇਕਰ ਅਸੀਂ ਇਹ ਅਮੈਂਡਮੈਂਟ ਕਰ ਦਿੰਦੇ ਹਾਂ ਤਾਂ ਉਸ ਨਾਲ ਗਊਆਂ ਦੀ ਸੰਭਾਲ ਵਿੱਚ ਪ੍ਰਬੰਧਕ ਕਮੇਟੀਆਂ ਨੂੰ ਕਾਫੀ ਹੈਲਪ ਹੋ ਸਕਦੀ ਹੈ। ਦੂਸਰੀ ਮੇਰੀ ਬੇਨਤੀ ਇਹ ਹੈ ਕਿ 1995 ਦਾ ਜਿਹੜਾ ਦੂਜਾ ਐਕਟ ਸੀ, ਉਸ ਐਕਟ ਵਿੱਚ ਸ਼ਡਿਊਲਡ ਰੋਡਜ਼ ਜਾਂ ਨੈਸ਼ਨਲ ਰੋਡਜ਼ ਜਿਹੜੀਆਂ ਹਨ, ਉਸ ਵਿੱਚ ਪ੍ਰੋਵੀਜ਼ਨ ਹੈ ਕਿ ਏ, ਬੀ ਅਤੇ ਸੀ ਕਲਾਸ ਨਗਰ ਕੌਂਸਲਾਂ ਹਨ। ਏ ਕਲਾਸ ਵਿੱਚ 5 ਮੀਟਰ ਔਰ ਬੀ ਔਰ ਸੀ ਕਲਾਸ ਦੀ ਨਗਰ ਕੌਂਸਲ ਦੇ 10 ਮੀਟਰ ਘੇਰੇ ਵਿੱਚ ਕੋਈ ਕੰਨਸਟਰਕਸ਼ਨ ਨਹੀਂ ਹੋ ਸਕਦੀ। ਉਹ ਕਨੂੰਨ ਬੜਾ ਪੁਰਾਣਾ ਹੈ ਤੇ ਇਹ ਕਾਂਗਰਸ ਸਰਕਾਰ ਦੇ ਸਮੇਂ ਦਾ ਹੈ । ਅੱਜ ਵੀ ਉਸ ਦੀ ਇੰਪਲੀਮੈਂਟੇਸ਼ਨ ਹੋ ਰਹੀ ਹੈ ਜਿਸ ਕਰਕੇ ਮੇਰੇ ਹਲਕੇ ਵਿੱਚ 600 ਦੁਕਾਨਾਂ ਜੋ ਨੈਸ਼ਨਲ ਹਾਈਵੇ ਔਰ ਸ਼ਡਿਊਲਡ ਰੋਡ ਤੇ ਹਨ, ਉਨ੍ਹਾਂ ਨੂੰ ਢਾਹੁਣ ਦੇ ਨੋਟਿਸ ਮਿਲੇ ਹਨ। ਮੈਂ ਮੁੱਖ ਮੰਤਰੀ ਸਾਹਿਬ ਅਤੇ ਡਿਪਟੀ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹ ਅਮੈਂਡਮੈਂਟ ਕਰਕੇ ਪੰਜਾਬ ਦੇ ਘੱਟੋ-ਘੱਟ 20 ਤੋਂ 25 ਹਜ਼ਾਰ ਉਜੜ ਰਹੇ ਦੁਕਾਨਦਾਰਾਂ ਨੂੰ ਜ਼ਰੂਰ ਬਚਾਇਆ ਜਾਵੇ ਕਿਉਂਕਿ ਪਿੱਛੇ ਜਿਹੇ ਇਹ ਅਮੈਂਡਮੈਂਟ ਸਾਡੇ ਗੁਆਂਢੀ ਰਾਜ ਨੇ ਵੀ ਕੀਤੀ ਹੈ। ਇਹ ਬੜਾ ਸੈਂਸਟਿਵ ਮਸਲਾ ਹੈ । ਜੇਕਰ ਅਸੀਂ ਇਹ ਅਮੈਂਡਮੈਂਟ ਨਹੀਂ ਕਰਾਂਗੇ ਤਾਂ ਉਨ੍ਹਾਂ ਦੁਕਾਨਦਾਰਾਂ ਦਾ ਅਰਬਾਂ ਰੁਪਏ ਦੇ ਵਿੱਚ ਬਹੁਤ ਭਾਰੀ ਨੁਕਸਾਨ ਹੋਵੇਗਾ। ਇਹੀ ਮੇਰੀ ਬੇਨਤੀ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਕੰਗ ਸਾਹਿਬ।

**ਸਰਦਾਰ ਜਗਮੋਹਨ ਸਿੰਘ ਕੰਗ:** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ਜੀ। ਮੈਂ ਪੰਜਾਬ ਦੀ ਇੰਡਸਟਰੀ ਬਾਰੇ ਤੁਹਾਡੇ ਦੋ ਮਿੰਟ ਲੈਣੇ ਹਨ। ਕੱਲ੍ਹ ਇਕ ਡੈਪੂਟੇਸ਼ਨ ਮੈਨੂੰ ਮਿਲਿਆ ਸੀ ਤੇ ਉਨ੍ਹਾਂ ਨੇ ਮੈਨੂੰ ਦੱਸਿਆ ਸੀ ਕਿ Downfall of industry in

Punjab, a serious problem. ਸਪੀਕਰ ਸਾਹਿਬ, ਇੱਕ ਖਬਰ ਵੀ ਛਪੀ ਸੀ High VAT in Punjab forces Steel units to shut down. ਇਸ ਖਬਰ ਤੋਂ ਬਾਅਦ ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਚਿੱਠੀ ਲਿਖੀ ਕਿ ਪੰਜਾਬ ਵਿੱਚ ਡੁੱਬਦੀ ਇੰਡਸਟਰੀ ਅਤੇ ਉਦਯੋਗ ਨੂੰ ਬਚਾਉਣ ਲਈ ਉਪਰਾਲੇ ਕੀਤੇ ਜਾਣ ਅਤੇ ਮੈਂ ਠੋਸ ਕਦਮ ਚੁੱਕਣ ਲਈ ਬੇਨਤੀ ਕੀਤੀ ਸੀ । ਮੁੱਖ ਮੰਤਰੀ ਸਾਹਿਬ ਦਾ ਮੈਂ ਧੰਨਵਾਦੀ ਹਾਂ ਕਿਉਂਕਿ ਉਨ੍ਹਾਂ ਦਾ ਮੈਨੂੰ ਜਵਾਬ ਆਇਆ ਹੈ ਉਨ੍ਹਾਂ ਨੇ ਲਿਖਿਆ ਕਿ ਮੈਨੂੰ ਇਹ ਸੂਚਿਤ ਕਰਦੇ ਹੋਏ ਖੁਸ਼ੀ ਹੋ ਰਹੀ ਹੈ ਕਿ ਪੰਜਾਬ ਸਰਕਾਰ ਵੱਲੋਂ ਪੰਜਾਬ ਦਾ ਵਿਕਾਸ ਕਰਨ ਲਈ ਉਦਯੋਗਪਤੀਆਂ ਨਾਲ ਵਿਚਾਰ ਵਟਾਂਦਰਾ ਕਰਨ ਉਪਰੰਤ ਉਦਯੋਗ ਨੀਤੀ ਦਾ ਐਲਾਨ ਕਰ ਦਿੱਤਾ ਗਿਆ ਹੈ। ਸਪੀਕਰ ਸਾਹਿਬ, ਅਫਸੋਸ ਦੀ ਗੱਲ ਵੀ ਹੈ ਤੇ ਬੜੀ ਹਾਸੋਹੀਣੀ ਵੀ ਕਿ 'ਗੱਲੀਂ ਬਾਤੀਂ ਮੈਂ ਵੱਡੀ, ਕਰਤੂਤੀਂ ਮੇਰੀ ਜਠਾਣੀ ।' ਯਾਨੀ ਕਿ ਉਸ ਤੋਂ ਬਾਅਦ ਕੋਈ ਵੀ ਨੋਟੀਫਿਕੇਸ਼ਨ ਜਾਰੀ ਨਹੀਂ ਹੋਇਆ । ਫਿਰ ਅਜਿਹੀ ਪਾਲਿਸੀ ਬਣਾਉਣ ਦਾ ਫਾਇਦਾ ਹੀ ਕੀ ਹੈ? ਮੈਂ ਮੁੱਖ ਮੰਤਰੀ ਸਾਹਿਬ ਤੇ ਮਿੱਤਲ ਸਾਹਿਬ ਜੋ ਕਿ ਨਵੇਂ ਉਦਯੋਗ ਮੰਤਰੀ ਬਣੇ ਹਨ, ਉਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਇਸ ਵਿੱਚ ਡਿਲੇਅ ਕਿਉਂ ਹੋ ਰਹੀ ਹੈ ? ਉਹ ਇਸ ਵੱਲ ਗੰਭੀਰਤਾ ਨਾਲ ਧਿਆਨ ਦੇਣ। ਧੰਨਵਾਦ।

**ਮਾਨਯੋਗ ਸਪੀਕਰ:** ਹਾਂ ਜੀ, ਸੇਖੜੀ ਸਾਹਿਬ।

**ਸ਼੍ਰੀ ਅਸ਼ਵਨੀ ਸੇਖੜੀ:** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਅੱਜ ਦਾ ਜਿਹੜਾ ਹਾਊਸ ਦਾ ਬਿਜ਼ਨਸ ਹੈ।

**ਮਾਨਯੋਗ ਸਪੀਕਰ:** ਤੁਸੀਂ ਕੇਵਲ ਆਪਣੇ ਹਲਕੇ ਦੀ ਗੱਲ ਕਰੋ ਜੀ।

**ਸ਼੍ਰੀ ਅਸ਼ਵਨੀ ਸੇਖੜੀ:** ਹਾਂ ਜੀ, ਸਪੀਕਰ ਸਾਹਿਬ ।

**ਮਾਨਯੋਗ ਸਪੀਕਰ:** ਅੱਧੇ ਘੰਟੇ ਦਾ ਜਿਹੜਾ ਫੈਸਲਾ ਹੋਇਆ ਹੈ, ਉਹ ਆਪਣੇ ਹਲਕੇ ਦੀ ਗੱਲ ਕਰਨ ਲਈ ਹੋਇਆ ਹੈ ।

**ਸ਼੍ਰੀ ਅਸ਼ਵਨੀ ਸੇਖੜੀ:** ਮੇਰਾ ਬਹੁਤ ਇੰਪਾਰਟਮੈਂਟ ਰੈਜ਼ੋਲਿਊਸ਼ਨ ਲੱਗਾ ਹੈ ਜਿਹੜਾ ਕਿ ਬਾਰਡਰ ਦੇ ਇਲਾਕੇ ਲਈ ਆਰਮਡ ਫੋਰਸਿਜ਼, ਸੈਂਟਰ ਦੀ ਪੈਰਾ ਮਿਲਟਰੀ ਫੋਰਸਿਜ਼ ਮੰਗਣ ਦਾ ਰੈਜ਼ੋਲਿਊਸ਼ਨ ਹੈ। ਕ੍ਰਿਪਾ ਕਰਕੇ ਇਹ ਰੈਜ਼ੋਲਿਊਸ਼ਨ ਜ਼ਰੂਰ ਡਿਸਕਸ ਕੀਤਾ ਜਾਵੇ। ਅਸੀਂ ਸਾਰੇ ਹਾਊਸ ਵਲੋਂ ਰਿਕੁਮੈਂਡ ਕਰਨਾ ਚਾਹੁੰਦੇ ਹਾਂ। ਸਪੀਕਰ ਸਾਹਿਬ, ਮੇਰਾ ਰੈਜ਼ੋਲਿਊਸ਼ਨ ਸਭ ਤੋਂ ਹੇਠਾਂ ਰੱਖਿਆ ਹੈ । ਮੈਨੂੰ ਲਗਦਾ ਹੈ ਕਿ ਇਹ ਆਉਣਾ ਨਹੀਂ ਪਰ ਮੇਰੀ ਬੇਨਤੀ ਹੈ ਕਿ ਇਹ ਜ਼ਰੂਰ ਡਿਸਕਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਬੈਠ ਜਾਓ। ਤੁਸੀਂ ਆਪੇ ਤਾਂ ਫੈਸਲਾ ਕੀਤਾ ਹੈ ਕਿ ਅੱਜ ਆਪਾਂ ਇਸ ਨੂੰ ਲੈਜਿਸਲੇਟਿਵ ਬਿਜ਼ਨਸ ਵਿੱਚ ਕਨਵਰਟ ਕਰਨਾ ਹੈ ਤੇ ਹੁਣ ਤੁਸੀਂ ਮੈਨੂੰ ਉਲਟ ਕਹਿ ਰਹੇ ਹੋ। ਹਾਂ ਜੀ, ਵੜਿੰਗ ਸਾਹਿਬ, ਦੱਸੋ ਤੁਸੀਂ ਕੀ ਕਹਿਣਾ ਹੈ ?

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਇਹ ਪੰਜਾਬ ਨਾਲ ਜੁੜਿਆ ਮੁੱਦਾ ਹੈ ।

**ਮਾਨਯੋਗ ਸਪੀਕਰ:** ਨਹੀਂ ਜੀ, ਪੰਜਾਬ ਦੀ ਗੱਲ ਨਹੀਂ । ਆਪਣੇ ਹਲਕੇ ਦੀ ਗੱਲ ਕਰੋ। ਇਹ ਅੱਧਾ ਘੰਟਾ ਸਿਰਫ ਆਪਣੇ ਹਲਕੇ ਦੀ ਗੱਲ ਕਰਨ ਲਈ ਮਿਲਿਆ ਹੈ ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਇਕ ਮਿੰਟ ਜੀ।

**ਮਾਨਯੋਗ ਸਪੀਕਰ:** ਨਹੀਂ ਜੀ, ਕੋਈ ਇੱਕ ਮਿੰਟ ਨਹੀਂ । ਜੇਕਰ ਆਪਣੇ ਹਲਕੇ ਦੀ ਗੱਲ ਕਰਨੀ ਹੈ ਤਾਂ ਉਹ ਕਰੋ ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਮੈਂ ਸਿਕਿਉਰਿਟੀ ਦੇ ਮੁੱਦੇ ਤੇ ....

**Mr. Speaker :** No, No. ਹਾਂ ਜੀ, ਜਸਟਿਸ ਨਿਰਮਲ ਸਿੰਘ ਜੀ।

**ਜਸਟਿਸ ਨਿਰਮਲ ਸਿੰਘ:** ਸਪੀਕਰ ਸਾਹਿਬ, ਅੱਜ ਹਾਊਸ ਵਿੱਚ ਸ਼ਾਮਲਾਟ ਲੈਂਡ ਦੀ ਗੱਲ ਹੋਈ ਹੈ। ਦੋ ਤਰ੍ਹਾਂ ਦੀਆਂ ਸ਼ਾਮਲਾਟਾਂ ਹਨ । (ਵਿਘਨ) (ਸ਼ੋਰ) ਮੈਂ ਆਪਣੇ ਹਲਕੇ ਦੀ ਗੱਲ ਕਰਨ ਲੱਗਾ ਹਾਂ। ਇਕ ਤਾਂ ਸ਼ਾਮਲਾਟ ਨੰਬਰ ਵਾਲੀ ਹੈ । ਜਿਹੜੀ ਆਊਟ ਸਾਈਡ ਅਬਾਦੀ ਹੈ, ਉਨ੍ਹਾਂ ਦੇ ਨੰਬਰ ਹਨ ਤੇ ਉਹ ਐਨਕਰੋਚ ਹੋ ਰਹੀਆਂ ਹਨ ਅਤੇ ਉਹ ਕੇਵਲ ਐਨਕਰੋਚ ਹੀ ਨਹੀਂ ਹੋਈਆਂ ਬਲਕਿ ਹਾਊਸ ਵਿੱਚ ਬੜੀ ਲੰਬੀ ਡਿਸਕਸ਼ਨ ਹੋਈ ਕਿ ਉਹ ਅੱਗੋਂ ਵੇਚੀਆਂ ਵੀ ਜਾ ਰਹੀਆਂ ਹਨ। ਜਿਹੜੀਆਂ ਵਿਦ ਇਨ ਦੀ ਲਾਲ ਲਕੀਰ ਜ਼ਮੀਨਾਂ ਹਨ, ਉਥੇ ਧੱਕਾਸ਼ਾਹੀ ਹੁੰਦੀ ਹੈ ਤੇ ਜਿਹੜਾ ਉਨ੍ਹਾਂ ਤੇ ਕਾਬਜ਼ ਹੁੰਦਾ ਹੈ ਉਹੀ ਉਸਦਾ ਮਾਲਕ ਬਣ ਜਾਂਦਾ ਹੈ। ਕੋਰਟਾਂ ਵਿੱਚ 30 ਤੋਂ 40 ਫੀਸਦੀ ਲਿਟੀਗੇਸ਼ਨ ਲਾਲ ਲਕੀਰ ਤੋਂ ਅੰਦਰ ਦੀ ਅਬਾਦੀ ਦੀ ਹੈ। ਸ੍ਰੀ ਪਵਨ ਟੀਨੂੰ ਜੀ ਨੇ ਇਸ਼ੂ ਰੇਜ਼ ਕੀਤਾ ਕਿ ਇਸ ਹਾਊਸ ਨੇ ਇਕ ਰੈਜ਼ੋਲਿਉਸ਼ਨ ਪਾਸ ਕੀਤਾ ਸੀ ਤੇ ਉਸ ਰੈਜ਼ੋਲਿਉਸ਼ਨ ਦੇ ਮੁਤਾਬਿਕ ........

**Mr Speaker :** Zero hour is over. ਅਗਲੀ ਆਈਟਮ ਧਿਆਨ ਦਿਵਾਊ ਨੋਟਿਸ, ਹਾਂ ਜੀ ਸਰਦਾਰ ਚਰਨਜੀਤ ਸਿੰਘ ਚੰਨੀ ਜੀ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਅੱਜ ਜ਼ੀਰੋ ਆਵਰ ਪੂਰਾ ਘੰਟਾ ਚੱਲਿਆ ਹੈ। ਇਹ ਵੱਖਰੀ ਗੱਲ ਹੈ ਕਿ 45 ਮਿੰਟ ਉਨ੍ਹਾਂ ਨੂੰ ਮਿਲੇ ਤੇ 15 ਮਿੰਟ ਸਾਨੂੰ ਮਿਲੇ।

**ਮਾਨਯੋਗ ਸਪੀਕਰ :** ਉਹ ਤਾਂ ਜਿਵੇਂ ਤੁਸੀਂ ਫੈਸਲਾ ਕੀਤਾ ਹੈ, ਉਸ ਤਰ੍ਹਾਂ ਹੀ ਕੀਤਾ ਹੈ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਅਸੀਂ ਤਾਂ ਲਾਲ ਸਿੰਘ ਹੋਰਾਂ ਦੇ ਭਲੇ ਦੀ ਹੀ ਗੱਲ ਕੀਤੀ ਹੈ।

------------

## CALL ATTENTION NOTICE UNDER RULE 66

### (Serial No.8)

**ਮਾਨਯੋਗ ਸਪੀਕਰ :** ਅਗਲੀ ਆਈਟਮ, ਕਾਲ ਅਟੈਂਨਸ਼ਨ ਨੋਟਿਸ। ਸਰਦਾਰ ਚਰਨਜੀਤ ਸਿੰਘ ਚੰਨੀ ਧਿਆਨ ਦਿਵਾਊ ਮਤਾ ਪੇਸ਼ ਕਰਨਗੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਸਮਾਜ ਵਿੱਚ ਆਵਾਜਾਈ ਦੇ ਨਿਯਮਾਂ ਦੇ ਪਾਲਣ ਨੂੰ ਸੁਨਿਸ਼ਚਤ ਨਾ ਕਰਨ ਕਾਰਨ ਸੜਕਾਂ ਤੇ ਹੋਣ ਵਾਲੇ ਹਾਦਸਿਆਂ ਵਿੱਚ ਬਹੁਤ ਵਾਧਾ ਹੋ ਗਿਆ ਹੈ ਅਤੇ ਹਰ ਦਿਨ ਕੀਮਤੀ ਜਾਨਾਂ ਦਾ ਨੁਕਸਾਨ ਹੋ ਰਿਹਾ ਹੈ। ਇਨ੍ਹਾਂ ਹਾਦਸਿਆਂ ਕਾਰਨ ਬਹੁਤ ਸਾਰੇ ਪਰਿਵਾਰਾਂ ਦਾ ਭਵਿੱਖ ਵੀ ਖਤਰੇ ਵਿੱਚ ਪੈ ਜਾਂਦਾ ਹੈ, ਜਦੋਂ ਅਜਿਹੇ ਹਾਦਸਿਆਂ ਵਿੱਚ ਰੋਟੀ ਕਮਾਉਣ ਵਾਲਾ ਇੱਕੋ-ਇੱਕ ਜੀਅ ਜਾਨ ਗਵਾ ਬੈਠਦਾ ਹੈ। ਲੋਕਾਂ ਵਿੱਚ ਵਿਸ਼ੇ ਪ੍ਰਤੀ ਰੋਹ ਵੱਧ ਰਿਹਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ ।

**Mr. Speaker :** Thank you. ਹਾਂ ਜੀ, ਡਿਪਟੀ ਸੀ.ਐਮ. ਸਾਹਿਬ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ,.....

**ਮਾਨਯੋਗ ਸਪੀਕਰ:** ਸਾਡੇ ਕੋਲ ਹਾਲੇ ਤੱਕ ਇਸ ਕਾਲ ਅਟੈਨਸ਼ਨ ਦਾ ਜਵਾਬ ਨਹੀਂ ਆਇਆ ਹੈ ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸਪੀਕਰ ਸਾਹਿਬ, ਮੈਂ ਪਤਾ ਕਰ ਲੈਂਦਾ ਹਾਂ। ਸਪੀਕਰ ਸਾਹਿਬ, ਚੰਨੀ ਜੀ ਨੇ ਬੜਾ ਅਹਿਮ ਮੁੱਦਾ ਉਠਾਇਆ ਹੈ। ਇਹ ਬਹੁਤ ਵੱਡਾ ਮੈਟਰ ਆਫ ਕਨਸਰਨ ਹੈ। ਸੜਕਾਂ ਉੱਤੇ ਜਿਹੜੇ ਵਹੀਕਲਜ਼ ਹਨ, ਉਹ ਡੇਲੀ ਵੱਧ ਰਹੇ ਹਨ। ਤਕਰੀਬਨ 60 ਲੱਖ ਵਹੀਕਲਜ਼ ਪੰਜਾਬ ਦੀਆਂ ਸੜਕਾਂ ਤੇ ਹਰ ਸਾਲ ਚੱਲਦੇ ਹਨ।ਸੜਕਾਂ ਤੇ ਪ੍ਰੈਸ਼ਰ ਬਹੁਤ ਵੱਧ ਗਿਆ ਹੈ। ਪਹਿਲਾਂ ਤਾਂ ਸਾਰੀਆਂ ਸਿੰਗਲ ਲੇਨ ਸੜਕਾਂ ਹੁੰਦੀਆਂ ਸਨ ਅਤੇ ਇਨ੍ਹਾਂ ਸਿੰਗਲ ਲੇਨ ਸੜਕਾਂ ਤੇ ਪਹਿਲਾਂ ਜਿਹੜੀਆਂ ਗੱਡੀਆਂ ਚੱਲਦੀਆਂ ਸਨ, ਉਹ ਮਰੂਤੀ ਅਤੇ ਅੰਬੈਸਡਰ ਆਦਿ ਹੁੰਦੀਆਂ ਸਨ ਅਤੇ ਉਹ ਗੱਡੀਆਂ ਜ਼ਿਆਦਾ ਸਪੀਡ ਫੜਦੀਆਂ ਹੀ ਨਹੀਂ ਸਨ ਪਰ ਹੁਣ ਜਿਹੜੀਆਂ ਗੱਡੀਆਂ ਹਨ ਉਨ੍ਹਾਂ ਦੀ ਸਪੀਡ ਬਹੁਤ ਜ਼ਿਆਦਾ ਹੈ। ਇਹ ਇੱਕ ਇਸ ਤਰ੍ਹਾਂ ਦਾ ਮੁੱਦਾ ਹੈ ਕਿ ਮੈਂ ਪਰਸਨਲ ਇੰਟਰੈਸਟ ਲੈ ਕੇ ਇੱਕ ਮਿਸ਼ਨ ਦੇ ਤੌਰ ਤੇ ਲੱਗਿਆ ਹਾਂ। ਇਸ ਬਿਮਾਰੀ ਨੂੰ, ਇਸ ਚੀਜ਼ ਨੂੰ ਰੋਕਣ ਲਈ ਚਾਰ-ਪੰਜ ਚੀਜ਼ਾਂ ਇਕੱਠੀਆਂ ਕਰਨ ਲੱਗੇ ਹਾਂ ਜਿਸ ਦੇ ਨਾਲ ਮੈਨੂੰ ਉਮੀਦ ਹੈ ਕਿ ਇਸ ਦਾ ਕਾਫੀ ਅਸਰ ਹੋਏਗਾ। ਸਭ ਤੋਂ ਵੱਡਾ ਪਹਿਲਾਂ ਕੰਮ ਅਸੀਂ ਕਰਨ ਲੱਗੇ ਹਾਂ, ਫੋਰ ਲੇਨਿੰਗ ਦਾ। ਮੈਂ ਕਹਿੰਦਾ ਹਾਂ ਕਿ ਫੋਰ ਲੇਨਿੰਗ ਕਰਨ ਨਾਲ ਕਾਫੀ ਜਾਨਾਂ ਬਚ ਸਕਦੀਆਂ ਹਨ। ਤੁਹਾਨੂੰ ਇਹ ਜਾਣ ਕੇ ਬੜੀ ਖੁਸ਼ੀ

[ ਉਪ ਮੁੱਖ ਮੰਤਰੀ ]

ਹੋਵੇਗੀ ਕਿ ਜਿਸ ਤਰੀਕੇ ਦੇ ਨਾਲ ਅਸੀਂ ਪੂਰੇ ਪੰਜਾਬ ਵਿੱਚ ਫੋਰ ਲੇਨਿੰਗ ਕਰਨ ਲੱਗੇ ਹਾਂ, ਇਸ ਨਾਲ ਤਕਰੀਬਨ ਅਗਲੇ ਤਿੰਨ ਸਾਲਾਂ ਦੇ ਅੰਦਰ 11 ਹਜ਼ਾਰ ਕਰੋੜ ਰੁਪਿਆ ਖਰਚਿਆ ਜਾਵੇਗਾ। ਇਸ ਤੋਂ ਇਲਾਵਾ ਪੰਜਾਬ ਵਿੱਚ ਜਿੰਨੇ ਮੇਜਰ ਸ਼ਹਿਰ ਹਨ, ਡੈਸਟੀਨੇਸ਼ਨਜ਼ ਹਨ, ਉਨ੍ਹਾਂ ਵਿੱਚ ਵੀ ਅਗਲੇ ਤਿੰਨ ਸਾਲਾਂ ਵਿੱਚ ਸਾਰੀਆਂ ਸੜਕਾਂ ਫੋਰ ਲੇਨ ਕਰ ਦਿੱਤੀਆਂ ਜਾਣਗੀਆਂ । ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਫੀ ਵੱਡੇ ਐਕਸੀਡੈਂਟਸ ਮੇਨ ਰੋਡ ਉੱਤੇ ਹੀ ਹੁੰਦੇ ਹਨ, ਮੈਂ ਸਮਝਦਾ ਹਾਂ ਕਿ ਫੋਰ ਲੇਨ ਕਰਨ ਨਾਲ ਉਥੇ ਜਾਨਾਂ ਬਚ ਸਕਦੀਆਂ ਹਨ। ਦੂਜਾ ਕੰਮ ਜਿਹੜਾ ਅਸੀਂ ਕਰ ਲਿਆ ਹੈ, ਉਹ ਇਹ ਕਿ ਕਈ ਹਾਈਵੇਜ਼, ਸਟੇਟ ਹਾਈਵੇਜ਼ ਨੂੰ ਅਸੀਂ ਤਿੰਨ ਸਾਲਾਂ ਵਿੱਚ ਫੋਰ ਲੇਨ ਕਰਨ ਲੱਗੇ ਹਾਂ। ਦੂਜਾ ਵੱਡਾ ਉਪਰਾਲਾ ਅਸੀਂ ਕਰਨ ਲੱਗੇ ਹਾਂ, ਸਾਈਨੇਜ ਦਾ। ਮੈਂ ਖੁਸ਼ੀ ਨਾਲ ਕਹਿ ਸਕਦਾ ਹਾਂ ਕਿ ਹੁਣੇ ਅਸੀਂ ਸਾਰੇ ਪੰਜਾਬ ਵਿੱਚ 10 ਕਰੋੜ ਰੁਪਏ ਦੇ ਟੈਂਡਰ ਲਗਾ ਕੇ ਕੰਮ ਸ਼ੁਰੂ ਕੀਤਾ ਹੈ ਤੇ ਸਾਡਾ ਪਲਾਨ ਹੈ ਕਿ ਅਗਲੇ ਮਾਰਚ ਤੱਕ ਸਾਰੀ ਰੋਡ ਸਾਈਨੇਜ ਕੀਤੀ ਜਾਏਗੀ ਕਿਉਂਕਿ ਰਾਤ ਨੂੰ ਜਦੋਂ ਵਹੀਕਲ ਚਲਾਉਂਦੇ ਹਨ ਤਾਂ ਪਤਾ ਨਹੀਂ ਲੱਗਦਾ ਕਿ ਕਦੋਂ ਟਰਨ ਆ ਜਾਂਦਾ ਹੈ। ਜੇ ਅੱਗੋਂ ਰਿਫਲੈਕਟਰ ਲੱਗੇ ਹੋਣ ਤਾਂ ਉਸ ਦੇ ਨਾਲ ਬਚਾਅ ਹੋ ਸਕਦਾ ਹੈ। ਅਸੀਂ ਸਾਈਨੇਜ ਤੇ ਬਹੁਤ ਜ਼ਿਆਦਾ ਜ਼ੋਰ ਲਗਾਇਆ ਹੈ। ਉਮੀਦ ਹੈ ਕਿ ਤਿੰਨ ਮਹੀਨੇ ਦੇ ਅੰਦਰ-ਅੰਦਰ ਟੈਂਡਰ ਲੱਗ ਕੇ ਕੰਮ ਸ਼ੁਰੂ ਹੋ ਜਾਣਾ ਹੈ। ਪੂਰੇ ਪੰਜਾਬ ਦੀਆਂ ਸੜਕਾਂ ਤੇ ਸਾਈਨੇਜ ਲਗਾਏ ਜਾਣਗੇ। ਸਪੀਕਰ ਸਾਹਿਬ, ਤੀਜੀ ਗੱਲ ਜਿਹੜੀ ਅਸੀਂ ਕੀਤੀ ਹੈ, ਉਹ ਹੈ ਹਾਈਵੇਅ ਪੈਟਰੋਲ ਵਹੀਕਲਜ਼ ਦੀ ਕਿਉਂਕਿ ਸਪੀਡ ਤੇ ਜਾਂਦਿਆਂ ਜਿਵੇਂ ਕੋਈ ਐਕਸੀਡੈਂਟ ਹੋ ਜਾਂਦਾ ਹੈ ਤੇ ਉੱਥੇ ਜਲਦੀ ਪੁਲਿਸ ਆ ਜਾਵੇ, ਉਸ ਵਾਸਤੇ ਜਿਵੇਂ ਬਾਹਰਲੇ ਮੁਲਕਾਂ ਵਿੱਚ ਹਾਈਵੇਅ ਪੈਟਰੋਲ ਹੁੰਦਾ ਹੈ, ਉਸੀ ਤਰ੍ਹਾਂ ਇੱਥੇ ਵੀ ਮੇਜਰ ਰੋਡਜ਼ ਤੇ ਅਸੀਂ ਸੌ-ਡੇਢ ਸੌ ਹਾਈਵੇਅ ਪੈਟਰੋਲ ਵਹੀਕਲਜ਼ ਲੈ ਕੇ ਹਾਈਵੇਅ ਪੈਟਰੋਲ ਸੈਂਟਰਜ਼ ਬਣਾ ਰਹੇ ਹਾਂ । ਇਨ੍ਹਾਂ ਸੈਂਟਰਜ਼ ਵਿੱਚ ਪੁਲਿਸ ਕੋਲ ਵਹੀਕਲ ਵੀ ਹੋਣਗੇ, ਐਂਬੂਲੈਂਸ ਵੀ ਹੋਵੇਗੀ, ਕਰੇਨ ਵੀ ਹੋਵੇਗੀ। ਸੋ, ਅਗਲੇ 6 ਕੁ ਮਹੀਨੇ ਵਿੱਚ ਸਾਡਾ ਪਲਾਨ ਹੈ ਕਿ ਅਸੀਂ ਹਾਈਵੇਅ ਪੈਟਰੋਲ ਸੈਂਟਰ ਤੇ 150 ਵਹੀਕਲਜ਼ ਪੰਜਾਬ ਦੇ ਹਾਈਵੇਜ਼ ਤੇ ਪੁਲਿਸ ਲਈ ਲਗਾਵਾਂਗੇ। ਮੈਨੂੰ ਬੜੀ ਖੁਸ਼ੀ ਹੈ ਕਿ ਜਿਹੜੀ 108 ਨੰਬਰ ਸਰਵਿਸ ਸ਼ੁਰੂ ਕੀਤੀ ਹੈ, ਉਥੇ ਜਦੋਂ ਵੀ ਉਨ੍ਹਾਂ ਨੂੰ ਟੈਲੀਫੂਨ ਆਇਆ ਤਾਂ ਉਨ੍ਹਾਂ ਨੇ ਬੜਾ ਹੀ ਇਫੈਕਟਿਵਲੀ ਕੰਮ ਕੀਤਾ ਹੈ । ਤਕਰੀਬਨ 15000 ਲੋਕ ਜਿਹੜੇ ਐਕਸੀਡੈਂਟ ਕਰਕੇ ਵਿਚਾਰੇ ਜ਼ਖਮੀ ਹੋਏ ਹਨ, 108 ਨੰਬਰ ਐਂਬੂਲੈਂਸ ਨੇ ਪਿਛਲੇ 6 ਮਹੀਨਿਆਂ ਅੰਦਰ ਉਨ੍ਹਾਂ 15000 ਲੋਕਾਂ ਨੂੰ ਹਸਪਤਾਲ ਪਹੁੰਚਾਇਆ । ਸਪੀਕਰ ਸਾਹਿਬ, ਜਿਹੜੀ ਅਖੀਰਲੀ ਵੱਡੀ ਗੱਲ ਕਰਨ ਲੱਗੇ ਹਾਂ, ਉਹ ਇਹ ਹੈ ਕਿ ਜਿਵੇਂ ਅਮਰੀਕਾ ਵਿੱਚ ਹਾਈਵੇਅ ਤੇ ਆਟੋਮੈਟਿਕ ਰਾਡਾਰਜ਼ ਲੱਗੇ ਹਨ, ਅਸੀਂ ਅਗਲੇ 6-7 ਮਹੀਨਿਆਂ ਵਿੱਚ, ਜਿੰਨੇ ਵੀ ਮੇਨ ਰੋਡਜ਼ ਹਨ, ਉਨ੍ਹਾਂ ਨੂੰ ਫੋਰ ਲੇਨ ਵੀ ਕਰ ਰਹੇ ਹਾਂ ਤੇ ਇਸ ਦੇ ਨਾਲ ਹੀ ਉਸ ਕੰਟਰੈਕਟ ਵਿੱਚ ਇਹ ਵੀ ਪਾਇਆ ਹੈ ਕਿ ਪੂਰੇ ਪੰਜਾਬ ਵਿੱਚ ਹਰ ਡਿਸਟੈਂਸ ਤੇ ਆਟੋਮੈਟਿਕ ਕੈਮਰੇ ਲੱਗਣਗੇ। ਜਿਹੜਾ ਵਹੀਕਲ ਓਵਰ ਸਪੀਡਿੰਗ ਕਰੇਗਾ, ਉਸ ਦੀ ਫੋਟੋ ਕਲਿੱਕ ਹੋ ਜਾਵੇਗੀ ਅਤੇ ਅਸੀਂ ਸਪੈਸ਼ਲ ਵਿੰਗ ਬਣਾਇਆ ਹੈ ਜਿਹੜਾ ਚਲਾਨ ਰਿਕਵਰ ਕਰੇਗਾ। ਜਿੰਨੀਆਂ ਰੈੱਡ ਲਾਈਟਸ ਸ਼ਹਿਰਾਂ ਵਿੱਚ ਆਉਂਦੀਆਂ ਹਨ ਉਥੇ ਵੀ

ਅਸੀਂ ਕੈਮਰੇ ਲਗਾ ਰਹੇ ਹਾਂ। ਜਿਹੜੀ ਵਾਇਲੇਸ਼ਨ ਹੋਵੇਗੀ ਉਸ ਦੀ ਹੈਵੀ ਪੈਨਲਟੀ ਲਗਾਈ ਜਾਵੇਗੀ ਤਾਂ ਕਿ ਇਹ ਪ੍ਰਾਬਲਮ ਹੱਲ ਹੋ ਸਕੇ। ਮੈਂ ਹਾਊਸ ਨੂੰ ਪਰਸਨਲੀ ਐਸ਼ਿਉਰ ਕਰਦਾ ਹਾਂ ਕਿ ਇਹ ਮੇਰਾ ਆਪਣਾ ਮਿਸ਼ਨ ਹੈ। ਮੈਂ ਕੋਸ਼ਿਸ਼ ਕਰਾਂਗਾ ਕਿ ਜਿਹੜੀਆਂ ਬਹੁਤ ਕੀਮਤੀ ਜਾਨਾਂ ਚਲੀਆਂ ਗਈਆਂ ਹਨ, ਪਰਿਵਾਰ ਚਲੇ ਗਏ ਹਨ, ਨੰਨ੍ਹੇ ਬੱਚੇ ਚਲੇ ਗਏ ਹਨ, ਭਵਿੱਖ ਵਿੱਚ ਦੁਬਾਰਾ ਅਜਿਹਾ ਨਾ ਹੋਵੇ । ਅਸੀਂ ਡਰੰਕ ਡਰਾਈਵਿੰਗ ਦਾ ਵੀ ਸਖਤ ਕਾਨੂੰਨ ਬਣਾਉਣ ਲੱਗੇ ਹਾਂ। ਅਸੀਂ ਹਾਈਵੇ ਪੈਟਰੋਲ ਤੇ ਚੈਕਿੰਗ ਕਰਾਂਗੇ ਅਤੇ ਜਿਹੜੇ ਡਰੰਕ ਡਰਾਈਵਿੰਗ ਕਰਦੇ ਫੜ੍ਹੇ ਜਾਣਗੇ, ਉਨ੍ਹਾਂ ਦੇ ਖਿਲਾਫ ਬਹੁਤ ਵੱਡਾ ਐਕਸ਼ਨ ਪਲਾਨ ਕਰ ਰਹੇ ਹਾਂ ਤਾਂ ਕਿ ਕਾਨੂੰਨ ਵਿੱਚ ਵੀ ਸੋਧ ਕਰਕੇ ਉਨ੍ਹਾਂ ਨੂੰ ਸਖਤ ਪਨਿਸ਼ਮੈਂਟ ਦਿੱਤੀ ਜਾਵੇ। (ਥੰਪਿੰਗ)

**Mr. Speaker :** Thank you. ਹਾਂ ਜੀ, ਚੰਨੀ ਜੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਗੁਰਕੀਰਤ ਸਿੰਘ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ।)

**ਮਾਨਯੋਗ ਸਪੀਕਰ :** ਨਹੀਂ ਵੀਰ ਜੀ, ਜਿਨ੍ਹਾਂ ਨੇ ਧਿਆਨ ਦਿਵਾਊ ਮਤਾ ਲਿਆਂਦਾ ਹੈ, ਪਹਿਲਾਂ ਉਨ੍ਹਾਂ ਨੂੰ ਬੋਲ ਲੈਣ ਦਿਉ। ਤੁਹਾਡੀ ਪਾਰਟੀ ਦੇ ਹੀ ਬੰਦੇ ਨੇ ਬੋਲਣਾ ਹੈ।(ਵਿਘਨ) ਪਹਿਲਾਂ ਬੋਲਣ ਦਾ ਰਾਈਟ ਉਨ੍ਹਾਂ ਦਾ ਹੈ। ਤੁਸੀਂ ਸੁਜੈਸਟ ਕਰ ਦੇਣਾ, ਮੈਨੂੰ ਕੀ ਇਤਰਾਜ਼ ਹੈ। ਹਾਂ ਜੀ, ਚੰਨੀ ਜੀ, ਦੱਸੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚਲੋ, ਬੋਲ ਲੈਣ ਦਿਉ ਜੀ, ਜੇ ਉਹ ਚਾਹੁੰਦੇ ਹਨ।

**ਮਾਨਯੋਗ ਸਪੀਕਰ :** ਨਹੀਂ ਜੀ, ਉਹ ਤੁਹਾਡੀ ਮਰਜੀ ਤੇ ਨਹੀਂ ਹਨ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਇਹ ਮੇਰੇ ਤੋਂ ਬਾਅਦ ਬੋਲ ਲੈਣਗੇ ਜੇ ਤੁਸੀਂ ਇਜਾਜ਼ਤ ਦਿਉਗੇ। ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਰੂਲਾਂ ਵਿੱਚ ਸੰਸ਼ੋਧਨ ਕਰਨ ਦੀ ਲੋੜ ਹੈ ਕਿ ਜਿਹੜਾ ਇਸ ਕਾਲ ਅਟੈਨਸ਼ਨ ਦਾ ਜਵਾਬ ਹੈ, ਇਹ ਮੈਂਬਰ ਨੂੰ ਪਹਿਲਾਂ ਨਹੀਂ ਮਿਲਦਾ ਬਲਕਿ ਇਹ ਹੈ ਕਿ ਮਿਲਦਾ ਹੀ ਨਹੀਂ। ਇਸਦਾ ਜਵਾਬ ਸੰਬੰਧਿਤ ਮੰਤਰੀ ਵੱਲੋਂ ਹੀ ਪੜ੍ਹਿਆ ਜਾਣਾ ਹੁੰਦਾ ਹੈ ਪ੍ਰੰਤੂ ਮੈਂਬਰ ਉਸ ਵਾਸਤੇ ਕੁਝ ਵੀ ਤਿਆਰੀ ਨਹੀਂ ਕਰ ਸਕਦਾ। ਕਿਰਪਾ ਕਰਕੇ ਤੁਸੀਂ......

**ਮਾਨਯੋਗ ਸਪੀਕਰ :** ਤੁਸੀਂ ਧਿਆਨ ਦਿਵਾਊ ਮਤੇ ਤੇ ਸਵਾਲ ਨਹੀਂ ਕਰ ਰਹੇ । ਇਸ ਬਾਰੇ ਤਾਂ ਤੁਸੀਂ ਇੱਥੇ ਹੀ ਸਪਲੀਮੈਂਟਰੀ ਪੁੱਛ ਸਕਦੇ ਹੋ। ਇੱਕ ਅੱਧਾ ਜਿਹੜਾ ਕੁਐਸਚਨ ਪੁੱਛਣਾ ਹੈ ਜਾਂ ਕੋਈ ਕਲੈਰੀਫਿਕੇਸ਼ਨ ਲੈਣੀ ਹੈ ਤਾਂ ਉਹ ਤੁਸੀਂ ਲੈ ਲਵੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਨਹੀਂ ਜੀ । ਮੈਂ ਸਪਲੀਮੈਂਟਰੀ ਨਹੀਂ ਕਰ ਰਿਹਾ ਬਲਕਿ ਮੈਂ ਤਾਂ ਤੁਹਾਨੂੰ ਰਿਕੁਐਸਟ ਕਰ ਰਿਹਾ ਹਾਂ। ਮੈਂ ਅਗਲੀ ਗੱਲ ਕਰਨ ਲੱਗਾ ਹਾਂ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਪੰਜਾਬ ਵਿੱਚ ਅੱਜ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਜਿਸ ਤਰੀਕੇ ਨਾਲ ਐਕਸੀਡੈਂਟਾਂ ਕਰਕੇ ਕੀਮਤੀ ਜਾਨਾਂ ਜਾਣ ਦੀ ਗਿਣਤੀ ਵੱਧ ਰਹੀ ਹੈ, ਇਸ ਤਰੀਕੇ ਨਾਲ ਤਾਂ ਕਿਸੇ ਵੀ ਕੁਦਰਤੀ ਆਫਤ ਕਰਕੇ ਜਾਂ ਇੱਥੋਂ ਤੱਕ ਕਿ ਅੱਤਵਾਦ ਵਿੱਚ ਵੀ ਇੰਨੇ ਬੰਦੇ ਨਹੀਂ ਮਰੇ ਜਿੰਨੇ ਪੰਜਾਬ ਵਿੱਚ ਹਰ ਰੋਜ਼ ਐਕਸੀਡੈਂਟਾਂ ਵਿੱਚ ਮਰ ਰਹੇ ਹਨ। ਮੈਂ ਇਹ ਜਾਣਕਾਰੀ ਵਾਸਤੇ ਦੱਸ ਦਿੰਦਾ ਹਾਂ ਕਿ ਪੰਜਾਬ ਹਿੰਦੁਸਤਾਨ ਵਿੱਚ ਐਕਸੀਡੈਂਟਾਂ ਵਿੱਚ ਮਰਨ ਵਾਲਿਆਂ ਦੀ ਗਿਣਤੀ ਵਿੱਚ ਦੂਜੇ ਨੰਬਰ ਤੇ ਆਉਂਦਾ ਹੈ। ਜੇਕਰ ਇਹ ਅੰਕੜੇ ਸੂਬਿਆਂ ਦੇ ਤੌਰ ਤੇ ਦੇਖੇ ਜਾਣ , ਇਸ ਦੇ ਕਾਰਨ ਬਹੁਤ ਸਾਰੇ ਹਨ। ਸਾਰੇ ਕਾਰਨਾਂ ਦੀ ਡਿਪਟੀ ਸੀ.ਐਮ. ਸਾਹਿਬ ਨੂੰ ਵੀ ਜਾਣਕਾਰੀ ਹੈ ਅਤੇ ਜੇ ਮੈਂ ਸਾਰੇ ਕਾਰਨਾਂ ਬਾਰੇ ਬੋਲਾਂਗਾ ਤਾਂ ਬਹੁਤ ਲੰਮਾ ਹੋ ਜਾਵੇਗਾ। ਲੇਕਿਨ ਫਿਰ ਵੀ ਇਨ੍ਹਾਂ ਕਾਰਨਾਂ ਕਰਕੇ ਹੀ ਸਾਡੀਆਂ ਬਹੁਤ ਹੀ ਚੰਗੀਆਂ ਸ਼ਖਸੀਅਤਾਂ ਜਿਨ੍ਹਾਂ ਦੀ ਕਿ ਪੰਜਾਬ ਨੂੰ ਲੋੜ ਸੀ, ਉਹ ਸਾਡੇ ਵਿੱਚੋਂ ਚਲੇ ਗਏ । ਕੈਪਟਨ ਕੰਵਲਜੀਤ ਸਿੰਘ ਜੀ ਜੋ ਮੰਤਰੀ ਦੇ ਅਹੁਦੇ ਤੇ ਸਨ, ਉਨ੍ਹਾਂ ਦਾ ਦਿਹਾਂਤ ਐਕਸੀਡੈਂਟ ਵਿੱਚ ਹੀ ਹੋਇਆ । ਗਿਆਨੀ ਜ਼ੈਲ ਸਿੰਘ ਜੀ ਦੇਸ਼ ਦੇ ਪ੍ਰੈਜ਼ੀਡੈਂਟ ਰਹੇ ਹਨ, ਉਨ੍ਹਾਂ ਦਾ ਵੀ ਐਕਸੀਡੈਂਟ ਕਰਕੇ ਦਿਹਾਂਤ ਹੋ ਗਿਆ। ਇਸੇ ਤਰ੍ਹਾਂ ਹੀ ਬਹੁਤ ਹੀ ਸ਼ਖਸੀਅਤਾਂ, ਚੰਗੇ ਪੱਤਰਕਾਰ ਮਰ ਗਏ। ਰਾਜੇਸ਼ ਪਾਇਲਟ ਜੀ ਵੀ ਐਕਸੀਡੈਂਟ ਵਿੱਚ ਮਰ ਗਏ। ਸਪੀਕਰ ਸਾਹਿਬ, ਇਹ ਜਿਹੜਾ ਦੁਖਾਂਤ ਹੈ, ਇਸ ਦਾ ਜ਼ਿਆਦਾ ਹਿੱਸਾ ਪੰਜਾਬ ਨੂੰ ਮਿਲ ਰਿਹਾ ਹੈ । ਇਸ ਗੱਲ ਤੇ ਬੜੇ ਸੰਜੀਦਾ ਤੌਰ ਤੇ ਵਿਚਾਰ ਕਰਨ ਦੀ ਲੋੜ ਹੈ।

**Mr. Speaker :** Thank you.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਰ, ਮੈਨੂੰ ਹਾਲੇ ਸਵਾਲ ਤਾਂ ਕਰ ਲੈਣ ਦਿਉ।

**ਮਾਨਯੋਗ ਸਪੀਕਰ :** ਮੈਂ ਕਿਹਾ ਜੀ, ਇਹ ਤੁਹਾਡਾ ਲੈਕਚਰ ਦੇਣ ਦਾ ਟਾਈਮ ਨਹੀਂ। ਜੇ ਤੁਸੀਂ ਸਪਲੀਮੈਂਟਰੀ ਕਰਨੀ ਹੈ ਤਾਂ ਉਹ ਕਰ ਲਉ। ਤੁਸੀਂ ਤਾਂ ਲੈਕਚਰ ਸ਼ੁਰੂ ਕਰ ਦਿੱਤਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਕਰ ਦਿੰਦਾ ਹਾਂ ਜੀ। ਮੇਰੀ ਸਪਲੀਮੈਂਟਰੀ ਇਹ ਹੈ ਕਿ ਇੱਕ ਤਾਂ ਜਿਹੜੇ ਬੰਦੇ ਐਕਸੀਡੈਂਟ ਵਿੱਚ ਮਰ ਜਾਂਦੇ ਹਨ ਉਨ੍ਹਾਂ ਦਾ ਆਪਣਾ ਕਸੂਰ ਘੱਟ ਹੁੰਦਾ ਹੈ ਤੇ ਸਾਡੀਆਂ ਸੜਕਾਂ ਦਾ ਜਾਂ ਸਾਡੀ ਰੋਡ ਟਰੈਫਿਕ ਦਾ ਕਸੂਰ ਜ਼ਿਆਦਾ ਹੁੰਦਾ ਹੈ । ਕੀ ਸਰਕਾਰ ਉਨ੍ਹਾਂ ਨੂੰ .....

**Mr. Speaker :** Thank you.

**ਸਰਦਾਰ ਚਰਨਜੀਤ ਸਿੰਘ ਚੰਨੀ:** ਸਰ, ਹੁਣ ਪੁੱਛ ਤਾਂ ਲੈਣ ਦਿਓ।

**ਮਾਨਯੋਗ ਸਪੀਕਰ:** ਮੈਂ ਕਿਹਾ ਜੀ ਪੁੱਛੋ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਰ, ਤੁਸੀਂ ਪੁੱਛਣ ਹੀ ਨਹੀਂ ਦੇ ਰਹੇ।

ਤੁਸੀਂ ਕਹਿ ਰਹੇ ਹੋ, Thank you. ਮੈਂ ਬੈਠ ਜਾਂਦਾ ਹਾਂ ਜੀ, ਜੇ ਕਿਸੇ ਨੇ ਹੋਰ ਬੋਲਣਾ ਹੈ। ਮੇਰੀ ਬੇਨਤੀ ਇਹ ਹੈ ਕਿ ਜੇ ਤਾਂ 20 ਲੋਕ ਇਕੱਠੇ ਮਰ ਜਾਂਦੇ ਹਨ ਫਿਰ ਤਾਂ ਸਰਕਾਰ ਦੀ ਚਿੰਤਾ ਸ਼ੁਰੂ ਹੋ ਜਾਂਦੀ ਹੈ ਔਰ ਸਰਕਾਰ ਇਕ ਇਕ ਲੱਖ ਰੁਪਿਆ ਹਰ ਬੰਦੇ ਨੂੰ ਦੇ ਦਿੰਦੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਉਪ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਰੋਜ਼ ਲੋਕ ਐਕਸੀਡੈਂਟਸ ਵਿੱਚ ਮਰਦੇ ਹਨ, ਕੀ ਸਰਕਾਰ ਉਨ੍ਹਾਂ ਨੂੰ ਵੀ ਇੱਕ ਲੱਖ ਰੁਪਏ ਦੀ ਗਰਾਂਟ ਦੇਵੇਗੀ ? ਕੀ ਸਰਕਾਰ ਰੋਡ ਐਕਸੀਡੈਂਟਸ ਵਿੱਚ ਮਰਨ ਵਾਲੇ ਦੇ ਪਰਿਵਾਰ ਨੂੰ ਉਸ ਦੀ ਸਾਂਭ ਸੰਭਾਲ ਵਾਸਤੇ ਇਕ ਲੱਖ ਰੁਪਿਆ ਦੇਵੇਗੀ ਕਿਉਂਕਿ ਕਈ ਵਾਰੀ ਲੋਕਾਂ ਕੋਲ ਤਾਂ ਉਨ੍ਹਾਂ ਦਾ ਭੋਗ ਪਾਉਣ ਵਾਸਤੇ ਵੀ ਪੈਸੇ ਨਹੀਂ ਹੁੰਦੇ। ਕੀ ਹਰ ਬੰਦੇ ਲਈ ਸਰਕਾਰ ਇਕ ਲੱਖ ਰੁਪਿਆ ਦੇਵੇਗੀ। ਇਹ ਮੈਂ ਡਿਪਟੀ ਸੀ.ਐਮ. ਸਾਹਿਬ ਨੂੰ ਮੰਗ ਕਰਨੀ ਚਾਹੁੰਦਾ ਹਾਂ ਅਤੇ ਪੁੱਛਣਾ ਚਾਹੁੰਦਾ ਹਾਂ ਕਿ ...

**Mr. Speaker :** Thank you.

**ਸਰਦਾਰ ਚਰਨਜੀਤ ਸਿੰਘ ਚੰਨੀ:** ਦੂਸਰਾ ਸਰ, ਮੇਰਾ ਸਵਾਲ ਇਸ ਵਿੱਚ ਇਹ ਹੈ ...

**ਮਾਨਯੋਗ ਸਪੀਕਰ:** ਕੋਟਲੀ ਸਾਹਿਬ।

**ਸਰਦਾਰ ਚਰਨਜੀਤ ਸਿੰਘ ਚੰਨੀ:** ਅਜੇ ਤਾਂ ਉਨ੍ਹਾਂ ਨੇ ਬੋਲਣਾ ਹੈ, ਸਰ। ਪਹਿਲਾਂ ਮੇਰੀ ਸਪਲੀਮੈਂਟਰੀ ਦਾ ਜਵਾਬ ਤਾਂ ਦਿਵਾ ਦਿਓ।

**ਮਾਨਯੋਗ ਸਪੀਕਰ:** ਮੈਂ ਕਿਹਾ ਜੀ, ਕੀ ਹੁਣ ਸਾਰਾ ਟਾਈਮ ਤੁਸੀਂ ਹੀ ਲੈਣਾ ਹੈ ?

**ਸਰਦਾਰ ਚਰਨਜੀਤ ਸਿੰਘ ਚੰਨੀ:** ਸਰ, ਦੋ ਸਪਲੀਮੈਂਟਰੀਜ਼ ਕਰਨ ਦਾ ਤਾਂ ਮੈਨੂੰ ਹੱਕ ਹੈ। ਉਹ ਤਾਂ ਤੁਸੀਂ ਮੈਨੂੰ ਕਰ ਲੈਣ ਦਿਓ। ਮੇਰੀ ਕਾਲ ਅਟੈਨਸ਼ਨ ਹੈ। ਜੇਕਰ ਇਕ ਸਪਲੀਮੈਂਟਰੀ ਕਰਨ ਦਾ ਹੱਕ ਹੈ ਤਾਂ ਉਸਦੇ ਵਿੱਚ ਵੀ ਮੈਨੂੰ ਭਾਗ 'ੳ'ਅਤੇ 'ਅ' ਕਰ ਲੈਣ ਦਿਓ।

**ਮਾਨਯੋਗ ਸਪੀਕਰ:** ਨਹੀਂ, ਨਹੀਂ, ਤੁਹਾਨੂੰ ਇਕ ਹੀ ਸਪਲੀਮੈਂਟਰੀ ਦੇਣੀ ਸੀ। ਮੈਂ ਫਿਰ ਤੁਹਾਡੇ ਇਸ ਬੰਦੇ ਨੂੰ ਬੋਲਣ ਨਹੀਂ ਦੇਣਾ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਡਰਾਈਵਰ ਦਾ ਲਾਇਸੈਂਸ ਹੈ, ਉਹ ਸਭ ਤੋਂ ਸੌਖਾ ਪੰਜਾਬ ਵਿੱਚ ਮਿਲਦਾ ਹੈ ਔਰ ਜਿਸ ਨੂੰ ਕੁਝ ਵੀ ਨਹੀਂ ਆਉਂਦਾ, ਜਿਸ ਨੂੰ ਡਰਾਈਵਰੀ ਦਾ ਨਾਂ ਵੀ ਪਤਾ ਨਹੀਂ ਹੁੰਦਾ, ਉਸ ਦੇ ਘਰ ਵੀ ਲਾਇਸੈਂਸ ਪਹੁੰਚ ਜਾਂਦਾ ਹੈ। ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਕੂਲਾਂ ਦੇ ਪਾਠਕ੍ਰਮਾਂ ਵਿੱਚ ਡਰਾਈਵਿੰਗ ਦਾ ਕੋਈ ਵਿਸ਼ਾ ਰੱਖਿਆ ਜਾਵੇਗਾ? ਇਸ ਦਾ ਕਾਰਨ ਇਹ ਹੈ ਕਿ ਬੱਚਿਆਂ ਨੂੰ ਵੱਡੇ ਹੋ ਕੇ ਡਰਾਈਵਿੰਗ ਆਉਂਦੀ ਹੋਵੇ ਅਤੇ ਉਨ੍ਹਾਂ ਨੂੰ ਪਹਿਲਾਂ ਤੋਂ ਹੀ ਆਵਾਜਾਈ ਸੰਬੰਧੀ ਟਰੈਫਿਕ ਰੂਲਾਂ ਬਾਰੇ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਪਤਾ ਹੋਵੇ, ਪੂਰਾ ਗਿਆਨ ਹੋਵੇ ਅਤੇ ਜਿਹੜਾ ਡਰਾਈਵਿੰਗ ਦਾ ਲਾਇਸੈਂਸ ਹੈ, ਉਹ ਪੂਰੇ ਟ੍ਰੇਂਡ ਆਦਮੀ ਨੂੰ ਹੀ ਦਿੱਤਾ ਜਾਵੇ। ਇਸ ਤੋਂ ਇਲਾਵਾ ਜਿਹੜੇ ਲੋਕ ਸ਼ਰਾਬ ਪੀ ਕੇ ਡਰਾਈਵਿੰਗ ਕਰਦੇ ਹਨ ਉਨ੍ਹਾਂ ਨੂੰ ਵੀ ਚੈੱਕ ਕੀਤਾ ਜਾਵੇ ਕਿ ਉਹ ਸ਼ਰਾਬ ਪੀ ਕੇ ਡਰਾਈਵਿੰਗ ਨਾ ਕਰਨ। ਕੀ ਸਰਕਾਰ ਐਸੇ ਕੋਈ ਉਪਰਾਲੇ ਕਰੇਗੀ ? ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਇਕ ਵਾਰੀ ਇੱਕ ਰਸਤੇ ਵਿੱਚੋਂ ਲੰਘ ਰਿਹਾ ਸੀ ਤੇ ਮੈਂ ਦੇਖਿਆ ਕਿ ਰਸਤੇ ਵਿੱਚ ਸਾਰੀ ਟਰੈਫਿਕ ਰੁਕੀ ਹੋਈ ਸੀ। ਪਤਾ ਲੱਗਾ ਕਿ ਇਕ ਡਰਾਈਵਰ ਗੱਡੀ ਦੇ ਵਿੱਚ ਹੀ ਸ਼ਰਾਬ ਪੀ ਕੇ ਪਿਆ ਸੀ ਅਤੇ ਉਸ ਕੋਲੋਂ ਗੱਡੀ ਵੀ ਇਧਰ ਉਧਰ ਨਹੀਂ ਕੀਤੀ ਜਾ ਸਕਦੀ ਸੀ। ਮੈਂ ਇਹੋ ਜਿਹੇ ਹਾਲਾਤ ਦੇ ਮੱਦੇ ਨਜ਼ਰ ਮਾਨਯੋਗ ਡਿਪਟੀ ਸੀ.ਐਮ. ਸਾਹਿਬ ਨੂੰ ਰਿਕੁਐਸਟ ਕਰਨੀ ਚਾਹੁੰਦਾ ਹਾਂ।

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਮੈਂ ਇਸੇ ਮਸਲੇ ਨਾਲ ਜੁੜੀ ਇੱਕ ਸਪਲੀਮੈਂਟਰੀ ਕਰਨੀ ਹੈ। ਉਪ ਮੁੱਖ ਮੰਤਰੀ ਜੀ ਨੇ ਬੜੇ ਅੱਛੇ ਖਿਆਲਾਤ ਰੱਖੇ ਹਨ। ਉਨ੍ਹਾਂ ਦੀ ਸੋਚ ਵੀ ਅੱਛੀ ਹੈ। ਇਹ ਆਪ ਅਮਰੀਕਾ ਵਿੱਚ ਪੜ੍ਹੇ ਹੋਏ ਹਨ। ਸੜਕਾਂ ਦੀ ਗੱਲ ਚਲਦੀ ਹੈ। ਤੁਸੀਂ ਸਾਈਨੇਜ ਦੀ ਗੱਲ ਕੀਤੀ ਹੈ ਕਿ ਇਹ ਹਰ ਰੋਡ ਤੇ ਲਗਾਏ ਜਾਣਗੇ। ਇਕ ਤਾਂ ਮੇਰੀ ਉਪ ਮੁੱਖ ਮੰਤਰੀ ਜੀ ਨੂੰ ਬੇਨਤੀ ਹੈ ਕਿ ਜਿਹੜੇ ਸਾਈਨੇਜ਼ ਲਗਾਏ ਹੋਏ ਹਨ, ਇਹ ਕ੍ਰਿਪਾ ਕਰਕੇ ਦੂਰੋਂ ਦਿਸਣੇ ਚਾਹੀਦੇ ਹਨ। ਕਾਰਨ ਇਹ ਹੈ ਕਿ ਸਾਈਨ ਬੋਰਡ ਤੇ ਬਹੁਤ ਛੋਟੇ ਅੱਖਰਾਂ ਵਿੱਚ ਲਿਖਿਆ ਹੋਇਆ ਹੁੰਦਾ ਹੈ ਅਤੇ ਸਾਈਨ ਬੋਰਡ ਦੇ ਬਿਲਕੁਲ ਨੇੜੇ ਆ ਕੇ ਹੀ ਗੱਲ ਦਾ ਪਤਾ ਲਗਦਾ ਹੈ। ਅਮਰੀਕਾ ਵਿੱਚ ਤੁਸੀਂ ਵੀ ਦੇਖਿਆ ਹੀ ਹੈ ਕਿ ਉਹ ਕਿੰਨੇ ਵੱਡੇ ਵੱਡੇ ਸਾਈਨ ਬੋਰਡ ਲਗਾਉਂਦੇ ਹਨ ਅਤੇ ਕਿੰਨੇ ਵੱਡੇ ਵੱਡੇ ਅੱਖਰਾਂ ਵਿੱਚ ਲਿਖਿਆ ਹੋਇਆ ਹੁੰਦਾ ਹੈ। ਇਸ ਤੋਂ ਇਲਾਵਾ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਉਪ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਟਰੈਫਿਕ ਦਾ ਕਾਨੂੰਨ ਬੜਾ ਸਖਤ ਬਣਨਾ ਚਾਹੀਦਾ ਹੈ। ਹੁਣ ਜਿੰਨੇ ਆਪਣੇ ਸਾਈਨ ਬੋਰਡ ਹਨ, ਉਸ ਤੇ ਦੱਸਿਆ ਜਾਂਦਾ ਹੈ ਕਿ ਇਹ ਸੜਕ ਇਧਰ ਨੂੰ ਜਾਂਦੀ ਹੈ, ਇੰਨੇ ਕਿਲੋਮੀਟਰ ਇਧਰ ਨੂੰ ਜਾਂਦੀ ਹੈ ਪਰ ਉਨ੍ਹਾਂ ਬੋਰਡਾਂ ਤੇ ਆਮ ਤੌਰ ਤੇ ਲੋਕ ਪੋਸਟਰ ਚਿਪਕਾ ਦਿੰਦੇ ਹਨ । ਸਪੀਕਰ ਸਾਹਿਬ, ਜਿੰਨੇ ਵੱਡੇ ਸਾਈਨ ਬੋਰਡ ਹਨ, ਉਨ੍ਹਾਂ ਤੇ ਸਰਕਾਰ ਦਾ ਕਰੋੜਾਂ ਰੁਪਿਆ ਖਰਚ ਆਉਂਦਾ ਹੈ ਪਰ ਉਨ੍ਹਾਂ ਤੇ ਕੋਈ ਖੇਡਾਂ ਦਾ ਪੋਸਟਰ ਲਗਾ ਜਾਂਦਾ ਹੈ, ਕੋਈ ਕਿਸੇ ਹੋਰ ਸਮਾਗਮ ਵਗੈਰਾ ਦਾ ਪੋਸਟਰ ਲਗਾ ਜਾਂਦਾ ਹੈ। ਇਹ ਆਮ ਤੌਰ ਤੇ ਦੇਖਣ ਨੂੰ ਮਿਲਦਾ ਹੈ । ਇਹ ਜ਼ਰੂਰੀ ਮਸਲਾ ਹੈ ਔਰ ਮੈਂ ਇਸ ਬਾਰੇ ਲਿਖ ਕੇ ਵੀ ਭੇਜਿਆ ਹੈ ਕਿਉਂਕਿ ਅਜਿਹਾ ਕਰਨ ਨਾਲ ਸਰਕਾਰ ਦੀ ਪ੍ਰਾਪਰਟੀ ਡੀਫੇਸ ਹੁੰਦੀ ਹੈ । ਇਸ ਬਾਰੇ ਜ਼ਰੂਰ ਸਖਤ ਕਾਨੂੰਨ ਬਣਨਾ ਚਾਹੀਦਾ ਹੈ। ਜਿਸ ਸੰਸਥਾ ਵੱਲੋਂ ਪੋਸਟਰ ਲੱਗਿਆ ਹੋਇਆ ਹੈ, ਉਸ ਸੰਸਥਾ ਨੂੰ ਵੀ ਪੁੱਛਿਆ ਜਾਵੇ ਕਿ ਇਹ ਪੋਸਟਰ ਇੱਥੇ ਕਿਉਂ ਲਗਾਇਆ ਗਿਆ ਹੈ? ਇਹ ਲਗਾਉਣ ਕਰਕੇ ਤੁਹਾਡੇ ਤੇ ਅਸੀਂ ਫਾਈਨ ਕਰਾਂਗੇ ਜਾਂ ਕਾਨੂੰਨ ਮੁਤਾਬਿਕ ਉਸ ਦੇ ਖਿਲਾਫ ਕਾਰਵਾਈ ਹੋਵੇ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਇਹ ਬਹੁਤ

ਹੀ ਚੰਗਾ ਉੱਦਮ ਹੈ, ਪੰਜਾਬ ਸਰਕਾਰ ਅਤੇ ਡਿਪਟੀ ਸੀ.ਐਮ. ਸਾਹਿਬ ਦਾ । ਇਸ ਦੇ ਨਾਲ ਨਾਲ ਮੈਂ ਇਕ ਇਹ ਵੀ ਸੁਝਾਅ ਦੇਣਾ ਚਾਹੁੰਦਾ ਹਾਂ ਕਿ ਜਿਹੜੇ ਰੋਡ ਐਕਸੀਡੈਂਟ ਹੁੰਦੇ ਹਨ ਉਨ੍ਹਾਂ ਵਿੱਚ ਆਮ ਦੇਖਿਆ ਜਾਂਦਾ ਹੈ ਕਿ ਜਦੋਂ ਕੋਈ ਐਕਸੀਡੈਂਟ ਹੋ ਜਾਂਦੇ ਹਨ ਤਾਂ ਉਨ੍ਹਾਂ ਕਾਰਨ ਆਮ ਜਾਣ ਵਾਲੇ ਲੋਕ ਜਾਂਦੇ ਰਹਿੰਦੇ ਹਨ ਲੇਕਿਨ ਜਿਸ ਦਾ ਐਕਸੀਡੈਂਟ ਹੋਇਆ ਹੁੰਦਾ ਹੈ ਉਸ ਨੂੰ ਕੋਈ ਚੁੱਕਦਾ ਨਹੀਂ ਹੈ। ਚੁੱਕਦਾ ਇਸ ਕਰਕੇ ਨਹੀਂ ਕਿਉਂਕਿ ਕਈ ਵਾਰ ਪੁਲਿਸ ਥਾਣਿਆਂ ਵਿੱਚ ਉਨ੍ਹਾਂ ਦੀ ਖੱਜਲ ਖੁਆਰੀ ਹੁੰਦੀ ਹੈ। ਮੈਂ ਇਹ ਚਾਹੁੰਦਾ ਹਾਂ ਕਿ ਕ੍ਰਿਪਾ ਕਰਕੇ ਜਿਹੜਾ ਕੋਈ ਰੋਡ ਐਕਸੀਡੈਂਟ ਹੋ ਜਾਵੇ ਅਤੇ ਜਿਹੜਾ ਕੋਈ ਉਸ ਨੂੰ ਲੈ ਕੇ ਆਵੇ ਤਾਂ ਉਸ ਨੂੰ ਕੋਈ ਖੱਜਲ-ਖੁਆਰ ਨਾ ਕੀਤਾ ਜਾਵੇ । ਇਸ ਦੇ ਬਾਰੇ ਲੋਕਾਂ ਵਿੱਚ ਅਵੇਅਰਨੈਸ ਹੋਵੇ ਕਿ ਜੇਕਰ ਅਸੀਂ ਪੀੜਤ ਨੂੰ ਚੁੱਕ ਕੇ ਲੈ ਕੇ ਜਾਵਾਂਗੇ ਤਾਂ ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਨਹੀਂ ਹੋਵੇਗੀ। ਜੇਕਰ ਇਹ ਵੀ ਹੋ ਸਕੇ ਤਾਂ ਜਿਹੜੇ ਬੰਦੇ ਚੁੱਕ ਕੇ ਲੈ ਕੇ ਆਉਂਦੇ ਹਨ, ਉਨ੍ਹਾਂ ਦਾ ਰਿਕਾਰਡ ਵੀ ਰੱਖਿਆ ਜਾਵੇ ਅਤੇ ਉਨ੍ਹਾਂ ਨੂੰ 15 ਅਗਸਤ ਜਾਂ 26 ਜਨਵਰੀ ਵਾਲੇ ਦਿਨ ਸਨਮਾਨਿਤ ਵੀ ਕੀਤਾ ਜਾਵੇ। ਮਿਹਰਬਾਨੀ ਜੀ।

**ਸਰਦਾਰ ਮਨਪ੍ਰੀਤ ਸਿੰਘ ਇਯਾਲੀ**: ਸਪੀਕਰ ਸਾਹਿਬ, ਮੇਰਾ ਸੁਝਾਅ ਹੈ ਕਿ ਜਦੋਂ ਕੋਈ ਰੋਡ ਐਕਸੀਡੈਂਟ ਹੋ ਜਾਂਦਾ ਹੈ ਜਿਸ ਵਿੱਚ ਪੰਜ ਜਾਂ 10 ਬੰਦੇ ਮਰ ਜਾਣ ਤਾਂ ਇਕ ਪੁਰਾਣਾ ਕਾਨੂੰਨ ਬਣਿਆ ਹੋਇਆ ਹੈ ਕਿ ਮੌਕੇ ਤੇ ਜਿਹੜਾ ਦੋਸ਼ੀ ਹੈ ਜਾਂ ਜਿਸ ਦੀ ਗਲਤੀ ਦੇ ਨਾਲ ਇਹ ਐਕਸੀਡੈਂਟ ਹੋਇਆ, ਉਸ ਦੀ ਮੌਕੇ ਤੇ ਥਾਣੇ ਵਿੱਚ ਹੀ ਜ਼ਮਾਨਤ ਲਈ ਜਾਂਦੀ ਹੈ। ਮੇਰੀ ਬੇਨਤੀ ਹੈ ਕਿ ਜੇਕਰ ਐਕਸੀਡੈਂਟ ਅਚਾਨਕ ਹੋਇਆ ਹੈ ਤਾਂ ਤੇ ਵੱਖਰੀ ਗੱਲ ਹੈ ਪਰ ਜੇਕਰ ਕੋਈ ਸ਼ਰਾਬ ਪੀ ਕੇ ਐਕਸੀਡੈਂਟ ਕਰਦਾ ਹੈ ਤਾਂ ਉਸ ਵਾਸਤੇ ਸਖਤ ਕਾਨੂੰਨ ਬਣਾਇਆ ਜਾਵੇ ਕਿ ਥਾਣੇ ਵਿੱਚ ਉਸ ਦੀ ਜ਼ਮਾਨਤ ਨਾ ਲਈ ਜਾਵੇ। ਕਾਨੂੰਨ ਵਿੱਚ ਇਸ ਤਰ੍ਹਾਂ ਦੀ ਸੋਧ ਕਰਨ ਦੀ ਲੋੜ ਹੈ।

**ਰਾਣਾ ਗੁਰਜੀਤ ਸਿੰਘ :** ਸਪੀਕਰ ਸਾਹਿਬ, ਉਪ ਮੁੱਖ ਮੰਤਰੀ ਜੀ ਇਕ ਚੰਗਾ ਉਪਰਾਲਾ ਕਰਨ ਜਾ ਰਹੇ ਹਨ। ਮੈਂ ਤੁਹਾਡੇ ਰਾਹੀਂ ਇਕ ਸੁਝਾਓ ਦੇਣਾ ਚਾਹੁੰਦਾ ਹਾਂ। ਸਾਡੇ ਅੰਮ੍ਰਿਤਸਰ ਤੋਂ ਲੈ ਕੇ ਜਲੰਧਰ ਤੱਕ ਕੋਈ ਵੀ ਵੱਡਾ ਟਰੌਮਾ ਸੈਂਟਰ ਨਹੀਂ ਹੈ। ਇਕ ਟਰੌਮਾ ਸੈਂਟਰ ਪਠਾਨਕੋਟ ਚੌਂਕ, ਜਲੰਧਰ ਬਾਈ-ਪਾਸ ਵਿਖੇ ਹੈ। ਉਸ ਚੌਂਕ ਤੋਂ ਜਦੋਂ ਪਠਾਨਕੋਟ ਵੱਲ ਜਾਈਏ ਤਾਂ ਉੱਥੇ ਇਕ ਕੈਪੀਟਲ ਹਸਪਤਾਲ ਨਵਾਂ ਬਣਿਆ ਹੋਇਆ ਹੈ। ਇਕ-ਇਕ ਮਿੰਟ ਕੀਮਤੀ ਹੁੰਦਾ ਹੈ ਅਤੇ ਕੁਝ ਸਕਿੰਟਾਂ ਕਰਕੇ ਹੀ ਕਿਸੇ ਇਨਸਾਨ ਦੀ ਜਾਨ ਜਾ ਸਕਦੀ ਹੈ। ਉਸ ਹਸਪਤਾਲ ਨੂੰ 4 ਕਿਲੋਮੀਟਰ ਦੂਰ ਤੋਂ ਕੱਟ ਮਿਲਿਆ ਹੋਇਆ ਹੈ। He has tried and contacted everyone. ਇਹੋ ਜਿਹੇ ਐਕਸੀਡੈਂਟਾਂ ਦੇ ਹਾਲਾਤ ਵਿੱਚ ਉਸ ਹਸਪਤਾਲ ਨੂੰ ਕੱਟ ਉਸ ਦੇ ਸਾਹਮਣੇ ਤੋਂ ਮਿਲਣਾ ਚਾਹੀਦਾ ਹੈ। ਇਸ ਦੇ ਨਾਲ ਵਧੇਰੇ ਜਾਨਾਂ ਬਚਾਈਆਂ ਜਾ ਸਕਦੀਆਂ ਹਨ ਕਿਉਂਕਿ ਸਕਿੰਟਾਂ ਦਾ ਮਾਮਲਾ ਹੁੰਦਾ ਹੈ।

**ਸ਼੍ਰੀ ਅਸ਼ਵਨੀ ਸੇਖੜੀ:** ਸਪੀਕਰ ਸਾਹਿਬ, ਸਰਕਾਰ ਲੌਂਗ ਟਰਮ ਲਈ ਬਹੁਤ ਅੱਛਾ ਉਪਰਾਲਾ ਕਰਨ ਜਾ ਰਹੀ ਹੈ। ਇਸ ਨੂੰ ਸਾਲ ਜਾਂ ਡੇਢ ਸਾਲ ਲੱਗੇ ਪਰ ਜਿਹੜੀ

[ ਸ਼੍ਰੀ ਅਸ਼ਵਨੀ ਸੇਖੜੀ ]

ਇਮੀਜੀਏਟ ਗੱਲ ਹੈ, ਜਿਸ ਵਿੱਚ ਸਰਕਾਰ ਦਾ ਖਰਚਾ ਵੀ ਨਹੀਂ ਹੋਣਾ, ਉਹ ਇਹ ਹੈ ਕਿ ਅੰਦਾਜ਼ਨ 80% ਐਕਸੀਡੈਂਟ ਬੱਸਾਂ ਦੀ ਓਵਰ-ਸਪੀਡ ਕਾਰਨ ਹੁੰਦੇ ਹਨ। ਬੱਸਾਂ ਵਾਲਿਆਂ ਨੇ ਜਾ ਕੇ ਆਪਣਾ ਟਾਈਮ ਚੁੱਕਣਾ ਹੁੰਦਾ ਹੈ। ਮੈਂ ਵੇਖਿਆ ਹੈ ਕਿਉਂਕਿ ਮੈਂ ਖ਼ੁਦ ਇਕ ਐਕਸੀਡੈਂਟ ਵਿੱਚ ਜ਼ਖਮੀ ਹੋਇਆ ਹਾਂ। ਮੇਰੇ ਨਾਲ ਕਾਰ ਵਿੱਚ ਤਿੰਨ ਲੋਕਾਂ ਦੀ ਮੌਤ ਹੋ ਗਈ ਸੀ। ਉਸ ਕੇਸ ਵਿੱਚ ਬੱਸ ਨੇ ਆ ਕੇ ਸਿੱਧਾ ਹੈੱਡ-ਆਨ ਕੀਤਾ ਸੀ। ਤੁਸੀਂ ਸਟੱਡੀ ਕਰਵਾ ਲਵੋ ਕਿ 80% ਐਕਸੀਡੈਂਟ ਬੱਸਾਂ ਦੀ ਓਵਰ ਸਪੀਡ ਕਾਰਨ ਹੀ ਹੁੰਦੇ ਹਨ। ਜੇਕਰ ਇਸ ਨੂੰ ਰੈਗੁਲੇਟ ਕਰਵਾ ਲਿਆ ਜਾਵੇ ਤਾਂ ਐਕਸੀਡੈਂਟ ਕਾਫੀ ਘੱਟ ਸਕਦੇ ਹਨ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਉਪ ਮੁੱਖ ਮੰਤਰੀ ਬਹੁਤ ਅੱਛਾ ਉਪਰਾਲਾ ਕਰਕੇ ਕੈਮਰੇ ਲਗਵਾ ਰਹੇ ਹਨ। ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਦਾਰੂ ਪੀ ਕੇ ਗੱਡੀਆਂ ਚਲਾਉਣ ਵਾਲਿਆਂ ਦੀ ਚੈਕਿੰਗ ਕਰਾਂਗੇ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਨੈਸ਼ਨਲ ਹਾਈਵੇਜ਼ ਤੇ ਸ਼ਰਾਬ ਦੇ ਠੇਕੇ ਖੁੱਲ੍ਹੇ ਹੋਏ ਹਨ, ਇਹ ਸਾਰੇ ਇਲਲੀਗਲ ਹਨ । ਇਹ ਇਕੱਲੇ ਪੰਜਾਬ ਵਿੱਚ ਹੀ ਨਹੀਂ, ਹਰਿਆਣਾ ਵਿੱਚ ਵੀ ਖੁੱਲ੍ਹੇ ਹੋਏ ਹਨ। **I think a strict action should be taken.** ਬਾਕੀ ਹਰ ਥਾਂ ਤੇ ਲਿਖਿਆ ਹੁੰਦਾ ਹੈ ਕਿ **Don't drink and drive.** ਡਿਪਟੀ ਸੀ.ਐਮ. ਸਾਹਿਬ ਦੇ ਮੂੰਹੋਂ ਇਹ ਸ਼ੋਭਾ ਨਹੀਂ ਦਿੰਦੇ ਜਿਹੜਾ ਉਨ੍ਹਾਂ ਨੇ ਕਿਹਾ ਹੈ ਕਿ ਐਸੀਆਂ ਸੜਕਾਂ ਬਣਾ ਦੇਵਾਂਗੇ ਕਿ ਦਾਰੂ ਪੀ ਕੇ ਵੀ ਚਲਾਓਗੇ ਤਾਂ ਵੀ ਐਕਸੀਡੈਂਟ ਨਹੀਂ ਹੋਣਾ। **We should not promote such things. You must have said it in a lighter vein.** ਤੁਹਾਨੂੰ ਇਸ ਤਰ੍ਹਾਂ ਕਹਿਣਾ ਸ਼ੋਭਾ ਨਹੀਂ ਦਿੰਦਾ। **Please don't promote 'Daaru' in this manner.**

**ਮਾਨਯੋਗ ਸਪੀਕਰ:** ਹਾਂ ਜੀ, ਡਿਪਟੀ ਸੀ.ਐਮ. ਜੀ, ਤੁਸੀਂ ਬੋਲੋ। (ਸ਼ੋਰ) (ਵਿਘਨ)

(ਇਸ ਸਮੇਂ ਸਰਦਾਰ ਰਣਦੀਪ ਸਿੰਘ ਨਾਭਾ ਬੋਲਣ ਲਈ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਹਾਂ, ਜੀ ਤੁਸੀਂ ਦੱਸੋ।

**ਸਰਦਾਰ ਰਣਦੀਪ ਸਿੰਘ ਨਾਭਾ :** ਧੰਨਵਾਦ ਸਪੀਕਰ ਸਾਹਿਬ, ਸਰਕਾਰ ਬਹੁਤ ਅੱਛਾ ਉਪਰਾਲਾ ਕਰ ਰਹੀ ਹੈ। ਜਾਖੜ ਸਾਹਿਬ ਨੇ ਵੀ ਜ਼ਿਕਰ ਕੀਤਾ ਹੈ। ਮੈਂ ਇਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ। ਕਿਉਂਕਿ ਇਸ ਉਤੇ ਖਰਚਾ ਬਹੁਤ ਆ ਜਾਣਾ ਹੈ। ਇਥੇ ਕਿਹਾ ਗਿਆ ਹੈ ਕਿ ਅਮਰੀਕਾ ਵਿੱਚ ਸਾਈਨ ਬੋਰਡ ਬਹੁਤ ਵੱਡੇ ਹੁੰਦੇ ਹਨ। ਆਪਾਂ ਅਮਰੀਕਾ ਅਤੇ ਹੋਰ ਬਾਹਰ ਵੇਖਿਆ ਹੋਣਾ ਹੈ ਕਿ ਢਾਈ-ਤਿੰਨ ਮੀਲ ਪਹਿਲਾਂ ਐਗਜ਼ਿਟ ਐਂਟਰੀ ਵੱਡੇ ਰੋਡ ਤੇ ਲੱਗੀ ਹੁੰਦੀ ਹੈ। ਇਥੇ ਉਹ ਮੁਮਕਿਨ ਨਹੀਂ ਹੈ ਕਿਉਂਕਿ ਖਰਚਾ ਬਹੁਤ ਜ਼ਿਆਦਾ ਹੋ ਜਾਣਾ ਹੈ। ਘੱਟੋ ਘੱਟ ਜਿਹੜੇ ਛੋਟੀਆਂ ਸੜਕਾਂ ਉਤੇ ਬਰਮਜ਼ ਲੱਗੇ ਹੋਏ ਹਨ ਅਤੇ ਜਿਹੜੀਆਂ ਲਿੰਕ ਸੜਕਾਂ ਵੱਡੀਆਂ ਸੜਕਾਂ ਨੂੰ ਆ ਕੇ ਮਿਲਦੀਆਂ ਹਨ ਜਿਵੇਂ ਨੈਸ਼ਨਲ

ਹਾਈਵੇ ਜਾਂ ਸਟੇਟ ਹਾਈਵੇ ਨੂੰ ਮਿਲਦੀਆਂ ਹਨ, ਉਨ੍ਹਾਂ ਉਤੇ ਘੱਟੋ ਘੱਟ 100 ਕੁ ਮੀਟਰ ਪਹਿਲਾਂ ਇਕ ਵੱਡਾ ਸਪੀਡ ਬ੍ਰੇਕਰ ਬਣਾਇਆ ਜਾਵੇ। ਕਿਉਂਜੋ ਉਦੋਂ ਹੀ ਪਤਾ ਲਗਦਾ ਹੈ ਜਦੋਂ ਗੱਡੀ ਆ ਕੇ ਠਾਹ ਵੱਜਦੀ ਹੈ। ਮੇਰੀ ਬੇਨਤੀ ਹੈ ਕਿ ਘੱਟੋ ਘੱਟ ਇਹ ਉਪਰਾਲਾ ਕਰ ਲਈਏ ਕਿ 100 ਕੁ ਮੀਟਰ ਪਹਿਲਾਂ ਸਪੀਡ ਬ੍ਰੇਕਰ ਲੱਗਾ ਹੋਵੇ ਅਤੇ ਅੱਗੇ ਸਾਈਨ-ਬੋਰਡ ਲੱਗਾ ਹੋਵੇ ਤਾਂ ਕਿ ਪਹਿਲਾਂ ਹੀ ਉਹ ਗੱਡੀ ਦੀ ਰਫਤਾਰ ਘਟਾ ਲਵੇ।

**ਮਾਨਯੋਗ ਸਪੀਕਰ:** ਹਾਂ ਜੀ, ਬੀਬੀ ਗੁਰਇਕਬਾਲ ਕੌਰ ਜੀ, ਤੁਸੀਂ ਵੀ ਦੱਸੋ।

**ਸ਼੍ਰੀਮਤੀ ਗੁਰਇਕਬਾਲ ਕੌਰ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਉਪ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦੀ ਹਾਂ ਕਿ ਉਹ ਇਕ ਅਹਿਮ ਮੁੱਦੇ ਉਤੇ ਸੀਰੀਅਸ ਅਤੇ ਵਿਜ਼ਨਰੀ ਦੇ ਤੌਰ ਤੇ ਸਟੈੱਪ ਚੁੱਕਣ ਜਾ ਰਹੇ ਹਨ। ਮੈਂ ਵੀ ਅਮਰੀਕਾ ਵਿੱਚ ਰਹਿੰਦੀ ਰਹੀ ਹਾਂ ਅਤੇ ਮੈਂ ਵੇਖਦੀ ਹਾਂ ਕਿ ਜਿਥੇ ਸਕੂਲ ਜਾਂ ਹਸਪਤਾਲ ਜ਼ਿਆਦਾ ਹੁੰਦੇ ਹਨ। Why don't we have a flyover or a cross over for the children and for the people who don't have to cross the road. ਕਾਰਨ ਇਹ ਹੈ ਕਿ ਬਹੁਤ ਸਾਰੇ ਐਕਸੀਡੈਂਟਸ ਇਸ ਕਰਕੇ ਵੀ ਹੋ ਰਹੇ ਹਨ। ਸਪੀਕਰ ਸਾਹਿਬ, ਹੁਣ ਮੈਂ ਤੁਹਾਡਾ ਧਿਆਨ ਨਵਾਂ ਸ਼ਹਿਰ ਵੱਲ ਲੈ ਕੇ ਜਾਵਾਂਗੀ । ਜਿਹੜੀ ਗੜ੍ਹਸ਼ੰਕਰ ਰੋਡ ਨਵਾਂ ਸ਼ਹਿਰ ਨੂੰ ਲੱਗਦੀ ਹੈ ਜਿੱਥੇ ਮੇਰਾ ਬੱਸ ਸਟੈਂਡ ਹੈ, ਉਸ ਦੇ ਸਾਹਮਣੇ ਅੰਬੇਦਕਰ ਚੌਂਕ ਹੈ। ਉਸ ਦੇ ਅੱਗੇ ਇੰਨੇ ਵੱਡੇ ਖੱਡੇ ਹਨ ਕਿ ਉੱਥੇ ਮੈਂ ਦੇਖਦੀ ਹਾਂ ਕਿ ਕਈ ਪੇਰੈਂਟਸ ਆਪਣੇ ਬੱਚਿਆਂ ਨੂੰ ਸਕੂਲ ਚੜ੍ਹਾਉਣ ਲਈ ਬੱਸ ਸਟੈਂਡ ਜਾਂਦੇ ਹਨ ਤੇ ਬੱਸ ਥੱਲੇ ਆ ਜਾਂਦੇ ਹਨ। ਇੱਕ ਤਾਂ ਤੁਸੀਂ ਉਥੇ ਧਿਆਨ ਦਿਓ ਤੇ ਤੁਸੀਂ ਦੇਖੋ ਕਿ ਤੁਸੀਂ ਉਸ ਨੂੰ ਕਿਸ ਤਰੀਕੇ ਨਾਲ ਹੱਲ ਕਰ ਸਕਦੇ ਹੋ। ਬਹੁਤ ਕੰਜੈਸ਼ਨ ਨਹੀਂ ਹੋਣੀ ਚਾਹੀਦੀ ਜਿੱਥੇ ਬਿਜ਼ੀ ਏਰੀਆ ਹੋਵੇ। ਦੂਜਾ ਜਦੋਂ ਬਾਰਸ਼ਾਂ ਆਉਂਦੀਆਂ ਹਨ, ਉਸ ਸਮੇਂ ਰੋਡ ਦਾ ਲੈਵਲ ਉੱਚਾ ਰਹਿ ਜਾਂਦਾ ਹੈ ਤੇ ਜਿਹੜੀ ਬਰਮ ਹੈ, ਜਿੱਥੇ ਮਿੱਟੀ ਪਈ ਹੁੰਦੀ ਹੈ, ਉਹ ਥੱਲੇ ਧੱਸ ਜਾਂਦੀ ਹੈ । ਸਾਈਕਲਿਸਟ ਜਦੋਂ ਥੱਲੇ ਉਤਰਦਾ ਹੈ ਤੇ ਉਹ ਆਪਣਾ ਬੈਲੰਸ ਲੂਜ਼ ਕਰ ਜਾਂਦਾ ਹੈ ਤੇ ਉਹ ਸੜਕ ਵਾਲੇ ਪਾਸੇ ਗਿਰ ਜਾਂਦਾ ਹੈ । ਇਸ ਤਰ੍ਹਾਂ ਵੀ ਬਹੁਤ ਸਾਰੇ ਲੋਕ ਮਰ ਰਹੇ ਹਨ । ਦੂਜਾ ਜਿੱਥੋਂ ਲਿੰਕ ਰੋਡਜ਼ ਸ਼ੁਰੂ ਹੁੰਦੀਆਂ ਹਨ, ਉੱਥੇ ਜ਼ਰੂਰ ਸਿਗਨਲਜ਼ ਦਿਓ । ਮੇਰੇ ਇਲਾਕੇ ਵਿੱਚ ਬਹੁਤ ਸਾਰੇ ਲੋਕ ਇਸ ਤਰ੍ਹਾਂ ਮਰ ਰਹੇ ਹਨ । ਮੈਂ ਨਵਾਂ ਸ਼ਹਿਰ ਦੀ ਗੱਲ ਕਰਾਂਗੀ । ਜਦੋਂ ਤੁਸੀਂ ਕਿਸੇ ਇਨਸਾਨ ਨੂੰ ਮਿਲਦੇ ਹੋ ਤੇ ਤੁਸੀਂ ਸਭ ਤੋਂ ਪਹਿਲਾਂ ਉਸ ਦਾ ਚਿਹਰਾ ਦੇਖਦੇ ਹੋ ਕਿ ਕੈਸਾ ਹੈ । ਅਗਰ ਨਵਾਂ ਸ਼ਹਿਰ ਵਿੱਚ ਇਹ ਫੋਰ ਲੇਨ ਕੱਢਣਗੇ, ਛੋਟਾ ਜਿਹਾ ਮੇਰਾ ਸ਼ਹਿਰ ਹੈ ਤੇ ਮੈਂ ਤੁਹਾਨੂੰ ਉੱਥੋਂ ਲੋਕਾਂ ਤੋਂ ਅੱਠ-ਅੱਠ ਫੁੱਟ ਜਗ੍ਹਾ ਲੈ ਦਿੰਦੀ ਹਾਂ । ਜੇ ਤੁਹਾਡੇ ਕੋਲ ਵੱਡੇ ਬਾਈਪਾਸ ਦੀ ਪ੍ਰੋਵੀਜ਼ਨ ਨਹੀਂ ਹੈ ਤੇ ਕਾਈਂਡਲੀ ਮਿੰਨੀ ਬਾਈਪਾਸ ਉੱਥੇ ਬਣਾ ਦਿੱਤਾ ਜਾਵੇ so that the people there can live happily and there will be a happy city. Thanks.

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਬੜੇ ਹੀ ਅਹਿਮ ਮੁੱਦੇ ਤੇ ਦੋਨੋਂ ਸਾਈਡਾਂ ਤੋਂ ਬਹੁਤ ਚੰਗੇ ਸੁਝਾਅ ਦਿੱਤੇ ਗਏ ਹਨ । ਜਿਵੇਂ ਮੈਂ ਪਹਿਲਾਂ ਜ਼ਿਕਰ ਕੀਤਾ ਹੈ ਕਿ ਸਾਡੀ ਸਰਕਾਰ ਦੀ ਤੇ ਖਾਸ ਕਰਕੇ ਮੇਰੀ ਪ੍ਰਾਇਰਟੀ ਹੈ । ਮੈਂ ਇਹ ਨਹੀਂ ਕਹਿੰਦਾ ਕਿ ਜੋ ਮੈਂ ਕਿਹਾ, ਉਹ ਗਲਤ ਹੈ ਪਰ ਮੈਂ ਥੋੜ੍ਹੇ ਫੈਕਟਸ ਜ਼ਰੂਰ ਰੱਖਣਾ ਚਾਹੁੰਦਾ ਹਾਂ ਕਿ ਪੂਰੇ ਦੇਸ਼ ਨਾਲੋਂ ਕੰਪੈਰੇਟਿਵਲੀ ਸਾਡੇ ਹਾਲਾਤ ਬਹੁਤ ਚੰਗੇ ਹਨ । In the sense ਕਿ ਇੱਥੇ ਘੱਟ ਐਕਸੀਡੈਂਟਸ ਹੋ ਰਹੇ ਹਨ । ਪੂਰੇ ਦੇਸ਼ ਦਾ, ਨੈਸ਼ਨਲ ਕਰਾਈਮ ਰਿਕਾਰਡ ਜੋ ਗੌਰਮਿੰਟ ਆਫ ਇੰਡੀਆ ਦਾ ਹੁੰਦਾ ਹੈ, ਇਹ ਹਰ ਸਾਲ ਰਿਕਾਰਡ ਬਣਦਾ ਹੈ ਤੇ ਸਾਰੀਆਂ ਸਟੇਟਾਂ ਨੂੰ ਕੰਪਾਈਲ ਕਰ ਕੇ ਦਿੱਤਾ ਜਾਂਦਾ ਹੈ । ਪੰਜਾਬ ਸਟੇਟ 28 ਸਟੇਟਾਂ ਵਿੱਚੋਂ 17ਵੇਂ ਨੰਬਰ ਤੇ ਹੈ । ਆਪਣਾ ਤਾਂ ਫਰਜ਼ ਹੈ ਕਿ ਐਕਸੀਡੈਂਟਸ ਰੇਟਸ ਨੂੰ ਘਟਾਉਣਾ ਹੈ, ਇਸ ਨੂੰ ਖਤਮ ਕਰਨਾ ਹੈ । ਦੂਜੀ ਗੱਲ, ਐਕਸੀਡੈਂਟ ਵੀ ਪਿਛਲੇ ਤਿੰਨ ਸਾਲਾਂ ਵਿੱਚ ਘਟੇ ਹਨ ਕਿਉਂਕਿ ਰੋਡਜ਼ ਦੀ ਕੰਡੀਸ਼ਨ ਚੰਗੀ ਹੋ ਗਈ ਹੈ । ਜਿਵੇਂ ਜਿਵੇਂ ਫੋਰ ਲੇਨਜ਼ ਬਣਦੀਆਂ ਜਾਂਦੀਆਂ ਹਨ ਤੇ ਐਕਸੀਡੈਂਟਸ ਰੇਟ ਘਟੀ ਜਾਂਦਾ ਹੈ । ਬਾਕੀ ਜਿਹੜੇ ਸੁਜ਼ੈਸ਼ਨਜ਼ ਆਏ ਸਨ, ਉਹ ਬਹੁਤ ਹੀ ਵੈਲਿਊਏਬਲ ਸੁਜ਼ੈਸ਼ਨਜ਼ ਆਏ ਸਨ । ਸਭ ਤੋਂ ਵਧੀਆ ਸੁਜ਼ੈਸ਼ਨ ਆਇਆ ਸੀ ਕਿ ਜਿਹੜੇ ਪੋਸਟਰ ਹਨ, ਉਹ ਆਪਾਂ ਨੂੰ ਨਹੀਂ ਲਗਾਉਣੇ ਚਾਹੀਦੇ । ਮੈਨੂੰ ਲਗਦਾ ਹੈ ਕਿ ਦੋਵੇਂ ਪਾਰਟੀਆਂ ਨੂੰ ਇਹ ਪਹਿਲਾ ਕਦਮ ਚੁੱਕਣਾ ਚਾਹੀਦਾ ਹੈ ਕਿਉਂਕਿ ਹੁੰਦਾ ਕੀ ਹੈ ? ਜੇ ਸਾਡੇ ਬੰਦੇ ਕੋਈ ਪੋਸਟਰ ਲਗਾ ਦਿੰਦੇ ਹਨ ਤੇ ਫਿਰ ਦੂਜੇ ਪਾਸੇ ਤੋਂ ਬੰਦੇ ਵੀ ਪੋਸਟਰ ਲਗਾ ਦਿੰਦੇ ਹਨ । ਆਪਾਂ ਹਾਊਸ ਵਿੱਚ ਯੂਨਾਨੀਮਸਲੀ ਡਿਸਾਈਡ ਕਰੀਏ ਕਿ ਦੋਵੇਂ ਪਾਸੇ ਤੋਂ ਕੋਈ ਵੀ ਕਾਰਿਆ ਕਰਤਾ ਜਾਂ ਵਰਕਰ, ਕੋਈ ਵੀ ਪੋਸਟਰ ਨਹੀਂ ਲਗਾਵੇਗਾ ਤੇ ਜੇ ਲਗਾਵੇਗਾ ਤੇ ਫਿਰ ਉਹੀ ਭੁਗਤੇਗਾ । (ਥੰਪਿੰਗ) ਮੈਂ ਸਾਰੇ ਹਾਊਸ ਨੂੰ ਐਸ਼ਿਓਰ ਕਰਦਾ ਹਾਂ ਕਿ we will register cases against them. I assure the House that I will direct the police. ਜਿਹੜੇ ਸਾਈਨ ਬੋਰਡ ਹਨ, ਖਾਸ ਕਰਕੇ ਸ਼ਹਿਰਾਂ ਵਿੱਚ ਤਾਂ ਦਿਖਦਾ ਹੀ ਨਹੀਂ ਕਿ ਕਿਹੜਾ ਬੋਰਡ ਕਿਸ ਪਾਸੇ ਦਾ ਸੰਕੇਤ ਕਰ ਰਿਹਾ ਹੈ । ਅਗਲੀ ਗੱਲ, ਹਾਊਸ ਵਿੱਚ ਆਪਾਂ ਇਹ ਵੀ ਪਾਸ ਕਰਵਾਈਏ ਕਿ ਜਿਹੜੀਆਂ ਰਿਲੀਜੀਅਸ ਆਰਗੇਨਾਈਜ਼ੇਸ਼ਨਜ਼ ਹਨ, ਉਹ ਵੀ ਆਪਣੇ ਪੋਸਟਰ ਨਾ ਲਗਾਉਣ ਕਿਉਂਕਿ ਕੋਈ ਨਾ ਕੋਈ ਦਿਨ ਆਉਂਦਾ ਰਹਿੰਦਾ ਹੈ । ਖਾਸ ਕਰਕੇ ਜਲੰਧਰ, ਲੁਧਿਆਣਾ ਵਿੱਚ ਤਾਂ ਇਹ ਸਾਈਨ ਬੋਰਡ ਦਿਖਦੇ ਹੀ ਨਹੀਂ । (ਵਿਘਨ) ਮੈਂ ਕਿਹਾ ਹੈ ਕਿ ਹਰ ਇੱਕ ਤੇ ਨਹੀਂ। ਸਿਰਫ ਜਿਹੜੇ ਸੜਕਾਂ ਤੇ ਸਰਕਾਰੀ ਸਾਈਨ ਬੋਰਡ ਹਨ, ਉਨ੍ਹਾਂ ਤੇ ਪੋਸਟਰ ਨਾ ਲਗਾਓ। ਦੂਜੀ ਗੱਲ, ਮਾਨਯੋਗ ਮੈਂਬਰ ਸਾਹਿਬ ਦਾ ਬੜਾ ਵਧੀਆ ਸੁਜ਼ੈਸ਼ਨ ਆਇਆ ਸੀ । ਕਈ ਵਾਰ ਐਕਸੀਡੈਂਟਸ ਹੁੰਦੇ ਹਨ । ਮੈਨੂੰ ਪਤਾ ਹੈ । ਕਈ ਵਾਰ ਐਕਸੀਡੈਂਟ ਹੋ ਜਾਂਦਾ ਹੈ ਤੇ ਡੈਡ ਬਾਡੀ ਉਥੇ ਹੀ ਪਈ ਰਹਿੰਦੀ ਹੈ ਤੇ ਗੱਡੀਆਂ ਉੱਤੋਂ ਦੀ ਲੰਘੀ ਜਾਂਦੀਆਂ ਹਨ। ਬਾਹਰਲੇ ਮੁਲਕਾਂ ਵਿੱਚ ਲੋਕੀਂ ਆਪਣੀਆਂ ਗੱਡੀਆਂ ਰਾਹੀਂ ਲੈ ਕੇ ਜਾਂਦੇ ਹਨ ਪਰ ਇੱਥੇ ਉਲਟਾ ਹੈ । ਇਹ ਗੱਲ ਵੀ ਸੱਚੀ ਹੋਣੀ ਹੈ ਤੇ ਹੈ ਵੀ, ਲੋਕ ਹਰਾਸਮੈਂਟ ਤੋਂ ਡਰਦੇ ਹਨ ਕਿ ਮੈਂ ਕਿਉਂ ਪੰਗਾ ਲੈਣਾ ਹੈ। ਇਹ ਸੁਜ਼ੈਸ਼ਨ ਬੜੀ ਵਧੀਆ ਹੈ ਕਿ 15 ਅਗਸਤ ਤੇ 26 ਜਨਵਰੀ ਨੂੰ ਹਰ ਡਿਸਟ੍ਰਿਕਟ ਵਿੱਚ ਉਨ੍ਹਾਂ ਨੂੰ ਆਨਰ ਕਰੀਏ ਜਿਹੜੇ ਹੈਲਪ ਕਰਦੇ ਹਨ ।

I assure you that from next 26th January ਹਰ ਡਿਸਟ੍ਰਿਕਟ ਵਿੱਚ ਜੋ ਵੀ ਲੋਕ ਹੈਲਪ ਕਰਨਗੇ, we will honour them. ਤੀਜੀ ਗੱਲ, ਕੰਪਨਸੇਸ਼ਨ ਦੀ ਹੈ । ਜਿਹੜੇ ਸੀਰੀਅਸ ਕੇਸਿਜ਼ ਹੁੰਦੇ ਹਨ, ਉਨ੍ਹਾਂ ਵਿੱਚ ਕੰਪਨਸੇਸ਼ਨ ਸਰਕਾਰ ਦਿੰਦੀ ਹੈ। ਜਿਹੜੇ ਐਵਰੀ-ਡੇਅ ਕੇਸਿਜ਼ ਹਨ, ਮੈਨੂੰ ਉਨ੍ਹਾਂ ਦੀ ਪੂਰੀ ਜਾਣਕਾਰੀ ਨਹੀਂ, ਮੁੱਖ ਮੰਤਰੀ ਸਾਹਿਬ ਜੀ ਕਹਿ ਰਹੇ ਸੀ ਕਿ ਸਰਕਾਰ ਕੰਪਨਸੇਸ਼ਨ ਦਿੰਦੀ ਹੈ ਪਰ ਮੈਂ ਫਿਰ ਵੀ ਚੈੱਕ ਕਰ ਲਵਾਂਗਾ । ਹਾਲੇ ਜੇਕਰ ਕੋਈ ਪਾਲਿਸੀ ਨਹੀਂ ਹੈ ਤਾਂ ਅਸੀਂ ਵਿਚਾਰ ਸਕਦੇ ਹਾਂ। ਹਾਲੇ ਮੈਂ ਕੁਝ ਕਹਿ ਨਹੀਂ ਸਕਦਾ ਪਰ ਐਗਜ਼ਾਮਿਨ ਕਰ ਲਵਾਂਗਾ। ਡਰਾਈਵਿੰਗ ਸਕੂਲ ਬਾਰੇ ਤੁਸੀਂ ਗੱਲ ਕੀਤੀ ਹੈ। ਮੈਂ ਵੱਡੀਆਂ ਕੰਪਨੀਆਂ ਨਾਲ ਕੰਟੈਕਟ ਕਰ ਰਿਹਾ ਹਾਂ। ਟਾਟਾ ਨੇ ਤਾਂ ਆਪਣਾ ਇੱਕ ਡਰਾਈਵਿੰਗ ਸਕੂਲ ਖੋਲ੍ਹ ਲਿਆ ਹੈ। ਜਦੋਂ ਮੈਂ ਮੁੰਬਈ ਗਿਆ ਸੀ ਤਾਂ ਹਿੰਦੂਜਾ ਨੇ ਰਿਕੂਐਸਟ ਕੀਤੀ ਹੈ ਕਿ ਸਾਨੂੰ ਲੈਂਡ ਦਿਓ, ਇੰਨਾ ਵੱਡਾ ਡਰਾਈਵਿੰਗ ਸਕੂਲ ਬਣਾਉਣ ਲੱਗੇ ਹਨ ਜਿਥੇ ਸਾਲ ਦੇ 10,000 ਡਰਾਈਵਰ ਟਰੇਂਡ ਹੋ ਕੇ ਨਿਕਲ ਜਾਣਗੇ।

(**ਕੁਝ ਆਵਾਜ਼ਾਂ :** ਸਕੂਲਾਂ ਦੇ ਵਿੱਚ ਸਬਜੈਕਟ ਬਣਾ ਦਿਓ।)

**ਉਪ ਮੁੱਖ ਮੰਤਰੀ :** ਇਹ ਬਹੁਤ ਵਧੀਆ ਸੁਜੈਸ਼ਨ ਹੈ, ਮੈਂ ਐਗਰੀ ਕਰਦਾ ਹਾਂ। ਮਲੂਕਾ ਸਾਹਿਬ ਸਾਡੇ ਐਜੂਕੇਸ਼ਨ ਮਨਿਸਟਰ ਹਨ ਕਿ ਜਿਹੜਾ ਜਨਰਲ ਐਜੂਕੇਸ਼ਨ ਹੈ, ਉਸ ਦੇ ਵਿੱਚ ਰੂਲਜ਼ ਆਫ ਰੋਡਜ਼ ਵਿਸ਼ਾ ਪੜ੍ਹਾਇਆ ਜਾਵੇ ਜਿਸ ਵਿੱਚ ਇਹ ਹੋਵੇ ਕਿ ਰੈੱਡ ਲਾਈਟ ਕੀ ਹੈ, ਲਿਫਟ ਦਾ ਕੀ ਸਾਈਨ ਹੈ । ਮੈਂ ਮੰਤਰੀ ਜੀ ਨੂੰ ਕਿਹਾ ਸੀ ਕਿ ਦੋ ਕੰਪਲਸਰੀ ਸਬਜੈਕਟ ਕਰ ਲਵੋ। ਇੱਕ ਤਾਂ ਇਹ ਰੂਲਜ਼ ਵਾਲਾ ਸਬਜੈਕਟ ਹੋ ਜਾਵੇ ਅਤੇ ਇੱਕ ਸਪੋਰਟਸ ਦਾ। ਸਪੋਰਟਸ ਵਿੱਚ ਜਦੋਂ ਨੰਬਰ ਲੱਗਣਗੇ, ਉਦੋਂ ਸੀਰੀਅਸਨੈੱਸ ਆਵੇਗੀ ਕਿਉਂਕਿ ਨਹੀਂ ਤਾਂ ਕੀ ਹੁੰਦਾ ਹੈ ਕਿ ਕੋਈ ਪੜ੍ਹਾਉਂਦਾ ਹੀ ਨਹੀਂ। ਜੇ ਇਹ ਸਬਜੈਕਟ ਬਣ ਜਾਵੇ, ਦਸਵੀਂ ਜਾਂ ਬਾਰ੍ਹਵੀਂ ਵਿੱਚ ਉਸ ਦੇ ਨੰਬਰ ਲੱਗਣ as a part of the grade, ਫਿਰ ਉਸ ਨਾਲ ਤੁਸੀਂ ਦੇਖੋਗੇ ਕਿ ਨੌਜਵਾਨਾਂ ਵਿੱਚ ਜੋਸ਼ ਵੀ ਆਏਗਾ ਅਤੇ ਗਰੇਡ ਲੈਣ ਵਾਸਤੇ ਉਹ ਅੱਗੇ ਵੀ ਜਾਣਗੇ। ਇਹ ਵੀ ਉਪਰਾਲਾ ਅਸੀਂ ਕਰਨ ਲੱਗੇ ਹਾਂ।

ਇੱਕ ਮੈਂ ਹੋਰ ਵੀ ਉਪਰਾਲਾ ਕਰਨ ਲੱਗਿਆ ਹਾਂ। ਪੰਜਾਬ ਪੁਲਿਸ ਦੀ ਜਿਹੜੀ ਅਕੈਡਮੀ ਹੈ, ਉਥੇ ਵੀ ਅਸੀਂ ਗਾਰਡਜ਼ ਦੀ ਟਰੇਨਿੰਗ ਦਿੰਦੇ ਹਾਂ, ਮੈਂ ਕੋਸ਼ਿਸ਼ ਕਰਾਂਗਾ ਕਿ ਉਥੇ ਵੀ ਅਸੀਂ ਡਰਾਈਵਰ ਦੀ ਟਰੇਨਿੰਗ ਦੇ ਸਕੀਏ ਕਿਉਂਕਿ ਸਭ ਤੋਂ ਵੱਧ ਅਨਇੰਪਲਾਏਮੈਂਟ ਅੱਜ ਡਰਾਈਵਰਜ਼ ਦੀ ਹੈ। ਕੋਈ ਡਰਾਈਵਰ ਮਿਲਦਾ ਹੀ ਨਹੀਂ। ਸੋ, ਇਹ ਇੱਕ ਉਪਰਾਲਾ ਹੈ। ਸ਼ੁਰੂਆਤ ਕਰਦੇ ਹਾਂ, ਬਹੁਤ ਵੱਡਾ ਸਫਰ ਹੈ। We will try to overcome that. ਮੈਂ ਚਾਹਾਂਗਾ, ਆਪਣੇ ਡਿਪਾਰਟਮੈਂਟ ਨੂੰ ਕਹਾਂਗਾ ਕਿ ਉਹ ਦੇਖਣ ਕਿ ਜਿੰਨੇ ਐਕਸੀਡੈਂਟ ਹੋਏ ਹਨ, over the last ten years, ਕਿਸ ਕਾਰਨ ਸਭ ਤੋਂ ਜ਼ਿਆਦਾ ਐਕਸੀਡੈਂਟ ਹੋਏ ਹਨ। ਮੈਨੂੰ ਲਗਦਾ ਹੈ ਕਿ ਇਹ ਸੁਜੈਸ਼ਨ ਚੰਗਾ ਹੈ। ਕੇਸ ਸਟੱਡੀ ਨਾਲ ਸਾਨੂੰ ਆਪਣੇ ਆਪ ਪਤਾ ਲੱਗ ਜਾਵੇਗਾ ਕਿ ਇਨ੍ਹਾਂ ਦਾ ਕਾਰਨ ਕੀ ਹੈ and we will take remedial steps to eliminate those issues.

ਲੀਡਰ ਆਫ ਦਿ ਆਪੋਜੀਸ਼ਨ ਨੇ ਹਾਈਵੇਜ਼ ਦੇ ਠੇਕਿਆਂ ਦਾ ਜ਼ਿਕਰ ਕੀਤਾ ਹੈ।

[ ਉਪ ਮੁੱਖ ਮੰਤਰੀ ]

ਮੈਂ ਵੀ ਜਦੋਂ ਜਾਂਦਾ ਹਾਂ ਤਾਂ ਦੇਖਿਆ ਹੈ ਕਿ ਉਥੇ ਠੇਕੇ ਖੁੱਲ੍ਹੇ ਹੁੰਦੇ ਹਨ। ਹੁਣ ਪਾਲਿਸੀ ਵਿੱਚ ਤਾਂ ਨਹੀਂ ਕਰ ਸਕਦੇ। Let me examine it. ਨੈਕਸਟ ਪਾਲਿਸੀ ਵਿੱਚ we would look in to this case. I will talk to my Department. ਜਿਹੜੀ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਗੱਲ ਕੀਤੀ ਸੀ। ਮੈਂ ਜਿਹੜਾ ਸਪੀਚ ਵਿੱਚ ਕਿਹਾ ਸੀ, ਉਸ ਸਪੀਚ ਵਿੱਚ ਮੈਂ ਇਹ ਵੀ ਕਿਹਾ ਸੀ, ਇਸ ਦਾ ਮਤਲਬ ਨਹੀਂ ਕਿ ਤੁਸੀਂ ਜਾਓ। ਮੈਂ ਤਾਂ ਕਿਹਾ ਸੀ, ਮੈਂ ਦੇਖਿਆ ਹੈ ਕਿ ਅਕਾਲੀ ਦਲ ਦੇ ਲੀਡਰ ਘੱਟ ਪੀਂਦੇ ਹਨ, ਉਧਰਲੇ ਪਾਸੇ ਦੇ (ਵਿਰੋਧੀ ਧਿਰ ਵੱਲ ਇਸ਼ਾਰਾ) ਦੇ ਥੋੜ੍ਹੀ ਜ਼ਿਆਦਾ ਪੀਂਦੇ ਹਨ। ਮੈਂ ਇਸ ਕਰਕੇ ਕਿਹਾ ਸੀ ਸ਼ਾਇਦ ਗੱਡੀ ......(ਵਿਘਨ).... (ਹਾਸਾ)..... ਮੋਫਰ ਸਾਹਿਬ ਨੂੰ ਪਤਾ ਹੈ ..

**ਕੁਝ ਅਵਾਜ਼ਾਂ :** ਮਲੂਕਾ ਸਾਹਿਬ ਨੂੰ ਪੁੱਛੋ ....(ਵਿਘਨ)....

**ਉਪ ਮੁੱਖ ਮੰਤਰੀ :** ਨਹੀਂ, ਨਹੀਂ, ਮਲੂਕਾ ਸਾਹਿਬ ਪੀਂਦੇ ਹੀ ਨਹੀਂ ਹਨ। ਮੈਂ ਕਿਹਾ ਸੀ ਮੋਫਰ ਸਾਹਿਬ ਦਾ ਐਕਸੀਡੈਂਟ ਹੋ ਗਿਆ ਸੀ । ਗੱਡੀਆਂ ਤਾਂ ਚੌੜੀਆਂ ਹਨ ਤੇ ਹੁਣ ਤਾਂ ਮੈਂ ਸਰਦੂਲਗੜ੍ਹ ਦੀਆਂ ਸਾਰੀਆਂ ਸੜਕਾਂ ਹੀ ਚੌੜੀਆਂ ਕਰਨ ਲੱਗਾ ਹਾਂ ਤਾਂ ਕਿ ਕੋਈ ਪੰਗਾ ਨਾ ਪੈ ਜਾਵੇ। ਮੈਂ ਤਾਂ ਉਸ ਕਰਕੇ ਕਿਹਾ ਸੀ। I am very firm ਕਿ ਅਸੀਂ .....(ਵਿਘਨ).....

**ਸਰਦਾਰ ਪਰਮਿੰਦਰ ਸਿੰਘ ਪਿੰਕੀ :** ਮੈਨੂੰ ਲਗਦਾ ਹੈ ਡਿਪਟੀ ਸੀ.ਐਮ. ਸਾਹਿਬ ਨੂੰ ਪੁਰਾਣੀ ਗੱਲ ਯਾਦ ਆ ਗਈ ਹੈ।

**ਉਪ ਮੁੱਖ ਮੰਤਰੀ :** ਨਹੀਂ, ਤੁਹਾਡੀ ਗੱਲ ਕਰਦੇ ਹਾਂ। ਅਸੀਂ ਤਾਂ ਸ਼ੁਰੂ ਤੋਂ ਹੀ ਟੀਟੋਟਲਰ ਹਾਂ । ਤੁਹਾਡੇ ਕਰਕੇ ਨਹੀਂ.... (ਵਿਘਨ) (ਹਾਸਾ) ਮੈਂ ਇਹੀ ਗੱਲ ਕਹਿ ਰਿਹਾ ਹਾਂ । ਉਸੇ ਟਾਈਮ ਮੈਂ ਕਿਹਾ ਸੀ ਕਿ we will take strict action. ਮੈਨੂੰ ਲਗਦਾ ਹੈ ਮੈਂ ਸਾਰੇ ਇਸ਼ੂ ਕਵਰ ਕਰ ਲਏ ਹਨ। I assure you once that this is the priority of mine as well as of the Government. Hon'ble CM has given clear directions. Hopefully, in the next few years, this number of accident should reduce drastically. (Thumping)

**ਸ਼੍ਰੀ ਰਾਕੇਸ਼ ਪਾਂਡੇ :** ਸਪੀਕਰ ਸਾਹਿਬ, ਇੱਕ ਛੋਟੀ ਜਿਹੀ ਸੁਜੈਸ਼ਨ ਹੈ।

**ਮਾਨਯੋਗ ਸਪੀਕਰ :** ਨਹੀਂ, ਹੁਣ ਨਹੀਂ। ਅਗਲੀ ਆਈਟਮ।

---------

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ :** ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ, ਸ਼੍ਰੀ ਮਦਨ ਮੋਹਨ ਮਿੱਤਲ ਜੀ।

**ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜ ਸੂਚੀ ਦੀ ਮੱਦ ਨੰ: III ਅਧੀਨ ਦਰਸਾਏ ਲੜੀ ਨੰ: 1 ਤੋਂ 8

ਤੱਕ ਦੇ ਕਾਗਜ਼ ਸਦਨ ਦੀ ਮੇਜ਼ ਤੇ ਰੱਖਦਾ ਹਾਂ:-

1) i) ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) ਸੋਧਨਾ ਆਰਡੀਨੈਂਸ, 2013 (2013 ਦਾ ਪੰਜਾਬ ਆਰਡੀਨੈਂਸ ਨੰ: 01) ; ਅਤੇ

ii) ਪੰਜਾਬ ਮਕੈਨੀਕਲ ਗੱਡੀਆਂ (ਪੁਲਾਂ ਅਤੇ ਸੜਕਾਂ ਤੇ ਟੋਲ) (ਸੋਧਨਾ) ਆਰਡੀਨੈਂਸ, 2013 (2013 ਦਾ ਪੰਜਾਬ ਆਰਡੀਨੈਂਸ ਨੰ: 6) ;

ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213 (2) (ੳ) ਅਧੀਨ ਲੋੜੀਂਦਾ ਹੈ।

2) ਸਾਲ 2010-11 ਲਈ ਪੰਜਾਬ ਰਾਜ ਸਿਵਲ ਸਪਲਾਈਜ਼ ਕਾਰਪੋਰੇਸ਼ਨ ਲਿਮਟਿਡ (ਪਨਸਪ) ਦੀ 37ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

3) ਸਾਲ 2010-11 ਲਈ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ, ਪਟਿਆਲਾ ਦੀ ਪ੍ਰਬੰਧਕੀ ਰਿਪੋਰਟ, ਜਿਵੇਂ ਕਿ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਐਕਟ, 1950 ਦੀ ਧਾਰਾ 35 (3) ਅਧੀਨ ਲੋੜੀਂਦਾ ਹੈ।

4) ਸਾਲ 2009-10 ਲਈ ਪੰਜਾਬ ਲਘੂ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ ਲਿਮਟਿਡ, ਚੰਡੀਗੜ੍ਹ ਦੀ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

5) ਸਾਲ 2010 ਲਈ ਪੰਜਾਬ ਰਾਜ ਸੂਚਨਾ ਕਮਿਸ਼ਨ, ਚੰਡੀਗੜ੍ਹ ਦੀ ਸਲਾਨਾ ਰਿਪੋਰਟ, ਜਿਵੇਂ ਕਿ ਸੂਚਨਾ ਪ੍ਰਾਪਤ ਕਰਨ ਦਾ ਅਧਿਕਾਰ ਐਕਟ, 2005 ਦੀ ਧਾਰਾ 25 (4) ਅਧੀਨ ਲੋੜੀਂਦਾ ਹੈ।

6) ਸੂਚਨਾ ਦੇ ਅਧਿਕਾਰ ਐਕਟ, 2005 ਦੇ ਉਪਬੰਧ ਸਬੰਧੀ ਅਧਿਸੂਚਨਾ ਨੰਬਰ 2/94/2012-4 ਜੀ ਆਰ -1/11921, ਮਿਤੀ 15 ਜਨਵਰੀ, 2013 ਆਰਥਿਕ ਖੁਫ਼ੀਆ ਯੂਨਿਟ, ਵਿਜੀਲੈਂਸ ਬਿਊਰੋ, ਪੰਜਾਬ ਸਰਕਾਰ ਤੇ ਲਾਗੂ ਨਹੀਂ ਹੋਵੇਗੀ, ਜਿਵੇਂ ਕਿ ਉਪਰੋਕਤ ਐਕਟ ਦੀ ਧਾਰਾ 29 (2) ਅਧੀਨ ਲੋੜੀਂਦਾ ਹੈ।

7) ਵਿਆਖਿਆਤਮਕ ਯਾਦ-ਪੱਤਰ ਸਮੇਤ ਚੌਥੇ ਪੰਜਾਬ ਵਿੱਤ ਕਮਿਸ਼ਨ ਦੀ ਮੁੱਖ ਰਿਪੋਰਟ ਅਤੇ ਇਸ ਦੇ ਨਾਲ ਉਪਰੋਕਤ ਕਮਿਸ਼ਨ ਦੀ ਸਿਫਾਰਸ਼ਾਂ ਦੇ ਉਪਰ ਕੀਤੀ ਗਈ ਕਾਰਵਾਈ, ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 243-I (4) ਅਤੇ 243-ਵਾਈ (2) ਅਤੇ ਜਿਵੇਂ ਕਿ ਪੰਜਾਬ ਵਿੱਤ ਕਮਿਸ਼ਨ ਲਈ ਪੰਚਾਇਤ ਅਤੇ ਨਗਰ ਨਿਗਮਾਂ ਐਕਟ, 1994 ਦੀ ਧਾਰਾ 11 ਅਧੀਨ ਲੋੜੀਂਦਾ ਹੈ।

8) ਸਾਲ 2005-06, 2006-07 ਅਤੇ 2007-08 ਲਈ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਦੀਆਂ ਸਾਲਾਨਾ ਰਿਪੋਰਟਾਂ ਅਤੇ ਲੇਖੇ, ਜਿਵੇਂ ਕਿ ਜਲ (ਰੋਕਥਾਮ ਅਤੇ ਪ੍ਰਦੂਸ਼ਨ ਕੰਟਰੋਲ) ਐਕਟ, 1974 ਦੀ ਧਾਰਾ 39 ਅਧੀਨ ਲੋੜੀਂਦਾ ਹੈ।

-------

## OFFICIAL RESOLUTIONS

### (i) RESUMPTION OF RESOLUTION REGARDING RECOMMENDATION TO THE STATE GOVERNMENT TO APPROACH THE CENTRAL GOVERNMENT FOR TAKING NECESSARY STEPS TO CONTROL AND RATIONALIZE THE SITUATION ARISING OUT OF SHORTAGE OF SAND AND GRAVEL IN THE STATE RESULTING IN STEEP INCREASE IN THE PRICES OF CONSTRUCTION MATERIAL

**ਮਾਨਯੋਗ ਸਪੀਕਰ :** ਅਗਲੀ ਆਈਟਮ, ਸਰਕਾਰੀ ਮਤੇ। ਮਿਤੀ 30.10.2013 ਨੂੰ ਸਦਨ ਦੀ ਸਹਿਮਤੀ ਅਨੁਸਾਰ ਸ਼੍ਰੀ ਮਦਨ ਮੋਹਨ ਮਿੱਤਲ, ਸੰਸਦੀ ਮਾਮਲਿਆਂ ਬਾਰੇ ਮੰਤਰੀ ਵੱਲੋਂ ਜੋ ਸਰਕਾਰੀ ਮਤੇ ਪੇਸ਼ ਕੀਤੇ ਗਏ ਸਨ, ਉਨ੍ਹਾਂ ਉਤੇ ਬਹਿਸ ਅੱਜ ਕੀਤੇ ਜਾਣ ਦਾ ਫੈਸਲਾ ਕੀਤਾ ਗਿਆ ਹੈ। ਮਿੱਤਲ ਸਾਹਿਬ, ਬਹਿਸ ਆਰੰਭ ਕਰਨਗੇ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਵੀ ਇਕ ਮਤਾ ਦਿੱਤਾ ਸੀ ।

**ਮਾਨਯੋਗ ਸਪੀਕਰ:** ਤੁਹਾਡਾ ਵੀ ਆਉਣਾ ਹੈ ਜੀ। ਮੈਂ ਇਸੇ ਕਰਕੇ ਕਿਹਾ ਹੈ ਕਿ ਸਮੇਂ ਦੀ ਐਕਸਟੈਨਸ਼ਨ ਹੋ ਜਾਣੀ ਹੈ । ਇਸ ਕਰਕੇ ਤੁਹਾਡੇ ਕੋਲੋਂ ਥੋੜ੍ਹੀ ਜਿਹੀ ਮੁਆਫੀ ਸਮੇਂ ਕਰਕੇ ਲੈਣੀ ਚਾਹੁੰਦਾ ਹਾਂ। ਹਾਂ ਜੀ, ਮਿੱਤਲ ਜੀ । ਮੈਂ ਇਕ ਹੋਰ ਬੇਨਤੀ ਕਰਦਾ ਹਾਂ ਕਿ ਅੱਜ ਆਪਣੇ ਪਾਸ ਚਾਰ ਮਤੇ ਹਨ ਜਿਨ੍ਹਾਂ ਉਤੇ ਬਹਿਸ ਹੋਣੀ ਹੈ । 2 ਘੰਟੇ ਵਿੱਚ ਚਾਰ ਮਤੇ ਟੇਕ ਅੱਪ ਆਪਾਂ ਨੇ ਕਰਨੇ ਹਨ । ਸ਼੍ਰੋਮਣੀ ਅਕਾਲੀ ਦਲ ਕੋਲ 56 ਮਿੰਟ ਹਨ । ਹਰ ਮਤੇ ਉਤੇ ਸ਼੍ਰੋਮਣੀ ਅਕਾਲੀ ਦਲ ਦੇ 14 ਮਿੰਟ, ਬੀ.ਜੇ.ਪੀ. ਕੋਲ 3 ਮਿੰਟ, ਕਾਂਗਰਸ ਪਾਰਟੀ ਕੋਲ 12 ਮਿੰਟ ਅਤੇ ਅਜ਼ਾਦ 1 ਮਿੰਟ ਹਨ। ਹਾਂ ਜੀ, ਮਿੱਤਲ ਜੀ।

**ਉਦਯੋਗ ਤੇ ਵਣਜ ਅਤੇ ਸੰਸਦੀ ਮਾਮਲਿਆਂ ਬਾਰੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ । ਇਹ ਜਿਹੜਾ ਅਹਿਮ ਮਸਲਾ ਹੈ, ਇਹ ਬੜੀ ਦੇਰ ਤੋਂ ਚਲ ਰਿਹਾ ਹੈ । ਤੁਸੀਂ ਇਹ ਮਤਾ ਐਡਮਿਟ ਕਰਕੇ ਦਿੱਤਾ ਹੈ ਤੇ ਇਸ ਉਤੇ ਬਹਿਸ ਰੱਖੀ ਹੈ। ਇਹ ਠੀਕ ਹੈ ਕਿ ਪਿਛਲੇ ਸਾਲਾਂ ਵਿੱਚ ਇਲਲੀਗਲ ਮਾਈਨਿੰਗ ਹੋਈ ਹੈ ਤੇ ਮੈਨੂੰ ਆਪਣੇ ਜ਼ਿਲ੍ਹੇ ਦਾ ਪਤਾ ਹੈ ਕਿ ਕਾਂਗਰਸ ਪਾਰਟੀ ਦਾ ਇਕ ਬਹੁਤ ਸੀਨੀਅਰ ਆਦਮੀ ਜਿਹੜਾ ਕਿ ਇਥੇ ਦੋ ਵਾਰ ਵਿਧਾਇਕ ਵੀ ਰਿਹਾ ਹੈ ਔਰ ਅੱਜ ਵੀ ਉਹ ਉਪ ਅਧਿਅਕਸ਼ ਹੈ, ਸਾਡੇ ਇਲਾਕੇ ਵਿੱਚ ਉਹ ਕਿੰਗਪਿੰਨ ਸੀ ਜਿਥੇ ਉਸ ਨੇ ਬਹੁਤ ਸਾਰੀ ਇਲਲੀਗਲ ਮਾਈਨਿੰਗ ਹਰ ਤਰੀਕੇ ਨਾਲ ਕੀਤੀ ਤੇ ਬਹੁਤ ਜ਼ਿਆਦਾ ਪੈਸਾ ਉਸ ਨੇ ਰੇਤੇ ਵਿੱਚੋਂ ਕਮਾਇਆ। ਜਦੋਂ ਦੀ ਆਪਣੀ ਬਾਦਲ ਸਾਹਿਬ ਦੀ ਸਰਕਾਰ ਹੋਂਦ ਵਿੱਚ ਆਈ ਤਾਂ ਰੂਲਜ਼ ਐਂਡ ਰੈਗੂਲੇਸ਼ਨ ਦੇ ਤਹਿਤ ਇਨ੍ਹਾਂ ਨੇ ਜੋ ਆਕਸ਼ਨਜ਼ ਕੀਤੀਆਂ, ਉਸ ਨਾਲ ਸਾਡੀ ਆਮਦਨ ਵਿੱਚ ਬਹੁਤ ਸਾਰੀ ਬੜੋਤਰੀ ਹੋਈ । ਮੈਂ ਸਦਨ ਦੇ ਸਾਹਮਣੇ ਕੁਝ ਅੰਕੜੇ ਰੱਖਣਾ

ਚਾਹੁੰਦਾ ਹਾਂ ਕਿ ਜੋ ਅਮਾਊਂਟ ਪਹਿਲਾਂ ਆਉਂਦੀ ਸੀ ਤੇ ਜੋ ਹੁਣ ਆ ਰਹੀ ਹੈ । ਇਹ ਸਾਰੇ ਅੰਕੜੇ ਮੈਂ ਸਦਨ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ । ਸਾਲ 2002-03 ਵਿੱਚ ਜੋ ਆਮਦਨ ਖਾਣਾਂ ਦੀ ਆਕਸ਼ਨ ਤੋਂ ਹੋਈ, ਉਹ 706 ਲੱਖ ਰੁਪਏ ਸੀ ਜਦਕਿ 2003-04 ਵਿੱਚ 1127.45 ਲੱਖ ਰੁਪਏ ਸੀ, 2004-05 ਵਿੱਚ 1127.45 ਲੱਖ ਰੁਪਏ ਸੀ, 2005-06 ਵਿੱਚ 1127.45 ਲੱਖ ਰੁਪਏ ਸੀ ਐਂਰ ਸਾਲ 2006-07 ਵਿੱਚ 1127.45 ਲੱਖ ਰੁਪਏ ਸੀ। ਤੁਸੀਂ ਵੇਖੋਗੇ ਕਿ ਸੇਮ ਫਿਗਰਜ਼ ਉਤੇ ਉਹੀ ਮੁੜ ਕੇ ਅਲਾਟ ਕਰ ਦਿੱਤੇ ਜਾਂਦੇ ਰਹੇ। ਸਾਲ 2008-09 ਵਿੱਚ ਪਿਛਲੀ ਵਾਰ ਜਦੋਂ ਸਾਡੀ ਸਰਕਾਰ ਹੋਂਦ ਵਿੱਚ ਆਈ ਤਾਂ 427 ਖਾਣਾਂ ਵਿੱਚੋਂ 3449.01 ਲੱਖ, ਯਾਨੀ ਕਿ 34 ਕਰੋੜ ਰੁਪਿਆ ਪਹਿਲੇ ਸਾਲ ਵਿੱਚ ਹੀ ਆਮਦਨ ਪੰਜਾਬ ਸਰਕਾਰ ਦੇ ਖਜ਼ਾਨੇ ਵਿੱਚ ਆਈ। 2009-10 ਵਿੱਚ ਵੀ ਇੰਨੀ ਹੀ ਆਮਦਨ ਆਈ ਕਿਉਂ ਜੋ ਇਹ ਦੋ ਸਾਲ ਵਾਸਤੇ ਹੋਈ ਸੀ । ਇੰਨੇ ਹੀ ਪੈਸੇ ਫਿਰ ਦੁਬਾਰਾ ਆਏ। 2010-11 ਵਿੱਚ ਕੇਵਲ ਦਸ ਮਹੀਨਿਆਂ ਵਾਸਤੇ ਆਕਸ਼ਨ ਸੀ ਐਂਰ 366 ਖਾਣਾਂ ਸਨ । ਇਸ ਦੀ ਆਮਦਨ 6437.83 ਲੱਖ ਰੁਪਏ ਹੋਈ ਅਤੇ 2011-12 ਵਿੱਚ 241 ਖਾਣਾਂ ਦੀ ਆਕਸ਼ਨ ਹੋਈ ਤੇ ਆਮਦਨੀ 1418.22 ਲੱਖ ਰੁਪਏ ਹੋਈ । 2012-13 ਵਿੱਚ ਕੇਵਲ ਕੈਟਾਗਰੀ 'ਡੀ' ਦੀਆਂ 24 ਖਾਣਾਂ ਆਕਸ਼ਨ ਹੋਈਆਂ ਤੇ ਇਨ੍ਹਾਂ ਤੋਂ 4691.16 ਲੱਖ ਰੁਪਏ ਦੀ ਵਸੂਲੀ ਹੋਈ । ਇਸੇ ਤਰ੍ਹਾਂ 2013-14 ਵੀ ਉਹੀ 24 ਖਾਣਾਂ ਅਤੇ ਇਸ ਤੋਂ ਇਲਾਵਾ ਕੈਟਾਗਰੀ 'ਏ' ਦੀਆਂ 17 ਖਾਣਾਂ ਦੀ ਆਕਸ਼ਨ ਹੋਈ ਤੇ ਇਸ ਤਰ੍ਹਾਂ 4691.16 ਲੱਖ ਰੁਪਏ ਤੇ 3722.15 ਲੱਖ ਰੁਪਏ ਭਾਵ ਕਿ ਟੋਟਲ 8413.31 ਲੱਖ ਦੀ ਆਮਦਨੀ ਸਰਕਾਰ ਨੂੰ ਵਸੂਲ ਹੋਈ। ਇਸ ਦੇ ਬਾਅਦ ਅਸੀਂ ਕੁਝ ਖਾਣਾਂ ਦੀ ਬੋਲੀ ਕੈਟਾਗਰੀਜ਼ ਕਰਕੇ ਕਰਨੀ ਸ਼ੁਰੂ ਕੀਤੀ । ਜਿਵੇਂ ਕਿ ਇਥੇ ਦੱਸਿਆ ਗਿਆ ਸੀ ਕਿ ਹਾਈ ਕੋਰਟ ਵਿੱਚ ਬਹੁਤ ਸਾਰੇ ਕੇਸ ਜਾਣ ਕਰਕੇ ਉਥੇ ਸਟੇਅ ਹੋ ਗਈ, ਜਿਸ ਕਾਰਨ ਆਕਸ਼ਨਜ਼ ਰੱਦ ਹੋ ਗਈਆਂ। ਬਾਅਦ ਵਿੱਚ ਉਨ੍ਹਾਂ ਨੇ ਕਿਹਾ ਕਿ ਇਸ ਦੀ ਇਨਵਾਇਰਨਮੈਂਟ ਅਤੇ ਫਾਰੈਸਟ ਮਨਿਸਟਰੀ ਤੋਂ ਪਹਿਲਾਂ ਇਜਾਜ਼ਤ ਲਈ ਜਾਵੇ, ਫਿਰ ਤੁਸੀਂ ਇਨ੍ਹਾਂ ਦੀ ਆਕਸ਼ਨ ਕਰ ਸਕਦੇ ਹੋ। ਭਾਰਤ ਸਰਕਾਰ ਨੇ ਇਸ ਸਬੰਧੀ ਕਮੇਟੀ ਵੀ ਬਣਾਈ ਹੈ। ਪਹਿਲਾਂ ਸਟੇਟ ਕਮੇਟੀ ਬਣਦੀ ਹੈ ਜੋ ਇਸ ਦੀ ਪੂਰੀ ਕਲੀਅਰੈਂਸ ਦਿੰਦੀ ਹੈ । ਇਸ ਪ੍ਰਾਸੈਸ ਨੂੰ ਪੂਰੇ 9 ਮਹੀਨੇ ਲਗਦੇ ਹਨ ਬਲਕਿ ਹੁਣ ਤਾਂ 11 ਮਹੀਨੇ ਲਗਦੇ ਹਨ। ਇਸ ਤੋਂ ਬਾਅਦ ਕੇਂਦਰ ਸਰਕਾਰ ਤੋਂ ਮਨਜ਼ੂਰੀ ਲੈ ਕੇ ਇਸ ਦੀ ਕਲੀਅਰੈਂਸ ਹੁੰਦੀ ਹੈ। ਉਸ ਤੋਂ ਬਾਅਦ ਜਿਸ ਠੇਕੇਦਾਰ ਦੇ ਨਾਂ ਦੀ ਬੋਲੀ ਹੁੰਦੀ ਹੈ, ਉਸ ਦੀ ਇਜਾਜ਼ਤ ਕੇਂਦਰ ਸਰਕਾਰ ਦਿੰਦੀ ਹੈ। ਮਨਜ਼ੂਰੀ ਦੇਣ ਨੂੰ ਬਹੁਤ ਸਮਾਂ ਲਗਦਾ ਹੈ ਜਿਸ ਕਾਰਨ ਅਸੀਂ ਕਈ ਵਾਰ ਕੰਮ ਨਹੀਂ ਕਰ ਸਕਦੇ।

ਮੈਂ ਇਸ ਸਬੰਧੀ ਥੋੜ੍ਹਾ ਵਿਸਥਾਰ ਪੂਰਵਕ ਆਨਰੇਬਲ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੁਐਰੀਜ਼ ਵਿੱਚ ਅਸੀਂ ਆਕਸ਼ਨ ਵੀ ਕੀਤੀ। ਮੈਂ ਸਵੇਰੇ ਵੀ ਦੱਸਿਆ ਸੀ ਕਿ 'ਏ' ਕੈਟਾਗਰੀ ਜਿਹੜਾ ਕਿ 50 ਹੈਕਟੇਅਰ ਤੋਂ ਵੱਧ ਏਰੀਆ ਹੈ, ਉਸ ਵਿੱਚ 89 ਕੁਐਰੀਜ਼ ਸਨ ਜਿਨ੍ਹਾਂ ਦਾ ਟੋਟਲ 2945 ਹੈਕਟੇਅਰ ਦਾ ਰਕਬਾ ਹੈ। ਇਸ ਵਿੱਚੋਂ 20 ਕੁਐਰੀਜ਼ ਨੂੰ ਇਨਵਾਇਰਨਮੈਂਟਲ ਕਲੀਅਰੈਂਸ ਦਿੱਤੀ ਗਈ ਹੈ। ਇਹ ਇਨਵਾਇਰਮੈਂਟ

[ ਉਦਯੋਗ ਤੇ ਵਣਜ ਅਤੇ ਸੰਸਦੀ ਮਾਮਲਿਆਂ ਬਾਰੇ ਮੰਤਰੀ ]

ਕਲੀਅਰੈਂਸ 28.6.13 ਨੂੰ ਮਿਲੀ ਹੈ ਅਤੇ ਆਕਸ਼ਨ 12.8.13 ਨੂੰ ਹੋਈ। 20 ਕੁਐਰੀਜ਼ ਵਿੱਚੋਂ 17 ਸਬੰਧੀ ਬਿਡ ਆਈ ਸੀ ਜਿਨ੍ਹਾਂ ਦੀ ਆਕਸ਼ਨ ਕਲੀਅਰ ਹੋਈ ਸੀ। ਤਿੰਨ ਕੁਐਰੀਜ਼ ਦੀ ਆਕਸ਼ਨ ਨਹੀਂ ਹੋਈ ਕਿਉਂਕਿ ਇਸ ਵਿੱਚ ਕਿਸੇ ਨੇ ਹਿੱਸਾ ਨਹੀਂ ਲਿਆ। ਹਾਈ ਕੋਰਟ ਨੇ ਇਹ ਆਕਸ਼ਨ ਰੀਕੰਡਕਟ ਕਰਨ ਦਾ ਆਰਡਰ ਕੀਤਾ ਸੀ। ਇਨ੍ਹਾਂ ਵਿੱਚੋਂ 8 ਕੁਐਰੀਜ਼ ਦੀ ਹਾਈ ਕੋਰਟ ਵਿੱਚ ਜਾ ਕੇ 8.10.13 ਨੂੰ ਆਕਸ਼ਨ ਹੋਈ। ਸਾਰੀਆਂ ਕਲੀਅਰੈਂਸ ਲੈਣ ਤੋਂ ਬਾਅਦ ਮਨਿਸਟਰੀ ਆਫ਼ ਇਨਵਾਇਰਨਮੈਂਟ ਐਂਡ ਫਾਰੈਸਟ ਨੂੰ 12.9.13 ਨੂੰ ਕੇਸ ਭੇਜਿਆ ਗਿਆ। ਇਨ੍ਹਾਂ ਵਿੱਚੋਂ 14 ਕੇਸ ਉਨ੍ਹਾਂ ਨੇ ਠੀਕ ਠਹਿਰਾਏ ਅਤੇ 14 ਕੇਸਾਂ ਵਿੱਚ ਹਾਲੇ ਵੀ ਸਾਨੂੰ ਕਲੀਅਰੈਂਸ ਨਹੀਂ ਮਿਲੀ। ਅਸੀਂ ਉਨ੍ਹਾਂ ਨੂੰ ਵਾਰ ਵਾਰ ਰਿਕੁਐਸਟ ਕਰ ਰਹੇ ਹਾਂ, ਚਿੱਠੀਆਂ ਵੀ ਲਿਖ ਰਹੇ ਹਾਂ ਤੇ ਹੁਣ ਇੱਕ ਅਫ਼ਸਰ ਦੀ ਅਸੀਂ ਡਿਊਟੀ ਵੀ ਲਗਾਈ ਹੈ । ਜੇਕਰ ਇਨ੍ਹਾਂ 14 ਕੇਸਾਂ ਵਿੱਚ ਸਾਨੂੰ ਕਲੀਅਰੈਂਸ ਮਿਲ ਜਾਵੇ ਤਾਂ ਸਪੀਕਰ ਸਾਹਿਬ, ਇਹ ਕੁੱਲ ਰਕਬਾ 593 ਹੈਕਟੇਅਰ ਬਣਦਾ ਹੈ, ਜਿਸ ਦਾ ਮਤਲਬ 1465 ਏਕੜ ਬਣਿਆ। ਅਗਰ ਇਸ 1465 ਏਕੜ ਦੀ ਸਾਨੂੰ ਇਜਾਜ਼ਤ ਮਿਲ ਜਾਂਦੀ ਹੈ ਤਾਂ ਮੈਂ ਬੜੇ ਭਰੋਸੇ ਨਾਲ ਕਹਿ ਸਕਦਾ ਹਾਂ ਕਿ ਅੱਜ ਸ਼ਾਰਟੇਜ ਹੋਣ ਕਾਰਨ ਜੋ ਹੱਲਾ-ਗੁੱਲਾ ਮਚ ਰਿਹਾ ਹੈ, ਉਹ ਖਤਮ ਹੋ ਸਕਦਾ ਹੈ। ਜਦੋਂ ਮਾਰਕੀਟ ਵਿੱਚ ਕੋਈ ਚੀਜ਼ ਘੱਟ ਹੁੰਦੀ ਹੈ ਤਾਂ ਉਸ ਦੇ ਰੇਟ ਵੱਧ ਜਾਂਦੇ ਹਨ। ਲੋਕਾਂ ਨੂੰ ਚੀਜ਼ ਬਲੈਕ ਵਿੱਚ ਵੇਚਣ ਦਾ ਮੌਕਾ ਮਿਲ ਜਾਂਦਾ ਹੈ। ਇਸ ਕਰਕੇ ਜੇਕਰ ਇਹ ਸਾਰਾ ਮਾਲ ਮਾਰਕੀਟ ਵਿੱਚ ਆ ਜਾਵੇਗਾ ਤਾਂ ਮੈਨੂੰ ਉਮੀਦ ਹੈ ਕਿ ਸ਼ਾਰਟੇਜ ਘੱਟ ਹੋਵੇਗੀ ਅਤੇ ਲੋਕਾਂ ਨੂੰ ਸਧਾਰਨ ਤਰੀਕੇ ਨਾਲ ਮਾਲ ਮਿਲਣਾ ਸ਼ੁਰੂ ਹੋ ਜਾਵੇਗਾ। ਕਰੈਸ਼ਰਾਂ ਦਾ ਇਸ ਆੜ ਵਿੱਚ ਕੰਮ ਚੱਲ ਰਿਹਾ ਸੀ ਕਿ ਕੁਝ ਦਾ ਮਾਲ ਜੰਮੂ-ਕਸ਼ਮੀਰ ਤੋਂ ਸੀ ਤੇ ਕੁਝ ਦਾ ਮਾਲ ਹਿਮਾਚਲ ਪ੍ਰਦੇਸ਼ ਤੋਂ ਆਉਂਦਾ ਸੀ ਪਰ ਜਿਨ੍ਹਾਂ ਕੋਲ ਤਾਂ ਜੈਨੂਅਨ ਲਾਇਸੰਸ ਸੀ, ਉਨ੍ਹਾਂ ਦੇ ਕਰੈਸ਼ਰ ਚੱਲ ਸਕਦੇ ਸੀ ਲੇਕਿਨ ਜਿਹੜੇ ਜੈਨੂਅਨ ਨਹੀਂ ਸਨ, ਉਨ੍ਹਾਂ ਕਾਰਨ ਅੱਜ ਸਾਰੇ ਪੰਜਾਬ ਦੇ ਕਰੈਸ਼ਰ ਬੰਦ ਪਏ ਹਨ। ਜਿਨ੍ਹਾਂ ਨੇ ਇਲਲੀਗਲ ਮਾਈਨਿੰਗ ਕੀਤੀ ਸੀ, ਉਹ ਸਾਡੇ ਧਿਆਨ ਵਿੱਚ ਆਏ ਹਨ ਤੇ ਅਸੀਂ ਉਨ੍ਹਾਂ ਖਿਲਾਫ਼ ਕੇਸ ਰਜਿਸਟਰ ਕੀਤੇ ਹਨ। ਉਨ੍ਹਾਂ ਦਾ ਕੰਮ ਅੱਜ ਬਿਲਕੁਲ ਬੰਦ ਕਰ ਦਿੱਤਾ ਗਿਆ ਹੈ। ਸਿਰਫ਼ ਉਹੀ ਕੁਐਰੀਜ਼ ਚੱਲ ਰਹੀਆਂ ਹਨ ਜਿਨ੍ਹਾਂ ਦੀ ਕਲੀਅਰੈਂਸ ਸਰਕਾਰ ਨੇ ਦਿੱਤੀ ਹੈ ਪਰ ਜਿਨ੍ਹਾਂ ਕੋਲ ਕੋਈ ਲਾਇਸੰਸ ਨਹੀਂ ਹੈ, ਅਨਰਜਿਸਟਰਡ ਹਨ, ਅਸੀਂ ਉਨ੍ਹਾਂ ਦੇ ਵੀ ਚਲਾਨ ਕੀਤੇ ਹਨ ਅਤੇ ਉਨ੍ਹਾਂ ਖਿਲਾਫ਼ ਕੇਸ ਵੀ ਰਜਿਸਟਰ ਕੀਤੇ ਹਨ।

ਸਪੀਕਰ ਸਾਹਿਬ, ਇਸੇ ਤਰੀਕੇ ਨਾਲ 62 ਮਾਈਨਿੰਗ ਪ੍ਰਾਜੈਕਟਸ ਹਨ ਜਿਨ੍ਹਾਂ ਦਾ ਏਰੀਆ 186 ਹੈਕਟੇਅਰ ਹੈ ਜੋ ਕਿ 460 ਏਕੜ ਬਣਦਾ ਹੈ ਤੇ ਇਨ੍ਹਾਂ ਵਿੱਚੋਂ 15 ਕੁਐਰੀਜ਼ **ready for presentation** ਹਨ ਲੇਕਿਨ ਇਸ ਵਕਤ ਇਹ ਵੀ ਮਨਿਸਟਰੀ ਆਫ਼ ਇਨਵਾਇਰਨਮੈਂਟ ਐਂਡ ਫਾਰੈਸਟ ਕੋਲ ਪੈਂਡਿੰਗ ਹਨ। ਇਨ੍ਹਾਂ ਵਿੱਚੋਂ 34 ਕੇਸਾਂ ਦੀ ਹੀ ਪਬਲਿਕ ਹੀਅਰਿੰਗ ਰੀਕੰਡਕਟ ਕੀਤੀ ਹੈ ਜਿਸ ਦੀ ਕਲੀਅਰੈਂਸ ਸਾਡੇ ਕੋਲ ਹੈ। ਇਸੇ ਤਰ੍ਹਾਂ ਅਸੀਂ 23 ਹੋਰ ਕੇਸਾਂ ਦੀ ਕਲੀਅਰੈਂਸ ਵੀ ਕਰ ਚੁੱਕੇ ਹਾਂ ਅਤੇ ਹੋਰ 11 ਕੇਸਾਂ ਦੀ ਕਲੀਅਰੈਂਸ ਕੀਤੀ ਜਾ ਰਹੀ ਹੈ। ਜਦੋਂ ਇਨ੍ਹਾਂ ਦੀ ਸਾਡੇ ਕੋਲ ਕਲੀਅਰੈਂਸ ਆ ਜਾਵੇਗੀ,

ਅਸੀਂ ਇਨ੍ਹਾਂ ਦੀ ਵੀ ਆਕਸ਼ਨ ਕਰਕੇ ਅਲਾਟ ਕਰ ਦੇਵਾਂਗੇ। 'ਬੀ' ਕੈਟਾਗਰੀ ਵਿੱਚ ਜਿਨ੍ਹਾਂ ਦਾ ਰਕਬਾ 5 ਹੈਕਟੇਅਰ ਤੋਂ ਵੱਧ ਤੇ 50 ਹੈਕਟੇਅਰ ਤੋਂ ਘੱਟ ਹੈ, ਅਜਿਹੀਆਂ ਸਾਡੇ ਕੋਲ 30 ਕੁਐਰੀਜ਼ ਹਨ ਜਿਨ੍ਹਾਂ ਦਾ ਟੋਟਲ ਰਕਬਾ 553.68 ਹੈਕਟੇਅਰ ਬਣਦਾ ਹੈ। ਇਨ੍ਹਾਂ ਦੀ ਇਨਵਾਇਰਨਮੈਂਟਲ ਕਲੀਅਰੈਂਸ ਗ੍ਰਾਂਟ ਹੋ ਚੁੱਕੀ ਹੈ ਲੇਕਿਨ ਇਨ੍ਹਾਂ ਵਿੱਚੋਂ ਸਿਰਫ਼ 24 ਦਾ ਕਾਂਟ੍ਰੈਕਟ ਗ੍ਰਾਂਟ ਹੋਇਆ ਹੈ ਅਤੇ ਡਿਸਪਿਊਟ ਦੋ ਦਾ ਹੈ। ਦੋ ਦਾ ਹਾਈ ਕੋਰਟ ਵਿੱਚ ਕੇਸ ਚਲਦਾ ਹੈ ਅਤੇ ਇੱਕ ਦੀ ਆਕਸ਼ਨ ਹੋਣ ਵਾਲੀ ਹੈ, ਬਾਕੀ ਇੱਕ ਦੀ ਆਕਸ਼ਨ ਹੋਣੀ ਪਾਸੀਬਲ ਨਹੀਂ ਹੈ। ਇਸੇ ਤਰੀਕੇ ਨਾਲ ਕੈਟਾਗਰੀ ਬੀ-2 ਜਿਸ ਦਾ ਏਰੀਆ ਪੰਜ ਹੈਕਟੇਅਰ ਤੋਂ ਵੀ ਘੱਟ ਹੈ, ਉਸ ਏਰੀਏ ਦੀਆਂ ਕੋਈ 85 ਕੁਐਰੀਜ਼ ਹਨ। ਇਹ ਪਹਿਲੀ ਅਪ੍ਰੈਲ ਤੋਂ ਸਟਾਰਟ ਹੋ ਗਈਆਂ ਸਨ ਕਿਉਂਕਿ ਇਨ੍ਹਾਂ ਨੂੰ ਪਹਿਲਾਂ ਡਿਸਟ੍ਰਿਕਟ ਕਮੇਟੀ ਨੇ ਪਰਮਿਸ਼ਨ ਗਰਾਂਟ ਕਰ ਦਿੱਤੀ ਸੀ ਲੇਕਿਨ ਬਾਅਦ ਹਾਈ ਕੋਰਟ ਨੇ ਕਿਹਾ ਕਿ ਇਹ ਪਰਮਿਸ਼ਨ ਡਿਸਟ੍ਰਿਕਟ ਕਮੇਟੀ ਨਹੀਂ ਦੇ ਸਕਦੀ । ਇਸ ਦੀ ਕਲੀਅਰੈਂਸ ਸਟੇਟ ਤੋਂ ਹੀ ਲੈਣੀ ਪਵੇਗੀ ਅਤੇ ਜੋ ਇਨਵਾਇਰਨਮੈਂਟਲ ਮਨਿਸਟਰੀ ਕੇਂਦਰ ਸਰਕਾਰ ਦੀ ਹੈ, ਉਸ ਤੋਂ ਪਰਮਿਸ਼ਨ ਲੈ ਕੇ ਤੁਸੀਂ ਗਰਾਂਟ ਕਰ ਸਕਦੇ ਹੋ। ਸੋ, ਇਸ ਦਾ ਓਪਰੇਸ਼ਨ ਹਾਈ ਕੋਰਟ ਦੇ ਆਦੇਸ਼ ਤੇ ਸਟਾਪ ਹੋ ਗਿਆ। ਉਹ ਹਾਲੇ ਤੱਕ ਕਲੀਅਰ ਨਹੀਂ ਹੋਇਆ ਤੇ ਜਦੋਂ ਵੀ ਇਹ ਕਲੀਅਰ ਹੋ ਜਾਵੇਗਾ, ਇਹ ਕੰਮ ਸ਼ੁਰੂ ਹੋ ਜਾਵੇਗਾ। ਇਸੇ ਤਰੀਕੇ ਨਾਲ 110 ਕੁਐਰੀਜ਼ ਹੋਰ ਹਨ, ਇਹ ਵੀ ਆਈਡੈਂਟੀਫਾਈ ਕਰ ਲਈਆਂ ਗਈਆਂ ਹਨ। ਇਨ੍ਹਾਂ ਦਾ ਵੀ ਇਸੇ ਤਰੀਕੇ ਨਾਲ ਕਲੀਅਰ ਕਰਕੇ ਜੋ ਘਾਟ ਹੈ, ਉਹ ਪੂਰੀ ਕੀਤੀ ਜਾ ਸਕਦੀ ਹੈ। ਸਪੀਕਰ ਸਾਹਿਬ, ਇਹ ਬਿਲਕੁਲ ਠੀਕ ਹੈ ਕਿ ਇਲਲੀਗਲ ਮਾਈਨਿੰਗ ਔਰ ਇਲਲੀਗਲ ਕੁਐਰੀਜ਼ ਚਲਾ ਕੇ ਬਹੁਤ ਲੋਕਾਂ ਨੇ ਇਸ ਕੰਮ ਵਿੱਚ ਕਮਾਈ ਕੀਤੀ ਹੈ। ਜੇਕਰ ਮੈਂ ਨਾਂ ਲਵਾਂ ਤਾਂ ਇਸ ਵਿੱਚ ਬਹੁਤ ਵੱਡੇ ਵੱਡੇ ਲੋਕ ਇਨਵਾਲਵਡ ਹਨ ਤੇ ਜੋ ਸਭ ਤੋਂ ਜ਼ਿਆਦਾ ਸ਼ੋਰ ਮਚਾਉਂਦੇ ਹਨ, ਉਨ੍ਹਾਂ ਦੇ ਇੰਟਰਸਟ ਵੀ ਇਸ ਵਿੱਚ ਹੋਣਗੇ। ਸੋ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਇੰਨਾ ਵੱਡਾ ਸਾਡੇ ਤੇ ਮੈਗਨੈੱਟ ਬਣਿਆ ਹੋਇਆ ਹੈ ਜਿਸ ਨੂੰ ਚੈੱਕ ਕਰਨ ਦੀ ਲੋੜ ਹੈ ਅਤੇ ਜਿਸ ਨੂੰ ਅਸੀਂ ਚੈੱਕ ਕੀਤਾ ਹੈ। ਇਹ ਸਾਡੀ ਜ਼ਰੂਰਤ ਹੈ। ਮੇਰੇ ਕੋਲ ਇੱਕ ਮਹੀਨੇ ਤੋਂ ਇਹ ਡਿਪਾਰਟਮੈਂਟ ਆਇਆ ਹੈ ਔਰ ਇਸ ਮਹੀਨੇ ਵਿੱਚ ਜਿੰਨੀ ਵੀ ਇਲਲੀਗਲ ਮਾਈਨਿੰਗ ਚਲਦੀ ਸੀ, ਮੁੱਖ ਮੰਤਰੀ ਸਾਹਿਬ ਦੇ ਆਦੇਸ਼ ਨਾਲ ਉਹ ਸਾਰੀ ਬੰਦ ਕਰਵਾ ਦਿੱਤੀ ਹੈ। ਇੱਥੋਂ ਤੱਕ ਡਿਸਟ੍ਰਿਕਟ ਗੁਰਦਾਸਪੁਰ ਦੇ ਇੱਕ ਡੀ.ਐਮ. ਨੂੰ ਮੈਂ ਸਸਪੈਂਡ ਵੀ ਕੀਤਾ ਹੈ ਜੋ ਕਿ ਬੜੇ ਗਲਤ ਤਰੀਕੇ ਨਾਲ ਉਥੇ ਕੰਮ ਕਰਵਾ ਰਿਹਾ ਸੀ ਔਰ ਕਿਸੇ ਕੋਲ ਲਾਇਸੰਸ ਹੀ ਨਹੀਂ ਸਨ ਕਿਉਂਕਿ ਇਹ ਲਾਇਸੰਸ ਤਾਂ ਹੁਣ ਦੇਣੇ ਸ਼ੁਰੂ ਕੀਤੇ ਹਨ। ਉਹ ਲਾਇਸੰਸ ਵੀ ਆਪ ਹੀ ਬੈਠ ਕੇ ਭਰਵਾ ਰਿਹਾ ਸੀ। ਸੋ, ਇਸ ਕਰਕੇ ਮੈਂ ਤਾਂ ਇੰਨਾ ਹੀ ਆਨਰੇਬਲ ਮੈਂਬਰ ਸਾਹਿਬਾਨ ਨੂੰ ਭਰੋਸਾ ਦਿਵਾ ਸਕਦਾ ਹਾਂ ਕਿ ਇਹ ਇਲਲੀਗਲ ਮਾਈਨਿੰਗ ਸਰਕਾਰ ਨਹੀਂ ਕਰਵਾਉਂਦੀ । ਸਰਕਾਰ ਦਾ ਕਿਤੇ ਇਸ ਵਿੱਚ ਹਿੱਸਾ ਨਹੀਂ ਅਤੇ ਨਾ ਹੀ ਸਰਕਾਰ ਵੱਲੋਂ ਇਨਕਰੇਜਮੈਂਟ ਹੈ। ਜਦੋਂ ਵੀ ਕੋਈ ਕੇਸ ਸਾਡੇ ਨੋਟਿਸ ਵਿੱਚ ਆਇਆ, ਅਸੀਂ ਉਸ ਦੇ ਖਿਲਾਫ ਕਾਰਵਾਈ ਕੀਤੀ ਹੈ ਅਤੇ ਹੁਣ ਵੀ ਤੁਸੀਂ ਜਿੱਥੇ ਵੀ ਦੱਸੋਗੇ ਕਿ ਇਲਲੀਗਲ ਮਾਈਨਿੰਗ ਹੋ ਰਹੀ ਹੈ ਜਾਂ ਕੋਈ ਕਰ ਰਿਹਾ ਹੈ ਤਾਂ

ਅਸੀਂ ਕਾਰਵਾਈ ਕਰਾਂਗੇ । ਮੇਰੇ ਇੱਥੇ ਇੱਕ ਸਾਥੀ ਕਹਿ ਰਹੇ ਸਨ ਕਿ ਹੁਣ ਵੀ ਹੋ ਰਹੀ ਹੈ, ਰਾਤ ਨੂੰ ਇਹ ਕੰਮ ਹੁੰਦਾ ਹੈ, ਇਹ ਗੱਲ ਪਹਿਲਾਂ ਹੁੰਦੀ ਸੀ ਪਰ ਹੁਣ ਨਹੀਂ ਹੁੰਦੀ। (ਵਿਘਨ) ਮੈਂ ਕਹਿ ਰਿਹਾ ਹਾਂ ਕਿ ਹੁਣ ਨਹੀਂ ਹੁੰਦੀ। ਹੁਣ ਇਹ ਕੰਮ ਪੂਰੀ ਤਰ੍ਹਾਂ ਬੰਦ ਹੈ। ਮੇਰੇ ਆਪਣੇ ਜ਼ਿਲ੍ਹੇ ਵਿੱਚ ਬਹੁਤ ਸਾਰਾ ਕੰਮ ਹੋ ਰਿਹਾ ਸੀ, ਉਹ ਸਾਰਾ ਬੰਦ ਕੀਤਾ ਹੈ। ਉਹ ਸਾਰੇ ਚੀਕਾਂ ਮਾਰਦੇ ਹਨ ਔਰ ਮੈਂ ਉਨ੍ਹਾਂ ਨੂੰ ਕਿਹਾ ਹੈ ਕਿ ਨਹੀਂ, ਜਦੋਂ ਤੱਕ ਕਾਨੂੰਨੀ ਤੌਰ ਤੇ ਇਹ ਕੁਐਰੀਜ਼ ਅਲਾਓ ਨਹੀਂ ਹੁੰਦੀਆਂ, ਮੈਂ ਤੁਹਾਨੂੰ ਕਿਸੇ ਨੂੰ ਇਜਾਜ਼ਤ ਨਹੀਂ ਦੇ ਸਕਦਾ। ਮੈਂ ਆਪਣੇ ਹਲਕੇ ਦੇ ਲੋਕਾਂ ਨੂੰ ਵੀ ਕਿਹਾ ਹੈ ਔਰ ਮੈਂ ਤੁਹਾਨੂੰ ਵੀ ਬੇਨਤੀ ਕਰਦਾ ਹਾਂ ਕਿ ਪੂਰੀ ਇਜਾਜ਼ਤ ਦੇਣਾ ਸਾਡੇ ਹੱਥ ਵਿੱਚ ਨਹੀਂ ਹੈ। ਸਾਡੇ ਮੁੱਖ ਮੰਤਰੀ ਸਾਹਿਬ ਆਪ ਜਾ ਕੇ ਆਏ ਹਨ। ਪ੍ਰਧਾਨ ਮੰਤਰੀ ਨੂੰ ਚਿੱਠੀਆਂ ਲਿਖੀਆਂ ਹਨ ਔਰ ਆਪ ਜਾ ਕੇ ਬੇਨਤੀ ਕੀਤੀ ਹੈ ਪਰ ਫਿਰ ਵੀ ਹਾਲੇ ਤੱਕ ਸਾਨੂੰ ਇਜ਼ਾਜ਼ਤ ਨਹੀਂ ਦਿੱਤੀ ਗਈ। ਮੈਂ ਬੇਨਤੀ ਕਰਾਂਗਾ ਕਿ ਆਉ ਆਪਾਂ ਮਿਲ ਕੇ ਇਹ ਕੰਮ ਕਰਵਾਈਏ। ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਬੇਨਤੀ ਕਰਦਾ ਹਾਂ। ਇਨ੍ਹਾਂ ਨੇ ਬਹੁਤ ਅੱਛੀ ਗੁੱਡਵਿਲ ਦਿਖਾਈ ਹੈ ਕਿ ਮੁੱਖ ਮੰਤਰੀ ਸਾਹਿਬ ਨਾਲ ਇਹ ਗਏ ਅਤੇ ਡਿਮਾਂਡ ਸਪੋਰਟ ਕਰਕੇ ਆਏ। ਮੈਂ ਹੁਣ ਵੀ ਇਨ੍ਹਾਂ ਨੂੰ ਫਿਰ ਬੇਨਤੀ ਕਰਦਾ ਹਾਂ ਕਿ ਇਹ ਮੇਰੇ ਨਾਲ ਚੱਲਣ, ਮੈਂ ਇਨ੍ਹਾਂ ਨੂੰ ਲੈ ਕੇ ਜਾਣ ਨੂੰ ਤਿਆਰ ਹਾਂ ਔਰ ਇਹ ਸਾਡੀ ਕਲੀਅਰੈਂਸ ਕਰਵਾ ਦੇਣ । ਫਿਰ ਅਸੀਂ ਬਕਾਇਦਾ ਲੀਗਲ ਵੇਅ ਨਾਲ ਇਸ ਦੀ ਆਕਸ਼ਨ ਕਰਵਾ ਕੇ ਇਹ ਕੰਮ ਕਰਵਾਵਾਂਗੇ। ਇਲਲੀਗਲ ਕੰਮ ਕਿਸੇ ਨੂੰ ਕਰਨ ਦੀ ਇਜਾਜ਼ਤ ਨਹੀਂ ਦਿੱਤੀ ਜਾਵੇਗੀ। ਜਿਹੜਾ ਕੋਈ ਤੁਸੀਂ ਦੱਸੋਗੇ ਕਿ ਕਿਤੇ ਗਲਤ ਕੰਮ ਹੋ ਰਿਹਾ ਹੈ, ਮੈਂ ਤੁਹਾਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ .......... ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ):** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਲਲੀਗਲ ਮਾਈਨਿੰਗ ਨਹੀਂ ਕਰਨ ਦਿੱਤੀ ਗਈ । ਇਹ ਵੀ ਤਾਂ ਸਰਕਾਰ ਦਾ ਫਰਜ਼ ਬਣਦਾ ਹੈ ਕਿ ਜੇ ਅੱਜ ਲੋਕਾਂ ਨੂੰ ਰੇਤਾ ਬਜਰੀ ਨਹੀਂ ਮਿਲਦੀ ਤਾਂ ਉਸ ਦੇ ਦੋਸ਼ੀ ਕੌਣ ਹਨ ? ਇਹ ਵੀ ਦੱਸਣ।

**ਮਾਨਯੋਗ ਸਪੀਕਰ:** ਹਾਂ ਜੀ, ਮਿੱਤਲ ਸਾਹਿਬ। ਟਾਈਮ ਹੁਣ ਓਵਰ ਹੋ ਰਿਹਾ ਹੈ।

**ਉਦਯੋਗ ਤੇ ਵਣਜ ਅਤੇ ਸੰਸਦੀ ਮਾਮਲਿਆਂ ਬਾਰੇ ਮੰਤਰੀ :** ਸਪੀਕਰ ਸਾਹਿਬ, ਮੈਂ ਇਹ ਗੱਲ ਦੱਸ ਰਿਹਾ ਹਾਂ ਕਿ ਇਨਵਾਇਰਨਮੈਂਟਲ ਕਲੀਅਰੈਂਸ ਜਿਹੜੀ ਹੈ, ਉਹ ਕੇਂਦਰ ਸਰਕਾਰ ਨੇ ਦੇਣੀ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ......... (ਵਿਘਨ)

**ਉਦਯੋਗ ਤੇ ਵਣਜ ਅਤੇ ਸੰਸਦੀ ਮਾਮਲਿਆਂ ਬਾਰੇ ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਨ੍ਹਾਂ ਦੀ ਕੁਰਸੀ ਬਦਲ ਦਿਉ ਤੇ ਮੇਰੇ ਇਸ ਸਾਥੀ ਨੂੰ ਉਥੇ ਬਿਠਾ ਦਿਉ ਜਿਹੜੇ ਘੱਟ ਰੌਲਾ ਪਾਉਂਦੇ ਹਨ । ਇਨ੍ਹਾਂ ਦੀ ਸੀਟ ਚੇਂਜ ਕਰ ਦਿਓ। ਇਨ੍ਹਾਂ

ਦੀ ਸੀਟ ਦੇ ਸਪਿਰਿੰਗ ਵਿੱਚ ਨੁਕਸ ਹੈ । (ਹਾਸਾ) ਮੈਂ ਸਾਬਕਾ ਪ੍ਰਧਾਨ ਮੰਤਰੀ ** ਦੀ ਗੱਲ ਦੱਸਦਾ ਹਾਂ। ਇਕ ਵਾਰ ਉਨ੍ਹਾਂ ਨੂੰ ** ਮਿਲਣ ਗਏ ਤੇ ਆ ਕੇ ਉਹ ਬਾਦਲ ਸਾਹਿਬ ਨੂੰ ਕਹਿੰਦੇ ਕਿ ਬਾਦਲ ਸਾਹਿਬ ਨੰਗਲ ਤੁਸੀਂ ਲੈ ਲਓ । ਭਾਖੜਾ ਮੈਂ ਆਪੇ ਠੀਕ ਚਲਾ ਲਵਾਂਗਾ । ** ਦੀਆਂ ਡਿਮਾਂਡਜ਼ ਬੜੀਆਂ ਅਜੀਬ ਸਨ। (ਵਿਘਨ) ਤੁਸੀਂ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ ਵੱਲ ਇਸ਼ਾਰਾ) ਥੋੜ੍ਹਾ ਜਿਹਾ ਸ਼ਾਂਤ ਰਿਹਾ ਕਰੋ । ਤੁਹਾਨੂੰ ਹਰ ਗੱਲ ਤੇ ਉਠਣ ਦੀ ਲੋੜ ਨਹੀਂ। ਸਪੀਕਰ ਸਾਹਿਬ, ਅਸੀਂ ਇਨਵਾਇਰਨਮੈਂਟਲ ਕਲੀਅਰੈਂਸ ਦਾ ਕੰਮ ਸੌਖਾ ਕਰਨ ਵਾਸਤੇ ਡੀਸੈਂਟਰੇਲਾਈਜ਼ ਕੀਤਾ। ਡਿਪਟੀ ਕਮਿਸ਼ਨਰ ਦੀ ਚੇਅਰਮੈਨਸ਼ਿਪ ਥੱਲੇ ਡਿਸਟ੍ਰਿਕਟ ਕਮੇਟੀ ਬਣਾ ਦਿੱਤੀ ਔਰ ਡਿਪਟੀ ਕਮਿਸ਼ਨਰ ਨੂੰ ਅਧਿਕਾਰ ਦਿੱਤਾ ਹੈ। ਉਨ੍ਹਾਂ ਨੇ ਕਲੀਅਰੈਂਸ ਦੇ ਦਿੱਤੀ, ਆਕਸ਼ਨ ਹੋ ਗਈ, ਕੰਮ ਸ਼ੁਰੂ ਹੋ ਗਿਆ ਲੇਕਿਨ ਕੁਝ ਲੋਕਾਂ ਨੇ ਹਾਈਕੋਰਟ ਵਿੱਚ ਚੈਲੰਜ ਕਰ ਦਿੱਤਾ ਤੇ ਹਾਈ ਕੋਰਟ ਨੇ ਰੋਕ ਦਿੱਤਾ। ਇਸ ਕਰਕੇ ਉਹ ਕੰਮ ਬੰਦ ਹੋ ਗਿਆ। ਹੁਣ ਵੀ ਅਗਰ ਸਾਨੂੰ ਕਲੀਅਰੈਂਸ ਮਿਲ ਜਾਵੇ ਤਾਂ ਸਾਡੇ ਕੋਲ ਕੋਈ ਰੁਕਾਵਟ ਨਹੀਂ ਹੈ । ਗੱਲ ਤਾਂ ਇਹ ਹੈ ਕਿ ਕੇਂਦਰ ਸਰਕਾਰ ਕਲੀਅਰੈਂਸ ਦੇਵੇ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਮਾਨਯੋਗ ਸਪੀਕਰ:** ਹਾਂ ਜੀ, ਜਾਖੜ ਸਾਹਿਬ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਕਿਹਾ ਹੈ ਕਿ he tried to brush it aside. ਸਟੇਟ ਅਪਰੇਜ਼ਲ ਕਮੇਟੀ ਦੇ ਦੇਵੇ। ਤੁਸੀਂ ਸਟੇਟ ਅਪਰੇਜ਼ਲ ਕਮੇਟੀ ਨੂੰ ਕਿੰਨੀ ਵਾਰ ਅਪਰੋਚ ਕੀਤਾ ਹੈ, would you like to explain that?

**ਉਦਯੋਗ ਤੇ ਵਣਜ ਅਤੇ ਸੰਸਦੀ ਮਾਮਲਿਆਂ ਬਾਰੇ ਮੰਤਰੀ :** ਸਪੀਕਰ ਸਾਹਿਬ, ਸਟੇਟ ਅਪਰੇਜ਼ਲ ਕਮੇਟੀ ਜਿਹੜੀ ਹੈ ਉਹ ਵੀ ਕੇਂਦਰ ਸਰਕਾਰ ਨੇ ਬਣਾਈ ਹੈ। ਉਨ੍ਹਾਂ ਦੇ ਕੋਲ ਅਸੀਂ ਕੇਸ ਭੇਜ ਦਿੱਤੇ ਹਨ ਔਰ ਉਹ ਕੇਸ ਕਲੀਅਰ ਕਰਨ ਵਿੱਚ ਪੂਰੇ ਛੇ ਮਹੀਨੇ ਲਗਾਉਂਦੇ ਹਨ। ਪਬਲਿਕ ਨੋਟਿਸ ਦੇਣਾ, ਫਿਰ ਉਨ੍ਹਾਂ ਨੂੰ ਸੁਣਨਾ, ਇਹ ਉਨ੍ਹਾਂ ਦੀ ਬੜੀ ਲੰਬੀ ਚੌੜੀ ਕਾਰਵਾਈ ਹੁੰਦੀ ਹੈ। ਅਸੀਂ ਇਸ ਕਰਕੇ ਡਿਸਟ੍ਰਿਕਟ ਲੈਵਲ ਤੇ ਪਾਵਰਾਂ ਦਿੱਤੀਆਂ ਹਨ ਤਾਂ ਕਿ ਜਲਦੀ ਤੋਂ ਜਲਦੀ ਪੰਜ ਹੈਕਟੇਅਰ ਤੋਂ ਘੱਟ ਜਿਹੜਾ ਰਕਬਾ ਹੈ, ਉਹ ਕਲੀਅਰ ਹੋ ਸਕੇ ਪਰ ਹੁਣ ਡਿਸਟ੍ਰਿਕਟ ਅਪਰੇਜ਼ਲ ਕਮੇਟੀ ਦੀਆਂ ਜਿਹੜੀਆਂ ਪਾਵਰਾਂ ਹਨ, ਉਹ ਵਿਦਡਰਾਅ ਕਰ ਲਈਆਂ ਗਈਆਂ ਹਨ, ਖਤਮ ਕਰ ਦਿੱਤੀਆਂ ਹਨ, ਕੁਐਸ਼ ਕਰ ਦਿੱਤੀਆਂ ਹਨ । ਅਸੀਂ ਤਾਂ ਇਹ ਵੀ ਕਹਿੰਦੇ ਹਾਂ ਕਿ ਜਦੋਂ ਸਟੇਟ ਅਪਰੇਜ਼ਲ ਕਮੇਟੀ ਨੇ ਇਨਵਾਇਰਨਮੈਂਟਲ ਕਲੀਅਰੈਂਸ ਦੇ ਦਿੱਤੀ, ਉਸ ਤੋਂ ਬਾਅਦ ਉਹ ਕਹਿੰਦੇ ਹਨ ਕਿ ਨਹੀਂ, ਹੁਣ ਇਹ ਕੇਸ ਸਟੇਟ ਕਮੇਟੀ ਦੁਆਰਾ ਸੈਂਟਰ ਨੂੰ ਭੇਜਿਆ ਜਾਵੇ । ਇਸ ਤਰ੍ਹਾਂ ਹੁਣ ਜਦ ਸਟੇਟ ਅਪਰੇਜ਼ਲ ਕਮੇਟੀ ਨੇ ਆਕਸ਼ਨ ਕੀਤੀ ਹੈ, ਆਕਸ਼ਨ ਕਰਨ ਤੋਂ ਬਾਅਦ ਸਟੇਟ ਅਪਰੇਜ਼ਲ ਕਮੇਟੀ ਕੇਸ ਸੈਂਟਰ ਨੂੰ ਭੇਜੇਗੀ ਔਰ ਸੈਂਟਰ ਦੀ ਕਲੀਅਰੈਂਸ

**Expunged as per ruling dated 13.03.2013 by the Chair.

[ ਉਦਯੋਗ ਤੇ ਵਣਜ ਅਤੇ ਸੰਸਦੀ ਮਾਮਲਿਆਂ ਬਾਰੇ ਮੰਤਰੀ ]

ਤੋਂ ਬਾਅਦ ਅਸੀਂ ਕੰਟਰੈਕਟਰ ਦੇ ਨਾਂ ਟਰਾਂਸਫਰ ਕਰ ਸਕਦੇ ਹਾਂ । ਜਦੋਂ ਸਾਰੀ ਕਲੀਅਰੈਂਸ ਹੋ ਗਈ, ਇਨਵਾਇਰਮੈਂਟਲ ਕਲੀਅਰੈਂਸ ਹੋ ਗਈ, ਸਾਰੇ ਆਬਜੈਕਸ਼ਨ ਦੂਰ ਹੋ ਗਏ ਤਾਂ ਫਿਰ ਸਿਰਫ ਕੰਟਰੈਕਟ ਅਲਾਟ ਕਰਨ ਲਈ ਦਿੱਲੀ ਜਾਣ ਦੀ ਕੀ ਲੋੜ ਹੈ। Why don't they authorize their State Appraisal Committee? ਕਿ ਜੇ ਆਕਸ਼ਨ ਹੋ ਗਈ ਤਾਂ ਤੁਸੀਂ ਦੇ ਦਿਓ ਔਰ ਇਸ ਪ੍ਰਾਸੈਸ ਵਿੱਚ ਮਹੀਨੇ ਲੱਗ ਰਹੇ ਹਨ। ਇਹ ਜਿਹੜੀ ਹਾਹਾਕਾਰ ਹੈ ਇਹ ਇਕੱਲੇ ਤੁਹਾਡੇ ਵਾਸਤੇ ਨਹੀਂ ਹੈ। We are also feeling ਕਿਉਂਕਿ ਸਾਡਾ ਸਾਰਾ ਡਿਵੈਲਪਮੈਂਟ ਦਾ ਕੰਮ ਰੁਕਿਆ ਪਿਆ ਹੈ। ਪਿੰਡਾਂ ਦੀਆਂ ਪੰਚਾਇਤਾਂ ਨੂੰ ਅਸੀਂ ਫੰਡ ਦਿੱਤੇ ਹੋਏ ਹਨ ਪਰ ਉਨ੍ਹਾਂ ਦੀਆਂ ਗਲੀਆਂ ਦੇ ਕੰਮ ਰੁਕੇ ਪਏ ਹਨ ਕਿਉਂਕਿ ਸਾਰੀ ਥਾਂ ਤੇ ਰੇਤਾ ਬਜਰੀ ਚਾਹੀਦੀ ਹੈ । ਸੀਮੇਂਟ ਵਾਲੇ ਕਹਿੰਦੇ ਹਨ ਕਿ ਸਾਡਾ ਸੀਮੇਂਟ ਵਿਕਣਾ ਬੰਦ ਹੋ ਗਿਆ। It is not concern of the Opposition, it is a concern of the whole State and that is why we are ready to discuss it again and again. ਮੈਂ ਅੱਜ ਵੀ ਕਹਿੰਦਾ ਹਾਂ ਕਿ ਇਸ ਨੂੰ ਫਾਈਨਲ ਕਰਨ ਵਾਸਤੇ ਦਿੱਲੀ ਜਾਣ ਦੀ ਲੋੜ ਹੈ। ਅਗਰ ਸੈਂਟਰ ਪੰਜਾਬ ਦੀ ਅਪਰੇਜ਼ਲ ਕਮੇਟੀ ਨੂੰ ਅਥੋਰਾਈਜ਼ ਕਰ ਦੇਣ ਤਾਂ ਸਾਰਾ ਕੰਮ ਬਹੁਤ ਹੀ ਅਸਾਨ ਹੋ ਜਾਵੇਗਾ । ਇੱਕ ਵਾਰ ਜੇ ਸਟੇਟ ਅਪਰੇਜ਼ਲ ਕਮੇਟੀ ਨੇ ਇਨਵਾਇਰਨਮੈਂਟਲ ਕਲੀਅਰੈਂਸ ਦੇ ਦਿੱਤੀ ਤਾਂ ਫਿਰ ਪਤਾ ਨਹੀਂ ਕਿਉਂ ਟੇਬਲ ਤੇ ਕਾਗਜ਼ ਘੁੰਮੀ ਜਾਂਦੇ ਹਨ ਤੇ ਉਥੋਂ ਕਾਗਜ਼ ਮੂਵ ਨਹੀਂ ਕਰਦੇ । ਇਸ ਗੱਲ ਤੇ ਵੀ ਝਗੜਾ ਰਿਹਾ ਹੈ ਕਿ ਜਿਹੜਾ ਫਾਈਨਲ ਲਾਇਸੰਸ ਲੈਣਾ ਹੈ, ਉਹ ਸਟੇਟ ਲੈ ਕੇ ਦੇਵੇ ਜਾਂ ਕੰਟਰੈਕਟਰ ਲੈ ਕੇ ਦੇਵੇ। ਅਸੀਂ ਕਹਿੰਦੇ ਹਾਂ ਕਿ ਕੰਟਰੈਕਟਰ ਨੂੰ ਦੇ ਦਿਓ । ਉਹ ਆਪ ਹੀ ਜਾ ਕੇ ਕਰਵਾਉਂਦਾ ਰਹੇਗਾ ਪਰ ਕੇਂਦਰ ਸਰਕਾਰ ਕਹਿੰਦੀ ਹੈ ਕਿ ਨਹੀਂ, ਤੁਸੀਂ ਭੇਜੋ । ਤੁਸੀਂ ਹੀ ਸਾਡੇ ਕਾਗਜ਼ਾਂ ਦਾ ਵਾਰ ਵਾਰ ਜਵਾਬ ਦਿਓ। ਇਕ ਆਬਜੈਕਸ਼ਨ, ਦੋ ਆਬਜੈਕਸ਼ਨ, ਤਿੰਨ ਆਬਜੈਕਸ਼ਨ। ਇਨ੍ਹਾਂ ਲਗਾਤਾਰ ਲੱਗ ਰਹੇ ਆਬਜੈਕਸ਼ਨਾਂ ਕਰਕੇ ਹੀ ਡਿਲੇਅ ਹੋ ਰਹੀ ਹੈ and I still say ਕਿ ਅਗਰ ਡਿਲੇਅ ਹੋ ਰਹੀ ਹੈ ਤਾਂ ਉਸ ਵਿੱਚ ਪੰਜਾਬ ਸਰਕਾਰ is not at fault, it is because of the delay being caused by the officers of the Union Government. ਜਿਸ ਕਰਕੇ ਡਿਲੇਅ ਹੋ ਰਿਹਾ ਹੈ। ਸਾਨੂੰ ਉੱਤੋਂ ਕਲੀਅਰੈਂਸ ਮਿਲੇ, ਆਕਸ਼ਨ ਅਸੀਂ ਕਰ ਦਿੱਤੀ ਹੈ ਔਰ ਅਸੀਂ ਤੁਰੰਤ ਇਸ ਨੂੰ ਲਾਗੂ ਕਰਕੇ ਅਲਾਓ ਕਰੀਏ। ਸੋ, ਮੈਂ ਚਾਹੁੰਦਾ ਹਾਂ ਕਿ ਤੁਸੀਂ ਸਾਨੂੰ ਕੋਆਪ੍ਰੇਟ ਕਰੋ। We are ready.

**Mr. Speaker : Thanks.** ਹਾਂ ਜੀ, ਸ਼੍ਰੀ ਸੁਨੀਲ ਜਾਖੜ ਜੀ।

**ਸ਼੍ਰੀ ਸੁਨੀਲ ਜਾਖੜ:** ਪਹਿਲਾਂ ਕੰਗ ਸਾਹਿਬ ਨੂੰ ਬੋਲ ਲੈਣ ਦਿਓ ਜੀ।

**ਮਾਨਯੋਗ ਸਪੀਕਰ:** ਨਹੀਂ ਜੀ ।

**ਸ਼੍ਰੀ ਸੁਨੀਲ ਜਾਖੜ :** ਸਰ, ਮੈਂ ਤੁਹਾਨੂੰ ਦੋ ਨਾਂ ਭੇਜੇ ਹਨ।

**ਮਾਨਯੋਗ ਸਪੀਕਰ:** ਮਿੱਤਲ ਸਾਹਿਬ ਦਾ ਪਹਿਲਾਂ ਟਾਈਮ ਸੀ ਤੇ ਉਨ੍ਹਾਂ ਨੂੰ ਵੀ ਮੈਂ 17 ਮਿੰਟ ਤੋਂ ਵੱਧ ਨਹੀਂ ਦਿੱਤੇ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਤੁਸੀਂ ਚਾਹੇ 17 ਮਿੰਟ ਦੇ ਦਿਓ ਤੇ ਚਾਹੇ 20 ਮਿੰਟ ਦਿਓ these are important issues ਜੇ ਸਿਰਫ ਫਾਰਮੈਲਟੀ ਹੀ ਕਰਨੀ ਹੈ ਤਾਂ ਫਿਰ ਠੀਕ ਹੈ।

**ਮਾਨਯੋਗ ਸਪੀਕਰ:** ਚਲੋ ਠੀਕ ਹੈ, ਤੁਹਾਡੇ 12 ਮਿੰਟ ਹਨ।

**ਸ਼੍ਰੀ ਸੁਨੀਲ ਜਾਖੜ:** ਪਹਿਲਾਂ ਕੰਗ ਸਾਹਿਬ ਬੋਲ ਲੈਣ ਜੀ। ਫਿਰ ਪੰਜ-ਸੱਤ ਮਿੰਟ ਵਿੱਚ ਮੈਂ ਬੋਲ ਲਵਾਂਗਾ।

**ਮਾਨਯੋਗ ਸਪੀਕਰ:** ਚਲੋ ਠੀਕ ਹੈ, ਹਾਂ ਜੀ ਕੰਗ ਸਾਹਿਬ।

**ਸਰਦਾਰ ਜਗਮੋਹਨ ਸਿੰਘ ਕੰਗ (ਖਰੜ) :** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ । ਤੁਸੀਂ ਪੰਜਾਬ ਦੇ ਬਹੁਤ ਅਹਿਮ ਮੁੱਦੇ, ਰੇਤੇ ਬਜਰੀ ਦੀ ਬਲੈਕ ਤੇ ਜਿਸ ਕਾਰਨ ਸਾਰੇ ਪੰਜਾਬ ਵਿੱਚ ਹਾਹਾਕਾਰ ਮਚੀ ਹੋਈ ਹੈ, ਤੇ ਬੋਲਣ ਦਾ ਮੌਕਾ ਦਿੱਤਾ ਹੈ । ਸਾਡੇ ਮਾਨਯੋਗ ਮੰਤਰੀ ਮਿੱਤਲ ਸਾਹਿਬ ਨੇ ਬੜੇ jugglery ਤਰੀਕੇ ਨਾਲ ਰੇਤੇ ਬਜਰੀ ਬਾਰੇ ਸਰਕਾਰ ਦਾ ਪ੍ਰਾਫਿਟ-ਲਾਸ ਦੱਸਿਆ ਹੈ। ਕਿੰਨੀਆਂ ਮਾਈਨਜ਼ ਆਕਸ਼ਨ ਹੋਈਆਂ, ਕਿੰਨੀਆਂ ਨਹੀਂ ਹੋਈਆਂ ਅਤੇ ਇਹ ਇਸ ਗੱਲ ਤੋਂ ਭੱਜ ਰਹੇ ਹਨ ਕਿ ਪੰਜਾਬ ਸਰਕਾਰ ਦਾ ਕੋਈ ਕਸੂਰ ਨਹੀਂ। ਉਸ ਤੇ ਮੈਨੂੰ ਇੱਕ ਸ਼ੇਅਰ ਯਾਦ ਆ ਗਿਆ :

सच्चाई छुप नहीं सकती कभी बनावट के असूलों से,

खुशबु आ नहीं सकती कभी कागज़ के फूलों से

(ਥੰਪਿੰਗ) ਮੈਂ ਧੰਨਵਾਦ ਕਰਦਾ ਹਾਂ ਸਰਦਾਰ ਤੋਤਾ ਸਿੰਘ ਜੀ ਦਾ, ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਦਾ ਜਿਨ੍ਹਾਂ ਨੇ ਹੁਣੇ ਖੜ੍ਹੇ ਹੋ ਕੇ ਸੱਚ ਨੂੰ ਸੱਚ ਕਿਹਾ। ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਰੁਜ਼ਗਾਰੀ ਤਾਂ ਕੀ ਦੇਣੀ ਹੈ । ਤੁਸੀਂ ਸੋਚ ਵੀ ਨਹੀਂ ਸਕਦੇ। ਤੁਸੀਂ ਦੁਨੀਆਂ ਦੇਖੀ ਹੈ, ਤੁਹਾਡਾ ਬਹੁਤ ਤਜਰਬਾ ਹੈ । ਰੇਤਾ ਇੱਕ ਐਸੀ ਅਹਿਮ ਆਈਟਮ ਹੈ ਜਿਸ ਦੇ ਨਾਲ ਲੇਬਰ, ਮਿਸਤਰੀ, ਟਰਾਂਸਪੋਰਟ ਆਦਿ, ਸਭ ਜੁੜੇ ਹੋਏ ਹਨ । ਮੇਰੇ ਹਲਕੇ ਖਰੜ ਵਿੱਚ ਤਾਂ ਟਿੱਪਰਾਂ ਵਾਲੇ, ਟਰਾਲੀਆਂ ਵਾਲੇ ਮੈਨੂੰ ਘੇਰ ਲੈਂਦੇ ਹਨ ਕਿ ਐਮ. ਐਲ. ਏ. ਸਾਹਿਬ ਸਾਡੀਆਂ ਟਿੱਪਰਾਂ ਨੂੰ ਵਿਹਲੇ ਖੜ੍ਹਿਆਂ ਨੂੰ ਜੰਗ ਲੱਗ ਗਿਆ ਹੈ। ਬੈਂਕਾਂ ਦੀਆਂ ਕਿਸ਼ਤਾਂ ਨਹੀਂ ਮੁੜਦੀਆਂ । ਮਾਈਨਿੰਗ ਚਲ ਰਹੀ ਹੈ, ** ਸਾਡੀਆਂ ਗੱਡੀਆਂ, ਟਰਾਲੀਆਂ ਖੜ੍ਹੀਆਂ ਹਨ। ਮੈਂ ਬੜਾ ਹੈਰਾਨ ਅਤੇ ਪ੍ਰੇਸ਼ਾਨ ਹਾਂ ।

**ਡਾਕਟਰ ਦਲਜੀਤ ਸਿੰਘ ਚੀਮਾ :** ਸਪੀਕਰ ਸਾਹਿਬ, ........

**Sardar Jagmohan Singh Kang :** Please don't interrupt. ਇੱਥੇ ਬਹੁਤ ਨਾਮ ਲਿਆ ਗਿਆ ਹੈ। ਹੁਣ ਤੁਸੀਂ ਸੁਣੋ । (ਵਿਘਨ)

**ਮਾਨਯੋਗ ਸਪੀਕਰ:** ਚੀਮਾ ਸਾਹਿਬ, ਬੈਠੋ।

**Expunged as per ruling dated 13.03.2013 by the Chair.

**ਸਰਦਾਰ ਜਗਮੋਹਨ ਸਿੰਘ ਕੰਗ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਅੱਜ ਇਹ ਰੇਤਾ ਪਿਛਲੇ ਸਾਲਾਂ ਨਾਲੋਂ 10 ਗੁਣਾ ਜ਼ਿਆਦਾ ਯਾਨੀ ਕਿ 30-35 ਰੁਪਏ ਕਿਊਬਿਕ ਫੁੱਟ ਵਿਕ ਰਿਹਾ ਹੈ ਅਤੇ ਗੋਬਿੰਦਗੜ੍ਹ ਦੀ ਸਾਰੀ ਇੰਡਸਟਰੀ ਬੰਦ ਹੋ ਗਈ ਹੈ। ਸੀਮੈਂਟ ਦੀ ਸੇਲ ਘੱਟ ਗਈ ਹੈ, ਬਿਲਡਿੰਗ ਮੈਟੀਰੀਅਲ ਦਾ ਕੰਮ ਸਾਰਾ ਠੱਪ ਹੋ ਗਿਆ ਹੈ। ਇਥੋਂ ਤੱਕ ਮੈਨੂੰ ਰਿਲਾਏਬਲ ਰਿਸੋਰਸਿਸ ਤੋਂ ਇਨਫਰਮੇਸ਼ਨ ਹੈ ਕਿ ਪੀ.ਡਬਲਿਊ.ਡੀ ਮਹਿਕਮੇ ਦੇ ਟੈਂਡਰ ਹੋ ਚੁੱਕੇ ਹਨ । ਜਿਵੇਂ ਕਿ ਮਾਨਯੋਗ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਰੇਤਾ ਬਜਰੀ ਨਹੀਂ ਮਿਲ ਰਿਹਾ, ਕਿਥੇ ਚਲਾ ਗਿਆ ਹੈ, ਮੈਂ ਬੜਾ ਹੈਰਾਨ ਹਾਂ ? ਕਿਉਂਕਿ ਮੇਰੇ ਅਕਾਲੀ ਦਲ ਤੇ ਭਾਜਪਾ ਵੀਰਾਂ ਦੇ ਆਕਾ ਬਿਊਰੋਕਰੇਸੀ ਤੇ ਜ਼ੋਰ ਪਾ ਰਹੇ ਹਨ ਕਿ ਰੇਤੇ ਬਜਰੀ ਦੀਆਂ ਇਨਵਾਇਰਨਮੈਂਟ ਕਲੀਅਰੈਂਸ ਦੀਆਂ ਫਾਈਲਾਂ ਨਹੀਂ ਕੱਢਣੀਆਂ। ਮੈਂ ਹੁਣੇ ਸਬੂਤ ਦੇ ਕੇ ਦੱਸਾਂਗਾ, ਦੋ ਮਿੰਟ ਬਾਅਦ ਯਾਨੀ ਕਿ ਅਖਬਾਰ ਦੀਆਂ ਕਟਿੰਗਜ਼, ਮਾਨਯੋਗ ਪੰਜਾਬ ਤੇ ਹਰਿਆਣਾ ਹਾਈ ਕੋਰਟ ਦੀ ਜੱਜਮੈਂਟ ਵੀ ਹੈ। ਜਦੋਂ ਰਾਜਸਥਾਨ, ਕਰਨਾਟਕ ਵਰਗੇ ਸੂਬੇ ਇਨਵਾਇਰਨਮੈਂਟ ਕਲੀਅਰੈਂਸ ਦੀ ਪਰਮਿਸ਼ਨ ਲੈ ਸਕਦੇ ਹਨ ਤਾਂ ਫਿਰ ਸਾਡੀ ਪੰਜਾਬ ਸਰਕਾਰ ਇਹ ਪਰਮਿਸ਼ਨ ਕਿਉਂ ਨਹੀਂ ਲੈ ਸਕਦੀ ? ਕਿਉਂਕਿ they are minting money. Yes, They are minting money. ਰੇਤਾ ਬਜਰੀ ਬਲੈਕ ਕਰਦੇ ਹਨ। ਦੁਨੀਆਂ ਤ੍ਰਾਹ ਤ੍ਰਾਹ ਕਰ ਰਹੀ ਹੈ। ਇਹ ਮੁੱਦਾ ਸਾਡੇ ਵਾਸਤੇ ਇੰਨਾ ਅਹਿਮ ਹੈ। ਵਿਧਾਨ ਸਭਾ ਬਣਦੇ ਸਾਰ ਸ਼੍ਰੀ ਸੁਨੀਲ ਜਾਖੜ, ਲੀਡਰ ਸੀ. ਐਲ. ਪੀ. ਦੀ ਅਗਵਾਈ ਥੱਲੇ ਸਾਰੀ ਸੀ.ਐਲ.ਪੀ. ਨੇ ਇੱਥੇ ਆ ਕੇ ਧਰਨਾ ਮਾਰਿਆ ਸੀ ਪਰੰਤੂ ਉਸ ਦਾ ਕੋਈ ਅਸਰ ਨਹੀਂ? ਮੈਂ ਹੈਰਾਨ ਪ੍ਰੇਸ਼ਾਨ ਹਾਂ ਕਿਉਂਕਿ ਸਰਕਾਰ ਦੀ ਕਨਾਈਵੈਂਸ (ਮਿਲੀਭੁਗਤ) ਹੈ, ਅਸੀਂ as an opposition ਮੰਨ ਲਓ ਕਹਿ ਸਕਦੇ ਹਾਂ ਕਿ ਸਰਕਾਰ ਦੀ ਕਨਾਈਵੈਂਸ ਹੈ, ਰੇਤਾ ਬਜਰੀ ਨੂੰ ਜਾਣ-ਬੁੱਝ ਕੇ ਰੋਕਿਆ ਹੋਇਆ ਹੈ। ਮਾਨਯੋਗ ਹਾਈ ਕੋਰਟ ਕੀ ਕਹਿੰਦਾ ਹੈ, ਸੁਣ ਲਓ ਧਿਆਨ ਨਾਲ। ਸਪੀਕਰ ਸਾਹਿਬ, ਮਾਨਯੋਗ ਹਾਈ ਕੋਰਟ ਕੀ ਕਹਿੰਦਾ ਹੈ, ਇੰਡਸਟਰੀ ਵਿਭਾਗ ਦੇ ਸੈਕਟਰੀ ਮੌਜੂਦ ਹਨ।"ਸਤੰਬਰ 20, 2013 ਦੀ ਦਿ ਟ੍ਰਿਬਿਊਨ, ਚੰਡੀਗੜ੍ਹ ਅਖਬਾਰ ਵਿੱਚ ਲਿਖਿਆ ਹੈ ਕਿ" Principal Secretary tenders apology to High Court. ਯਾਨੀ ਕਿ ਬੁਰੀ ਤਰ੍ਹਾਂ ਹਾਈ ਕੋਰਟ ਨੇ ਫਟਕਾਰ ਮਾਰੀ ਤੇ ਹਾਈ ਕੋਰਟ ਤੋਂ ਮਾਫੀ ਮੰਗ ਕੇ ਖਹਿੜਾ ਛੁਡਾਇਆ । ਮਾਨਯੋਗ ਹਾਈ ਕੋਰਟ ਨੇ ਕੀ ਕਿਹਾ ਹੈ ? ਸੁਣੋ ਜੀ, ਸਪੀਕਰ ਸਾਹਿਬ । He was sent notice for non-compliance of orders on eco clearance for mining , but the State Government failed to get clearance from the SEIAA (State Environment Impact Assessment Authority) for mining, even a year after the High Court orders on 17th August 2012. ਤਕਰੀਬਨ ਸਵਾ ਸਾਲ ਹੋ ਗਿਆ ਹੈ ਪਰ ਪੰਜਾਬ ਸਰਕਾਰ ਕਲੀਅਰੈਂਸ ਨਹੀਂ ਲੈ ਰਹੀ । ਰਾਜਸਥਾਨ ਕਲੀਅਰੈਂਸ ਲੈ ਚੁੱਕਿਆ ਹੈ, ਹੋਰ ਸੂਬੇ ਲੈ ਚੁੱਕੇ ਹਨ ਪਰ ਇਹ ਨਹੀਂ ਲੈ ਸਕੇ ਕਿਉਂਕਿ ਇਨ੍ਹਾਂ ਦੀ ਬਦਨੀਅਤ ਹੈ, ਪੈਸਾ ਕਮਾ ਰਹੇ ਹਨ । ਇਹ ਇਨ੍ਹਾਂ ਦੀ ਕੋਈ ਸਕੀਮ ਹੋਣੀ ਹੈ ਕਿਉਂਕਿ ਲੋਕ ਸਭਾ ਦੇ ਇਲੈਕਸ਼ਨ ਆ ਰਹੇ ਹਨ ਤੇ ਉਥੇ ਸ਼ਰਾਬ ਤੇ ਪੈਸਾ ਵੰਡਾਂਗੇ, ਕਮਾ ਲਓ ਕਿਸੇ ਵੀ ਕਾਸਟ ਤੇ? ਪੰਜਾਬ ਦੇ ਬਿਜ਼ਨਸ ਦੀ, ਕੰਟਰਕਸ਼ਨ

ਦੀ ਕਾਸਟ ਤੇ ਕਮਾ ਲਓ । ਮੈਂ ਬਹੁਤ ਹੈਰਾਨ-ਪ੍ਰੇਸ਼ਾਨ ਹਾਂ ਕਿ ਪਿੱਛੇ ਜਿਹੇ ਜਦੋਂ ਸਾਡਾ ਸੈਸ਼ਨ ਹੋਇਆ ਸੀ ਯਾਨੀ ਕਿ ਵਿਧਾਨ ਸਭਾ ਦਾ ਦੂਸਰਾ ਸੈਸ਼ਨ ਹੋਇਆ ਸੀ, ਉਦੋਂ ਜਦੋਂ ਸਾਡਾ ਧਰਨਾ ਲੱਗਿਆ ਤੇ ਫਿਰ ਸਪੀਕਰ ਸਾਹਿਬ, ਤੁਹਾਡੇ ਕਮਰੇ ਵਿੱਚ ਸਾਡੀ ਮੀਟਿੰਗ ਹੋਈ ਸੀ। ਮਾਨਯੋਗ ਮਿੱਤਲ ਸਾਹਿਬ ਸਾਡੇ ਮੰਤਰੀ ਜੀ ਨੂੰ ਮੁੱਖ ਮੰਤਰੀ ਸਾਹਿਬ ਨੇ ਇਸ ਇਸ਼ੂ ਨਾਲ ਸੰਬੰਧਿਤ ਕਮੇਟੀ ਦਾ ਚੇਅਰਮੈਨ ਬਣਾ ਕੇ ਭੇਜਿਆ ਤਾਂ ਕਿ ਰੇਤੇ-ਬਜਰੀ ਦੇ ਇਸ਼ੂ ਨੂੰ ਰਿਜ਼ਾਲਵ ਕੀਤਾ ਜਾ ਸਕੇ । ਉਸ ਸਮੇਂ ਮਿੱਤਲ ਸਾਹਿਬ ਨੇ ਹਾਊਸ ਵਿੱਚ ਬਿਆਨ ਦਿੱਤਾ ਸੀ ਕਿ 15 ਅਗਸਤ 2012 ਤੱਕ ਸਾਰੀ ਰੇਤੇ ਆਦਿ ਦੀ ਸਮੂਥ ਸਪਲਾਈ ਸ਼ੁਰੂ ਹੋ ਜਾਵੇਗੀ ਤੇ ਇਹ ਸਪਲਾਈ ਪੁਰਾਣੇ ਰੇਟਾਂ, ਕੰਟਰੋਲ ਰੇਟਾਂ ਤੇ ਹੀ ਹੋਵੇਗੀ । ਪਰੰਤੂ ਕਹਿੰਦੇ ਹਨ ਕਿ where there is will there is a way. ਇਨ੍ਹਾਂ ਦਾ ਇਰਾਦਾ ਹੈ ਹੀ ਨਹੀਂ, ਇਹ ਸਰਕਾਰ ਸੀਰੀਅਸ ਹੈ ਹੀ ਨਹੀਂ। ਮੈਂ ਕਈ ਚਿੱਠੀਆਂ ਮੁੱਖ ਮੰਤਰੀ ਜੀ ਨੂੰ ਲਿਖ ਚੁੱਕਾ ਹਾਂ ਯਾਨੀ ਕਿ 29.6.2012 ਨੂੰ ਤੇ ਫਿਰ 10.4.13 ਨੂੰ ਤੇ ਫਿਰ 24.9.13 ਨੂੰ । ਇਸ ਤੋਂ ਇਲਾਵਾ ਮਿਤੀ 25.6.12 ਨੂੰ ਇਸ ਸੰਬੰਧੀ ਧਿਆਨ ਦਿਵਾਊ ਮਤਾ ਵੀ ਲਿਆਂਦਾ। ਉਸ ਧਿਆਨ ਦਿਵਾਊ ਮਤੇ ਤੇ ਮੁੱਖ ਮੰਤਰੀ ਸਾਹਿਬ ਦਾ ਬੜਾ ਲੰਮਾ ਚੌੜਾ ਜਵਾਬ ਆ ਗਿਆ ਜਿਸ ਵਿੱਚ ਕਿਹਾ ਗਿਆ ਕਿ ਸਰਕਾਰ ਨੂੰ ਇਨਵਾਇਰਨਮੈਂਟਲ ਕਲੀਅਰੈਂਸ ਲੈਣ ਵਿੱਚ ਟਾਈਮ ਲੱਗ ਜਾਵੇਗਾ ਪਰ ਨਿਕਲਿਆ ਵਿੱਚੋਂ ਕੁਝ ਵੀ ਨਹੀਂ । ਫਿਰ ਸਾਨੂੰ ਕਹਿਣਾ ਪੈਂਦਾ ਹੈ :

दिल के अरमान आंसुओं में बह गए, हम वफा कर के भी तनहा रह गए।

(ਥੰਪਿੰਗ) ਮੈਂ ਬੇਨਤੀ ਕਰਨੀ ਚਾਹੁੰਦਾ ਹਾਂ, ਸਾਡਾ ਪੰਜਾਬ ਚਾਹੇ ਬਾਰਡਰ ਡਿਸਟ੍ਰਿਕਟ ਹੈ ਤੇ ਇਸ ਦਾ ਭਾਵੇਂ ਕੋਈ ਸ਼ਹਿਰ ਹੈ, ਚਾਹੇ ਫਿਰੋਜ਼ਪੁਰ ਹੈ, ਪਠਾਨਕੋਟ ਹੈ, ਅੰਮ੍ਰਿਤਸਰ ਹੈ, ਲੁਧਿਆਣਾ ਹੈ, ਹਰ ਜਗ੍ਹਾ ਤੇ ਬੇਸ਼ੁਮਾਰ ਅਕਾਲੀ ਜਥੇਦਾਰਾਂ ਦੇ ਟਿੱਪਰ ਚੱਲ ਰਹੇ ਹਨ ਤੇ ਸਮਗਲਿੰਗ ਹੋ ਰਹੀ ਹੈ। ਜਦੋਂ ਵਾੜ ਹੀ ਖੇਤ ਨੂੰ ਖਾਣ ਲੱਗ ਜਾਵੇ ਤੇ ਫਿਰ ਰੱਬ ਹੀ ਰਾਖਾ ਹੈ । ਮੁੱਖ ਮੰਤਰੀ ਸਾਹਿਬ ਨੇ ਚਿੱਠੀ ਵਿੱਚ ਲਿਖਿਆ ਸੀ, ਆਖੋ ਤਾਂ ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ। ਐਮ.ਐਲ.ਏ. ਸਾਹਿਬ, ਮੈਂ ਹਦਾਇਤ ਕਰ ਦਿੱਤੀ ਹੈ, ਪੰਜਾਬ ਪੁਲਿਸ ਨੂੰ, ਮਾਈਨਿੰਗ ਨੂੰ, ਜ਼ਿਲ੍ਹਾ ਪ੍ਰਸਾਸ਼ਨ ਨੂੰ ਪਰੰਤੂ ਤੱਥਾਂ ਮੁਤਾਬਿਕ ਉਹ ਵੀ ਨਾਲ ਰਲੇ ਹੋਏ ਹਨ। ਪੁਲਿਸ ਪੈਸੇ ਖਾ ਰਹੀ ਹੈ। ਮੇਰਾ ਵਿਧਾਨ ਸਭਾ ਹਲਕਾ ਖਰੜ ਪੈਂਦਾ ਹੈ ਤੇ ਮੁਹਾਲੀ ਜ਼ਿਲ੍ਹਾ ਚੰਡੀਗੜ੍ਹ ਦੇ ਸਭ ਤੋਂ ਨੇੜੇ ਹੈ ਜੋ ਕਿ ਸਾਡੀ ਰਾਜਧਾਨੀ ਹੈ ਜਿਸ ਵਿੱਚ ਪੰਜਾਬ ਦਾ ਸੈਕਟਰੀਏਟ ਹੈ। ਉਥੇ ਮੈਂ ਹੈਰਾਨ-ਪ੍ਰੇਸ਼ਾਨ ਹਾਂ, ਬਹੁਤ ਹੈਰਾਨ-ਪ੍ਰੇਸ਼ਾਨ ਹਾਂ । ਉਥੇ ਕੀ ਕੀਤਾ ਗਿਆ ਕਿ ਇੱਕ ਘੋੜਾ, ਖੱਚਰ ਦਾ ਰੇਹੜਾ ਥਾਣੇ ਬੰਦ ਕਰ ਦਿੱਤਾ। ਉਹ ਘਰ ਲਈ ਪਲਸਤਰ ਵਾਸਤੇ ਰੇਤਾ ਲੈ ਕੇ ਜਾ ਰਿਹਾ ਸੀ ਪਰੰਤੂ ਟਿੱਪਰ ਚੱਲ ਰਹੇ ਹਨ, ਅਕਾਲੀਆਂ ਦੇ। ਇਹ ਤਾਂ ਉਹ ਗੱਲ ਹੋ ਗਈ ਨਾ:

हम आह भी भरते हैं तो हो जाते हैं बदनाम, वो कत्ल भी करते हैं तो चर्चा नहीं होती।

(ਥੰਪਿੰਗ)

ਸਪੀਕਰ ਸਾਹਿਬ, ਇਨ੍ਹਾਂ ਅਕਾਲੀਆਂ ਦੇ ਟਿੱਪਰ ਚੱਲ ਰਹੇ ਹਨ। ਸਪੀਕਰ

[ ਸਰਦਾਰ ਜਗਮੋਹਨ ਸਿੰਘ ਕੰਗ ]

ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ 27.05.2013 ਨੂੰ ਇੱਕ ਟਿੱਪਰ ਫੜਿਆ ਗਿਆ, ਮੁੱਲਾਂਪੁਰ ਗਰੀਬਦਾਸ ਥਾਣੇ ਵਿੱਚ। ਲਿਖਿਆ ਸੀ, ਉਸ ਤੇ : **। ਉਸ ਦਾ ਨੰਬਰ ਸੀ, ਪੀ.ਬੀ. 65 ਬੀ 1957 । ਮੈਨੂੰ ਇਲਾਕੇ ਵਿੱਚੋਂ ਫੋਨ ਆਉਣੇ ਸ਼ੁਰੂ ਹੋ ਗਏ ਕਿ ਕੰਗ ਸਾਹਿਬ ਜਥੇਦਾਰਾਂ ਦਾ ਟਿੱਪਰ ਫੜ ਲਿਆ, ਦੇਖਿਓ, ਕਿਤੇ ਛੁੱਟ ਨਾ ਜਾਵੇ। ਮੈਂ ਥਾਣੇ ਫੋਨ ਕੀਤਾ । ਇੰਸਪੈਕਟਰ ਸਾਹਿਬ, ਕੀ ** ਦਾ ਥਾਣੇ ਟਿੱਪਰ ਫੜਿਆ ਹੋਇਆ ਹੈ । ਕਹਿੰਦੇ ਹਾਂ ਜੀ, ਫੜਿਆ ਹੋਇਆ ਹੈ। ਮੈਂ ਕਿਹਾ ਕਿ ਇਨਸਾਫ ਕਰਿਓ । ਸਪੀਕਰ ਸਾਹਿਬ, ਸਾਡੇ ਸਰਪੰਚਾਂ ਦੇ, ਕਾਂਗਰਸੀਆਂ ਦੇ, ਆਮ ਬੰਦਿਆਂ ਦੇ ਰੇਹੜੇ ਜੋ ਮਾੜਾ-ਮੋਟਾ ਰੇਤਾ ਬਜਰੀ ਵੇਚ ਕੇ ਰੋਜ਼ੀ ਰੋਟੀ ਕਮਾਉਂਦੇ ਸਨ, ਉਹ ਬੰਦ ਕਰ ਦਿੱਤੇ ਜਾਂਦੇ ਹਨ ਤੇ ਇਕੱਲੇ ਅਕਾਲੀ ਜਥੇਦਾਰਾਂ ਦੇ ਟਿੱਪਰ ਚੱਲ ਰਹੇ ਹਨ। ਉਹ ਕਹਿਣ ਲੱਗਾ ਕਿ ਜਨਾਬ ਤੁਸੀਂ ਬੇ ਫਿਕਰ ਰਹੋ, ਪੂਰੀ ਕਾਰਵਾਈ ਕਰਾਂਗੇ ਪਰ ਕੋਈ ਕਾਰਵਾਈ ਨਹੀਂ ਹੋਈ। (ਵਿਘਨ) ਸੁਣੋ, ਮੇਰੀ ਬੇਨਤੀ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਕਈ ਮਾਨਯੋਗ ਮੈਂਬਰ ਬਿਨਾਂ ਇਜਾਜ਼ਤ ਆਪਸ ਵਿੱਚ ਬੋਲ ਰਹੇ ਸਨ ।)

**Mr. Speaker :** No running commentary. ਨਹੀਂ ਜੀ, ਰਨਿੰਗ ਕੁਮੈਂਟਰੀ ਨਹੀਂ ਕਰਨੀ।

**ਸਰਦਾਰ ਜਗਮੋਹਨ ਸਿੰਘ ਕੰਗ :** ਸੁਣੋ, ਮੇਰਾ ਮਤਲਬ ਜਦੋਂ ਚਲਦੇ ਸੀ ਤਾਂ ਚਲਦੇ ਸੀ, ਹੁਣ ਸਿਰਫ ਮਨਾਹੀ ਹੈ.....

**ਮਾਨਯੋਗ ਸਪੀਕਰ :** ਜਿਹੜਾ ਵੀ ਕੋਈ ਲਫਜ਼ ਮੇਰੀ ਆਗਿਆ ਤੋਂ ਬਗੈਰ ਬੋਲਿਆ ਗਿਆ ਹੋਵੇ, ਉਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਜਿਹੜੀ ਮਨਾਹੀ ਹੈ ਉਹ ਸਿਫਰ ਪਬਲਿਕ ਵਾਸਤੇ ਮਨਾਹੀ ਹੈ, ਲੋਕਾਂ ਵਾਸਤੇ ਮਨਾਹੀ ਹੈ, ਅਕਾਲੀ-ਬੀ.ਜੇ.ਪੀ. ਵਾਸਤੇ ਕੋਈ ਮਨਾਹੀ ਨਹੀਂ। ਮਿੱਤਲ ਸਾਹਿਬ ਜਾਣੀ-ਜਾਣ ਹਨ। ਜਿੱਥੇ ਬੈਠ ਕੇ ਸੌਦੇ ਹੋਏ ਹਨ, ਇਨ੍ਹਾਂ ਨੂੰ ਸਾਰੀ ਗੱਲ ਦਾ ਪਤਾ ਹੈ। ਮਾਫ ਕਰਨਾ, ਸਪੀਕਰ ਸਾਹਿਬ, ਮੈਂ ਜ਼ੋਰ-ਸ਼ੋਰ ਅਤੇ ਜ਼ਿੰਮੇਵਾਰੀ ਨਾਲ ਇਹ ਗੱਲ ਕਹਿ ਸਕਦਾ ਹਾਂ ਕਿ ਜੋ ਇਹ ਮਾਈਨਿੰਗ ਦਾ ਕੰਮ ਮੇਰੇ ਇਲਾਕੇ ਵਿੱਚ ਚੱਲ ਰਿਹਾ ਹੈ ।(ਵਿਘਨ)..... ਸੁਣੋ, ਪਿੰਡ ਮੀਆਂਪੁਰ ਚੰਗਰ, ਅਭੀਪੁਰ, ਕੁੱਬਾ ਹੇੜੀ, ਖਿਦਰਾਬਾਦ, ਲੁਬਾਨਗੜ੍ਹ, ਸੈਣੀ ਮਾਜਰਾ ਆਦਿ। ਇਨ੍ਹਾਂ ਵਿੱਚ within a month or so 30 ਸਕਰੀਨਿੰਗ ਪਲਾਂਟ/ਕਰੈਸ਼ਰ ਲੱਗੇ ਹਨ । ਕੀ ਮੁੱਖ ਮੰਤਰੀ ਸਾਹਿਬ ਇਨਕੁਆਰੀ ਕਰਵਾਉਣਗੇ ? ਉਨ੍ਹਾਂ ਕੋਲ ਕੀ ਕੋਈ ਪਰਮਿਸ਼ਨ ਹੈ ? ਸਾਡੇ ਜ਼ਿਲ੍ਹੇ ਦਾ ਆਹਲਾ ਅਫ਼ਸਰ ਸੀਨੀਅਰ ਅਕਾਲੀ ਲੀਡਰ ਸਾਹਿਬ ਦਾ ਰਿਸ਼ਤੇਦਾਰ ਹੈ, ਮੈਂ ਉਸ ਨੂੰ ਕਹਿ ਕੇ ਥੱਕ ਚੁੱਕਾ ਹਾਂ, ਪੁਲਿਸ ਨੂੰ ਕਹਿ ਕੇ ਥੱਕ ਚੁੱਕਾ ਹਾਂ ਪਰ ਕੋਈ ਕਾਰਵਾਈ ਨਹੀਂ ਹੋਈ। ਦੇਖੋ, ਜਦੋਂ ਪਿੱਛੇ ਜਿਹੇ ਬੜਾ ਭਾਰੀ ਰੌਲਾ ਪਿਆ ਇਸ ਗੱਲ ਬਾਰੇ ਰੋਜ਼ਾਨਾ ਅਜੀਤ

**Not recorded/Expunged as ordered by the Chair.

ਅਖਬਾਰ ਨੇ ਮਿਤੀ 14.9.2013 ਨੂੰ ਕੀ ਲਿਖਿਆ, ਮਾਜਰੀ ਇਲਾਕੇ ਵਿੱਚ ਰੇਤ ਮਾਫੀਆ ਬੇਖੌਫ, ਸ਼ਰ੍ਹੇਆਮ ਗੁੰਡਾਗਰਦੀ । ਇਲਾਕਾ ਵਾਸੀਆਂ ਵੱਲੋਂ ਹਾਈ ਕੋਰਟ ਜਾਣ ਦੀ ਚਿਤਾਵਨੀ।

**ਮਾਨਯੋਗ ਸਪੀਕਰ :** 8 ਮਿੰਟ ਹੋ ਗਏ ਹਨ ਜੀ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਅੱਗੇ ਪੰਜਾਬ ਕੇਸਰੀ ਮਿਤੀ 14.9.2013 ਨੂੰ ਲਿਖ ਰਿਹਾ ਹੈ ਕਿ सरकार की शह पर हो रही है अवैध माईनिंग, अवैध माईनिंग को लेकर लोगों ने कुब्बा हेड़ी पर दिया रोष धरना। मुख्य मंत्री का घेराव करने की घोषणा की । ਪੰਜਾਬੀ ਟ੍ਰਿਬਿਊਨ 14.9.2013 ਨੂੰ ਲਿਖ ਰਿਹਾ ਹੈ ਕਿ ਨਜਾਇਜ਼ ਮਾਈਨਿੰਗ ਖਿਲਾਫ ਮੋਰਚਾ ਖੋਲ੍ਹਿਆ, ਮੁੱਖ ਮੰਤਰੀ ਦਾ ਘਿਰਾਓ ਕਰਨ ਦਾ ਐਲਾਨ। ਮੇਰਾ ਮਤਲਬ ਇਹ ਹੈ ਕਹਿਣ ਦਾ........

**ਮਾਨਯੋਗ ਸਪੀਕਰ :** 9 ਮਿੰਟ ਹੋ ਗਏ ਜੀ। Please conclude now.

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਬੱਸ ਦੋ ਮਿੰਟ ਜੀ। ਤੁਸੀਂ ਕਿਤੇ ਵੀ ਦੇਖ ਲਉ। ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ, ਤੁਸੀਂ ਕੱਲ੍ਹ ਇਹ ਗੱਲ ਕਹੀ ਸੀ ਕਿ ਮੈਂ ਪੰਜਾਬ ਦਾ ਹਲਕਾ ਇੰਚਾਰਜ ਹਾਂ । ਮਾਫ ਕਰਨਾ, ਤੁਸੀਂ ਇਹ ਗੱਲ ਠੀਕ ਨਹੀਂ ਕਹੀ। ਹਲਕਾ ਇੰਚਾਰਜ ਕੌਣ ਹੁੰਦਾ ਹੈ? ਹਾਰਿਆ ਹੋਇਆ ਐਮ.ਐਲ.ਏ.। (ਹਾਸਾ) ਤੁਹਾਡੀ ਭਾਸ਼ਾ ਵਿੱਚ ਉਸ ਨੂੰ ਅਸੀਂ ਹਲਕਾ ਇੰਚਾਰਜ ਕਹਿੰਦੇ ਹਾਂ, ਅਸੀਂ। ਐਮ.ਐਲ.ਏ. ਤਾਂ ਐਮ.ਐਲ.ਏ. ਹੀ ਹੈ। ਤੁਸੀਂ ਪੰਜਾਬ ਦੇ ਮਾਲਕ ਹੋ, 5ਵੀਂ ਵਾਰ ਮੁੱਖ ਮੰਤਰੀ ਬਣੇ ਹੋ, ਤੁਹਾਨੂੰ ਲੋਕਾਂ ਨੇ ਮੁੱਖ ਮੰਤਰੀ ਬਣਾਇਆ ਹੈ, ਪਰ ਮੈਂ ਹੈਰਾਨ ਹਾਂ ਕਿ ਤੁਸੀਂ ਇਹ ਗੱਲ ਕਿਵੇਂ ਕਹਿ ਗਏ। ਮੈਂ ਬੜਾ ਹੈਰਾਨ-ਪ੍ਰੇਸ਼ਾਨ ਹੋਇਆ। ਜਿੰਨੇ ਅਕਾਲੀ ਹਲਕਾ ਇੰਚਾਰਜ ਹਨ, ਉਹ ਅੱਗੇ ਲੱਗ ਕੇ ਨਜਾਇਜ਼ ਮਾਈਨਿੰਗ ਕਰਵਾ ਰਹੇ ਹਨ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ। ਬੇਨਤੀ ਕਰਾਂ ਬਾਦਲ ਸਰਕਾਰ ਨੂੰ ਜਾਂ ਬਾਦਲ ਪਰਿਵਾਰ ਨੂੰ, ਗੱਲ ਇੱਕ ਹੀ ਹੈ। ਮੁੱਖ ਮੰਤਰੀ ਸਾਹਿਬ ਅਸਰਟ ਕਰੋ ਜੀ, ਮੇਰੀ ਤੁਹਾਨੂੰ ਇਹ ਬੇਨਤੀ ਹੈ। ਆਪ ਜੀ ਦੇ ਸਾਹਿਬਜ਼ਾਦੇ ਜੋ ਇਥੇ ਕਰ ਰਹੇ ਹਨ ਉਹ ਗੱਲ ਠੀਕ ਨਹੀਂ ਰਹਿਣੀ ਹੈ। ਦੁਨੀਆਂ ਦੇਖ ਰਹੀ ਹੈ। ਜੋ ਰੇਤੇ ਬਜਰੀ ਬਾਰੇ ਤੁਹਾਡੇ ਸਾਹਿਬਜ਼ਾਦੇ ਕਰ ਰਹੇ ਹਨ, ਦੁਨੀਆਂ ਤ੍ਰਾਹ ਤ੍ਰਾਹ ਕਰ ਰਹੀ ਹੈ। ਪ੍ਰਮਾਤਮਾ ਨੂੰ ਜਾਨ ਦੇਣੀ ਹੈ। ਮਿਹਰਬਾਨੀ ਕਰਕੇ ਇਨਸਾਫ ਕਰੋ, ਇਸ ਸਮੱਸਿਆ ਬਾਰੇ ਢੁਕਵਾਂ ਫੈਸਲਾ ਕਰੋ ਤਾਂ ਕਿ ਸਹੀ ਗੱਲ ਤੁਹਾਡੇ ਸਾਹਮਣੇ ਆਵੇ।

**ਡਾਕਟਰ ਦਲਜੀਤ ਸਿੰਘ ਚੀਮਾ (ਰੂਪਨਗਰ) :** ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਇਸ ਅਹਿਮ ਮੁੱਦੇ ਤੇ ਮੈਨੂੰ ਆਪਣੇ ਵਿਚਾਰ ਪ੍ਰਗਟ ਕਰਨ ਦਾ ਮੌਕਾ ਦਿੱਤਾ ਹੈ। ਸਾਡੇ ਮਾਨਯੋਗ ਮੰਤਰੀ ਸਾਹਿਬ ਨੇ ਰੇਤਾ ਬਜਰੀ ਦੀ ਸਮੁੱਚੀ ਸਥਿਤੀ ਨੂੰ ਬਹੁਤ ਅੱਛੇ ਤਰੀਕੇ ਨਾਲ ਇੱਥੇ ਪੇਸ਼ ਕੀਤਾ ਹੈ ਕਿ ਕਿਵੇਂ ਇਹ ਸਮੱਸਿਆ ਇਥੇ ਸ਼ੁਰੂ ਹੋਈ। ਪੰਜਾਬ ਸਰਕਾਰ ਨੇ ਇਸ ਵਾਸਤੇ ਕੀ

[ ਡਾਕਟਰ ਦਲਜੀਤ ਸਿੰਘ ਚੀਮਾ ]

ਕੁਝ ਕੀਤਾ। ਉਨ੍ਹਾਂ ਨੇ ਬਹੁਤ ਹੀ ਅੱਛੇ ਤਰੀਕੇ ਨਾਲ ਤੇ ਪੂਰੀ ਇਮਾਨਦਾਰੀ ਨਾਲ ਇੱਥੇ ਆਪਣੇ ਵਿਚਾਰ ਰੱਖੇ ਤੇ ਮੈਂ ਉਨ੍ਹਾਂ ਦੀ ਪ੍ਰੋੜ੍ਹਤਾ ਕਰਦਾ ਹਾਂ। ਸਪੀਕਰ ਸਾਹਿਬ, ਸਮੱਸਿਆ ਬਹੁਤ ਗੰਭੀਰ ਹੈ ਔਰ ਬੜੀ ਸੰਜੀਦਗੀ ਦੀ ਮੰਗ ਕਰਦੀ ਹੈ ਕਿਉਂਕਿ ਅੱਜ ਇਸ ਸਮੱਸਿਆ ਕਰਕੇ ਕਨਸਟ੍ਰਕਸ਼ਨ ਇੰਡਸਟਰੀ ਬਹੁਤ ਬੁਰੀ ਤਰ੍ਹਾਂ ਨਾਲ ਪ੍ਰਭਾਵਿਤ ਹੋਈ ਹੈ ਔਰ ਸਮਾਜ ਦੇ ਹੋਰ ਬਹੁਤ ਸਾਰੇ ਵਰਗ ਵੀ ਇਸ ਨਾਲ ਪ੍ਰਭਾਵਿਤ ਹੋਏ ਹਨ। ਮੈਂ ਆਸ ਕਰਦਾ ਸੀ ਕਿ ਜਿਸ ਇਮਾਨਦਾਰੀ ਨਾਲ ਮੰਤਰੀ ਜੀ ਨੇ ਅੱਜ ਸਰਕਾਰੀ ਤੌਰ ਤੇ ਇਹ ਮਤਾ ਲਿਆ ਕੇ ਇਸ ਦੀ ਗੰਭੀਰਤਾ ਨੂੰ ਦੇਖਦੇ ਹੋਏ ਇਸ ਤੇ ਬਹਿਸ ਸ਼ੁਰੂ ਕਰਵਾਈ ਹੈ, ਅਸੀਂ ਕੋਸ਼ਿਸ਼ ਕਰਾਂਗੇ ਕਿ ਰਲ ਕੇ ਇਸ ਸਦਨ ਵਿੱਚ ਇਸ ਸਮੱਸਿਆ ਦੀ ਜੜ੍ਹ ਤੱਕ ਜਾਈਏ ਪਰ ਮੈਨੂੰ ਅਫਸੋਸ ਹੈ ਕਿ ਅਸੀਂ ਚਿੱਕੜ ਉਛਾਲਣ ਦੀ ਸਿਵਾਏ, ਐਲੀਗੇਸ਼ਨ ਲਾਉਣ ਦੀ ਸਿਵਾਏ ਇਸ ਸਮੱਸਿਆ ਦੇ ਅਸਲੀ ਹੱਲ ਵੱਲ ਧਿਆਨ ਨਹੀਂ ਮਾਰਿਆ ।

**ਮਾਨਯੋਗ ਸਪੀਕਰ:** ਚੀਮਾ ਸਾਹਿਬ, ਤੁਸੀਂ ਕੇਵਲ ਪੰਜ ਮਿੰਟ ਲਈ ਬੋਲਣਾ ਹੈ।

**ਡਾਕਟਰ ਦਲਜੀਤ ਸਿੰਘ ਚੀਮਾ:** ਠੀਕ ਹੈ ਜੀ। ਮੈਂ ਵਿਸ਼ੇ ਨਾਲ ਸਬੰਧਿਤ ਗੱਲ ਹੀ ਕਰਾਂਗਾ। ਜੇਕਰ ਵਿਸ਼ੇ ਤੋਂ ਬਾਹਰ ਜਾ ਕੇ ਗੱਲ ਕਰਾਂਗਾ ਤਾਂ ਤੁਸੀਂ ਮੈਨੂੰ ਰੋਕ ਦੇਣਾ। ਅੱਜ ਹਰ ਪਿੰਡ ਵਿੱਚ ਇਸ ਸਮੱਸਿਆ ਦੀ ਚਰਚਾ ਹੈ, ਹਰ ਸ਼ਹਿਰ ਵਿੱਚ ਵੀ ਇਸ ਸਮੱਸਿਆ ਦੀ ਚਰਚਾ ਹੈ। ਸਪੀਕਰ ਸਾਹਿਬ, ਦਸ ਦਿਨ ਪਹਿਲਾਂ ਦਿੱਲੀ ਵਿੱਚ ਨੈਸ਼ਨਲ ਗ੍ਰੀਨ ਟ੍ਰਿਬਿਊਨਲ ਦਾ ਸਥਾਪਨਾ ਦਿਵਸ ਮਨਾਇਆ ਗਿਆ ਤੇ ਉਸ ਸਮਾਗਮ ਵਿੱਚ ਸਾਡੇ ਦੇਸ਼ ਦੇ ਮਾਨਯੋਗ ਉਪ ਰਾਸ਼ਟਰਪਤੀ ਸਾਹਿਬ ਮੁੱਖ ਮਹਿਮਾਨ ਸਨ ਅਤੇ ਸਾਡੇ ਦੇਸ਼ ਦੇ ਸੁਪਰੀਮ ਕੋਰਟ ਦੇ ਚੀਫ ਜਸਟਿਸ ਸਾਹਿਬ ਉਸ ਸਮਾਗਮ ਦੀ ਪ੍ਰਧਾਨਗੀ ਕਰ ਰਹੇ ਸਨ । ਸਪੀਕਰ ਸਾਹਿਬ, ਜਿਹੜੇ ਗ੍ਰੀਨ ਟ੍ਰਿਬਿਊਨਲ ਦੇ ਮੁਖੀ ਹੁੰਦੇ ਹਨ, ਉਹ ਵੀ ਸੁਪਰੀਮ ਕੋਰਟ ਦੇ ਜੱਜ ਦੇ ਦਰਜੇ ਦੇ ਹੁੰਦੇ ਹਨ ਅਤੇ ਬਾਕੀ ਵੀ ਜਿਹੜੇ ਉਥੇ ਬੋਲੇ, ਉਹ ਵੀ ਸੁਪਰੀਮ ਕੋਰਟ ਦੇ ਜੱਜ ਸਾਹਿਬਾਨ ਹੀ ਸਨ। ਸਪੀਕਰ ਸਾਹਿਬ, ਮੈਂ ਕਿਸੇ ਪੁਲੀਟੀਕਲ ਰੈਲੀ ਦਾ ਕੋਈ ਵੇਰਵਾ ਨਹੀਂ ਦੇਣਾ ਚਾਹੁੰਦਾ ਕਿਉਂਕਿ ਫੇਰ ਕੋਈ ਐਲੀਗੇਸ਼ਨ ਅਤੇ ਕਾਊਂਟਰ ਐਲੀਗੇਸ਼ਨ ਵਾਲੀ ਗੱਲ ਹੋਵੇਗੀ। ਮੈਂ ਉਸ ਵਿਚਾਰ-ਚਰਚਾ ਦਾ ਜ਼ਿਕਰ ਕਰ ਰਿਹਾ ਹਾਂ ਜਿਸ ਵਿੱਚ ਸੁਪਰੀਮ ਕੋਰਟ ਦੇ ਜੱਜ ਸਾਹਿਬਾਨ ਔਰ ਸੁਪਰੀਮ ਕੋਰਟ ਦੇ ਮੁੱਖ ਜੱਜ ਸਾਹਿਬ ਆਪ ਸ਼ਾਮਲ ਸਨ ਔਰ ਮੈਨੂੰ ਹੈਰਾਨੀ ਹੋਈ ਕਿ ਰੇਤੇ ਬਜਰੀ ਦੀ ਸਮੱਸਿਆ ਤੇ ਨੈਸ਼ਨਲ ਪਰਾਬਲਮ ਦੇ ਤੌਰ ਤੇ ਉੱਥੇ ਖੁੱਲ੍ਹ ਕੇ ਆਪਣੇ ਵਿਚਾਰ ਪ੍ਰਗਟ ਕੀਤੇ ਗਏ । ਪਹਿਲਾਂ ਤੇ ਆਪਾਂ ਇਹ ਨਾ ਸੋਚੀਏ ਕਿ ਇਹ ਇਕੱਲੀ ਸਾਡੇ ਪੰਜਾਬ ਦੀ ਸਮੱਸਿਆ ਹੈ। ਇਸ ਵੇਲੇ ਇਹ ਬਹੁਤ ਵੱਡੀ ਨੈਸ਼ਨਲ ਸਮੱਸਿਆ ਹੈ। ਜੇਕਰ ਨੈਸ਼ਨਲ ਸਮੱਸਿਆ ਨਾ ਹੁੰਦੀ ਤਾਂ ਦੇਸ਼ ਦੇ ਉਪ ਰਾਸ਼ਟਰਪਤੀ ਅਤੇ ਸੁਪਰੀਮ ਕੋਰਟ ਦੇ ਜੱਜ ਸਾਹਿਬਾਨ ਇਸ ਤੇ ਖੁਲ੍ਹ ਕੇ ਆਪਣੇ ਵਿਚਾਰ ਨਾ ਰੱਖਦੇ। ਦੇਸ਼ ਦੇ ਮੁੱਖ ਜੱਜ ਸਾਹਿਬ ਨੂੰ ਇਸ ਦੇ ਉਤੇ ਨਾ ਬੋਲਣਾ ਪੈਂਦਾ। ਜੋ ਕੁਝ ਉਥੇ ਡਿਸਕਸ ਹੋਇਆ ਉਹ ਦੇਸ਼ ਦੀਆਂ ਪ੍ਰਮੁੱਖ ਅਖਬਾਰਾਂ ਵਿੱਚ ਵੀ ਛਪਿਆ। ਹਿੰਦੁਸਤਾਨ ਦੀ ਇਕ ਬਹੁਤ ਵੱਡੀ ਅਖਬ਼ਾਰ ਹੈ, ਆਪਣੇ ਲੀਡਰ ਆਫ ਦਿ ਆਪੋਜ਼ੀਸ਼ਨ ਚੰਗੀ ਤਰ੍ਹਾਂ ਜਾਣਦੇ ਹਨ 'ਦੀ ਹਿੰਦੂ' ਨੈਸ਼ਨਲ ਪੇਪਰ ਹੈ। ਇਸ ਵਿੱਚ ਪੰਜ ਕਾਲਮਾਂ ਦੀ ਇਹ ਵੱਡੀ ਖਬਰ

ਹੈ ਜਿਸ ਦਾ ਹੈਂਡਿੰਗ ਆਪਣੇ ਆਪ ਵਿੱਚ ਸਾਰਾ ਕੁਝ ਕਹਿ ਦਿੰਦਾ ਹੈ ਕਿ ਸਮੱਸਿਆ ਦਾ ਕਾਰਨ ਕੀ ਹੈ ਅਤੇ ਇਸ ਦਾ ਹੱਲ ਕੀ ਹੈ। ਇਸ ਦਾ ਹੈਡਿੰਗ ਹੈ "Chief Justic of India against ban on sand removal." ਸਪੀਕਰ ਸਾਹਿਬ, ਕੀ ਆਪਾਂ ਸੋਚ ਸਕਦੇ ਹਾਂ ਕਿ ਹਿੰਦੁਸਤਾਨ ਦੇ ਚੀਫ ਜਸਟਿਸ ਨੇ ਰੇਤੇ ਦੇ ਮੁੱਦੇ ਤੇ ਆਪਣੇ ਵਿਚਾਰ ਪ੍ਰਗਟ ਕੀਤੇ ਹੋਣ ਪਰ ਕੀ ਸਾਨੂੰ ਉਨ੍ਹਾਂ ਦੇ ਵਿਚਾਰਾਂ ਤੋਂ ਸੇਧ ਲੈਣੀ ਚਾਹੀਦੀ ਹੈ ਕਿਉਂਕਿ ਦੇਸ਼ ਵਿੱਚ ਇਸ ਤੋਂ ਵੱਡੀ ਜੁਡੀਸ਼ੀਅਲ ਅਥਾਰਟੀ ਹੋਰ ਕੋਈ ਸਾਡੇ ਵਾਸਤੇ ਹੋ ਨਹੀਂ ਸਕਦੀ। ਮੈਂ ਕਿਸੇ ਰਾਜਨੀਤਕ ਵਿਅਕਤੀ ਨੂੰ ਕੋਟ ਨਹੀਂ ਕਰ ਰਿਹਾ। ਦੇਸ਼ ਦੀ ਸਭ ਤੋਂ ਮਹਾਨ ਸ਼ਖਸੀਅਤ ਨੂੰ ਕੋਟ ਕਰ ਰਿਹਾ ਹਾਂ। ਹੁਣੇ ਜਿਹੇ ਸਾਡੇ ਇਕ ਮੈਂਬਰ ਸਾਹਿਬ ਨੇ ਮਾਨਯੋਗ ਹਾਈ ਕੋਰਟ ਦੇ ਜੱਜ ਸਾਹਿਬ ਨੂੰ ਕੋਟ ਕੀਤਾ ਸੀ। ਉਨ੍ਹਾਂ ਨੇ ਆਪਣੇ ਭਾਸ਼ਣ ਵਿੱਚ ਆਪਣੀ ਸੁਬਾਰਡੀਨੇਟ ਜੁਡੀਸ਼ੀਰੀ ਨੂੰ ਕੁਝ ਡਾਇਰੈਕਸ਼ਨ ਦਿੱਤੀ ਅਤੇ ਦੇਸ਼ ਦੀ ਪਾਲਿਸੀ ਵਿੱਚ ਕਿੱਥੇ ਨੁਕਸ ਹੈ, ਉਸ ਬਾਰੇ ਗੱਲਾਂ ਕੀਤੀਆਂ ਜਿਹੜੀਆਂ ਮੈਂ ਸਮਝਦਾ ਹਾਂ ਕਿ ਕੋਟ ਕਰਨੀਆਂ ਬਹੁਤ ਜ਼ਰੂਰੀ ਹਨ। 10 ਦਿਨ ਪਹਿਲਾਂ ਦੀ ਅਖਬਾਰ ' ਦਿ ਹਿੰਦੂ' ਹੈ। ਮੈਂ ਉਸ ਖਬਰ ਦਾ ਹੈਡਿੰਗ ਕੋਟ ਕਰ ਰਿਹਾ ਹਾਂ:

**"Chief Justice of India against complete ban on sand removal.".**

ਉਥੇ ਚੀਫ ਜਸਟਿਸ ਸਾਹਿਬ ਬਾਰੇ ਲਿਖਿਆ ਹੈ ਕਿ:

> "Chief Justice of India P. Sathasivam, who presided over the function, found fault with the NGT and some courts for imposing a 100 per cent ban on the sand removal."

ਇਹ ਗੱਲ ਨਾ ਮੈਂ ਕਹਿ ਸਕਦਾ ਹਾਂ ਅਤੇ ਨਾ ਹੀ ਸਦਨ ਵਿੱਚ ਕੋਈ ਹੋਰ ਕਹਿ ਸਕਦਾ ਹੈ ਕਿਉਂਕਿ ਅਦਾਲਤਾਂ ਦਾ ਮਸਲਾ ਹੈ। ਲੇਕਿਨ ਚੀਫ ਜਸਟਿਸ ਨੂੰ ਹੱਕ ਹੈ ਕਿ ਐਡਵਾਈਜ਼ਰ ਦੇ ਤੌਰ ਤੇ ਉਹ ਕੋਈ ਗੱਲ ਕਹਿ ਸਕਦੇ ਹਨ। ਉਨ੍ਹਾਂ ਨੇ ਕਿਹਾ ਹੈ ਕਿ ਇਸ ਮਸਲੇ ਵਿੱਚ ਅਦਾਲਤਾਂ ਅਤੇ ਨੈਸ਼ਨਲ ਗ੍ਰੀਨ ਟ੍ਰਿਬਿਊਨਲ ਵਿੱਚ ਨੁਕਸ ਹੈ ਪਰ ਉਨ੍ਹਾਂ ਨੇ ਅੱਗੇ ਕਿਹਾ ਹੈ ਜੋ ਮੈਂ ਕੋਟ ਕਰਦਾ ਹਾਂ :

> "I am sorry to say that some courts and some tribunals have imposed a 100 per cent ban on these activities of sand removal from river banks."

ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਕੁਝ ਅਦਾਲਤਾਂ ਨੇ ਇਸ ਉਤੇ 100% ਬੈਨ ਲਗਾਇਆ ਹੋਇਆ ਹੈ। (ਸ਼ੋਰ) (ਵਿਘਨ) ਜਾਖੜ ਸਾਹਿਬ, ਤੁਸੀਂ ਚੀਫ ਜਸਟਿਸ ਦੀ ਗੱਲ ਵੀ ਨਹੀਂ ਸੁਣ ਸਕਦੇ। ਤੁਸੀਂ ਐਲੀਗੇਸ਼ਨ ਸਾਡੇ ਤੇ ਲਗਾਉਣਾ ਹੈ ਤੇ ਤੁਸੀਂ ਉਠ ਕੇ ਲਗਾ ਦਿਉ। ਜੇਕਰ ਸਮੱਸਿਆ ਦਾ ਕੋਈ ਹੱਲ ਕੱਢਣਾ ਹੈ ਤਾਂ ਫਿਰ ਸਾਡੀ ਗੱਲ ਸੁਣ ਲਵੋ। ਜੇਕਰ ਆਪਾਂ ਵੈਸੇ ਹੀ ਐਲੀਗੇਸ਼ਨ ਲਗਾਉਣਾ ਹੈ ਤਾਂ ਫਿਰ ਲਗਾਈ ਜਾਵੋ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, .......... ।

**ਮਾਨਯੋਗ ਸਪੀਕਰ:** ਤੁਹਾਨੂੰ ਰੇਸ਼ੋ ਦੇ ਮੁਤਾਬਿਕ ਟਾਈਮ ਦੇ ਦਿਆਂਗਾ। ਤੁਸੀਂ ਬੈਠੋ। ਚੀਮਾ ਜੀ, ਤੁਸੀਂ ਕੰਟੀਨਿਊ ਰੱਖੋ।

**ਡਾਕਟਰ ਦਲਜੀਤ ਸਿੰਘ ਚੀਮਾ:** ਚੀਫ ਜਸਟਿਸ ਸਾਹਿਬ ਨੇ ਇਹ ਗੱਲ ਕਹੀ :

" I am saying it is wrong, he said"

ਹਿੰਦੁਸਤਾਨ ਦਾ ਚੀਫ ਜਸਟਿਸ ਰੇਤੇ ਦੇ ਮਸਲੇ ਉਤੇ ਗੱਲ ਕਰ ਰਿਹਾ ਹੈ। ਜਿਹੜੀ ਉਨ੍ਹਾਂ ਨੇ ਸਾਡੀ ਪਾਲਿਸੀ ਨੂੰ ਸੇਧ ਦਿੱਤੀ, ਉਹ ਲਾਈਨਾਂ ਸਾਨੂੰ ਧਿਆਨ ਵਿੱਚ ਰੱਖਣੀਆਂ ਚਾਹੀਦੀਆਂ ਹਨ।

"He also stressed the need for striking a balance between development and environmental protection."

ਜਿਸ ਦਾ ਜ਼ਿਕਰ ਹੁਣੇ ਸਾਡੇ ਮੰਤਰੀ ਸਾਹਿਬ ਕਰ ਕੇ ਗਏ ਹਨ। ਉਨ੍ਹਾਂ ਨੇ ਕਿਹਾ ਕਿ ਸਾਡੇ ਦੇਸ਼ ਵਿੱਚ ਇਕਨਾਮਿਕ ਡਿਵੈਲਪਮੈਂਟ ਨੂੰ, ਇਨਵਾਇਰਨਮੈਂਟ ਨੂੰ ਬੈਲੰਸ ਕਰਕੇ ਚੱਲਣ ਦੀ ਜ਼ਰੂਰਤ ਹੈ। ਇਹ ਸਾਰੀਆਂ ਸਮੱਸਿਆਵਾਂ ਦਾ ਕਰੱਕਸ ਹੈ ਜਿਸ ਕਾਰਨ ਹਿੰਦੁਸਤਾਨ ਦੇ ਮੁੱਖ ਜੱਜ ਨੂੰ ਇਹ ਕਹਿਣਾ ਪਿਆ। ਉਨ੍ਹਾਂ ਨੇ ਇਕ ਦਰਿਆ ਦੀ ਉਦਾਹਰਣ ਦਿੱਤੀ ਹੈ ਜੋ ਕਿ ਬੜੀ ਖ਼ੂਬਸੂਰਤ ਹੈ। ਉਹ ਲਾਈਨ ਵੀ ਮੈਂ ਤੁਹਾਡੇ ਧਿਆਨ ਵਿੱਚ ਲਿਆਉਣੀ ਚਾਹੁੰਦਾ ਹਾਂ ਜਿਹੜੀ ਕਿ ਇਸੇ ਅਖਬਾਰ ਵਿੱਚ ਛਪੀ ਹੈ:

" Referring to his own house on the banks of Cauvery in Tamil Nadu, Justice Sathasivam said that during April to June, water was not available because the river dried up and it was full of sand. Unless we regulate removal of sand for at least for three to five feet, during floods or rainy season, all the waters will go to the sea."

ਇਸ ਮਸਲੇ ਉਤੇ ਜਾਖੜ ਸਾਹਿਬ ਨੂੰ ਕਾਹਲੀ ਹੈ ਕਿਉਂਕਿ ਉਨ੍ਹਾਂ ਨੇ ਗਾਲ੍ਹਾਂ ਕੱਢਣੀਆਂ ਹਨ। ਇਸ ਕਰਕੇ ਉਨ੍ਹਾਂ ਦਾ ਧਿਆਨ ਘੜੀ ਵੱਲ ਹੈ। ਸਪੀਕਰ ਸਾਹਿਬ, ਮੈਂ ਜਾਖੜ ਸਾਹਿਬ ਨੂੰ ਇਸ ਗੱਲ ਦੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਂ ਇਨ੍ਹਾਂ ਦੀ ਬਹੁਤ ਇੱਜ਼ਤ ਕਰਦਾ ਹਾਂ। ਇਨ੍ਹਾਂ ਦੀ ਲਿਆਕਤ ਤੋਂ ਵੀ ਮੈਂ ਕਾਇਲ ਹਾਂ ਅਤੇ ਇਨ੍ਹਾਂ ਦੇ ਬੋਲਣ ਤੋਂ ਵੀ ਮੈਂ ਹਮੇਸ਼ਾ ਪ੍ਰਭਾਵਿਤ ਹੁੰਦਾ ਹਾਂ ਪਰ ਮੈਂ ਬੇਨਤੀ ਕਰਨ ਲੱਗਾ ਹਾਂ ਕਿ ਇਹ ਇਕ ਫੋਰਮ ਹੈ ਜਿਥੇ ਸਾਡੇ ਦੇਸ਼ ਦੇ ਉਪ ਰਾਸ਼ਟਰਪਤੀ ਵੀ ਬੋਲੇ....

**ਮਾਨਯੋਗ ਸਪੀਕਰ:** ਕਨਕਲੂਡ ਕਰੋ ਜੀ।

**ਡਾਕਟਰ ਦਲਜੀਤ ਸਿੰਘ ਚੀਮਾ:** ਮੈਂ ਦੋ ਲਾਈਨਾਂ ਉਹ ਵੀ ਕੋਟ ਕਰਦਾ ਹਾਂ:

"The Vice President on Friday called upon the National Green

Tribunal to play a vital role in maintaining the balance between the environmental conservation and economic growth."

ਸਪੀਕਰ ਸਾਹਿਬ, ਇੰਨੀਆਂ ਇੰਨੀਆਂ ਵੱਡੀਆਂ ਹਸਤੀਆਂ ਜਿਨ੍ਹਾਂ ਦਾ ਰਾਜਨੀਤੀ ਨਾਲ ਕੋਈ ਸੰਬੰਧ ਨਹੀਂ ਤੇ ਉਹ ਮੰਨ ਰਹੀਆਂ ਹਨ ਕਿ ਸਾਡੇ ਤੋਂ ਜਿਹੜੀ ਗਲਤੀ ਹੋਈ ਹੈ ਕਿ ਅਸੀਂ ਐਨਵਾਇਰਨਮੈਂਟ ਪ੍ਰੋਟੈਕਸ਼ਨ ਨਾਂ ਦੇ ਉੱਤੇ ਕਾਨੂੰਨ ਤਾਂ ਬਣਾ ਦਿੱਤੇ ਪਰ ਉਹ ਇੰਨੇ ਸਖਤ ਬਣਾ ਦਿੱਤੇ ਕਿ ਅੱਜ ਸਾਡੇ ਦੇਸ਼ ਦੀ ਇਕਨਾਮਿਕ ਡਿਵੈਲਪਮੈਂਟ ਇਫੈਕਟ ਹੋਣ ਲੱਗ ਪਈ ਹੈ । ਇੰਨਾ ਕੁਝ ਕਹਿਣ ਤੋਂ ਬਾਅਦ ਮੈਨੂੰ ਲੱਗਦਾ ਹੈ ਕਿ ਕੁਝ ਹੋਰ ਕਹਿਣ ਦੀ ਜ਼ਰੂਰਤ ਨਹੀਂ ਹੈ । ਇੱਥੇ ਜ਼ਿਕਰ ਆਇਆ ਸੀ ਤੇ ਜਾਖੜ ਸਾਹਿਬ ਨੇ ਕਾਹਲੀ ਕਾਹਲੀ ਉੱਠ ਕੇ ਸਾਰੇ ਮੁੱਦੇ ਨੂੰ ਪ੍ਰੀਐਂਪਟ ਕਰਨ ਵਾਸਤੇ ਕਹਿ ਦਿੱਤਾ ਕਿ ਜਿਹੜਾ 14.1.2006 ਦਾ ਨੋਟੀਫਿਕੇਸ਼ਨ ਹੈ, ਤੁਸੀਂ ਸਾਰਾ ਨੁਕਸ ਉਸ ਵਿੱਚ ਕੱਢਣਾ ਹੈ ਕਿਉਂਕਿ ਇਨ੍ਹਾਂ ਨੂੰ ਪਤਾ ਸੀ ਕਿ ਗੱਲ ਇੱਥੇ ਆਉਣੀ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੁਆੜੇ ਦੀ ਜੜ੍ਹ ਹੀ ਉਹ ਨੋਟੀਫਿਕੇਸ਼ਨ ਹੈ । ਜੇ ਇੰਡਸਟਰੀ ਵਾਸਤੇ ਪਰਮਿਸ਼ਨ ਲੈਣੀ ਹੈ, ਤਾਂ ਵੀ ਉਹੀ ਪ੍ਰੋਸੀਜਰ । ਜੇ ਡੈਮ ਵਾਸਤੇ ਪਰਮਿਸ਼ਨ ਲੈਣੀ ਹੈ ਤਾਂ ਵੀ ਉਹੀ ਪ੍ਰੋਸੀਜਰ । ਜੇ ਕਿਸੇ ਵੱਡੇ ਬਿਜਲੀ ਦੇ ਪ੍ਰਾਜੈਕਟ ਵਾਸਤੇ ਪਰਮਿਸ਼ਨ ਲੈਣੀ ਹੈ ਤੇ ਤਾਂ ਵੀ ਉਹੀ ਪ੍ਰੋਸੀਜਰ । ਜੇ ਦੇਸ਼ ਦੀ ਕੋਲ ਮਾਈਨ ਵਾਸਤੇ ਪਰਮਿਸ਼ਨ ਲੈਣੀ ਹੈ ਤਾਂ ਵੀ ਉਹੀ ਪ੍ਰੋਸੀਜਰ ਤੇ ਜੇ ਕਨਾਲ ਵਿੱਚੋਂ ਰੇਤਾ ਕੱਢਣਾ ਹੈ ਤਾਂ ਵੀ ਉਹੀ ਪ੍ਰੋਸੀਜਰ । ਇੰਨਾ ਕੰਪਲੀਕੇਟਿਡ ਸਿਸਟਮ ਬਣਾਉਣ ਦੀ ਸਾਨੂੰ ਕੀ ਲੋੜ ਸੀ ? ਅੱਜ ਸਾਡੇ 25 ਕੇਸ ਸਿਵਲ ਪਟੀਸ਼ਨਜ਼ ਰਾਹੀਂ ਹਾਈ ਕੋਰਟ ਵਿੱਚ ਚੱਲ ਰਹੇ ਹਨ । ਇਸ ਤੋਂ ਇਲਾਵਾ ਸਾਡੀਆਂ 6 ਲੀਵ ਪਟੀਸ਼ਨਜ਼ ਇਨ੍ਹਾਂ ਮੁੱਦਿਆਂ ਉੱਪਰ ਸੁਪਰੀਮ ਕੋਰਟ ਵਿੱਚ ਪੈਂਡਿੰਗ ਹਨ। ਇਹ ਅਫਸਰਾਂ ਨੂੰ ਕਹਿੰਦੇ ਹਨ ਕਿ ਇਨ੍ਹਾਂ ਨੂੰ ਝਿੜਕਾਂ ਪੈਂਦੀਆਂ ਹਨ। ਇੱਕ ਮੁਕੱਦਮਾ ਕਿਸੇ ਤੇ ਬਣਿਆ ਹੋਵੇ ਤੇ ਸਾਰੀ ਉਮਰ ਬੰਦੇ ਨੂੰ ਸੋਝੀ ਨਹੀਂ ਆਉਂਦੀ ਕਿ ਕਿਹੜੇ ਕੰਮ ਲੱਗਾਂ । ਇਸੇ ਕੰਮ ਦੇ ਹੀ 25 ਕੇਸ ਹਨ। ਸਾਰੇ ਮਹਿਕਮੇ ਨੂੰ ਹੋਰ ਕੋਈ ਕੰਮ ਨਹੀਂ, ਸਿਵਾਏ ਸਾਰਾ ਦਿਨ ਅਦਾਲਤਾਂ ਵਿੱਚ ਜਾ ਕੇ ਹਾਜ਼ਰੀ ਭਰਨ ਦੇ । ਕਾਰਨ ਕੀ ਹੈ ਕਿ ਜਿਹੜਾ ਇਨ੍ਹਾਂ ਨੇ ਗਲਤ ਨੋਟੀਫਿਕੇਸ਼ਨ ਜਾਰੀ ਕੀਤਾ, ਉਹ ਹੈ ।

**ਮਾਨਯੋਗ ਸਪੀਕਰ :** ਹੁਣ ਕਨਕਲੂਡ ਕਰੋ ਜੀ ।

**ਡਾਕਟਰ ਦਲਜੀਤ ਸਿੰਘ ਚੀਮਾ :** ਸਪੀਕਰ ਸਾਹਿਬ, ਦੂਜੀ ਗੱਲ ਕਿ ਉਸੇ ਨੋਟੀਫਿਕੇਸ਼ਨ ਦੇ ਖਿਲਾਫ ਹਾਈ ਕੋਰਟ ਨੇ ਸਟੇਟ ਗੌਰਮਿੰਟ ਨੂੰ ਡਾਇਰੈਕਸ਼ਨ ਦਿੱਤੀ ਕਿ ਤੁਸੀਂ ਪਹਿਲਾਂ ਇਨਵਾਇਰਨਮੈਂਟ ਕਲੀਅਰੈਂਸ ਲਓ । ਸਰਕਾਰ ਦੀ ਡਿਊਟੀ ਸੀ । 14.1.2010 ਨੂੰ ਹਾਈ ਕੋਰਟ ਦਾ ਫੈਸਲਾ ਆਉਣ ਤੋਂ ਦੋ ਮਹੀਨੇ ਦੇ ਅੰਦਰ ਅੰਦਰ ਸੂਬਾ ਸਰਕਾਰ ਨੇ ਇਨਵਾਇਰਨਮੈਂਟਲ ਕਲੀਅਰੈਂਸ ਵਾਸਤੇ ਅਪਲਾਈ ਕਰ ਦਿੱਤਾ । ਉਨ੍ਹਾਂ ਨੇ ਕਿਹਾ ਕਿ ਸਰਕਾਰ ਕਲੀਅਰੈਂਸ ਲੈ ਲਵੇਗੀ ਤੇ ਅੱਗੋਂ ਉਹ ਕਲੀਅਰੈਂਸ ਸਰਟੀਫਿਕੇਟ ਠੇਕੇਦਾਰ ਨੂੰ ਟਰਾਂਸਫਰ ਹੋ ਜਾਵੇਗਾ । ਕਿਉਂਕਿ ਜੇ ਠੇਕੇਦਾਰ ਕੰਮ ਨਾ ਵੀ ਕਰੇ ਤੇ ਫਿਰ ਉਸ ਦੀ ਇਨਵਾਇਰਨਮੈਂਟਲ ਕਲੀਅਰੈਂਸ ਕੈਂਸਲ ਵੀ ਕਰਨੀ ਪਵੇ ਤੇ ਸਰਕਾਰ ਦੀ ਕਲੀਅਰੈਂਸ ਨਵੇਂ ਠੇਕੇਦਾਰ ਨੂੰ ਮਿਲ ਜਾਵੇਗੀ । ਹਾਈ ਕੋਰਟ ਦੀ ਬਹੁਤ ਅੱਛੀ ਡਾਇਰੈਕਸ਼ਨ

[ ਡਾਕਟਰ ਦਲਜੀਤ ਸਿੰਘ ਚੀਮਾ ]

ਸੀ। ਹੁਣ ਮੈਂ ਮਾਨਯੋਗ ਜਾਖੜ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਨੁਕਸ ਤਾਂ ਤੁਸੀਂ ਸਾਡਾ ਕੱਢਣਾ ਹੈ ਪਰ ਕੀ ਲੋੜ ਸੀ, ਇਸ ਫੈਸਲੇ ਖਿਲਾਫ ਸੁਪਰੀਮ ਕੋਰਟ ਵਿੱਚ ਜਾਣ ਦੀ । ਡੇਢ ਸਾਲ ਦਾ ਸਮਾਂ ਇਸ ਗੱਲ ਉੱਤੇ ਖਰਾਬ ਹੋ ਗਿਆ ਕਿ ਹਾਈ ਕੋਰਟ ਦਾ ਜਿਹੜਾ ਫੈਸਲਾ ਸੀ, ਉਨ੍ਹਾਂ ਨੇ ਕਿਹਾ ਕਿ ਸਰਕਾਰ ਅਪਲਾਈ ਕਰ ਦਿੰਦੀ ਹੈ ਤੇ ਤੁਸੀਂ ਇਨਵਾਇਰਨਮੈਂਟਲ ਕਲੀਅਰੈਂਸ ਦੇ ਦਿਓ । ਦੋ ਮਹੀਨੇ ਦੇ ਅੰਦਰ ਅੰਦਰ ਸਰਕਾਰ ਨੇ ਅਪਲਾਈ ਕਰ ਦਿੱਤਾ, ਆਰਡਰ ਹੋਣ ਦੇ ਵਿੱਚ ਵਿੱਚ ਤੇ ਡੇਢ ਸਾਲ ਦਾ ਸਮਾਂ ਇਸੀ ਤਰ੍ਹਾਂ ਲੰਘ ਗਿਆ ਕਿਉਂਕਿ ਸੁਪਰੀਮ ਕੋਰਟ ਵਿੱਚ ਚੈਲੰਜ ਕਰ ਦਿੱਤਾ ਗਿਆ । ਉੱਥੇ ਕੇਸ ਫਿਰ ਰਿਜੈਕਟ ਹੋ ਗਿਆ। ਉੱਥੋਂ ਜਦੋਂ ਕੇਸ ਰਿਜੈਕਟ ਹੋ ਗਿਆ ਤੇ ਹੁਣ ਮੰਨ ਜਾਓ ਕਿ ਸੁਪਰੀਮ ਕੋਰਟ ਦਾ ਫੈਸਲਾ ਆ ਗਿਆ। ਉੱਥੇ ਕੇਸ ਰਿਜੈਕਟ ਹੋ ਗਿਆ ਹੈ ਤੇ ਨਾਲ ਦੀ ਨਾਲ ਉਹ ਫੈਸਲਾ ਮੰਨਣ ਦੀ ਬਜਾਏ ਨੋਟੀਫਿਕੇਸ਼ਨ ਹੀ ਅਮੈਂਡ ਕਰ ਦਿੱਤਾ । ਸ਼ਰਤ ਪਾ ਦਿੱਤੀ ਕਿ ਜਿਹੜਾ ਠੇਕੇਦਾਰ ਪ੍ਰਾਜੈਕਟ ਪ੍ਰਾਪੂਨੈਂਟ ਹੈ, ਉਹ ਆਪ ਆਵੇ । ਇੰਨੀ ਗੱਲ ਵਾਸਤੇ ਹੋਰ ਨੌਂ ਮਹੀਨੇ ਖਰਾਬ ਕਰ ਦਿੱਤੇ । ਫਿਰ ਸਟੇਟ ਗੌਰਮਿੰਟ ਨੂੰ ਕੰਟੈਂਪਟ ਪਟੀਸ਼ਨ ਫਾਈਲ ਕਰਨੀ ਪਈ । ਫਿਰ ਜਾ ਕੇ ਇਨ੍ਹਾਂ ਨੇ ਕਿਹਾ ਕਿ ਤੁਸੀਂ ਇਨਵਾਇਰਨਮੈਂਟਲ ਕਲੀਅਰੈਂਸ ਅਪਲਾਈ ਕਰੋ ।

**ਮਾਨਯੋਗ ਸਪੀਕਰ :** ਤੁਸੀਂ ਹੁਣ ਕਨਕਲੂਡ ਕਰੋ ।

**ਡਾਕਟਰ ਦਲਜੀਤ ਸਿੰਘ ਚੀਮਾ :** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਹ ਜਿਹੜੀ ਸਮੱਸਿਆ ਹੈ, ਇਹ ਸਾਡੀ ਸੈਲਫ ਕਰੀਏਟਿਡ ਸਮੱਸਿਆ ਹੈ । ਇਹ ਸਾਡੀ ਈਗੋ ਦੀ ਸਮੱਸਿਆ ਹੈ । ਸਟੇਟ ਦੀਆਂ ਪਾਵਰਾਂ ਨੂੰ ਸੈਂਟਰੇਲਾਈਜ਼ ਕਰਨ ਦੀ ਜਿਹੜੀ ਸਾਡੀ ਬਿਰਤੀ ਬਣ ਗਈ ਹੈ, ਉਸ ਦੀ ਸਮੱਸਿਆ ਹੈ । ਇਸ ਕਰਕੇ ਸੈਂਟਰ ਨੂੰ ਇਸ ਮਸਲੇ ਉੱਤੇ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ । ਇਹ ਨੈਸ਼ਨਲ ਪ੍ਰਾਬਲਮ ਹੈ । ਇਸ ਦੇ ਨਾਲ ਨਾਲ ਜਿਹੜੀ ਇਕਨਾਮਿਕ ਡਿਵੈਲਪਮੈਂਟ ਰੁਕੀ ਹੋਈ ਹੈ, ਉਸ ਨੂੰ ਬੈਲੰਸ ਰੱਖਣ ਦੀ ਸਮੱਸਿਆ ਹੈ । ਇਸ ਕਰਕੇ ਅਸੀਂ ਸਾਰੇ ਸਰਬਸੰਮਤੀ ਨਾਲ ਸੋਚੀਏ, ਜੇਕਰ ਅਸੀਂ ਚਾਹੁੰਦੇ ਹਾਂ ਕਿ ਲੋਕਾਂ ਨੂੰ ਰੇਤਾ ਮਿਲੇ ਤੇ ਅੱਜ ਇਮਾਨਦਾਰੀ ਨਾਲ ਜੁਆਇੰਟਲੀ, ਯੂਨਾਨੀਮਸਲੀ ਇਹ ਫੈਸਲਾ ਕਰਨਾ ਚਾਹੀਦਾ ਹੈ ਕਿ ਇਹ ਨੋਟੀਫਿਕੇਸ਼ਨ ਵਾਪਸ ਹੋਵੇ । ਸਟੇਟਾਂ ਨੂੰ ਅਧਿਕਾਰ ਦਿੱਤੇ ਜਾਣ । ਇਹ ਛੋਟੇ ਫੈਸਲੇ ਹਨ ਤੇ ਸਟੇਟਾਂ ਫੈਸਲਾ ਕਰਨ ਪਰ ਜੇ ਅਸੀਂ ਤਮਾਸ਼ਾ ਬਣਾਉਣਾ ਹੈ, ਪਾਰਲੀਮੈਂਟ ਦੀ ਇਲੈੱਕਸ਼ਨ ਲੜਨੀ ਹੈ, ਫਿਰ ਇਸ ਤੋਂ ਵਧੀਆ ਕੰਮ ਕੋਈ ਨਹੀਂ। ਫਿਰ ਇਸ ਤਰ੍ਹਾਂ ਹੀ ਚਲੀ ਜਾਓ । ਇੰਨਾ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਰਦਾਰ ਜਗਮੋਹਨ ਸਿੰਘ ਕੰਗ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ।)

**ਮਾਨਯੋਗ ਸਪੀਕਰ :** ਨਹੀਂ ਜੀ, ਨਹੀਂ। ਮੈਂ ਕਿਹਾ ਕਿ ਤੁਹਾਡਾ ਲੀਡਰ ਬੋਲਣ ਲੱਗਾ ਹੈ। ਤੁਸੀਂ ਬੈਠ ਜਾਓ। (ਵਿਘਨ) ਤੁਹਾਡਾ ਲੀਡਰ ਬੋਲਣ ਲੱਗਾ ਹੈ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, this is not done. ਉਨ੍ਹਾਂ ਨੂੰ ਤਾਂ ਪੌਣਾ ਘੰਟਾ ਟਾਈਮ ਦੇ ਦਿੱਤਾ ਹੈ। This is not done.

**Sardar Jagmohan Singh Kang :** We ask for CBI inquiry.

**ਮਾਨਯੋਗ ਸਪੀਕਰ :** ਜਾਖੜ ਸਾਹਿਬ।

**ਸ਼੍ਰੀ ਸੁਨੀਲ ਜਾਖੜ (ਅਬੋਹਰ) :** ਸਪੀਕਰ ਸਾਹਿਬ, ਧੰਨਵਾਦ ਤੁਸੀਂ ਮੈਨੂੰ ਟਾਈਮ ਦਿੱਤਾ ਹੈ। But I think we expect fairness from you and a man of your stature, ਜਿਨ੍ਹਾਂ ਨੇ ਲੋਕ ਸਭਾ ਵੀ ਚਲਾਈ ਹੈ, at least should not only be fair but should seem to be fair. ਮੇਰਾ ਇੰਨਾ ਹੀ ਕਹਿਣਾ ਹੈ। ਸਪੀਕਰ ਸਾਹਿਬ, ਨਾਰਮਲੀ ਮੇਰਾ ਚੀਮਾ ਸਾਹਿਬ ਨਾਲ ਸਹਿਮਤ ਹੋਣ ਦਾ ਘੱਟ ਹੀ ਮੇਲ ਹੁੰਦਾ ਹੈ ਜੀ। But for once I agree with him totally, ਜਿਹੜੀ ਇਨ੍ਹਾਂ ਨੇ ਸੁਪਰੀਮ ਕੋਰਟ ਦੀ ਗੱਲ ਕੀਤੀ ਹੈ। ਇਸ ਉੱਤੇ ਮੈਂ ਤੁਹਾਡੇ ਨਾਲ ਬਿਲਕੁਲ ਸਹਿਮਤ ਹਾਂ। ਸੁਪਰੀਮ ਕੋਰਟ ਦੇ ਚੀਫ ਜਸਟਿਸ ਸਾਹਿਬ ਨੇ ਜੋ ਗੱਲ ਕਹੀ ਹੈ, ਉਹ ਬਿਲਕੁਲ ਸਹੀ ਹੈ, very right ਪਰ ਉਸ ਤੋਂ ਪਹਿਲਾਂ ਇਸ ਟਾਈਮ ਕੀ ਹੈ ਕਿ ਮੈਂ ਤੁਹਾਡੀਆਂ ਸਾਰੀਆਂ ਗੱਲਾਂ ਨਾਲ ਸਹਿਮਤ ਨਹੀਂ ਹੋ ਸਕਦਾ। ਤੁਸੀਂ ਕਿਹਾ ਹੈ ਕਿ ਸਾਡੇ ਮਾਨਯੋਗ ਮੰਤਰੀ ਸਾਹਿਬ ਇੱਕ ਇਹੋ ਜਿਹਾ ਮਤਾ ਲੈ ਕੇ ਆਏ ਹਨ ਕਿ ਸਾਨੂੰ ਉਨ੍ਹਾਂ ਦਾ ਧੰਨਵਾਦੀ ਹੋਣਾ ਚਾਹੀਦਾ ਹੈ। ਚੀਮਾ ਸਾਹਿਬ, ਤੁਹਾਨੂੰ ਪਤਾ ਨਹੀਂ ਮੈਨੂੰ ਹਫਤਾ ਹੋ ਗਿਆ ਹੈ, ਸਪੀਕਰ ਸਾਹਿਬ ਦੇ ਮਗਰ ਫਿਰਦਿਆਂ ਨੂੰ, ਪਤਾ ਨਹੀਂ ਮੈਂ ਕਿੰਨੇ ਕੁ ਮਿੰਨਤਾਂ-ਤਰਲੇ ਕੀਤੇ ਹਨ ਕਿ ਸਾਨੂੰ ਮੋਸ਼ਨ ਲਿਆਉਣ ਦਿਓ। ਇਹ ਤਾਂ ਕੋਈ ਟੈਕਨੀਕਲ ਪ੍ਰੋਸੀਜਰ ਹੈ ਕਿ ਉਨ੍ਹਾਂ ਤੋਂ ਇਹ ਮਤਾ ਮੂਵ ਕਰਵਾਇਆ ਗਿਆ ਹੈ। ਵੈਸੇ ਤਾਂ ਅਸੀਂ ਹੀ ਮੂਵ ਕੀਤਾ ਸੀ। So, you should thank the Opposition Benches that we are discussing here a very prominent and very severe problem which Punjab is facing. So, let us discuss it without going into any frivolous thing. ਸਪੀਕਰ ਸਾਹਿਬ, ਜਿਹੜੇ ਬੈਲੇਂਸ ਦੀ ਗੱਲ ਚੀਮਾ ਸਾਹਿਬ ਨੇ ਕੀਤੀ ਹੈ, one has to strike a balance between development and environment. On the broader issue, I totally agree with him. ਇੱਕ ਤਾਂ ਮੈਂ ਗੁਜ਼ਾਰਿਸ਼ ਕਰਾਂਗਾ ਆਨਰੇਬਲ ਸੀ.ਐਮ. ਸਾਹਿਬ ਨੂੰ ਕਿਉਂਕਿ ਮੈਂ ਦੇਖਿਆ ਹੈ ਕਿ ਜਿਹੜਾ ਬੰਦਾ ਹਿੰਦੂ ਅਖਬਾਰ ਪੜ੍ਹਦਾ ਹੈ, ਉਹ ਪੰਜਾਬ ਅਸੰਬਲੀ ਦੇ ਲੈਵਲ ਤੋਂ ਜ਼ਿਆਦਾ ਉਪਰ ਹੈ। ਉਸ ਨੂੰ ਕੋਈ ਐਮ.ਪੀ. ਵਾਲਾ ਇਲੈਕਸ਼ਨ ਲੜਾਓ ਜੀ। ਆਪਾਂ ਕੋਈ ਪੰਜਾਬ ਦੀ ਗੱਲ ਕਰੀਏ ਪਰ ਇਹ ਤਾਂ ਕਵੇਰੀ, ਤਾਮਿਲਨਾਡੂ ਤੋਂ ਇਧਰਲੇ ਪਾਸੇ ਆਉਂਦੇ ਹੀ ਨਹੀਂ। We should talk about what has happened in Punjab ਅਤੇ ਜਿਹੜੀ ਫੋਕਸ ਦੀ ਗੱਲ ਕਰ ਰਹੇ ਹਨ, let us talk about that. ਇਸ ਸਾਰੀ ਪਰਾਬਲਮ ਦੀ ਜੈਨੇਸਸ ਕੀ ਹੈ ? ਮੈਂ 2006 ਤੱਕ ਤਾਂ ਗਿਆ ਹੀ ਨਹੀਂ ਸੀ। ਮੈਂ 2012 ਦੀ ਗੱਲ ਕਰ ਰਿਹਾ ਸੀ। ਚੀਮਾ ਸਾਹਿਬ, on 12th of February, the Supreme Court came down and made like a judgement. It said that the State Governments to formulate a mining

[ ਸ਼੍ਰੀ ਸੁਨੀਲ ਜਾਖੜ ]

policy. Simple thing. ਉਸ ਨਾਲ ਇਮੀਜੇਟ ਇਫੈਕਟ ਕੀ ਪਿਆ ਕਿ ਪੰਜਾਬ ਦੇ ਭੱਠੇ ਬੰਦ ਹੋ ਗਏ। ਕਹਿੰਦੇ ਜੀ ਬੀ-2 ਵਿੱਚ ਇਹ ਹੈ, ਬੀ-1 ਵਿੱਚ ਇਹ ਹੈ। ਬੀ-2 ਦੀ ਕੈਟੇਗਰਾਈਜ਼ੇਸ਼ਨ ਹੋਏਗੀ। ਉਨ੍ਹਾਂ ਦਿਨਾਂ ਵਿੱਚ ਸੀ.ਐਮ. ਸਾਹਿਬ ਵੀ ਮੈਡਮ ਜੈਅੰਤੀ ਨਟਰਾਜਨ ਕੋਲ ਜਾ ਕੇ ਆਏ। ਇਨ੍ਹਾਂ ਦੇ ਜਾਣ ਤੋਂ ਕੁਝ ਦਿਨਾਂ ਬਾਅਦ ਸਾਨੂੰ ਵੀ ਉਨ੍ਹਾਂ ਕੋਲ ਜਾਣ ਦਾ ਮੌਕਾ ਮਿਲਿਆ। ਮੈਨੂੰ ਵੀ ਮੌਕਾ ਮਿਲਿਆ। ਇਹ ਪੰਜਾਬ ਦਾ ਮਸਲਾ ਸੀ। ਭੱਠੇ ਵਾਲੇ ਸਾਰੇ ਇਨਵਾਲਵ ਸੀ। ਵੈਸੇ ਮਨਾਪਲੀ ਤਾਂ ਤੁਹਾਡੇ ਵਾਲੇ ਬੇਲੀਆਂ ਦੀ ਹੈ, ਅੱਜ ਸਾਡੇ ਕੋਲ ਇਥੇ ਬੈਠੇ ਹਨ ਤੇ ਥੋੜ੍ਹੇ ਬਹੁਤ ਸਾਡੇ ਵਾਲੇ ਬੰਦਿਆਂ ਦੇ ਵੀ ਹਨ ਪਰ ਇਹ ਸਾਰੇ ਪੰਜਾਬ ਦਾ ਮਸਲਾ ਹੈ। ਅਸੀਂ ਜਾ ਕੇ ਮੈਡਮ ਨੂੰ ਮਿਲੇ। ਉਹ ਕਹਿੰਦੇ converting them from B1 to B2, lies within the perview of the States, they can do it. ਰਾਜਸਥਾਨ ਨੇ ਕਰ ਰੱਖਿਆ ਹੈ, ਦੂਜਿਆਂ ਨੇ ਕਰ ਰੱਖਿਆ ਹੈ, why do not you do it ? ਉਹ ਗੱਲ ਚਲਦੀ ਰਹੀ ਅਤੇ Central Government had to make it clear. ਸੁਪਰੀਮ ਕੋਰਟ ਦੇ ਫੈਸਲੇ ਨਾਲ ਸਾਡੀਆਂ ਮਾਈਨਜ਼ ਤੇ ਇੰਨਾ ਇੰਪੈਕਟ ਨਹੀਂ ਪਿਆ। ਮਾਨਯੋਗ ਮਿੱਤਲ ਸਾਹਿਬ, ਤੁਸੀਂ ਧਿਆਨ ਦਿਓ ਕਿਉਂਕਿ ਤੁਸੀਂ ਕੋਟ ਕੀਤਾ ਹੈ ਤੇ ਤੁਹਾਡੇ ਕੋਲ ਸਾਰੀਆਂ ਫਾਈਲਜ਼ ਹਨ । ਉਸ ਤੋਂ ਬਾਅਦ 18 ਅਗਸਤ ਨੂੰ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਨੇ ਪੰਜਾਬ ਗੌਰਮਿੰਟ ਨੂੰ ਕਿਹਾ ਕਿ file an affidavit whether you have formed a mining policy or not. ਉਸ ਦਿਨ ਸਾਰੇ ਬਰੇਕ ਲੱਗੇ। ਜਿਵੇਂ ਸਾਰੇ ਕਹਿ ਰਹੇ ਹਨ ਕਿ ਸਾਨੂੰ ਬੜੀ ਹੈਰਾਨੀ ਹੋਈ ਤੇ ਸਾਨੂੰ ਬੜਾ ਅਚੰਭਾ ਹੋਇਆ। ਉਸੇ ਤਰ੍ਹਾਂ ਮੈਨੂੰ ਵੀ ਅਚੰਭਾ ਹੋਇਆ ਕਿ ਪੰਜਾਬ ਇੰਨੀ ਵੱਡੀ ਸਟੇਟ ਹੈ ਅਤੇ ਇਥੇ ਮਾਈਨਿੰਗ ਪਾਲਿਸੀ ਹੀ ਨਹੀਂ ਹੈ। Is it not something surprising for this August House to look at it ਕਿ ਇੰਨੇ ਸਾਲ ਆਪਾਂ ਜਿਹੜੇ ਦਰਿਆਵਾਂ ਦੀ ਬੈਲੇਂਸਿੰਗ ਦੀ ਗੱਲ ਕਰ ਰਹੇ ਹਾਂ, ਉਹ ਬੈਲੇਂਸ ਤਾਂ ਆਪਾਂ ਹੀ ਵਿਗਾੜਿਆ ਹੈ। ਅੰਨ੍ਹੇਵਾਹ ਦਰਿਆਵਾਂ ਦੇ ਕੰਢੇ ਪੁੱਟ ਲਏ। ਕੋਈ ਆਇਆ ਅਤੇ ਆਪਣੀਆਂ ਖਾਨਾਂ ਰਲਾ ਕੇ ਤੁਰ ਗਿਆ because they have political and administrative patronage, ਉਹ ਚਲਾਈ ਗਏ। That is why the Supreme Court had to step in. ਦੇਖੋ, ਕਿੰਨੇ ਆਪਾਂ ਸੀਰੀਅਸ ਸੀ । 18 ਅਗਸਤ ਨੂੰ ਸੁਪਰੀਮ ਕੋਰਟ ਨੇ ਤੁਹਾਨੂੰ ਕਿਹਾ ਪਰ ਪਾਲਿਸੀ ਕਦੋਂ ਬਣਦੀ ਹੈ ? ਪਾਲਿਸੀ ਬਣਦੀ ਹੈ, 5 ਮਾਰਚ, 2013 ਨੂੰ, ਕਿੰਨੇ ਮਹੀਨੇ ਹੋ ਗਏ? 8 ਮਹੀਨੇ ਬਾਅਦ Government deems it fit to formulate a mining policy. ਕੰਗ ਸਾਹਿਬ ਵੀ ਕਹਿ ਰਹੇ ਸਨ। ਜੋਸ਼ੀ ਸਾਹਿਬ ਬੈਠੇ ਨਹੀਂ ਹਨ, he was the Industry Minister then. ਇਹ ਸਾਡੇ ਵਿਚੋਲੀਏ ਹੁੰਦੇ ਹਨ, now the present Industry Minister Mittal Sahib. ਤੁਸੀਂ ਸ਼ਾਇਦ ਭੁੱਲ ਗਏ ਹੋ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਸਾਨੂੰ ਸਪੀਕਰ ਸਾਹਿਬ ਦੇ ਚੈਂਬਰ ਵਿੱਚ ਲੈ ਕੇ ਗਏ ਤੇ ਇਨ੍ਹਾਂ ਦੇ ਚੈਂਬਰ ਵਿੱਚ ਬੈਠ ਕੇ ਗੱਲ ਹੋਈ ਸੀ । ਉਸ ਤੋਂ ਬਾਅਦ ਜੋ ਤੁਸੀਂ ਬਿਆਨ ਦਿੱਤਾ, ਉਹ ਮੈਂ ਵਰਬੈਟਿਮ ਪੜ੍ਹਦਾ ਹਾਂ । ਤੁਸੀਂ ਕਿਹਾ ਸੀ ਕਿ 15 ਅਗਸਤ ਤੱਕ ਸਪਲਾਈ ਚਾਲੂ ਹੋ ਜਾਵੇਗੀ। ਕੀ ਉਸ ਟਾਈਮ ਜਿਹੜੇ ਸਾਡੇ ਇੰਡਸਟਰੀਜ਼ ਮਨਿਸਟਰਜ਼ ਸਨ, ਕੀ ਉਨ੍ਹਾਂ ਨੂੰ ਪਤਾ ਨਹੀਂ ਸੀ ਕਿ

ਕਿਹੜੇ ਐਨਵਾਰਿਨਮੈਂਟਲ ਰੂਲਜ਼ ਐਂਡ ਰੈਗੂਲੇਸ਼ਨਜ਼ ਚੱਲੇ ਹਨ ? ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਪਤਾ ਸੀ ਕਿ all these things have to be done. I am not running away from anything for the benefit of the Punjab ਸਪੀਕਰ ਸਾਹਿਬ, ਇਹ ਮੈਨੂੰ ਇਸ਼ਾਰੇ ਕਰੀ ਜਾਂਦੇ ਹਨ, ਬੜਾ ਮਾਣ ਕਰਦੇ ਹਨ ਤੇ ਕਹਿੰਦੇ ਹਨ ਕਿ ਤੁਸੀਂ ਸਾਡੇ ਨਾਲ ਚੱਲੋ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਤਾਂ ਆਪ ਬਥੇਰੀਆਂ ਨਲਾਇਕੀਆਂ ਕਰਦਾ ਹਾਂ । ਮੈਂ ਤਾਂ ਇਨ੍ਹਾਂ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਦਾ ਵਜ਼ਨ ਹੀ ਚੁੱਕ ਲਵਾਂ ਤਾਂ ਬਹੁਤ ਹੈ ਪਰ ਮੈਂ ਸਰਕਾਰ ਦੀਆਂ ਨਲਾਇਕੀਆਂ ਦਾ ਬੋਝ ਆਪਣੇ ਕੰਧਿਆਂ ਉਤੇ ਨਹੀਂ ਚੁੱਕ ਸਕਦਾ । You cannot hide the record ਕਿ ਸਾਰਾ ਕੁਝ ਸੈਂਟਰ ਦੇ ਉਤੇ ਸੁੱਟ ਦਿਉ ਤੇ ਸੁਨੀਲ ਉਥੇ ਜਾਂਦਾ ਰਹੇਗਾ। (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ) Wherever there is.... (ਇਸ ਸਮੇਂ ਡਾਕਟਰ ਦਲਜੀਤ ਸਿੰਘ ਚੀਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਮੰਗ ਰਹੇ ਸਨ।)

**ਡਾਕਟਰ ਦਲਜੀਤ ਸਿੰਘ ਚੀਮਾ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਮਾਨਯੋਗ ਸਪੀਕਰ :** ਹਾਂ ਜੀ, ਚੀਮਾ ਸਾਹਿਬ ਜੀ।

**Shri Sunil Jakhar :** Cheema Sahib, Please, now I will interrupt you. Now Please listen to me. ਜਿੱਥੇ ਕਿਤੇ ਪਾਲਿਸੀ ਦਾ ਮੈਟਰ ਹੈ....

**ਮਾਨਯੋਗ ਸਪੀਕਰ:** ਉਹ ਪੁਆਇੰਟ ਆਫ ਆਰਡਰ ਤਾਂ ਲੈ ਸਕਦੇ ਹਨ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਹੁਣੇ ਤਾਂ ਉਹ ਅੱਧਾ ਘੰਟਾ ਬੋਲੇ ਹਨ ।

**ਮਾਨਯੋਗ ਸਪੀਕਰ:** ਉਹ ਪੁਆਇੰਟ ਆਫ ਆਰਡਰ ਤਾਂ ਲੈ ਸਕਦੇ ਹਨ।

**Shri Sunil Jakhar :** Please Speaker Sahib ** ** (ਵਿਘਨ)(ਸ਼ੋਰ)

**ਡਾਕਟਰ ਦਲਜੀਤ ਸਿੰਘ ਚੀਮਾ :** ਸਪੀਕਰ ਸਾਹਿਬ, ਜੇ ਮੇਰੀ ਗੱਲ ਠੀਕ ਨਹੀਂ ਹੋਵੇਗੀ ਤਾਂ ਤੁਸੀਂ ਮੈਨੂੰ ਗਲਤ ਕਹਿ ਦਿਉ। ਇਨ੍ਹਾਂ ਨੇ ਕਿਹਾ ਹੈ ਕਿ ਜਿਹੜੀ ਪਾਲਿਸੀ ਹੈ ਉਸ ਉਤੇ ਸਰਕਾਰ ਨੂੰ ਝਿੜਕਾਂ ਪਈਆਂ ਹਨ । ਇਹ ਗੱਲ ਠੀਕ ਹੈ । ਲੇਕਿਨ ਪੰਜਾਬ ਗੌਰਮਿੰਟ ਦਾ ਮਾਈਨਜ਼ ਐਂਡ ਮਿਨਰਲਜ਼ ਐਕਟ, 1957 ਦਾ ਬਣਿਆ ਹੋਇਆ ਹੈ ਅਤੇ ਉਸ ਦੇ ਅੰਡਰ ਪੰਜਾਬ ਮਾਈਨਜ਼ ਐਂਡ ਮਿਨਰਲਜ਼ ਕੰਸੈਸ਼ਨ ਰੂਲਜ਼, 1964 ਵਿੱਚ ਫਰੇਮ ਹੋ ਗਏ ਸੀ । ਇਹ ਜਿਹੜਾ ਨਵਾਂ ਪੁਆੜਾ ਪਿਆ ਹੈ, ਇਹ ਉਸ ਨੋਟੀਫਿਕੇਸ਼ਨ ਕਰਕੇ ਹੋਇਆ ਹੈ । ਉਸ ਤੋਂ ਬਾਅਦ ਸਟੇਟਾਂ ਨੂੰ ਡਾਇਰੈਕਸ਼ਨਾਂ ਆਈਆਂ ਕਿ ਤੁਸੀਂ ਆਪਣੇ Mines and Minerals Concession Rules ਅਮੈਂਡ ਕਰੋ, ਉਸ ਕਰਕੇ ਇਹ ਸਭ ਕੁਝ

**Expunged as per ruling dated 13.03.2013 by the Chair.

[ ਡਾਕਟਰ ਦਲਜੀਤ ਸਿੰਘ ਚੀਮਾ ]

ਹੋਇਆ ਹੈ, ਜੇ ਉਹ ਨੋਟੀਫਿਕੇਸ਼ਨ ਨਾ ਹੋਇਆ ਹੁੰਦਾ ਤੇ ਫਿਰ ਕੋਈ ਪਰਾਬਲਮ ਨਹੀਂ ਸੀ।

**ਮਾਨਯੋਗ ਸਪੀਕਰ :** ਤੁਸੀਂ ਬੈਠੋ ਜੀ। ਹਾਂ ਜੀ, ਜਾਖੜ ਜੀ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਸਾਡੇ ਮਾਨਯੋਗ ਸੈਕ੍ਰੇਟਰੀ, ਇੰਡਸਟਰੀਜ਼ ਡਿਪਾਰਟਮੈਂਟ ਵੀ ਇਥੇ ਬੈਠੇ ਹਨ। He is one of the most learned of our officers. ਮੈਂ ਇਨ੍ਹਾਂ ਨੂੰ ਗੁਜ਼ਾਰਿਸ਼ ਕਰਾਂਗਾ ਕਿ ਜਿਸ ਦਿਨ ਹਾਈ ਕੋਰਟ ਵਿੱਚ ਕੰਟੈਂਪਟ ਦਾ ਮਾਮਲਾ ਹੈ, ਉਸ ਦਿਨ ਉਹ ਚੀਮਾ ਸਾਹਿਬ ਨੂੰ ਭੇਜਣ, may be he could explain it better. Supreme Court, High Court was even willing to pass strictures against him. ਅਗਰ ਇਹ ਇੰਨਾ ਹੀ ਸੌਖਾ ਸੀ ਤੇ ਫਿਰ ਇਹ ਹਾਈ ਕੋਰਟ ਵਿੱਚ ਜਾ ਕੇ ਕਹਿ ਦਿੰਦੇ ਕਿ ਸਾਡਾ ਤਾਂ ਇਸ ਨਾਲ ਕੋਈ ਲੈਣਾ ਦੇਣਾ ਨਹੀਂ ਹੈ, ਤੁਸੀਂ ਸੈਂਟਰ ਗੌਰਮਿੰਟ ਦੇ ਖਿਲਾਫ ਕਾਰਵਾਈ ਕਰੋ। You are covering your negligence. ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ 5 ਮਾਰਚ ਨੂੰ ਮਾਈਨਿੰਗ ਪਾਲਿਸੀ ਇਥੇ ਕਲੀਅਰ ਕੀਤੀ ਹੈ ਤੇ ਇਹ ਨੋਟੀਫਾਈ 12 ਮਾਰਚ ਨੂੰ ਹੋਈ ਹੈ । ਉਸ ਦਿਨ ਤੁਹਾਡੇ ਕੋਲ ਜਿਹੜੀਆਂ ਪਹਿਲੀਆਂ 241 ਮਾਈਨਜ਼ ਚੱਲ ਰਹੀਆਂ ਸਨ, ਉਨ੍ਹਾਂ ਵਿੱਚੋਂ under this new mining policy, ਸਿਰਫ 70 ਖੱਡਾਂ ਹੀ were eligible to be operated. ਬਾਕੀ ਜਿਹੜੀਆਂ ਖੱਡਾਂ ਸਨ, ਉਹ ਇਲੀਜੀਬਲ ਨਹੀਂ ਰਹੀਆਂ। ਜਿਹੜਾ ਤੁਸੀਂ ਕਹਿੰਦੇ ਹੋ ਕਿ Supreme Court has said that why do not you allow upto 2 or 3 feet of sand to be excavated from the river bed ਕਿਉਂਕਿ ਉਥੇ 50-50 ਫੁੱਟ ਦੇ ਘਾਰੇ ਬਣਾਏ ਪਏ ਸਨ ਜਿਸ ਕਰਕੇ ਉਥੇ ਇਹ ਰੋਕ ਲੱਗੀ। ਇਹ ਪੁਆਇੰਟ ਹੈ। ਫਿਰ ਸੁਣੋ।

**ਡਾਕਟਰ ਦਲਜੀਤ ਸਿੰਘ ਚੀਮਾ:** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**Mr. Speaker:** Please sit down. ਨਹੀਂ ਜੀ, ਤੁਸੀਂ ਬੈਠੋ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, 70 ਮਾਈਨਜ਼ ਚੱਲੀਆਂ। ਉਸ ਤੋਂ ਬਾਅਦ ਜਿਸ ਦੀ ਇਹ ਗੱਲ ਕਰੀ ਜਾਂਦੇ ਹਨ till this date ਸੈਕਟਰੀ ਸਾਹਿਬ ਨੂੰ ਪੁੱਛ ਲੈਣਾ ਕਿ ਉਥੇ ਹਾਈ ਕੋਰਟ ਵਿੱਚ ਜਾ ਕੇ ਚੱਕਰ ਕੀ ਪੈਂਦਾ ਹੈ, and why he had to suffer the humiliation at the hands of the Learned Judge. Because they said ਕਿ ਜਿਹੜੀ ਤੁਹਾਡੀ ਮਾਈਨਿੰਗ ਪਾਲਿਸੀ ਹੈ, ਇਸ ਦਾ ਤੁਸੀਂ ਐਫੀਡੇਵਿਟ ਤਾਂ ਦਿਉ । ਮੇਰਾ ਸਿੰਪਲ ਕੁਐਸਚਨ ਹੈ very simple even for a layman, ਭਾਵੇਂ ਉੱਥੇ ਬੜੀਆਂ ਟੈਕਨੀਕਲ ਗੱਲਾਂ ਵੀ ਹੋਈਆਂ ਹਨ may be you are familiar with all these things. Have you submitted an affidavit in the Court that we have formulated this Policy? No. That is why our Learned Secretary had to suffer it at the hands of Learned Judge. ਜੁਡੀਸ਼ਰੀ ਦੀ ਇਸ ਕਰਕੇ ਉਨ੍ਹਾਂ ਨੂੰ ਸੁਣਨੀ ਪੈਂਦੀ ਹੈ । ਮੈਂ ਜਿਹੜਾ ਸਵਾਲ ਪੁੱਛਿਆ ਸੀ ਕਿ It would have been very

convenient for him to answer ਜਿਹੜੀ ਇਹ State Expert Appraisal Committee ਹੈ it is headed by Mrs. Jairath, if I am correct ਹੁਣੇ 25 ਤਾਰੀਖ ਨੂੰ ਉਸ ਅਪਰੇਜ਼ਲ ਕਮੇਟੀ ਦੀ ਮੀਟਿੰਗ ਬਠਿੰਡਾ ਵਿਖੇ ਹੋਈ ਹੈ ਤੇ ਇਹ ਇਸ ਦੀ 81ਵੀਂ ਮੀਟਿੰਗ ਹੋਈ ਹੈ ਪਰ ਇਹ ਇਸ ਗੱਲ ਨੂੰ ਗੋਲ ਕਰ ਗਏ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਸਟੇਟ ਅਪਰੇਜ਼ਲ ਕਮੇਟੀ ਕੋਲ ਕਦੋਂ ਅਪਲਾਈ ਕੀਤਾ ਹੈ ? ਕਦੋਂ ਉਨ੍ਹਾਂ ਨੇ ਮਨ੍ਹਾਂ ਕੀਤਾ ਹੈ? Again the objection always waters down to ਕਿ ਤੁਸੀਂ ਆਪਣੀ ਮਾਈਨਿੰਗ ਪਾਲਿਸੀ ਦਾ ਐਫੀਡੇਵਿਟ ਤਾਂ ਦੇ ਦਿਉ ਕਿ ਇਹ ਸਾਡੀ ਮਾਈਨਿੰਗ ਪਾਲਿਸੀ ਹੈ and we are going to stand by it. There are vested interests in it. Speaker Sahib, that is what I am trying to say. It is not as simple as that. ਅਗਰ ਤੁਸੀਂ ਐਸ਼ਿਓਰੈਂਸ ਦੇ ਦਿੱਤੀ ਤਾਂ ਸਮਝੋ ਕਿ ਤੁਸੀਂ ਬਹੁਤ ਵੱਡੀ ਗੱਲ ਕਰ ਦਿੱਤੀ। ਤੁਸੀਂ ਕਿਹਾ ਕਿ ਹੁਣ ਤੋਂ ਪਹਿਲਾਂ ਤਾਂ ਹੁੰਦੀ ਰਹੀ ਹੈ । ** ਹੁਣ ਤੋਂ ਪਹਿਲਾਂ ਤਾਂ ਇਲਲੀਗਲ ਮਾਈਨਿੰਗ ਹੁੰਦੀ ਰਹੀ ਹੋਣੀ ਹੈ । I will not point out the name ਪਰ ਬੀ.ਜੇ.ਪੀ. ਦੇ ਬੜੇ ਸੀਨੀਅਰ ਲੀਡਰ ਬੈਠੇ ਹਨ, ਇਨ੍ਹਾਂ ਨੇ ਬਿਆਨ ਦਿੱਤਾ ਸੀ ਕਿ ਰੇਤਾ-ਬਜਰੀ ਵਾਲੇ ਮਸਲੇ ਵਿੱਚ ਰੇਤ ਮਾਫੀਆ ਦਾ ਇਸਤੇਮਾਲ ਬੰਦ ਹੋਵੇ, ਇਸ ਤੇ ਨਕੇਲ ਪਾਈ ਜਾਵੇ। ਬੀ.ਜੇ.ਪੀ. ਹਾਈ ਕਮਾਂਡ ਦੇ ਇੱਕ ਬੜੇ ਸੀਨੀਅਰ ਲੀਡਰ ਨੇ ਫੋਨ ਕੀਤਾ ਕਿ ਤੁਸੀਂ ਇਹ ਸਟੇਟਮੈਂਟ ਕਿਵੇਂ ਦੇ ਦਿੱਤੀ ਕਿਉਂਕਿ we are partners into this. ਜਿਹੜੀ ਇਹ ਕੁਰੱਪਸ਼ਨ ਹੋ ਰਹੀ ਹੈ, ਇਹ ਪਾਪ ਮੇਰੇ ਮੋਢਿਆਂ ਤੇ ਨਾ ਪਾਓ, ਮੈਂ ਇਹ ਭਾਰ ਨਹੀਂ ਚੁੱਕ ਸਕਦਾ, ਮੈਂ ਤਾਂ ਆਪ ਬਥੇਰਾ ਪਾਪੀ ਹਾਂ, ਪਲੀਜ਼। ਸਪੀਕਰ ਸਾਹਿਬ, ਭਾਵੇਂ ਚੀਮਾ ਸਾਹਿਬ ਨੇ ਅੱਧਾ ਘੰਟਾ ਲਗਾ ਕੇ ਸਾਨੂੰ ਸੈਂਟਰ ਦੀਆਂ ਸਾਰੀ ਪਾਲਿਸੀਜ਼ ਦੱਸੀਆਂ ਹਨ ਪਰ ਜੇ ਇੰਨਾ ਹੀ ਸਫਾਈ ਨਾਲ ਸਾਰਾ ਕੁਝ ਹੋ ਰਿਹਾ ਹੁੰਦਾ ਤਾਂ Speaker Sahib, is it not a slur on the credibility of the government that Court had to intervene. ਕਿਹੜੀ ਉਥੇ ਸੋਨੇ ਦੀ ਆਕਸ਼ਨ ਹੋਣ ਲੱਗੀ ਸੀ? ਹਾਈ ਕੋਰਟ ਨੇ ਕਿਹਾ ਕਿ ਸਾਡੀ ਪਰੈਜ਼ੈਂਸ ਦੇ ਵਿੱਚ ਆਕਸ਼ਨ ਕਰਾਓ। ਉਸ ਦਿਨ ਹੀ ਤੁਹਾਡੀ ਸਰਕਾਰ ਨੂੰ ਅਸਤੀਫਾ ਦੇ ਦੇਣਾ ਚਾਹੀਦਾ ਸੀ that we have lost confidence. (ਆਪੋਜ਼ੀਸ਼ਨ ਵਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) Speaker Sahib, it is not just a matter of reta or bajri. In Greek mythology, midas touch ਦੀ ਗੱਲ ਕਰਦੇ ਹਨ ਕਿ ਇੱਕ ਰਾਜਾ, ਉਹ ਜਿਸਦੇ ਸਿਰ ਤੇ ਹੱਥ ਰੱਖ ਦਿੰਦਾ ਸੀ, ਉਹ ਸੋਨੇ ਦਾ ਹੋ ਜਾਂਦਾ ਸੀ ਤੇ ਇੱਥੇ ਤੁਹਾਡੇ ਜੱਥੇਦਾਰਾਂ ਦੇ ਹੱਥ ਅੱਜ ਰੇਤ ਨੂੰ ਲੱਗੇ ਹਨ, ਰੇਤਾ ਅੱਜ ਸੋਨੇ ਦੇ ਭਾਅ ਵਿਕ ਰਿਹਾ ਹੈ। (ਆਪੋਜ਼ੀਸ਼ਨ ਵਲੋਂ ਸ਼ੇਮ-ਸ਼ੇਮ ਦੀਆਂ ਆਵਾਜਾਂ) Speaker Sahib, that is why the auction had to be done under the supervision of the High Court. Is it not indictment of this whole Government? ਇਹ ਹੁਣ ਸਫਾਈ ਦੇ ਰਹੇ ਹਨ instead of looking inside themselves and try to find out a solution for that. ਇਹ ਹੋਰ ਗੱਲ ਕਰ

**Expunged as per ruling dated 13.03.2013 by the Chair.

[ ਸ਼੍ਰੀ ਸੁਨੀਲ ਜਾਖੜ]

ਰਹੇ ਹਨ, I am talking about the credibility of the government. ਹਾਈ ਕੋਰਟ ਨੇ ਆਰਡਰ ਕੀਤਾ ਕਿ ਮਸਲੇ ਨੂੰ ਇਨਵੈਸਟੀਗੇਟ ਕਰੋ ਕਿ ਕੀ ਹੋ ਰਿਹਾ ਹੈ? ਜਿਹੜੀ ਗੱਲ ਰਾਜਾ ਵੜਿੰਗ ਕਹਿ ਰਹੇ ਹਨ ਅਤੇ ਸਾਡੇ ਸਾਥੀ ਕੰਗ ਸਾਹਿਬ ਸੀ.ਬੀ.ਆਈ. ਤੋਂ ਜਾਂਚ ਦੀ ਮੰਗ ਕਰ ਰਹੇ ਹਨ, ਸੀ.ਬੀ.ਆਈ. ਤਾਂ ਬਹੁਤ ਅੱਗੇ ਦੀ ਗੱਲ ਹੈ। ਹਾਈ ਕੋਰਟ ਨੇ ਆਰਡਰ ਕੀਤਾ ਕਿ ਤੁਸੀਂ ਇਨਕੁਆਇਰੀ ਕਰਵਾਓ। ਅੱਜ ਕੱਲ੍ਹ ਬੜਾ ਫੈਂਸੀ ਵਰਡ ਆਇਆ ਹੈ, ਸਪੈਸ਼ਲ ਇਨਵੈਸਟੀਗੇਸ਼ਨ ਟੀਮ, ਉਹੀ ਦੋ ਹਵਲਦਾਰ, ਇੱਕ ਥਾਣੇਦਾਰ ਹੁੰਦਾ ਹੈ ਅਤੇ ਮੋਹਰ ਲਗਾ ਦਿੰਦੇ ਹਨ, It becomes a very fancy institution, SIT. ਐਸ.ਆਈ.ਟੀ. ਨੇ ਬੜੇ ਗੇੜੇ ਮਾਰੇ, ਤੁਹਾਨੂੰ ਵੀ ਪਤਾ ਹੋਵੇਗਾ। ਮਿੱਤਲ ਸਾਹਿਬ, ਸੌਰੀ, ਤੁਹਾਡੇ ਧਿਆਨ ਵਿੱਚ ਹੋਵੇਗਾ ਕਿ ਸਾਰੇ ਕਰੈਸ਼ਰ ਵਾਲਿਆਂ ਨੇ ਇੱਕ ਪਾਠ ਰਖਾਇਆ ਸੀ ਤੇ ਜਿਸ ਦਿਨ ਇਸ ਦਾ ਭੋਗ ਪਿਆ ਸੀ ਤਾਂ ਵੱਡੇ ਵੱਡੇ ਲੀਡਰ ਵੀ ਉਥੇ ਗਏ ਸਨ । ਸਪੀਕਰ ਸਾਹਿਬ, ਉਨ੍ਹਾਂ ਨਾਲ ਐਸ.ਆਈ.ਟੀ. ਦੀ ** ਹੋ ਗਈ। ਰਿਪੋਰਟ ਬਣਾ ਕੇ ਭੇਜ ਦਿੱਤੀ ਗਈ। ਮੇਰੇ ਕੋਲ ਅਗਸਤ ਮਹੀਨੇ ਦਾ ਦੈਨਿਕ ਭਾਸਕਰ ਦਾ ਅਖ਼ਬਾਰ ਹੈ। ਮਾਨਯੋਗ ਹਾਈ ਕੋਰਟ ਨੇ ਕੀ ਕਿਹਾ, I am reading verbatim. ਸਪੀਕਰ ਸਾਹਿਬ, ਇਕ ਗੱਲ ਹੋਰ, ਮੇਰੇ ਤੇ ਬੜੇ ਇਲਜ਼ਾਮ ਲਗਦੇ ਰਹੇ ਹਨ। ਮੈਨੂੰ 11 ਸਾਲ ਤੋਂ ਇਸ ਵਿਧਾਨ ਸਭਾ ਵਿੱਚ ਆਉਣ ਦਾ ਮੌਕਾ ਮਿਲਿਆ ਹੈ। Ever since the day ਮੇਰੇ ਤੇ ਇਲਜ਼ਾਮ ਲਗਦੇ ਰਹੇ ਹਨ ਕਿ ਜਾਖੜ ਸਾਰੇ ਅਖ਼ਬਾਰ ਚੁੱਕ ਲਿਆਉਂਦਾ ਹੈ। ਹਰ ਟਾਈਮ ਅਖ਼ਬਾਰ ਲੈ ਆਉਂਦਾ ਹੈ। ਅੱਜ ਤੁਹਾਨੂੰ ਸਾਰਿਆਂ ਨੂੰ ਇਹ ਆਦਤ ਲਗਾ ਦਿੱਤੀ ਹੈ ਅਤੇ ਸਾਰੇ ਮੈਂਬਰ ਤੁਹਾਡੇ ਵੱਲ ਵੀ ਹਿੰਦੁਸਤਾਨ ਟਾਈਮਜ਼ ਦਾ ਅਖ਼ਬਾਰ ਕੱਢੀ ਬੈਠੇ ਸਨ। ਹੁਣ ਇਸ ਵਾਸਤੇ ਆਬਜੈਕਸ਼ਨ ਨਾ ਕਰਿਆ ਕਰੋ। ਦੈਨਿਕ ਭਾਸਕਰ ਅਖ਼ਬਾਰ ਕਹਿੰਦਾ ਹੈ- ਐਸ.ਆਈ.ਟੀ. ਰਿਪੋਰਟ ਦਿਖਾਵਾ। ਭਾਸਕਰ ਪੜ੍ਹੋ, ਭਾਸਕਰ ਨੇ ਤੁਹਾਡੀ ਰਿਪੋਰਟ ਤੋਂ ਜ਼ਿਆਦਾ ਡਿਟੇਲ ਦਿੱਤੀ ਹੈ, ਇਹ ਹਾਈਕੋਰਟ ਨੇ ਕਿਹਾ ਹੈ and this is because of the serious doubts which are in the minds of people of Punjab. ਮਜੀਠੀਆ ਸਾਹਿਬ ਨਹੀਂ ਬੈਠੇ he was kind and gracious enough the other day, ਜਿਸ ਦਿਨ ਓਬਚੁਰੀਜ਼ ਦਿੱਤੀਆਂ ਜਾ ਰਹੀਆਂ ਸਨ, ਐਚ.ਟੀ. ਦੇ ਸਾਡੇ ਬਹੁਤ ਸੀਨੀਅਰ ਪੱਤਰਕਾਰ ਸ਼੍ਰੀ ਜਸਦੀਪ ਮਲਹੋਤਰਾ ਜੀ, ਜਿਨ੍ਹਾਂ ਨੂੰ ਤਿੰਨ ਦਿਨ ਪਹਿਲਾਂ ਸ਼ਰਧਾਂਜ਼ਲੀ ਦੇ ਕੇ ਹਟੇ ਹਾਂ, Is it not our moral duty to look into the kind of cloud, which has come over that very accident. ਐਕਸੀਡੈਂਟ ਤਾਂ ਰੋਜ਼ ਹੁੰਦੇ ਹਨ ਪਰ ਕਿੰਨੇ ਐਕਸੀਡੈਂਟਾਂ ਵਾਸਤੇ ਆਪਣੀ ਗੌਰਮਿੰਟ ਤੇ ਇਲਜ਼ਾਮ ਲੱਗਿਆ ਹੈ। Has it ever occurred ? ਤੁਸੀਂ ਉਨ੍ਹਾਂ ਨੂੰ ਮਦਦ ਵੀ ਦਿੱਤੀ ਹੈ, ਸਾਈਨੇਜ ਵੀ ਲਗਾ ਦਿਆਂਗੇ go how would you stop this kind of aspersions being caused on your intent. ਉਨ੍ਹਾਂ ਦੀ ਗਲਤੀ ਕੀ ਸੀ? Because he was only going there. ਜਿਹੜੀ ਐਸ.ਐਸ.ਪੀ. ਨਾਲ ਗੱਲ ਹੋ ਰਹੀ ਸੀ, ਆਪਣਾ ਐਸ.ਐਸ.ਪੀ. ਹੁਣ ਲਗਵਾ ਲਿਆ। ਹੁਣ ਆਪਾਂ ਨੂੰ ਇਸ ਚੀਜ਼ ਦੀ ਕੋਈ ਪਰਵਾਹ

**Expunged as per ruling dated 13.03.2013 by the Chair.

ਨਹੀਂ। ਉਨ੍ਹਾਂ ਨੇ ਇਕ ਦਿਨ ਪਹਿਲਾਂ ਗੁੰਡਾ ਟੈਕਸ ਦੀ ਗੱਲ ਕੀਤੀ ਸੀ। ਉਸ ਗੁੰਡਾ ਟੈਕਸ ਬਾਰੇ ਸਾਡੇ ਪੁਰਾਣੇ ਬੀ.ਜੇ.ਪੀ. ਦੇ ਸੀਨੀਅਰ ਲੀਡਰ ਨੇ ਕਿਹਾ ਕਿ ਮਾਫੀਆ ਰਾਜ ਬੰਦ ਕਰਾਓ, ਉਸ ਤੋਂ ਦੂਜੇ ਦਿਨ ਐਕਸੀਡੈਂਟ ਵਿੱਚ ਪੱਤਰਕਾਰ ਮਾਰੇ ਗਏ। What was the reason, why was he travelling with the SSP? ਕਿਉਂ ਉਨ੍ਹਾਂ ਦੀ ਮੌਤ ਹੋਈ? ਇਸ ਵਾਸਤੇ ਕੌਣ ਜ਼ਿੰਮੇਵਾਰ ਹੈ, ਇਸ ਬਾਰੇ ਸਫ਼ਾਈ ਦਿਓ? (ਆਪੋਜ਼ੀਸ਼ਨ ਵਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਮੈਂ ਇਸ ਦੀ ਮੰਗ ਕਰਾਂਗਾ। ਆਨਰੇਬਲ ਚੀਫ਼ ਮਨਿਸਟਰ ਸਾਹਿਬ, I think it is your moral duty now to institute an enquiry by sitting Judge, ਕਿਉਂਕਿ ਸੀ.ਬੀ.ਆਈ. ਨੂੰ ਤੁਸੀਂ ਮੰਨਣਾ ਨਹੀਂ। I am not trying to cause aspersion on you, I am trying to talk about what is on people's mind. It is for all of us। ਕਿਉਂਕਿ ਆਪਾਂ ਸਾਰੇ ਇੱਥੇ ਖਾਦੀ ਪਾਈ ਫਿਰਦੇ ਹਾਂ। ਉਸ ਦਾ ਲੋਕਾਂ ਨੂੰ ਜਵਾਬ ਦੇਣਾ ਪਵੇਗਾ। ਇਸ ਦਾ ਪਤਾ ਲਗਾਉ ਕਿ ਕਿਉਂ ਲੋਕਾਂ ਦੇ ਮਨ ਵਿੱਚ ਇਸ ਕਿਸਮ ਦੀ ਸ਼ੰਕਾ ਆਈ। ਜਿਹੜੀ ਸਟੇਟ ਅਪਰੇਜ਼ਲ ਕਮੇਟੀ ਹੈ, ਉਸ ਦੇ ਕੋਲ ਤੁਸੀਂ ਗਏ ਨਹੀਂ, ਤੁਸੀਂ ਉਥੇ ਜਾ ਕੇ ਇਸ ਵਿਸ਼ੇ ਤੇ ਗੱਲ ਕਰੋ। ਉਤਰਾਂਚਲ ਨੂੰ ਵੀ ਹੁਣ 15 ਦਿਨ ਪਹਿਲਾਂ ਪਰਮਿਸ਼ਨ ਮਿਲੀ ਹੈ, ਜਿਹੜੀ ਤੁਸੀਂ ਡਿਸਟ੍ਰਿਕਟ ਲੈਵਲ ਕਮੇਟੀ ਦੀ ਗੱਲ ਕਰਦੇ ਹੋ, ਪੰਜ ਹੈਕਟੇਅਰ ਤੱਕ ਇਸ ਵਿੱਚ ਕੋਈ ਪ੍ਰਾਬਲਮ ਨਹੀਂ ਹੈ। ਸਪੀਕਰ ਸਾਹਿਬ, all it has to be done is to notify and to give an affidavit regarding mining policy. ਇਸ ਤੋਂ ਬਾਅਦ ਵੀ ਅਗਰ ਕੋਈ ਪ੍ਰਾਬਲਮ ਆਉਂਦੀ ਹੈ ਤਾਂ ਬਿਲਕੁਲ ਮੈਂ ਨਾਲ ਚੱਲਾਂਗਾ ਪਰ ਜਿਹੜੀ ਤੁਸੀਂ ਇਹ ** ਚਲਾ ਰੱਖੀ ਹੈ, ਮੈਂ ਇਸ ਵਿੱਚ ਭਾਗੀਦਾਰ ਨਹੀਂ ਬਣਨਾ ਚਾਹੁੰਦਾ। ਤੁਸੀਂ ਕਿਹਾ ਸੀ ਕਿ ਉਸ ਦਿਨ ਦੇ ਰੇਟ ਅਵੇਲੇਬਲ ਨਹੀਂ ਹਨ । ਕੰਗ ਸਾਹਿਬ ਨੂੰ ਤੁਸੀਂ ਇਸ ਦਾ ਜਵਾਬ ਵੀ ਦਿੱਤਾ ਸੀ ਕਿ ਤੁਹਾਡੇ ਕੋਲ ਰੇਟ ਅਵੇਲੇਬਲ ਨਹੀਂ ਹਨ ਪਰ ਕਿਉਂਕਿ ਅਸੀਂ ਆਪੋਜ਼ੀਸ਼ਨ ਵਿੱਚ ਬੈਠੇ ਹਾਂ, ਸਾਨੂੰ ਪਤਾ ਕਰਨੇ ਪੈਂਦੇ ਹਨ।ਜਿਸ ਦਿਨ ਤੁਹਾਡੀ ਸਰਕਾਰ ਨੇ ਮਿਤੀ 1.7.2011 ਨੂੰ ਆਕਸ਼ਨਜ਼ ਕੀਤੀਆਂ ਹਨ ਤੇ ਇਹ ਸਾਲ 2014 ਤਾਈਂ ਤੁਸੀਂ ਆਕਸ਼ਨਜ਼ ਕੀਤੀਆਂ ਸਨ, ਉਦੋਂ ਤੁਸੀਂ ਰੇਟ ਤਹਿ ਕੀਤਾ ਸੀ ਕਿਉਂਕਿ ਉਦੋਂ ਤੁਹਾਨੂੰ ਪਤਾ ਸੀ ਕਿ ਬਿਸਤਰਾ ਬੰਨ ਲਉ, ਮੁੜ ਕੇ ਸਰਕਾਰ ਤਾਂ ਆਉਣੀ ਨਹੀਂ, ਮੁੜ ਕੇ ਇਨ੍ਹਾਂ ਦੇ ਗਲ਼ ਮਰਿਆ ਹੋਇਆ ਸੱਪ ਪਾ ਜਾਉ। ਸਪੀਕਰ ਸਾਹਿਬ, ਇਨ੍ਹਾਂ ਨੇ ਰੇਤੇ ਦਾ ਆਫੀਸ਼ੀਅਲ ਰੇਟ ਫਿਕਸ ਕੀਤਾ ਸੀ ਜੋ ਕਿ 300 ਰੁਪਏ ਸੀ। ਜਿਹੜੀ ਤੁਸੀਂ ਟਰਮ ਯੂਜ਼ ਕਰਦੇ ਹੋ 300 ਰੁਪਏ ਸੈਂਕੜਾ, ਇਸ ਦੀ ਬ੍ਰੇਕ ਅੱਪ ਕੀ ਸੀ? ਇਹ ਸੀ ਕਿ 80 ਰੁਪਏ ਜ਼ਿੰਮੀਦਾਰ ਨੂੰ, 80 ਰੁਪਏ ਸਰਕਾਰ ਨੂੰ, 80 ਰੁਪਏ ਲੇਬਰ ਨੂੰ ਤੇ 40 ਰੁਪਏ ਠੇਕੇਦਾਰ ਨੂੰ ਮਿਲਣਗੇ ਪਰ ਅੱਜ ਰੇਤ ਕਿੰਨੇ ਰੇਟ ਤੇ ਵਿਕ ਰਹੀ ਹੈ? ਫਿਰ ਇਸ ਬਾਰੇ ਤੁਸੀਂ ਕੁਝ ਕਿਉਂ ਨਹੀਂ ਕਰ ਰਹੇ? ਤੁਸੀਂ ਇਸ ਤੇ ਨਕੇਲ ਪਾ ਸਕਦੇ ਹੋ। ਜਦੋਂ ਤੁਸੀਂ ਰੇਟ ਫਿਕਸ ਕਰ ਦਿੱਤਾ, ਉਹ ਅੱਜ ਵੀ ਸਟੈਂਡਿੰਗ ਹੈ। ਸਰ, ਤੁਹਾਨੂੰ ਰੇਟ ਫਿਕਸ ਕਰਨ ਤੋਂ ਕੋਈ ਨਹੀਂ ਰੋਕਦਾ। ਸਪੀਕਰ ਸਾਹਿਬ, ਮੈਂ ਇਨ੍ਹਾਂ ਤੇ ਬਲੇਮ ਲਾਉਂਦਾ ਰਹਾਂ ਤੇ ਇਹ ਸਾਡੇ ਤੇ ਬਲੇਮ ਲਾਉਂਦੇ ਰਹਿਣ, but it is your responsibility to make sure. ਚਾਹੇ ਹਲਕਾ ਇੰਚਾਰਜ ਹਨ, you are respectable Chief Minister, it is your responsibility as a Chief Minister. ਦੋ

**Expunged as per ruling dated 13.03.2013 by the Chair.

[ ਸ਼੍ਰੀ ਸੁਨੀਲ ਜਾਖੜ]

ਲੱਖ ਮਜ਼ਦੂਰ ਜਿਹੜੇ ਕਰੰਡੀ ਚਲਾਉਂਦੇ ਹਨ, ਜੋ ਉਥੇ ਕੰਮ ਕਰਦੇ ਹਨ, ਉਹ ਰੇਤੇ ਦੀ ਤਾਕ ਵਿੱਚ ਬੈਠੇ ਹਨ। ਮੈਂ ਇੱਕ ਪਰਸਨਲ ਇੰਸਟਾਂਸ ਕੋਟ ਕਰਨਾ ਚਾਹੁੰਦਾ ਹਾਂ। ਮੇਰੇ ਇੱਕ ਬੜੇ ਨਜ਼ਦੀਕੀ ਦੋਸਤ ਫਾਜ਼ਿਲਕਾ ਤੋਂ ਹਨ। ਉਨ੍ਹਾਂ ਦਾ ਇਕ ਦਿਨ ਫੋਨ ਆਇਆ ਤੇ ਕਹਿੰਦੇ ਕਿ ਐਸ.ਐਸ.ਪੀ. ਨਾਲ ਗੱਲ ਕਰੋ। ਮੈਂ ਪੁੱਛਿਆ ਕਿ ਕੀ ਗੱਲ ਹੋ ਗਈ, ਉਹ ਕਹਿੰਦੇ ਕਿ ਮੈਂ ਤਿੰਨ ਹਜ਼ਾਰ ਰੁਪਏ ਦੇ ਕੇ ਫਾਜ਼ਿਲਕਾ ਤੋਂ ਰੇਤੇ ਦੀ ਟਰਾਲੀ ਮੰਗਵਾਈ ਹੈ ਤੇ ਉਥੇ ਫਲਾਈਓਵਰ ਦੇ ਹੇਠਾਂ ਟਰਾਲੀ ਰੋਕੀ ਹੋਈ ਹੈ। ਮੈਂ ਕਿਹਾ ਕਿ ਇਸ ਵਿੱਚ ਐਸ.ਐਸ.ਪੀ. ਦੀ ਕੀ ਲੋੜ ਪੈ ਗਈ। ਉਨ੍ਹਾਂ ਦਾ ਬਣਦਾ ਪੂਰਾ ਟੈਕਸ ਦੇ ਦੇਣਾ ਸੀ। ਉਹ ਕਹਿੰਦਾ ਕਿ ਮੈਂ ਪੂਰਾ ਟੈਕਸ ਦੇ ਦਿੱਤਾ ਹੈ। ਜਿਹੜੀ ਪਰਚੀ ਉਹ ਦਿੰਦੇ ਹਨ, ਉਹ ਦੇ ਕੇ ਟਰਾਲੀ ਮੰਗਵਾਈ ਹੈ। ਹੋਇਆ ਕੀ ਸੀ ਕਿ ਉਹ ਜਿਹੜੀ ਪਰਚੀ ਦਿੱਤੀ ਸੀ, ਉਹ ਕਿਸੇ ਪਰਟੀਕੁਲਰ ਖੱਡ ਦੀ ਦਿੱਤੀ ਸੀ, ਅਤੇ ਰੇਤਾ ਆ ਗਿਆ ਦੂਜੀ ਖੱਡ ਤੋਂ। ਇਸ ਕਰਕੇ ਉਹ ਰੋਕੀ ਬੈਠੇ ਹਨ ਅਤੇ ਅੱਗੇ ਨਹੀਂ ਆਉਣ ਦਿੰਦੇ। ਮੈਂ ਕਿਹਾ ਕਿ ਐਸ.ਐਚ.ਓ ਨੂੰ ਕਹਿ ਦਿੰਦਾ ਹਾਂ। Eventually, I called the then SSP, ਐਸ.ਐਸ.ਪੀ. ਕਹਿੰਦਾ ਹੈ ਕਿ ਜੀ ਮੈਂ ਆਪਣੇ ਆਫਿਸ ਵਿੱਚੋਂ ਕੋਈ ਬੰਦਾ ਭੇਜ ਦਿੰਦਾ ਹਾਂ। ਮੈਂ ਕਿਹਾ ਕਿ ਕਿਸੇ ਨੂੰ ਮੌਕੇ ਤੇ ਕਹਿ ਦਿਉ। What kind of extortion is going on ? ਉਹ ਹੱਸਣ ਲੱਗਾ ਤੇ ਕਹਿੰਦਾ ਕਿ ਇੰਨੇ ਨਾਲ ਗੱਲ ਬਣਨੀ ਨਹੀਂ, ਮੇਰੇ ਆਫਿਸ ਵਿੱਚੋ ਕੋਈ ਬੰਦਾ ਜਾ ਕੇ ਛੁਡਵਾ ਕੇ ਲਿਆਵੇਗਾ ਤਾਂ ਟਰਾਲੀ ਛੁੱਟੇਗੀ, ਨਹੀਂ ਤਾਂ ਛੁਟਣੀ ਨਹੀਂ। Is it not a clear proof of kind of patronage we are giving them. ਫਿਰ ਆਪਾਂ ਕਹਿ ਰਹੇ ਹਾਂ ਕਿ ਸੁਨੀਲ ਨਾਲ ਜਾ ਕੇ ਪਰਮਿਸ਼ਨ ਲਿਆ ਕੇ ਦੇ ਦੇਵੇ। This sand has turned into a gold. ਇਸ ਗੋਲਡ ਦੇ ਲਾਲਚ ਵਿੱਚ ਇਸ ਤਰ੍ਹਾਂ ਹੋ ਗਿਆ, ਤੁਸੀਂ ਆਪ ਤਾਂ ਹੁਣ ਉਤੇ ਹੱਥ ਰੱਖ ਲਿਆ, ਤੁਸੀਂ ਸਾਰੇ ਪੰਜਾਬ ਦੇ ਮਾਲਕ ਹੋ, ਇਹੋ ਜਿਹੇ ਸੋਨੇ ਦਾ ਕੀ ਕਰੋਗੇ? ਸਾਰੇ ਪੰਜਾਬ ਨੂੰ ਹੀ ਤੁਸੀਂ ਮਾਰੀ ਜਾਂਦੇ ਹੋ। What will it turn out to be, it is my humble request , ਮੈਂ ਸੁਜੈਸ਼ਨ ਵੀ ਦੇਣਾ ਚਾਹਾਂਗਾ, ਮੈਂ ਇਕੱਲੇ ਆਰੋਪ ਲਗਾਉਣ ਵਾਸਤੇ ਹੀ ਨਹੀਂ ਖੜ੍ਹਾ ਹੋਇਆ। ਮਨਿਸਟਰ ਸਾਹਿਬ ਮੇਰੀ ਹੰਬਲ ਸਬਮਿਸ਼ਨ ਹੈ ਕਿ ਇਸ ਪ੍ਰਾਬਲਮ ਨੂੰ ਤੁਸੀਂ ਹੈਂਡਲ ਕਰੋ। I may be totally wrong, totally off the track, what I could think over is that I wanted to contribute to the welfare of Punjab. ਜਿਸ ਦਿਨ ਦਾ ਮੈਂ ਤੁਹਾਨੂੰ ਕਿਹਾ ਹੈ ਕਿ ਇਸ ਤੇ ਡਿਸਕਸ਼ਨ ਕਰਵਾਉ ਕਿ ਇਸ ਦਾ ਕਿਵੇਂ ਹੱਲ ਨਿਕਲੇ। ਇਨ੍ਹਾਂ ਨੇ ਕਹਿ ਦਿੱਤਾ ਕਿ ਕਰੈਸ਼ਰ ਵਾਲੇ ਧਰਨਾ ਲਗਾਈ ਬੈਠੇ ਹਨ, ਉਨ੍ਹਾਂ ਵਿੱਚੋਂ ਕਿੰਨੇ ਬੰਦਿਆਂ ਤੇ ਪਰਚਾ ਦਰਜ ਹੋਇਆ ਹੈ, ਅਜੇ ਪਰਚਾ ਤਾਂ ਉਨ੍ਹਾਂ ਤੇ ਦਰਜ ਨਹੀਂ ਹੋਇਆ ਜਿਹੜੀ ਫੋਟੋ ਵਿਚਾਰੇ ਜਸਦੀਪ ਮਲਹੋਤਰਾ ਨੇ ਖਿੱਚ ਰੱਖੀ ਸੀ ਕਿ ਇਹ ਬੰਦੇ ਡੰਡਾ ਟੈਕਸ ਲਗਾਉਂਦੇ ਹਨ। ਪਰਚੇ ਦਰਜ ਨਹੀਂ ਹੋਏ, ਅਜੇ ਸਿਰਫ ਗੱਲਾਂ ਚੱਲ ਰਹੀਆਂ ਹਨ ਕਿਉਂ? Because there is lack of proof. Across the border, J&K ਵਿੱਚ ਸਿਰਫ ਇੱਕ ਖੱਡ ਹੈ । ਸਾਰੇ ਪੰਜਾਬ ਦੇ ਕਰੈਸ਼ਰਾਂ ਕੋਲ ਪਰਚੀ ਉਥੋਂ ਆਉਂਦੀ ਹੈ। ਸਾਰੇ ਕਹਿੰਦੇ ਹਨ ਕਿ ਤੁਸੀਂ ਇਹ ਪੱਤਰ ਕਿਥੋਂ ਲਿਆ ਹੈ। ਮੈਂ ਕਿਹਾ ਕਿ ਇਹ ਜੰਮੂ ਕਸ਼ਮੀਰ ਤੋਂ ਆਇਆ ਹੈ। ਇਸ ਦੇ ਰਿਕਾਰਡ ਕਢਵਾ ਕੇ ਤੁਸੀਂ ਦੇਖ ਲਵੋ।

ਕਿਤੇ ਬੈਰੀਅਰ ਕਰਾਸ ਤਾਂ ਕੀਤਾ ਹੀ ਹੋਣਾ ਹੈ। ਕਿਤੇ ਨਾ ਕਿਤੇ ਇੰਟਰਸਟੇਟ ਬੈਰੀਅਰ ਤਾਂ ਹੁੰਦੇ ਹੀ ਹਨ, ਉਸ ਦੀਆਂ ਫੋਟੋਆਂ ਵੀ ਆਈਆਂ ਹੋਣੀਆਂ ਹਨ, ਕਿਉਂਕਿ ਕੈਮਰੇ ਵੀ ਲੱਗੇ ਹੋਏ ਹਨ ਪਰ ਤੁਸੀਂ ਨਾ ਤਾਂ ਇਹ ਕਰਨਾ ਹੈ ਅਤੇ ਨਾ ਹੀ ਸਾਨੂੰ ਉਮੀਦ ਹੈ। No, we are not serious about it. ਅਸੀਂ ਘੱਟੋ-ਘੱਟ ਸ਼੍ਰੀ ਮਲਹੋਤਰਾ ਦੀ ਮੌਤ ਦੀ ਇਨਕੁਆਇਰੀ ਤਾਂ ਜ਼ਰੂਰ ਚਾਹੁੰਦੇ ਹਾਂ। ਸੈਕੰਡਲੀ, ਮੈਂ ਰੇਟ ਬਾਰੇ ਸੁਜੈਸ਼ਨ ਦੇਣੀ ਚਾਹੁੰਦਾ ਹਾਂ, ਜਿਹੜਾ ਤੁਹਾਡਾ ਰੇਟ ਹੈ 300 ਰੁਪਏ ਵਾਲਾ ਹੈ, I am suggesting, I stand corrected because more learned people are sitting in this House. ਸਰਕਾਰ ਇਨ੍ਹਾਂ ਤੋਂ ਰਾਇਲਟੀ ਚਾਰਜ ਕਰਨ ਦੀ ਬਜਾਏ ਆਪਣੇ ਡਿਪੂ ਖੋਲ੍ਹੇ, ਇਨ੍ਹਾਂ ਤੋਂ ਆਪਣਾ ਹਿੱਸਾ ਲਵੇ। This is a national treasure and this is a part of state treasure ਕੋਈ ਕਿਸੇ ਦਾ ਠੇਕਾ ਨਹੀਂ, ਜ਼ਿੰਮੀਦਾਰ ਨੂੰ ਉਸ ਦਾ ਹਿੱਸਾ ਦਿਓ। ਹਰੇਕ ਵੱਡੇ ਸ਼ਹਿਰ ਵਿੱਚ, ਹਰੇਕ ਬਲਾਕ ਵਿੱਚ, ਹਰੇਕ ਡਿਸਟ੍ਰਿਕਟ ਵਿੱਚ ਸਰਕਾਰ ਦੇ ਡਿਪੂ ਹੋਣ ਤੇ ਉਥੋਂ ਆਪਣਾ ਹਿੱਸਾ ਲਿਜਾ ਕੇ put the sand there, put the gravel there ਜਦੋਂ ਤੁਸੀਂ 300 ਤੇ ਦੇਣ ਲੱਗ ਪਏ ਤਾਂ ਮਨੋਪਲੀ is broken ਇਹ ਅੱਜ ਜਿਹੜਾ ** ਨੂੰ ਬੁਲਾਉਣਾ ਪਿਆ ਤੇ 5 ਕਰੋੜ ਰੁਪਏ ਦਾ ਜਿਹੜਾ ਟੈਂਡਰ ਲੱਗਿਆ ਸੀ, " ਵਿੱਚ ਜਾ ਕੇ 70 ਕਰੋੜ ਰੁਪਏ ਤੋਂ ਉੱਤੇ ਨਿਕਲ ਗਿਆ ਸੀ and that is done only, so that nobody breaks their monopoly ਉਹ ਮਨੋਪਲੀ ਸਰਕਾਰ ਤੋੜ ਸਕਦੀ ਹੈ। if you have a will and I believe that you have more information, you have more knowledge to implement this.

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸਪੀਕਰ ਸਾਹਿਬ, ..... ।

**ਸ਼੍ਰੀ ਸੁਨੀਲ ਜਾਖੜ:** ਜੋਸ਼ੀ ਸਾਹਿਬ, ਮੇਰਾ ਇੰਨਾ ਹੀ ਕਹਿਣਾ ਹੈ ਕਿ (ਵਿਘਨ) (ਸ਼ੋਰ)

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਜਾਖੜ ਸਾਹਿਬ, ਮੇਰਾ ਇੰਨਾ ਹੀ ਕਹਿਣਾ ਹੈ ਕਿ ਜਿਹੜਾ ਤੁਸੀਂ ** ਦਾ ਜ਼ਿਕਰ ਕਰ ਰਹੇ ਹੋ..... ।

**ਮਾਨਯੋਗ ਸਪੀਕਰ:** ਜਾਖੜ ਸਾਹਿਬ, ਪਲੀਜ਼ ਕਨਕਲੂਡ ਕਰੋ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਜਾਖੜ ਸਾਹਿਬ, ਤੁਸੀਂ ਹਾਊਸ ਨੂੰ ਗੁੰਮਰਾਹ ਨਾ ਕਰੋ। (ਵਿਘਨ) (ਸ਼ੋਰ)

**ਸ਼੍ਰੀ ਸੁਨੀਲ ਜਾਖੜ:** ਮੇਰਾ ਇੰਨਾ ਹੀ ਕਹਿਣਾ ਹੈ, ਸਪੀਕਰ ਸਾਹਿਬ। (ਵਿਘਨ) (ਸ਼ੋਰ)

**Expunged as per ruling dated 13.03.2013 by the Chair.

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਮੇਰਾ ਕੋਈ ਕਿੰਤੂ ਪ੍ਰੰਤੂ ਨਹੀਂ ਹੈ ਮੇਰਾ ਵੀ ਇੰਨਾ ਹੀ ਕਹਿਣਾ ਹੈ ਕਿ ਈ-ਆਕਸ਼ਨ ਤੋਂ ਉੱਪਰ ਕੋਈ ਸਿਸਟਮ ਹੈ? ਕੰਪਨੀ ਦੇ ਉੱਤੇ ਉਨ੍ਹਾਂ ਨੇ ਕੋਈ ਕਿੰਤੂ ਪ੍ਰੰਤੂ ਨਹੀਂ ਕੀਤਾ ਜੇ ਗੌਰਮਿੰਟ ਨੂੰ ਰੈਵੇਨਿਊ ਵੱਧ ਮਿਲਦਾ ਹੈ ਤਾਂ ਤੁਸੀਂ ਇਥੇ ਕਰਵਾ ਲਓ। ਅਸੀਂ ਮਾਨਯੋਗ ਹਾਈ ਕੋਰਟ ਦਾ ਮਾਣ ਕਰਦੇ ਹਾਂ, ਸਤਿਕਾਰ ਕਰਦੇ ਹਾਂ ਪਰ ਜਿਹੜੀ ਉਹ ਕੰਪਨੀ ਹੈ,ਉਹ ਗੌਰਮਿੰਟ ਆਫ ਇੰਡੀਆ ਦੇ ਫਾਈਨਾਂਸ ਦਾ ਕੰਮ ਕਰਦੀ ਹੈ, ਰਿਜ਼ਰਵ ਬੈਂਕ ਦਾ ਕੰਮ ਕਰਦੀ ਹੈ ਅਤੇ ਹੋਰ ਮੇਜਰ ਕੰਮ ਭਾਰਤ ਸਰਕਾਰ ਦੇ ਕਰਦੀ ਹੈ। ਸੋ, ਇਸ ਵਿੱਚ ਕੋਈ ਕਮੀ ਨਹੀਂ ਸੀ, ਰਿਕਾਰਡ ਪ੍ਰੋਵਾਈਡ ਕੀਤਾ ਗਿਆ ਪਰ ਸਿਰਫ ਮਾਨਯੋਗ ਕੋਰਟ ਨੇ ਇਹੀ ਕਿਹਾ ਕਿ **।

**ਸ੍ਰੀ ਸੁਨੀਲ ਜਾਖੜ:** ਚਲੋ, ਸਾਨੂੰ ਤਾਂ ਲੋਕਾਂ ਤਾਈਂ ਫਿਕਰ ਹੈ। (ਵਿਘਨ)

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਸਪੀਕਰ ਸਾਹਿਬ, ਇਹ ਘੱਟ ਤੋਂ ਘੱਟ ਹਾਊਸ ਨੂੰ ਗੁੰਮਰਾਹ ਨਾ ਕਰਨ ।

**ਸ੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ ਸਾਡਾ ਇਹ ਮਤਲਬ ਹੈ ਕਿ ਇਹ ਸਰਕਾਰ ਦੀ ਨੀਅਤ ਤੇ ਸ਼ੱਕ ਪੈਦਾ ਕਰਦਾ ਹੈ ਕਿ ਜਿਹੜੀ ਇਹ ਇਨਵਾਇਰਮੈਂਟਲ ਕਲੀਅਰੈਂਸ ਦੀ ਗੱਲ ਕਰਦੇ ਹਨ, ਮੈਂ ਇਨ੍ਹਾਂ ਨਾਲ ਚੱਲਣ ਨੂੰ ਤਿਆਰ ਹਾਂ ਪਰ ਮੇਰੇ ਤੋਂ ਵੀ ਇਥੇ ਕਾਬਲ ਆਦਮੀ ਹਾਊਸ ਦੇ ਵਿੱਚ ਬੈਠਾ ਹੈ।

**ਮਾਨਯੋਗ ਸਪੀਕਰ:** ਮਾਨਯੋਗ ਹਾਈ ਕੋਰਟ ਦੇ ਫੈਸਲੇ ਬਾਰੇ ਜੋ ਕੁਝ ਕਿਹਾ ਗਿਆ ਹੈ, ਉਹ ਐਕਸਪੰਜ ਕਰ ਦੇਣਾ ਜੀ।

**ਸ੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਤੋਂ ਜ਼ਿਆਦਾ ਕਾਬਲ ਆਦਮੀ ਹੈ, ਪਰ ਤੁਹਾਡੇ ਮੁਤਾਬਕ ਪ੍ਰਾਬਲਮ ਜਿਹੜੀ ਹੈ, according to you and Cheema Sahib, is getting a environmental clearance ਇਨ੍ਹਾਂ ਨੇ ਬਿਲਕੁਲ ਸਹੀ ਫਰਮਾਇਆ ਹੈ ਕਿ same agency gets the environmental clearance and everything for ਇੰਡਸਟਰੀ ਵਾਸਤੇ for mining also and also for colonies, ਸ਼ਰਮਾ ਸਾਹਿਬ ਨੇ ਤਾਂ ਕੋਈ ਇਨਵਾਇਰਮੈਂਟਲ ਕਲੀਅਰੈਂਸ ਲਿਆ ਹੀ ਨਹੀਂ, ਇਨ੍ਹਾਂ ਨੂੰ ਮੰਤਰੀ ਬਣਾ ਦਿਓ। So with this I take my seat.

**ਮਾਨਯੋਗ ਸਪੀਕਰ:** ਧੰਨਵਾਦ ਜੀ। (ਵਿਘਨ)

**ਮਾਨਯੋਗ ਸਪੀਕਰ:** ਹਾਂ ਜੀ, ਡਿਪਟੀ ਸੀ.ਐਮ. ਸਾਹਿਬ।

**ਉੱਪ ਮੁੱਖ ਮੰਤਰੀ :** ਸਪੀਕਰ ਸਾਹਿਬ ਮੈਂ, ਜਾਖੜ ਸਾਹਿਬ ਨੂੰ ਇੰਨਾ ਹੀ ਕਹਿਣਾ ਚਾਹੁੰਦਾ ਹਾਂ ਕਿ Jakhar Sahib, I am telling you personal, ਕਲੀਅਰ ਇੰਸਟਰਕਸ਼ਨਜ਼ ਦਿੱਤੀਆਂ ਕਿ ਜਿਥੇ ਇਲਲੀਗਲ ਮਾਈਨਿੰਗ ਹੋਵੇ and I assure you on that to catch the people and arrest them. ਮੈਂ ਐਗਜ਼ਾਂਪਲ

**Expunged as ordered by the Chair.

ਦਿੰਦਾ ਹਾਂ ਕਿ ਪਿਛਲੇ ਸਾਲ 7-8 ਮਹੀਨੇ ਪਹਿਲਾਂ approximately 3000 cases have been registered and ਤਕਰੀਬਨ 3000 ਵਹੀਕਲ ਅਸੀਂ ਇੰਪਾਉਂਡ ਕੀਤੇ ਹਨ। ਲਗਭਗ 3400 ਬੰਦਿਆਂ ਨੂੰ ਅਸੀਂ ਅੰਦਰ ਕੀਤਾ ਹੈ। We are very serious and I assure the House ਕਿ ਕੋਈ ਵੀ ਸੁਜੈਸ਼ਨ ਜੇ ਤੁਹਾਡੇ ਕੋਲ ਹੈ, ਕੋਈ ਤੁਹਾਨੂੰ ਕੰਪਲੇਂਟ ਹੈ, I request to Opposition, you let me know, whatever be the position, I assure you that we will take action against him because it is our duty also. but ਜਿਹੜੀ ਪਰਾਬਲਮ ਹੈ we are working very hard to get the environmental clearance from there. ਮੈਂ ਤੁਹਾਨੂੰ ਛੋਟਾ ਜਿਹਾ ਐਗਜ਼ਾਂਪਲ ਦੇਣਾ ਚਾਹੁੰਦਾ ਹਾਂ। ਮੈਂ ਜ਼ਿਆਦਾ ਬਹਿਸ ਵਿੱਚ ਵੀ ਨਹੀਂ ਪੈਣਾ ਚਾਹੁੰਦਾ। ਲਗਭਗ 14 ਮਾਈਨਜ਼ ਸੰਬੰਧੀ ਸਾਰਾ ਕੇਸ ਤਿਆਰ ਹੋਇਆ ਪਿਆ ਹੈ । ਜੇ ਉਹ ਮਾਈਨਜ਼ ਖੁੱਲ ਜਾਣ ਤਾਂ ਮੈਨੂੰ ਲਗਦਾ ਹੈ ਕਿ 90 ਫੀਸਦੀ ਪਰਾਬਲਮ ਹੱਲ ਹੋ ਜਾਵੇਗੀ ਪਰ ਤਕਰੀਬਨ ਦੋ ਮਹੀਨੇ ਹੋ ਗਏ the Minister for Environment has no time to sign the file. ਦੋ ਮਹੀਨੇ ਹੋ ਗਏ ਹਨ, I am telling you this fact ਇਸ ਵਿੱਚ ਕੋਈ ਅਜਿਹੀ ਗੱਲ ਨਹੀਂ so actually this is the problem which has happened ਕਿਉਂਕਿ ਰੂਲਜ਼ ਕੀ ਬਣਾਏ ਹਨ । ਪਹਿਲਾਂ ਫਾਈਲ ਉੱਤੇ ਜਾਂਦੀ ਹੈ, ਫਿਰ ਵਾਪਸ ਮਨਿਸਟਰ ਕੋਲ ਜਾਂਦੀ ਹੈ ਜਿਸ ਕਰਕੇ ਇੰਨਾ ਡਿਲੇਅ ਹੈ। The Hon'ble Minister also knows my wife very well. ਮੈਂ ਵੀ ਪਰਸਨਲੀ ਮਨਿਸਟਰ ਸਾਹਿਬ ਕੋਲ ਗਿਆ ਕਿ ਸਾਡੀ ਫਾਈਲ ਇਮੀਜੀਏਟਲੀ ਕੱਢ ਦਿਓ। ਕਦੇ ਮਨਿਸਟਰ ਕਿਤੇ ਹੋਰ ਹੁੰਦੇ ਹਨ, ਕਦੇ ਟਰੈਵਲਿੰਗ ਕਰ ਰਹੇ ਹਨ, ਕਦੇ ਕਿਤੇ ਹੁੰਦੇ ਹਨ। ਸੋ, ਇਹ ਪਰਾਬਲਮ ਆ ਰਹੀ ਹੈ। I agree that it is a State Problem। ਜਦੋਂ ਅਸੀਂ ਗੋਆ ਗਏ ਸੀ। ਗੋਆ ਅਸੈਂਬਲੀ ਵਿੱਚ ਗਏ, ਜਦੋਂ ਅਸੀਂ ਉੱਥੇ ਐਂਟਰ ਕੀਤਾ ਤਾਂ ਪਹਿਲੀ ਗੱਲ ਉਥੇ ਵੀ ਮਾਈਨਿੰਗ ਦੀ ਹੀ ਚੱਲੀ ਸੀ। ਹਰਿਆਣਾ ਦੇ ਰੇਟ ਦਾ ਤੁਸੀਂ ਜ਼ਿਕਰ ਕਰਦੇ ਹੋ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਾਖੜ ਸਾਹਿਬ, Haryana rates are approximately one and half times to two times our rates. ਸੋ, ਇਸ ਕਰਕੇ ਜਿਹੜਾ ਇਹ ਪੂਰਾ ਇਸ਼ੂ ਹੈ We assure you on behalf of the House and on behalf of the Government that we will ensure ਤੇ ਬਾਕੀ ਜੇ ਤੁਹਾਡੀ ਲੋੜ ਪਈ ਤਾਂ ਤੁਹਾਨੂੰ ਵੀ ਰਿਕੁਐਸਟ ਕਰਾਂਗੇ ਕਿ ਤੁਸੀਂ ਵੀ ਉਥੇ ਗੌਰਮਿੰਟ ਆਫ ਇੰਡਿਆ ਕੋਲ ਜਾ ਕੇ ਜਿੰਨੀ ਛੇਤੀ ਹੋ ਸਕੇ, ਇਸ ਦਾ ਹੱਲ ਕਰਵਾਓ । It is a State Problem irrespective of Parties affiliations. ਅਸੀਂ ਇਹ ਪਰਾਬਲਮ ਫੇਸ ਕਰ ਰਹੇ ਹਾਂ। We should and we will try our best, ਜੇ ਕੋਈ ਪਰਾਬਲਮ ਆਈ ਤਾਂ ਅਸੀਂ ਤੁਹਾਨੂੰ ਰਿਕੁਐਸਟ ਕਰਾਂਗੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ ਕਿ .......

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । (ਵਿਘਨ)

**ਮਾਨਯੋਗ ਸਪੀਕਰ :** ਨਹੀਂ ਜੀ, ਨਹੀਂ। ਹਾਂ ਜੀ, ਮਿੱਤਲ ਸਾਹਿਬ। Please sit down. No point of order.

**ਉਪ ਮੁੱਖ ਮੰਤਰੀ :** ਕੰਗ ਸਾਹਿਬ, ਮੈਂ ਇਸ ਗੱਲ ਵਿੱਚ ਜਾਣਾ ਨਹੀਂ ਚਾਹੁੰਦਾ। ਮੇਰੇ ਕੋਲ ਲਿਸਟ ਹੈ ਪਰ ਮੈਂ ਉਸ ਵਿੱਚ ਜਾਣਾ ਨਹੀਂ ਚਾਹੁੰਦਾ।

**ਮਾਨਯੋਗ ਸਪੀਕਰ:** ਜਵਾਬ ਦੇਣ ਦੀ ਲੋੜ ਨਹੀਂ ਹੈ ਜੀ। ਹਾਂ ਜੀ, ਕਨਕਲੂਡ ਕਰੋ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਾਖੜ ਸਾਹਿਬ ਨੇ ਇੱਕ ਗੱਲ ਤੇ ਸਟਰੈਸ ਦਿੱਤਾ ਕਿ ਸਰਕਾਰ ਦੀ ਨੀਯਤ ਨਹੀਂ ਹੈ। ਸਰਕਾਰ ਦੀ ਨੀਯਤ ਬਾਰੇ ਮੈਂ ਪਹਿਲਾਂ ਵੀ ਕਹਿ ਚੁੱਕਿਆ ਹਾਂ ਤੇ ਹੁਣ ਵੀ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਦੀ ਨੀਯਤ ਲੀਗਲ ਤਰੀਕੇ ਨਾਲ ਹੈ। ਅਖਬਾਰ ਦਿਖਾਉਣ ਦਾ ਕੋਈ ਫਾਇਦਾ ਨਹੀਂ, ਮੈਂ ਨਾਮ ਨਹੀਂ ਲਏ, ਮੈਂ ਬਹਿਸ ਨੂੰ ਆਨੈਸਟਲੀ ਰੱਖਣਾ ਚਾਹੁੰਦਾ ਸੀ। ਮੈਂ ਗਰਮ ਨਹੀਂ ਸੀ ਕਰਨਾ ਚਾਹੁੰਦਾ। ਕੰਗ ਸਾਹਿਬ ਨੇ ਨਾਮ ਲਏ। '' 1990 ਤੋਂ ਲਓ ਸਾਰਾ ਰਿਕਾਰਡ ਦੇਖੋ ਕਿ ਮਾਈਨਿੰਗ ਕਿਸ ਨੇ ਸ਼ੁਰੂ ਕੀਤੀ ਹੈ ? ਤੁਹਾਨੂੰ ਚੈਲੈਂਜ ਕਰਨ ਦੀ ਲੋੜ ਨਹੀਂ ਹੈ। ਮੈਂ ਤੁਹਾਨੂੰ ਸਾਰੇ ਫੈਕਟਸ ਦੇ ਸਕਦਾ ਹਾਂ। (ਵਿਘਨ) (ਸ਼ੋਰ) '' ਮੈਂ ਜਾਣ ਕੇ ਚੁੱਪ ਕਰ ਗਿਆ ਹਾਂ। ਮੈਂ ਜਾਣ ਕੇ ਨਹੀਂ ਬੋਲਿਆ। ਇਹ ਜਿਹੜੀ ਬਜਰੀ ਹੈ, ਇਸ ਵਿੱਚ ਵੀ ਇਨ੍ਹਾਂ ਦੇ ਕਰੈਸ਼ਰ ਚਲਦੇ ਹਨ। ਕੀ ਗੱਲ ਕਰਦੇ ਹੋ ਤੁਸੀਂ? ਮੈਂ ਇਨਟੈਂਸ਼ਨਲੀ ਕਿਸੇ ਦਾ ਨਾਮ ਨਹੀਂ ਲੈਣਾ ਚਾਹੁੰਦਾ ਸੀ । ਆਨਰੇਬਲ ਮੈਂਬਰ ਨੇ ਕਿਹਾ ਕਿ ਮੈਨੂੰ ਲੋਕਾਂ ਨੇ ਕਿਹਾ ਕਿ ਨਾਮ ਲਓ ਤੁਸੀਂ। ਮੈਂ ਨਾਮ ਇਸ ਕਰਕੇ ਨਹੀਂ ਲਿਆ, ਹਾਲੇ ਵੀ ਮੈਂਬਰ ਉਧਰ ਬੈਠੇ ਹਨ । ਮੈਂ ਕਿਸੇ ਦਾ ਨਾਮ ਨਹੀਂ ਲੈਣਾ ਚਾਹੁੰਦਾ ਪਰ ਤੁਸੀਂ ਤਾਂ ਨਾਮ ਲਏ ਬਿਨਾ ਹਟੇ ਹੀ ਨਹੀਂ। ਇਸ ਕਰਕੇ ਮੈਨੂੰ ਦੱਸਣਾ ਪਿਆ ਕਿ 1990 ਵਿੱਚ ਜਿੰਨੀਆਂ ਚੰਡੀਗੜ੍ਹ ਵਿੱਚ ਕੋਠੀਆਂ ਬਣੀਆਂ ਸਨ, ਉਨ੍ਹਾਂ ਸਾਰੀਆਂ ਕੋਠੀਆਂ ਵਿੱਚ ਰੇਤਾ ਤੁਹਾਡਾ ਆ ਕੇ ਲੱਗਿਆ। ਤੁਸੀਂ ਕੀ ਗੱਲ ਕਰਦੇ ਹੋ। ** ਔਰ ਮੈਂ ਖੁਦ ਰੋਪੜ ਕੇਸ ਰਜਿਸਟਰ ਕਰਵਾਇਆ। ਤੁਹਾਡੇ ਖਿਲਾਫ ਕੇਸ ਰਜਿਸਟਰ ਕਰਵਾਇਆ ਔਰ ਤੁਹਾਡੇ ਘਰ ਤੇ ਛਾਪਾ ਮਰਵਾਇਆ। ਤੁਸੀਂ ਕੀ ਗੱਲਾਂ ਕਰਦੇ ਹੋ। ਐਵੇਂ ਹੀ ਕਹੀ ਜਾਂਦੇ ਹੋ।

**ਸਰਦਾਰ ਜਗਮੋਹਨ ਸਿੰਘ ਕੰਗ :** **

**Mr. Speaker :** Nothing should be recorded. ਜੋ ਵੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਰੋਪੜ ਦੀ ਪੁਲਿਸ ਤੁਹਾਡੇ ਭਰਾਵਾਂ ਨੂੰ ਫੜਨ ਦੇ ਲਈ ਆਈ। ਚੈਲੈਂਜ ਕਰਨ ਦੀ ਕੀ ਲੋੜ ਹੈ, ਰਿਕਾਰਡ ਦੀਆਂ ਚੀਜ਼ਾਂ ਬੋਲ ਰਿਹਾ ਹਾਂ। ਮੈਂ ਤਾਂ ਚਾਹੁੰਦਾ ਨਹੀਂ ਸੀ ਕਿ ਇਹ ਪਰਸਨਲ ਗੱਲਾਂ ਚਲਣ। ਮੈਂ ਇਸ ਕਰਕੇ ਇੱਕ ਆਨੈਸਟ ਤਰੀਕੇ ਨਾਲ ਗੱਲ ਰੱਖੀ ਕਿ ਇਹ ਪਰਾਬਲਮ ਹੈ, ਆਓ ਆਪਾਂ

---

**Expunged/Not recorded as ordered by the Chair.

ਮਿਲ ਕੇ ਹੱਲ ਕਰੀਏ ਔਰ ਮੈਂ ਜਾਖੜ ਸਾਹਿਬ ਨੂੰ ਇੱਕ ਗੱਲ ਕਰਨੀ ਚਾਹੁੰਦਾ ਹਾਂ । ਸਾਰੀਆਂ ਗੱਲਾਂ ਦਾ ਜਵਾਬ ਹੈ। ਉਨ੍ਹਾਂ ਨੇ ਹਾਈ ਕੋਰਟ ਦਾ ਹਵਾਲਾ ਦਿੱਤਾ । ਹੋਰ ਵੀ ਬੜੇ ਹਵਾਲੇ ਦਿੱਤੇ ਪਰ ਹਾਈ ਕੋਰਟ ਵਿੱਚ ਇੱਕ ਜੱਜ ਨੇ ਕੁਝ ਆਰਡਰ ਕੀਤਾ ਹੁੰਦਾ ਹੈ ਤੇ ਦੂਸਰੇ ਜੱਜ ਨੇ ਕੋਈ ਹੋਰ ਆਰਡਰ ਕਰ ਦਿੱਤਾ ਹੁੰਦਾ ਹੈ । ਇਹ ਨਾ ਤਾਂ ਸੈਕਟਰੀ ਸਾਹਿਬ ਨੂੰ ਪਤਾ ਹੁੰਦਾ ਹੈ, ਨਾ ਜੱਜ ਸਾਹਿਬ ਨੂੰ ਪਤਾ ਹੁੰਦਾ ਹੈ । ਇਹ ਤਾਂ ਸਾਡੇ ਵਕੀਲ ਦੀ ਗਲਤੀ ਹੈ ਕਿ ਉਸ ਨੇ ਪੁਆਇੰਟ ਆਊਟ ਨਹੀਂ ਕੀਤਾ ਕਿ ਪਹਿਲਾਂ ਇਸ ਇਸ ਕਰਕੇ my Secretary had to face all this ਔਰ ਜਿਹੜੀ ਦੂਸਰੀ ਗੱਲ ਤੁਸੀਂ ਕਹਿ ਰਹੇ ਹੋ, ਅਸੀਂ ਰੂਲ ਬਣਾਏ ਸੀ, ਹਾਈ ਕੋਰਟ ਦੀ ਇੱਕ ਦੀਪਕ ਕੁਮਾਰ ਵਰਸਿਸ ਸੁਪਰੀਮ ਕੋਰਟ ਦੀ ਜੱਜਮੈਂਟ ਆਈ। ਉਨ੍ਹਾਂ ਨੇ ਕਿਹਾ ਕਿ ਰੂਲ ਬਣਾਓ । ਇਸ ਤੋਂ ਪਹਿਲਾਂ ਜਿਹੜੇ ਪੁਰਾਣੇ ਰੂਲ ਸਨ, ਪੰਜਾਬ ਮਾਈਨਰ ਮਿਨਰਲ ਰੂਲ 1964, ਉਸ ਦੇ ਤਹਿਤ ਕੰਮ ਚਲਦਾ ਸੀ । ਫਿਰ ਸੁਪਰੀਮ ਕੋਰਟ ਨੇ ਡਾਇਰੈਕਸ਼ਨ ਦਿੱਤੀ, ਉਸ ਦੇ ਤਹਿਤ ਜਿਹੜੇ ਨਵੇਂ ਰੂਲ ਹਨ, ਉਹ ਮਾਰਚ, 2013 ਵਿੱਚ ਬਣ ਗਏ ਸੀ । ਉਸ ਤੋਂ ਬਾਅਦ ਕੁਝ ਕੁਏਰੀਜ਼ ਡਿਸਟ੍ਰਿਕਟ ਕਮੇਟੀ ਵੱਲੋਂ ਆਕਸ਼ਨ ਕਰ ਦਿੱਤੀਆਂ ਗਈਆਂ ਔਰ ਉਹ ਡਿਸਟ੍ਰਿਕਟ ਕਮੇਟੀ ਨੇ ਜਿਹੜੀਆਂ ਕੁਏਰੀਜ਼ ਆਕਸ਼ਨ ਕੀਤੀਆਂ ਸਨ, ਉਹ ਸਾਰੀਆਂ ਹਾਈ ਕੋਰਟ ਨੇ ਸਟੇਅ ਕਰ ਦਿੱਤੀਆਂ। ਉਸ ਤੋਂ ਬਾਅਦ ਜਿੰਨੀਆਂ ਆਕਸ਼ਨਜ਼ ਹੋਈਆਂ ਉਹ ਸਾਰੀਆਂ ਸਟੇਅ ਹੋ ਗਈਆਂ। ਇਸ ਕਰਕੇ It was not our malafide intention it was because of the High Court Judgment. ਉਹ ਸਾਰੇ ਸਾਨੂੰ ਸਟੇਅ ਕਰਨੇ ਪਏ। ਦੁਬਾਰਾ ਅਪਰੇਜ਼ਲ ਵਾਸਤੇ ਗਏ ਹਨ। ਤੁਸੀਂ ਕਹਿੰਦੇ ਹੋ ਕਿ ਗਏ ਨਹੀਂ ਪਰ ਜੇ ਅਸੀਂ ਗਏ ਹਾਂ, ਤਾਂ ਹੀ 24 ਕੇਸ ਕਲੀਅਰ ਹੋਏ ਹਨ। ਹੁਣ ਜਿਹੜੇ 14 ਕੇਸਾਂ ਦਾ ਜ਼ਿਕਰ ਕੀਤਾ ਸੀ, ਉਹ ਸਾਰੇ ਸਾਡੇ ਕੋਲੋਂ ਕਲੀਅਰ ਹੋਏ ਪਏ ਹਨ ਤੇ ਤਾਂ ਹੀ ਅਸੀਂ ਕਹਿ ਰਹੇ ਹਾਂ ਕਿ ਇਨ੍ਹਾਂ ਦੀ ਕੇਂਦਰ ਸਰਕਾਰ ਤੋਂ ਮਨਜ਼ੂਰੀ ਮਿਲੇ । ਇਸ ਨਾਲ ਸਾਡਾ 90% ਮਸਲਾ ਹੱਲ ਹੋ ਸਕਦਾ ਹੈ। ਇਸ ਕਰਕੇ ਸਾਡੀ ਇੰਟੈਂਸ਼ਨ ਬਿਲਕੁਲ ਇਲੀਗਲ ਕੰਮ ਚਲਾਉਣ ਦੀ ਨਹੀਂ ਹੈ। ਤੁਸੀਂ ਕਿਹਾ ਕਿ ਪੁਰਾਣੀ ਗੱਲ ਕਹਿ ਦਿੱਤੀ, I am here, may not be here but I am very much member of this government and it is a collective responsibility. So collective responsibility, all the Ministers are equally responsible and the Hon'ble Chief Minister is our head. ਤੁਸੀਂ ਕਹਿ ਦਿੱਤਾ ਕਿ ਜਿਹੜਾ ਹਲਕਾ ਇੰਚਾਰਜ ਹੁੰਦਾ ਹੈ, ਉਹ ਹਾਰਿਆ ਹੋਇਆ ਹੁੰਦਾ ਹੈ। ਚੀਫ ਮਨਿਸਟਰ ਸਾਹਿਬ ਨੇ ਇਹ ਇਸ ਕਰਕੇ ਨਹੀਂ ਸੀ ਕਿਹਾ ਕਿ ਮੈਂ ਹਲਕਾ ਇੰਚਾਰਜ ਹਾਰਿਆ ਹਾਂ, ਉਨ੍ਹਾਂ ਨੇ ਕਿਹਾ being the Chief Minister, I am the incharge of the whole state and that is why he offered ਕਿ ਬੋਲੋ ਕਿਹੜਾ ਤੁਹਾਡਾ ਮੈਂਬਰ ਹੈ, ਜੋ ਸੰਗਤ ਦਰਸ਼ਨ ਕਰਾਉਣਾ ਚਾਹੁੰਦਾ ਹੈ । ਮੈਂ ਉਸ ਦੇ ਹਲਕੇ ਵਿੱਚ ਵੀ ਜਾਣ ਨੂੰ ਤਿਆਰ ਹਾਂ ਅਤੇ ਬਹੁਤ ਸਾਰੇ ਮੈਂਬਰਾਂ ਨੇ ਧੰਨਵਾਦ ਵੀ ਕੀਤਾ। ਤੁਸੀਂ ਕਹਿ ਦਿੱਤਾ ਕਿ ਚੀਫ ਮਨਿਸਟਰ ਸਾਹਿਬ ਨੇ ਕਹਿ ਦਿੱਤਾ ਕਿ ਮੈਂ ਸਾਰਾ ਹਲਕਾ ਦੇਖਦਾ ਹਾਂ। ਤੁਸੀਂ ਕਹਿ ਦਿੱਤਾ ਕਿ ਪੰਜਾਬ ਸਾਰਾ ਮੇਰਾ ਹਲਕਾ ਹੈ। He rightly said because he represents the Punjab State. ਜੇ ਉਨ੍ਹਾਂ ਨੇ ਪੰਜਾਬ

[ ਸੰਸਦੀ ਮਾਮਲੇ ਮੰਤਰੀ ]

ਦੀ ਸੇਵਾ ਕੀਤੀ ਹੈ, ਤੁਸੀਂ ਤਾਂ 2011 ਵਿੱਚ 300 ਰੁਪਏ ਰੇਟ ਰੱਖ ਕੇ ਚੱਲੇ ਸੀ ਕਿ ਕਿਹੜਾ ਸਾਡੇ ਗਲ ਪੈਣਾ ਹੈ। ਤੁਸੀਂ ਤਾਂ ਦੂਜੇ ਪਾਸੇ ਗਲ ਪਾ ਕੇ ਚਲੇ ਗਏ। ਤੁਹਾਨੂੰ ਪਤਾ ਸੀ ਕਿ ਅਸੀਂ ਦੁਬਾਰਾ ਆਉਣਾ ਹੈ। (ਵਿਘਨ) (ਸ਼ੋਰ) ਹਾਂ-ਹਾਂ, ਬਿਲਕੁਲ ਅਸੀਂ ਆਏ। ਅਗਲੀ ਵਾਰ ਵੀ ਆਉਣਾ ਹੈ। ਤੁਹਾਨੂੰ ਅਸੀਂ ਇੱਥੇ ਹੀ ਮਿਲਾਂਗੇ । (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ) ਇਸੇ ਕਰਕੇ ਤੁਸੀਂ ਸਾਰੇ ਘਬਰਾਏ ਹੋਏ ਹੋ।

**Mr. Speaker :** Please conclude now I

(ਇਸ ਸਮੇਂ ਟਰੇਜ਼ਰੀ ਬੈਂਚਾਂ ਅਤੇ ਆਪੋਜ਼ੀਸ਼ਨ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਸਰਦਾਰ ਜਗਮੋਹਨ ਸਿੰਘ ਕੰਗ :** **

**ਮਾਨਯੋਗ ਸਪੀਕਰ :** ਬੈਠੋ ਪਲੀਜ਼। ਕੰਗ ਸਾਹਿਬ ਬੈਠ ਜਾਉ। Nothing should be recorded without my permission.

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਸ ਕਰਕੇ ਜਿਹੜੀ ਵੀ ਡਿਊਟੀ ਸਰਕਾਰ ਦੀ ਹੈ, ਉਹ ਕਿਸੇ ਸ਼ਹਿਰ ਜਾਂ ਪਿੰਡ ਦੀ ਨਹੀਂ ਬਲਕਿ ਸਾਰੇ ਪੰਜਾਬ ਦੀ ਹੈ। ਸਰਕਾਰ ਕਿਸੇ ਇੱਕ ਪਿੰਡ ਜਾਂ ਸ਼ਹਿਰ ਵਾਸਤੇ ਨਹੀਂ ਹੁੰਦੀ। So, Chief Minister has rightly said that I am the incharge of the whole state. ਸਾਰੀ ਸਟੇਟ ਦਾ ਮੈਂ ਪਹਿਰੇਦਾਰ ਹਾਂ। ਇਸੇ ਕਰਕੇ ਉਨ੍ਹਾਂ ਨੂੰ 5ਵੀਂ ਵਾਰ ਜਨਤਾ ਨੇ ਭੇਜਿਆ ਹੈ। ਅਗਰ ਸਾਡੀ ਇੰਟੈਂਸ਼ਨ ਖਰਾਬ ਹੁੰਦੀ ਤਾਂ ਸਾਨੂੰ ਇੱਥੇ ਦੁਬਾਰਾ ਰਿਪੀਟ ਨਾ ਕਰਦੇ, ਅਗਲੀ ਵਾਰ ਵੀ ਕਰਨਾ ਹੈ। ਸੋ, ਇਸ ਕਰਕੇ, ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਇਸ ਗੱਲ ਦੇ ਜਵਾਬਦੇਹ ਹਾਂ। (ਵਿਘਨ) (ਸ਼ੋਰ)

**Mr. Speaker :** Please conclude now.

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਸਾਡੀ ਇੰਟੈਂਸ਼ਨ ਕਲੀਅਰ ਹੈ। ਅਸੀਂ ਚਾਹੁੰਦੇ ਹਾਂ ਕਿ ਇਹ ਰੇਤਾ ਬਜਰੀ ਖੁੱਲ੍ਹੇ, ਇਸ ਦੀ ਕਲੀਅਰੈਂਸ ਆਵੇ ਔਰ ਇਸ ਦੀ ਆਕਸ਼ਨ ਕਰ ਸਕੀਏ ਤਾਂ ਕਿ ਕੰਮ ਅਲਾਟ ਕਰਕੇ ਮਾਰਕੀਟ ਵਿੱਚ ਮਾਲ ਆਵੇ ਅਤੇ ਰੇਟ ਡਾਊਨ ਹੋਣ ।

**Mr. Speaker :** Thank you.

**ਸੰਸਦੀ ਮਾਮਲੇ ਮੰਤਰੀ :** ਇਹ ਕਹਿੰਦੇ ਹਨ ਕਿ ਅਸੀਂ ਕਰਨਾ ਨਹੀਂ ਚਾਹੁੰਦੇ ਪਰ we are very much keen ਸਾਡੀ ਕੋਈ ਫਾਈਲ ਇਸ ਕਰਕੇ ਨਹੀਂ ਰੁਕੀ ਕਿ ਅਸੀਂ ਰੋਕੀ ਹੈ। ਅਸੀਂ ਤਾਂ ਕੰਪਨੀ ਇੰਗੇਜ ਕਰਕੇ ਸਾਰਾ ਕੰਮ ਤਿਆਰ ਕਰਕੇ ਦੁਬਾਰਾ ਭੇਜਿਆ ਹੈ। ਸੋ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਰੈਜ਼ੋਲਿਊਸ਼ਨ ਮੈਂ ਮੂਵ ਕੀਤਾ ਹੈ, ਇਹ ਜਾਖੜ ਸਾਹਿਬ ਨੇ ਲਿਆਂਦਾ ਸੀ ਲੇਕਿਨ ਕਿਉਂਕਿ ਟੈਕਨੀਕਲ ਗਰਾਊਂਡ

**Expunged as ordered by the Chair.

ਤੇ he could not move it, I have moved it, I am thankful to him. ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਡਿਬੇਟ ਇਨ੍ਹਾਂ ਨੇ ਕਰਵਾ ਲਈ, ਨਹੀਂ ਤਾਂ ਪਤਾ ਨਹੀਂ ਦਿਖਾਉਣ ਵਾਸਤੇ ਇਹ ਰੇਤ ਰੇਹੜੀਆਂ ਤੇ ਚੁੱਕੀ ਫਿਰਦੇ ਸੀ। ਅਗਰ ਇੰਨੇ ਸੀਰੀਅਸ ਹਨ ਤਾਂ ਪਿਆਜ਼ ਨੂੰ ਕਿਉਂ ਨਹੀਂ ਰੀਡਿਊਸ ਕਰ ਦਿੰਦੇ। ਤੁਸੀਂ ਦੇਖੋ ਕਿ ਪਿਆਜ਼ 100 ਰੁਪਏ ਕਿਲੋ ਹੋ ਗਿਆ ਹੈ । ਲੋਕਾਂ ਵਾਸਤੇ ਕਿੰਨਾ ਔਖਾ ਹੋਇਆ ਪਿਆ ਹੈ। (ਵਿਘਨ) (ਸ਼ੋਰ) So, it is not our created problem.

(ਇਸ ਸਮੇਂ ਟਰੈਜ਼ਰੀ ਬੈਂਚਾਂ ਅਤੇ ਆਪੋਜ਼ੀਸ਼ਨ ਬੈਂਚਾਂ ਦੇ ਕਈ ਮੈਂਬਰ ਬੈਠੇ-ਬੈਠੇ ਆਪਸ ਵਿੱਚ ਬੋਲ ਰਹੇ ਸਨ ਤੇ ਸਦਨ ਵਿੱਚ ਸ਼ੋਰ ਸੀ ।)

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ....

**Mr. Speaker :** No. No. He has concluded now.

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਸ ਕਰਕੇ ਮੈਂ ਬੇਨਤੀ ਕਰਦਾ ਹਾਂ ਕਿ ਇਹ ਰੈਜ਼ੋਲਿਊਸ਼ਨ ਕੇਂਦਰ ਸਰਕਾਰ ਨੂੰ ਭੇਜਿਆ ਜਾਵੇ। ਸੋ, ਮੈਂ ਬੇਨਤੀ ਕਰਦਾ ਹਾਂ ਕਿ ਇਹ ਮਤਾ ਸਰਬਸੰਮਤੀ ਨਾਲ ਪਾਸ ਕਰਕੇ ਕੇਂਦਰ ਸਰਕਾਰ ਨੂੰ ਬੇਨਤੀ ਕੀਤੀ ਜਾਵੇ ਕਿ ਸਾਡੀ ਮਦਦ ਕਰਨ, ਇਸ ਸੰਕਟ ਵਿੱਚੋਂ ਸਾਨੂੰ ਕੱਢਣ ਵਾਸਤੇ ਸਾਨੂੰ ਕਲੀਅਰੈਂਸ ਦੇਣ ਤਾਂ ਕਿ ਅਸੀਂ ਆਕਸ਼ਨ ਕਰਵਾ ਸਕੀਏ । ਜਿਹੜੀਆਂ ਆਕਸ਼ਨ ਹੋ ਗਈਆਂ ਉਨ੍ਹਾਂ ਨੂੰ ਸੰਭਾਲੀਏ ਅਤੇ ਰੇਤਾ ਬਜਰੀ ਦਾ ਮਸਲਾ ਹੱਲ ਹੋ ਸਕੇ ।

**Mr. Speaker :** Thank you.

**ਸੰਸਦੀ ਮਾਮਲੇ ਮੰਤਰੀ :** ਢਿੱਲੋਂ ਸਾਹਿਬ ਤਾਂ ਮੇਰੇ ਨਾਲ ਰੋਜ਼ ਲੜਦੇ ਹਨ ਕਿ ਮੈਨੂੰ ਰੇਤਾ ਬਜਰੀ ਦਿਉ। ਮੈਂ ਕਿਹਾ ਕਿੱਥੋਂ ਦੇਈਏ। ਸਾਨੂੰ ਮਨਜ਼ੂਰੀ ਨਹੀਂ ਮਿਲੀ। (ਵਿਘਨ) (ਹਾਸਾ) ਇਸ ਕਰਕੇ ਜਾਖੜ ਸਾਹਿਬ ਜੇ ਤੁਸੀਂ ਸਾਡੀ ਮਦਦ ਕਰੋਗੇ.....

**ਮਾਨਯੋਗ ਸਪੀਕਰ :** ਮੈਂ ਸੁਣ ਲਈ ਹੈ ਤੁਹਾਡੀ ਗੱਲ।

**ਸੰਸਦੀ ਮਾਮਲੇ ਮੰਤਰੀ :** ਅਸੀਂ ਤੁਹਾਡਾ ਮੋਢਾ ਗੰਦਾ ਨਹੀਂ ਹੋਣ ਦਿਆਂਗੇ, ਸਾਫ ਕਰਾਂਗੇ ਪਰ ਤੁਸੀਂ ** ਹੈ, ਉਸ ਦਾ ਅਫਸੋਸ ਨਾ ਕਰੋ।

**Mr. Speaker :** Thank you, Thank you. ਮੈਂ ਇਸ ਤੋਂ ਪਹਿਲਾਂ ਕਿ ਮਤਾ ਪਾਸ ਕਰਾਵਾਂ....(ਵਿਘਨ) ਜਾਖੜ ਸਾਹਿਬ, ਕੀ ਹੁਣ ਕੋਈ ਗੱਲ ਕਹਿਣ ਵਾਲੀ ਰਹਿ ਗਈ ਹੈ ?

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮਤੇ ਦੋਨੋਂ ਮੂਵ ਇਕੱਠੇ ਕੀਤੇ ਸਨ ਤੇ ਇਹ ਪਹਿਲਾਂ ਆ ਗਿਆ ਅਤੇ ਇਨ੍ਹਾਂ ਨੂੰ ਪਹਿਲਾਂ ਬੋਲਣ ਦਾ ਮੌਕਾ ਮਿਲ ਗਿਆ। ਮਹਿੰਗਾਈ ਵਾਲਾ ਇਨ੍ਹਾਂ ਨੇ ਹੁਣ ਵੀ ਇਲਜ਼ਾਮ ਲਾਇਆ ਹੈ, ਪਿਆਜ਼ ਵਾਲੀ ਗੱਲ ਕੀਤੀ ਹੈ, ਮਹਿੰਗਾਈ ਵਾਲੀ ਗੱਲ ਤੇ ਬੋਲਣ ਦਾ।

**Expunged as per ruling dated 13.03.2013 by the Chair.

**ਮਾਨਯੋਗ ਸਪੀਕਰ :** ਨਹੀਂ, ਮਹਿੰਗਾਈ ਦਾ ਮਤਾ ਨਹੀਂ ਲਿਆ ਜਾਣਾ, ਕਿਉਂਕਿ ਸੀ.ਐਮ. ਸਾਹਿਬ ਨੇ ਜਾਣਾ ਹੈ। ਇਸ ਕਰਕੇ ਸੀ.ਐਮ. ਸਾਹਿਬ ਹੋਰਾਂ ਦਾ ਪਹਿਲਾਂ ਲੈਣਾ ਸੀ। ਉਸ ਤੋਂ ਬਾਅਦ ਟਾਈਮ ਹੋਇਆ ਤਾਂ ਦੇਖਾਂਗੇ। (ਵਿਘਨ) ਨਹੀਂ ਤਾਂ ਕੱਲ੍ਹ ਲੈ ਲਵਾਂਗੇ।(ਵਿਘਨ) ਕੱਲ੍ਹ ਲੈ ਲਵਾਂਗੇ ।

**ਸ਼੍ਰੀ ਸੁਨੀਲ ਜਾਖੜ :** ਕਦੋਂ ਲਵੋਗੇ, ਸਪੀਕਰ ਸਾਹਿਬ। 15-15 ਮਿੰਟ ਵਿੱਚ ਮਤੇ ਲਏ ਜਾਂਦੇ ਹਨ।(ਵਿਘਨ) (ਸ਼ੋਰ)

**Mr. Speaker :** Please sit down. ਮੈਂ ਕਿਹਾ ਜੀ Sit down. ਇਹ ਕੋਈ ਤੁਹਾਡੇ ਤੋਂ ਪੁੱਛਣ ਦੀ ਮੈਨੂੰ ਲੋੜ ਨਹੀਂ ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਰਾਜ ਵਿੱਚ ਰੇਤੇ ਅਤੇ ਬਜਰੀ ਦੀ ਬਹੁਤ ਜ਼ਿਆਦਾ ਕਮੀ ਦੇ ਨਤੀਜੇ ਵਜੋਂ ਉਸਾਰੀ ਸਮੱਗਰੀ ਦੀਆਂ ਕੀਮਤਾਂ ਵਿੱਚ ਲਗਾਤਾਰ ਬਹੁਤ ਜ਼ਿਆਦਾ ਵਾਧਾ ਹੋ ਜਾਣ ਤੇ ਚਿੰਤਾ ਦਾ ਪ੍ਰਗਟਾਵਾ ਕਰਦਾ ਹੈ । ਇਹ ਸਦਨ ਰਾਜ ਸਰਕਾਰ ਨੂੰ ਇਹ ਵੀ ਸਿਫਾਰਸ਼ ਕਰਦਾ ਹੈ ਕਿ ਰਾਜ ਵਿੱਚ ਰੇਤ ਅਤੇ ਬਜਰੀ ਦੀ ਆ ਰਹੀ ਕਮੀ ਤੇ ਕੰਟਰੋਲ ਕਰਨ ਅਤੇ ਸਥਿਤੀ ਨੂੰ ਸੁਧਾਰਨ ਲਈ ਅਤੇ ਸੰਕਟ ਤੋਂ ਬਾਹਰ ਆਉਣ ਲਈ ਲੋੜੀਂਦੀ ਕਾਰਵਾਈ ਕਰਨ ਲਈ ਕੇਂਦਰੀ ਸਰਕਾਰ ਪਾਸ ਪਹੁੰਚ ਕਰਨ ਲਈ ਪ੍ਰਭਾਵਸ਼ਾਲੀ ਕਦਮ ਚੁੱਕੇ ਜਾਣ ।

*ਪ੍ਰਸਤਾਵ ਪ੍ਰਵਾਨ ਹੋਇਆ* ।

------

**(ii) RESOLUTION REGARDING RECOMMEDATION TO THE CENTRAL GOVERNMENT TO FIND OUT AN APPROPRIATE SOLUTION TO THE SERIOUS PROBLEM OF WATER-LOGGING IN THE STATE AND TO TAKE NECESSARY STEPS TO PROTECT THE STATE FROM THE CALAMITY AND PROVIDE THE REQUIRED MONEY**

**ਮਾਨਯੋਗ ਸਪੀਕਰ:** ਹੁਣ ਸੀ.ਐਮ. ਸਾਹਿਬ, ਮਤਾ ਪੇਸ਼ ਕਰਨਗੇ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਪੰਜਾਬ ਨੂੰ ਇਸ ਸਮੇਂ ਸੇਮ ਦੀ ਗੰਭੀਰ ਅਤੇ ਭਿਆਨਕ ਸਮੱਸਿਆ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਸ ਦੇ ਮੱਦੇ ਨਜ਼ਰ ਮੈਂ ਇਕ ਮਤਾ ਪੰਜਾਬ ਵਿਧਾਨ ਸਭਾ ਦੇ ਚਾਲੂ ਸੈਸ਼ਨ ਦੌਰਾਨ ਪੇਸ਼ ਕਰਨ ਦਾ ਪ੍ਰਸਤਾਵ ਕਰਦਾ ਹਾਂ।

**ਮੁੱਖ ਮੰਤਰੀ :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਇਸ ਵੇਲੇ ਸੇਮ ਦੀ ਗੰਭੀਰ ਅਤੇ ਭਿਆਨਕ ਸਮੱਸਿਆ ਨਾਲ ਜੂਝ ਰਿਹਾ ਹੈ। ਗੁਰਦਾਸਪੁਰ, ਫਰੀਦਕੋਟ, ਫਾਜ਼ਿਲਕਾ, ਫਿਰੋਜ਼ਪੁਰ ਅਤੇ ਸ੍ਰੀ ਮੁਕਤਸਰ ਸਾਹਿਬ ਸਮੇਤ ਰਾਜ ਦੇ ਵੱਖ ਵੱਖ ਜ਼ਿਲ੍ਹੇ ਇਸ ਗੰਭੀਰ ਅਤੇ ਭਿਆਨਕ ਸਮੱਸਿਆ ਨਾਲ ਬੁਰੀ ਤਰ੍ਹਾਂ ਪ੍ਰਭਾਵਿਤ ਹਨ। ਇਹ ਸਮੱਸਿਆ ਬਹੁਤ ਪੁਰਾਣੀ ਹੈ ਅਤੇ ਪੰਜਾਬ ਤਿੰਨ ਦਹਾਕਿਆਂ ਤੋਂ ਇਸ ਦੀ ਮਾਰ ਝੱਲ ਰਿਹਾ ਹੈ। ਰਾਜ ਦੇ ਕਰੀਬ 2 ਲੱਖ ਹੈਕਟੇਅਰ ਸੇਮ ਨਾਲ ਪ੍ਰਭਾਵਿਤ ਇਲਾਕੇ ਵਿੱਚੋਂ 1,05,200 ਹੈਕਟੇਅਰ ਇਕੱਲਾ ਸ੍ਰੀ ਮੁਕਤਸਰ ਸਾਹਿਬ ਵਿੱਚ ਹੈ ਜੋ ਕਿ ਕੁੱਲ ਪ੍ਰਭਾਵਿਤ ਇਲਾਕੇ ਦਾ ਤਕਰੀਬਨ 52% ਬਣਦਾ ਹੈ। ਇਨ੍ਹਾਂ ਇਲਾਕਿਆਂ ਵਿੱਚ ਜਿਥੇ ਖੇਤੀਬਾੜੀ ਦੀ ਬਰਬਾਦੀ ਹੋਈ ਹੈ, ਉਥੇ ਨਿੱਜੀ ਘਰਾਂ, ਸਰਕਾਰੀ ਦਫਤਰਾਂ, ਸਕੂਲਾਂ, ਹਸਪਤਾਲਾਂ, ਸੜਕਾਂ ਸਮੇਤ ਬੁਨਿਆਦੀ ਢਾਂਚਾ ਵੀ ਬੁਰੀ ਤਰ੍ਹਾਂ ਤਹਿਸ-ਨਹਿਸ ਹੋ ਗਿਆ ਹੈ। ਮੇਰੀ ਬੇਨਤੀ ਤੇ ਕੇਂਦਰੀ ਪੇਂਡੂ ਵਿਕਾਸ ਮੰਤਰੀ, ਸ਼੍ਰੀ ਜੈ ਰਾਮ ਰਮੇਸ਼ ਜੀ ਨੇ ਸੇਮ ਪ੍ਰਭਾਵਿਤ ਇਲਾਕਿਆਂ ਦਾ ਦੌਰਾ ਕੀਤਾ ਅਤੇ ਸਥਿਤੀ ਉਤੇ ਗੰਭੀਰ ਚਿੰਤਾ ਦਾ ਪ੍ਰਗਟਾਵਾ ਕੀਤਾ। ਉਨ੍ਹਾਂ ਨੇ ਤੁਰੰਤ ਪਲਾਨਿੰਗ ਕਮਿਸ਼ਨ ਵਿੱਚ ਪਾਣੀ ਦੇ ਵਸੀਲਿਆਂ ਨਾਲ ਸਬੰਧਿਤ ਮਾਨਯੋਗ ਮੈਂਬਰ ਡਾ. ਮਿਹੀਰ ਸ਼ਾਹ ਦੀ ਪ੍ਰਧਾਨਗੀ ਹੇਠ ਇਕ ਮਾਹਰਾਂ ਦੀ ਵਿਸ਼ੇਸ਼ ਟੀਮ ਪੰਜਾਬ ਵਿੱਚ ਭੇਜੀ, ਜਿਸ ਨੇ ਇਸ ਸਮੱਸਿਆ ਦੀ ਗਹਿਰਾਈ ਵਿੱਚ ਘੋਖ ਕਰਨ ਤੋਂ ਉਪਰੰਤ 960 ਕਰੋੜ ਰੁਪਏ ਦੀ ਸਕੀਮ ਤਿਆਰ ਕਰਕੇ ਪਲਾਨਿੰਗ ਕਮਿਸ਼ਨ ਨੂੰ ਦਿੱਤੀ।

ਉਸ ਤੋਂ ਬਾਅਦ ਹੋਈਆਂ ਬਾਰਸ਼ਾਂ ਨੇ ਸਥਿਤੀ ਨੂੰ ਹੋਰ ਵੀ ਗੰਭੀਰ ਬਣਾ ਦਿੱਤਾ। ਮੇਰੀ ਬੇਨਤੀ ਉਤੇ 14ਵੇਂ ਵਿੱਤ ਕਮਿਸ਼ਨ ਦੇ ਚੇਅਰਮੈਨ ਅਤੇ ਮੈਂਬਰ ਸਾਹਿਬਾਨਾਂ ਨੇ ਵੀ ਸੇਮ ਪ੍ਰਭਾਵਿਤ ਇਲਾਕਿਆਂ ਦਾ ਦੌਰਾ ਕੀਤਾ। ਮੇਰੇ ਅਤੇ ਵਿਰੋਧੀ ਧਿਰ ਦੇ ਨੇਤਾ ਵਲੋਂ ਮਾਨਯੋਗ ਪ੍ਰਧਾਨ ਮੰਤਰੀ ਜੀ ਨੂੰ ਉਨ੍ਹਾਂ ਦੀ ਚੰਡੀਗੜ੍ਹ ਫੇਰੀ ਦੌਰਾਨ ਇਸ ਗੰਭੀਰ ਸਮੱਸਿਆ ਦਾ ਹੱਲ ਕੱਢਣ ਲਈ ਬੇਨਤੀ ਕੀਤੀ ਗਈ, ਜਿਸ ਉੱਤੇ ਉਨ੍ਹਾਂ ਨੇ ਪਹਿਲ ਦੇ ਅਧਾਰ ਤੇ ਵਿਚਾਰਨ ਦਾ ਭਰੋਸਾ ਦਿੱਤਾ। ਇਸ ਤੋਂ ਬਾਅਦ ਇਕ ਵਾਰ ਫੇਰ ਪਲੈਨਿੰਗ ਕਮਿਸ਼ਨ ਵਲੋਂ ਡਾ. ਸਮਰਾ ਦੀ ਪ੍ਰਧਾਨਗੀ ਹੇਠ ਮਾਹਰਾਂ ਦੀ ਕਮੇਟੀ ਨੇ ਸੇਮ ਨਾਲ ਪ੍ਰਭਾਵਿਤ ਇਲਾਕਿਆਂ ਦਾ ਦੌਰਾ ਕਰਕੇ ਆਪਣੀ ਰਿਪੋਰਟ ਪੇਸ਼ ਕੀਤੀ। ਸੂਬਾ ਸਰਕਾਰ ਨੇ ਵੀ ਤਕਨੀਕੀ ਸਲਾਹਕਾਰ ਦੀ ਪ੍ਰਧਾਨਗੀ ਹੇਠ ਇਕ ਕਮੇਟੀ ਬਣਾਈ, ਜਿਸ ਨੇ ਇਸ ਸਮੱਸਿਆ ਦੀ ਪੂਰੀ ਤਹਿ ਤੱਕ ਜਾ ਕੇ ਘੋਖ ਕੀਤੀ ਅਤੇ ਇਸ ਸਮੱਸਿਆ ਦਾ ਪੁਖਤਾ ਹੱਲ ਕਰਨ ਲਈ 3277.57 ਕਰੋੜ ਰੁਪਏ ਦਾ ਇਕ ਮਾਸਟਰ ਪਲਾਨ ਤਿਆਰ ਕਰਕੇ ਭਾਰਤ ਸਰਕਾਰ ਨੂੰ ਭੇਜਿਆ।

ਮਸਲੇ ਦੀ ਅਤਿਅੰਤ ਗੰਭੀਰਤਾ ਨੂੰ ਵੇਖਦਿਆਂ ਮੈਂ ਅਤੇ ਇਸ ਸਦਨ ਵਿੱਚ ਵਿਰੋਧੀ ਧਿਰ ਦੇ ਮਾਨਯੋਗ ਨੇਤਾ ਮਿਤੀ 5 ਅਕਤੂਬਰ, 2013 ਨੂੰ ਦਿੱਲੀ ਵਿਖੇ

[ ਮੁੱਖ ਮੰਤਰੀ ]

ਪਲਾਨਿੰਗ ਕਮਿਸ਼ਨ ਨੂੰ ਮਿਲੇ ਅਤੇ ਬੇਨਤੀ ਕੀਤੀ ਕਿ ਉਹ ਰਾਜ ਸਰਕਾਰ ਵਲੋਂ ਭੇਜੇ ਗਏ ਮਾਸਟਰ ਪਲਾਨ ਨੂੰ ਇਕ ਨੈਸ਼ਨਲ ਪ੍ਰਾਜੈਕਟ ਮੰਨ ਕੇ ਇਸ ਗੰਭੀਰ ਸਮੱਸਿਆ ਦਾ ਪੁਖਤਾ ਹੱਲ ਕੱਢਣ।

ਸਮੱਸਿਆ ਦੀ ਗੰਭੀਰਤਾ ਦੇ ਮੱਦੇ ਨਜ਼ਰ ਇਹ ਸਦਨ ਸਰਬਸੰਮਤੀ ਨਾਲ ਭਾਰਤ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਰਾਜ ਦੀ ਸੇਮ ਦੀ ਭਿਆਨਕ ਸਮੱਸਿਆ ਦਾ ਪੁਖਤਾ ਹੱਲ ਕੱਢਣ ਅਤੇ ਸੂਬੇ ਨੂੰ ਇਸ ਤਰਾਸਦੀ ਤੋਂ ਬਚਾਉਣ ਲਈ ਤੁਰੰਤ ਲੋੜੀਂਦੇ ਕਦਮ ਚੁੱਕੇ ਜਾਣ ਅਤੇ ਇਸ ਲਈ ਲੋੜੀਂਦੀ ਰਾਸ਼ੀ ਮੁਹੱਈਆ ਕਰਵਾਈ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਇਸ ਵੇਲੇ ਸੇਮ ਦੀ ਗੰਭੀਰ ਅਤੇ ਭਿਆਨਕ ਸਮੱਸਿਆ ਨਾਲ ਜੂਝ ਰਿਹਾ ਹੈ। ਗੁਰਦਾਸਪੁਰ, ਫਰੀਦਕੋਟ, ਫਾਜ਼ਿਲਕਾ, ਫਿਰੋਜ਼ਪੁਰ ਅਤੇ ਸ੍ਰੀ ਮੁਕਤਸਰ ਸਾਹਿਬ ਸਮੇਤ ਰਾਜ ਦੇ ਵੱਖ ਵੱਖ ਜ਼ਿਲ੍ਹੇ ਇਸ ਗੰਭੀਰ ਅਤੇ ਭਿਆਨਕ ਸਮੱਸਿਆ ਨਾਲ ਬੁਰੀ ਤਰ੍ਹਾਂ ਪ੍ਰਭਾਵਿਤ ਹਨ। ਇਹ ਸਮੱਸਿਆ ਬਹੁਤ ਪੁਰਾਣੀ ਹੈ ਅਤੇ ਪੰਜਾਬ ਤਿੰਨ ਦਹਾਕਿਆਂ ਤੋਂ ਇਸ ਦੀ ਮਾਰ ਝੱਲ ਰਿਹਾ ਹੈ। ਰਾਜ ਦੇ ਕਰੀਬ 2 ਲੱਖ ਹੈਕਟੇਅਰ ਸੇਮ ਨਾਲ ਪ੍ਰਭਾਵਿਤ ਇਲਾਕੇ ਵਿੱਚੋਂ 1,05,200 ਹੈਕਟੇਅਰ ਇਕੱਲਾ ਸ੍ਰੀ ਮੁਕਤਸਰ ਸਾਹਿਬ ਵਿੱਚ ਹੈ ਜੋ ਕਿ ਕੁੱਲ ਪ੍ਰਭਾਵਿਤ ਇਲਾਕੇ ਦਾ ਤਕਰੀਬਨ 52% ਬਣਦਾ ਹੈ। ਇਨ੍ਹਾਂ ਇਲਾਕਿਆਂ ਵਿੱਚ ਜਿਥੇ ਖੇਤੀਬਾੜੀ ਦੀ ਬਰਬਾਦੀ ਹੋਈ ਹੈ, ਉਥੇ ਨਿੱਜੀ ਘਰਾਂ, ਸਰਕਾਰੀ ਦਫਤਰਾਂ, ਸਕੂਲਾਂ, ਹਸਪਤਾਲਾਂ, ਸੜਕਾਂ ਸਮੇਤ ਬੁਨਿਆਦੀ ਢਾਂਚਾ ਵੀ ਬੁਰੀ ਤਰ੍ਹਾਂ ਤਹਿਸ-ਨਹਿਸ ਹੋ ਗਿਆ ਹੈ। ਮੇਰੀ ਬੇਨਤੀ ਤੇ ਕੇਂਦਰੀ ਪੇਂਡੂ ਵਿਕਾਸ ਮੰਤਰੀ, ਸ਼੍ਰੀ ਜੈ ਰਾਮ ਰਮੇਸ਼ ਜੀ ਨੇ ਸੇਮ ਪ੍ਰਭਾਵਿਤ ਇਲਾਕਿਆਂ ਦਾ ਦੌਰਾ ਕੀਤਾ ਅਤੇ ਸਥਿਤੀ ਉਤੇ ਗੰਭੀਰ ਚਿੰਤਾ ਦਾ ਪ੍ਰਗਟਾਵਾ ਕੀਤਾ। ਉਨ੍ਹਾਂ ਨੇ ਤੁਰੰਤ ਪਲਾਨਿੰਗ ਕਮਿਸ਼ਨ ਵਿੱਚ ਪਾਣੀ ਦੇ ਵਸੀਲਿਆਂ ਨਾਲ ਸਬੰਧਿਤ ਮਾਨਯੋਗ ਮੈਂਬਰ ਡਾ. ਮਿਹੀਰ ਸ਼ਾਹ ਦੀ ਪ੍ਰਧਾਨਗੀ ਹੇਠ ਇਕ ਮਾਹਰਾਂ ਦੀ ਵਿਸ਼ੇਸ਼ ਟੀਮ ਪੰਜਾਬ ਵਿੱਚ ਭੇਜੀ, ਜਿਸ ਨੇ ਇਸ ਸਮੱਸਿਆ ਦੀ ਗਹਿਰਾਈ ਵਿੱਚ ਘੋਖ ਕਰਨ ਤੋਂ ਉਪਰੰਤ 960 ਕਰੋੜ ਰੁਪਏ ਦੀ ਸਕੀਮ ਤਿਆਰ ਕਰਕੇ ਪਲਾਨਿੰਗ ਕਮਿਸ਼ਨ ਨੂੰ ਦਿੱਤੀ।

ਉਸ ਤੋਂ ਬਾਅਦ ਹੋਈਆਂ ਬਾਰਸ਼ਾਂ ਨੇ ਸਥਿਤੀ ਨੂੰ ਹੋਰ ਵੀ ਗੰਭੀਰ ਬਣਾ ਦਿੱਤਾ। ਮੇਰੀ ਬੇਨਤੀ ਉਤੇ 14ਵੇਂ ਵਿੱਤ ਕਮਿਸ਼ਨ ਦੇ ਚੇਅਰਮੈਨ ਅਤੇ ਮੈਂਬਰ ਸਾਹਿਬਾਨਾਂ ਨੇ ਵੀ ਸੇਮ ਪ੍ਰਭਾਵਿਤ ਇਲਾਕਿਆਂ ਦਾ ਦੌਰਾ ਕੀਤਾ। ਮੇਰੇ ਅਤੇ ਵਿਰੋਧੀ ਧਿਰ ਦੇ ਨੇਤਾ ਵਲੋਂ ਮਾਨਯੋਗ ਪ੍ਰਧਾਨ ਮੰਤਰੀ ਜੀ ਨੂੰ ਉਨ੍ਹਾਂ ਦੀ ਚੰਡੀਗੜ੍ਹ ਫੇਰੀ ਦੌਰਾਨ ਇਸ ਗੰਭੀਰ ਸਮੱਸਿਆ ਦਾ ਹੱਲ ਕੱਢਣ ਲਈ ਬੇਨਤੀ ਕੀਤੀ ਗਈ, ਜਿਸ ਉੱਤੇ ਉਨ੍ਹਾਂ ਨੇ ਪਹਿਲ ਦੇ ਅਧਾਰ ਤੇ ਵਿਚਾਰਨ ਦਾ ਭਰੋਸਾ ਦਿੱਤਾ।

ਇਸ ਤੋਂ ਬਾਅਦ ਇਕ ਵਾਰ ਫੇਰ ਪਲੈਨਿੰਗ ਕਮਿਸ਼ਨ ਵਲੋਂ ਡਾ. ਸਮਰਾ ਦੀ ਪ੍ਰਧਾਨਗੀ ਹੇਠ ਮਾਹਰਾਂ ਦੀ ਕਮੇਟੀ ਨੇ ਸੇਮ ਨਾਲ ਪ੍ਰਭਾਵਿਤ ਇਲਾਕਿਆਂ ਦਾ ਦੌਰਾ ਕਰਕੇ ਆਪਣੀ ਰਿਪੋਰਟ ਪੇਸ਼ ਕੀਤੀ। ਸੂਬਾ ਸਰਕਾਰ ਨੇ ਵੀ ਤਕਨੀਕੀ ਸਲਾਹਕਾਰ ਦੀ ਪ੍ਰਧਾਨਗੀ ਹੇਠ ਇਕ ਕਮੇਟੀ ਬਣਾਈ, ਜਿਸ ਨੇ ਇਸ ਸਮੱਸਿਆ ਦੀ ਪੂਰੀ ਤਹਿ ਤੱਕ ਜਾ ਕੇ ਘੋਖ ਕੀਤੀ ਅਤੇ ਇਸ ਸਮੱਸਿਆ ਦਾ ਪੁਖਤਾ ਹੱਲ ਕਰਨ ਲਈ 3277.57 ਕਰੋੜ ਰੁਪਏ ਦਾ ਇਕ ਮਾਸਟਰ ਪਲਾਨ ਤਿਆਰ ਕਰਕੇ ਭਾਰਤ ਸਰਕਾਰ ਨੂੰ ਭੇਜਿਆ।

ਮਸਲੇ ਦੀ ਅਤਿਅੰਤ ਗੰਭੀਰਤਾ ਨੂੰ ਵੇਖਦਿਆਂ ਮੈਂ ਅਤੇ ਇਸ ਸਦਨ ਵਿੱਚ ਵਿਰੋਧੀ ਧਿਰ ਦੇ ਮਾਨਯੋਗ ਨੇਤਾ ਮਿਤੀ 5 ਅਕਤੂਬਰ, 2013 ਨੂੰ ਦਿੱਲੀ ਵਿਖੇ ਪਲਾਨਿੰਗ ਕਮਿਸ਼ਨ ਨੂੰ ਮਿਲੇ ਅਤੇ ਬੇਨਤੀ ਕੀਤੀ ਕਿ ਉਹ ਰਾਜ ਸਰਕਾਰ ਵਲੋਂ ਭੇਜੇ ਗਏ ਮਾਸਟਰ ਪਲਾਨ ਨੂੰ ਇਕ ਨੈਸ਼ਨਲ ਪ੍ਰਾਜੈਕਟ ਮੰਨ ਕੇ ਇਸ ਗੰਭੀਰ ਸਮੱਸਿਆ ਦਾ ਪੁਖਤਾ ਹੱਲ ਕੱਢਣ।

ਸਮੱਸਿਆ ਦੀ ਗੰਭੀਰਤਾ ਦੇ ਮੱਦੇ ਨਜ਼ਰ ਇਹ ਸਦਨ ਸਰਬਸੰਮਤੀ ਨਾਲ ਭਾਰਤ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਰਾਜ ਦੀ ਸੇਮ ਦੀ ਭਿਆਨਕ ਸਮੱਸਿਆ ਦਾ ਪੁਖਤਾ ਹੱਲ ਕੱਢਣ ਅਤੇ ਸੂਬੇ ਨੂੰ ਇਸ ਤਰਾਸਦੀ ਤੋਂ ਬਚਾਉਣ ਲਈ ਤੁਰੰਤ ਲੋੜੀਂਦੇ ਕਦਮ ਚੁੱਕੇ ਜਾਣ ਅਤੇ ਇਸ ਲਈ ਲੋੜੀਂਦੀ ਰਾਸ਼ੀ ਮੁਹੱਈਆ ਕਰਵਾਈ ਜਾਵੇ।

ਬਹਿਸ, ਮੁੱਖ ਮੰਤਰੀ ਜੀ ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ):** ਸਪੀਕਰ ਸਾਹਿਬ ਪੰਜਾਬ ਸਟੇਟ ਵਿੱਚ ਪਹਿਲਾਂ ਦੋ ਡਿਫੀਕਲਟ ਏਰੀਆਜ਼ ਮੰਨੇ ਜਾਂਦੇ ਸਨ। ਇਕ ਬਾਰਡਰ ਏਰੀਆ, ਇਕ ਕੰਡੀ ਏਰੀਆ। ਇਨ੍ਹਾਂ ਦੋਵੇਂ ਏਰੀਆਜ਼ ਦੇ ਰਹਿਣ ਵਾਲੇ ਲੋਕਾਂ ਦੀਆਂ ਸਪੈਸ਼ਲ ਸਮੱਸਿਆਵਾਂ ਸਨ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ......

(ਇੱਕ ਅਵਾਜ਼ : ਬੈਠ ਜਾਓ । ਯਾਰ, ਬੈਠ ਜਾਓ । ਮੁੱਖ ਮੰਤਰੀ ਸਾਹਿਬ ਬੋਲਣ ਲਈ ਖੜ੍ਹੇ ਹਨ । ਲੱਗਦਾ ਹੈ ਤੁਸੀਂ ਘਰ ਵੀ ਇਹੋ ਕੁਝ ਕਰਦੇ ਹੋਵੋਗੇ ।) (ਹਾਸਾ)

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਮੈਂ ਆਪਣੀ ਗੱਲ ਤੇ ਆਵਾਂ, ਮੈਂ ਮੈਂਬਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਖਾਂਦੇ ਕੀ ਹੋ? (ਹਾਸਾ) ਮੇਰਾ ਖਿਆਲ ਹੈ ਕਿ ਹਾਊਸ ਦਾ ਅੱਧਾ ਟਾਈਮ ਇਹ ਹੀ ਲੈ ਜਾਂਦੇ ਹਨ । ਥੋੜ੍ਹੇ ਚਿਰ ਬਾਅਦ ਇਹ ਹੱਥ ਖੜ੍ਹਾ ਕਰ ਦਿੰਦੇ ਹਨ। ਚਲੋ ਜੀ, ਸਪੀਕਰ ਸਾਹਿਬ, ਮੈਂ ਇਹ ਕਹਿੰਦਾ ਸੀ ਕਿ ਪੰਜਾਬ ਵਿੱਚ ਦੋ ਇਲਾਕੇ ਹਨ ਜਿਨ੍ਹਾਂ ਨੂੰ ਬੜੀ ਤਕਲੀਫ ਸੀ। ਇਕ ਬਾਰਡਰ ਦਾ ਇਲਾਕਾ ਅਤੇ ਇਕ ਕੰਡੀ ਦਾ ਇਲਾਕਾ। ਕੰਡੀ ਦਾ ਇਲਾਂਕਾ ਤਾਂ ਕੁਦਰਤੀ ਕੁਝ ਏਰੀਆ ਇਹੋ ਜਿਹਾ ਹੈ ਲੇਕਿਨ ਜਿਹੜਾ ਬਾਰਡਰ ਦਾ ਇਲਾਕਾ ਹੈ, ਉਹ ਦੇਸ਼ ਦੀ ਆਜ਼ਾਦੀ ਕਰਕੇ

[ ਮੁੱਖ ਮੰਤਰੀ ]

ਉਹ ਬਾਰਡਰ ਬਣਿਆ। ਮੈਂ ਸਮਝਦਾ ਹਾਂ ਕਿ ਸਹੀ ਮਾਅਨਿਆਂ ਵਿੱਚ ਅਸਲੀ ਜੇਕਰ ਕੋਈ ਲੋਕ ਦੇਸ਼ ਭਗਤੀ ਦਾ ਸਬੂਤ ਦੇ ਰਹੇ ਹਨ ਤਾਂ ਉਹ ਬਾਰਡਰ ਦੇ ਲੋਕ ਦੇ ਰਹੇ ਹਨ ਕਿਉਂਕਿ ਉਨ੍ਹਾਂ ਨੂੰ ਕਈ ਪ੍ਰਕਾਰ ਦੀਆਂ ਤਕਲੀਫਾਂ ਹਨ। ਜੇਕਰ ਇਹ ਬਾਰਡਰ ਨਾ ਬਣਦਾ ਤਾਂ ਉਹ ਇਲਾਕਾ ਸਭ ਤੋਂ ਵੱਧ ਖੁਸ਼ਹਾਲ, ਤਰੱਕੀ ਵਾਲਾ ਅਤੇ ਡਿਵੈਲਪਡ ਇਲਾਕਾ ਹੁੰਦਾ। ਲੇਕਿਨ ਹੁਣ ਇਕ ਤੀਸਰਾ ਇਲਾਕਾ ਪੰਜਾਬ ਵਿੱਚ ਆ ਗਿਆ ਜਿਹੜਾ ਕਿ ਬਾਰਡਰ ਨਾਲੋਂ ਵੀ ਅਤੇ ਕੰਡੀ ਨਾਲੋਂ ਵੀ ਜ਼ਿਆਦਾ ਤਕਲੀਫ ਵਿੱਚ ਹੈ। ਉਹ ਹੈ ਸੇਮ ਦਾ ਇਲਾਕਾ। ਵਾਟਰ ਲਾਗਡ ਏਰੀਆ। ਇਹ ਵਾਟਰ ਲਾਗਡ ਏਰੀਆ ਜਿਹੜਾ ਹੁਣ ਬਣਿਆ ਹੈ, ਇਹ ਉਹ ਇਲਾਕਾ ਹੈ ਜਿਹੜਾ ਕਦੇ ਸਭ ਤੋਂ ਜ਼ਿਆਦਾ ਜ਼ਰਖੇਜ਼ ਹੁੰਦਾ ਸੀ। ਇਹ ਇਲਾਕਾ ਕਾਟਨ ਦੀ ਸਭ ਤੋਂ ਵਧੇਰੇ ਪ੍ਰੋਡਕਸ਼ਨ ਦੇਣ ਵਾਲਾ ਅਤੇ ਕਾਟਨ ਦੀ ਕੁਆਲਿਟੀ ਵਾਲਾ ਇਲਾਕਾ ਸੀ। ਫਰੂਟ ਦੇ ਹਿਸਾਬ ਨਾਲ ਕੀਨੂੰ ਜਿੰਨਾ ਸਾਰੇ ਦੇਸ਼ ਵਿੱਚ ਪੈਦਾ ਹੁੰਦਾ ਸੀ, ਉਸ ਦਾ ਬਹੁਤ ਵੱਡਾ ਹਿੱਸਾ ਇਸ ਇਲਾਕੇ ਵਿੱਚ ਹੁੰਦਾ ਸੀ। ਹੁਣ ਪੰਜਾਬ ਦੀ ਤਕਰੀਬਨ ਦੋ ਲੱਖ ਹੈਕਟੇਅਰ ਜ਼ਮੀਨ ਸੇਮ ਦੀ ਮਾਰ ਥੱਲੇ ਆ ਗਈ ਹੈ। ਅਸੀਂ ਗਿਣਤੀ ਕਰਵਾਈ ਹੈ ਤੇ ਤਕਰੀਬਨ ਦੋ ਲੱਖ ਕਿਸਾਨ ਇਸ ਕਾਰਨ ਮੁਸੀਬਤ ਭੁਗਤ ਰਹੇ ਹਨ। ਜਿੰਨਾ ਸਾਰੇ ਪੰਜਾਬ ਦਾ ਏਰੀਆ ਪ੍ਰਭਾਵਿਤ ਹੈ, ਉਸ ਵਿੱਚੋਂ ਤਕਰੀਬਨ 52% ਅਰਥਾਤ ਇਕ ਲੱਖ ਪੰਜ ਹਜ਼ਾਰ ਹੈਕਟੇਅਰ ਏਰੀਆ ਇਕੱਲੇ ਸ੍ਰੀ ਮੁਕਤਸਰ ਸਾਹਿਬ ਜ਼ਿਲ੍ਹੇ ਦਾ ਪ੍ਰਭਾਵਿਤ ਹੋਇਆ ਹੈ। ਹੁਣ ਜਿਹੜਾ ਸੇਮ ਵਾਲਾ ਇਲਾਕਾ ਹੈ, ਇਸ ਵਿੱਚ ਇਕੱਲਾ ਇਹੀ ਨਹੀਂ ਕਿ ਇਕੱਲੀ ਇਨਕਮ ਤੇ ਇਫੈਕਟ ਹੋਇਆ ਹੈ। ਕੁਝ ਇਲਾਕਾ ਤਾਂ ਇਹੋ ਜਿਹਾ ਹੈ ਜਿਥੇ ਇਨਕਮ ਹੁੰਦੀ ਹੀ ਨਹੀਂ ਅਤੇ ਉਥੇ ਪਾਣੀ ਹੀ ਪਾਣੀ ਖੜ੍ਹਾ ਹੈ ਜਿਸ ਤਰ੍ਹਾਂ ਕੋਈ ਦਰਿਆ ਹੁੰਦਾ ਹੈ। ਦੂਸਰਾ ਕੁਝ ਇਲਾਕਾ ਐਸਾ ਹੈ ਜਿਥੇ ਖਰਚਾ ਵੀ ਪੂਰਾ ਨਹੀਂ ਹੁੰਦਾ। ਮੈਂ ਕਹਿ ਸਕਦਾ ਹਾਂ ਕਿ ਇਕਨਾਮੀਕਲੀ ਸਾਰੇ ਪੰਜਾਬ ਵਿੱਚੋਂ ਜਿਹੜਾ ਸਭ ਤੋਂ ਵੱਧ ਅਫੈਕਟਿਡ ਏਰੀਆ ਹੈ, ਉਹ ਵਾਟਰ-ਲਾਗਿੰਗ ਵਾਲਾ ਏਰੀਆ ਹੈ। ਵਾਟਰ-ਲਾਗਿੰਗ ਨਾਲ ਇਕੱਲਾ ਇਹ ਨਹੀਂ ਕਿ ਤੁਹਾਡੀ ਇਨਕਮ ਖਤਮ ਹੋ ਗਈ ਜਾਂ ਘੱਟ ਗਈ ਬਲਕਿ ਉਥੇ ਸਾਰਾ ਇਨਫਰਾਸਟਰੱਕਚਰ ਵੀ ਖਤਮ ਹੋ ਗਿਆ। ਗਰੀਬ ਲੋਕਾਂ ਦੇ ਕੱਚੇ ਘਰ ਢਹਿ ਗਏ। ਪੱਕੇ ਘਰ ਫਟ ਗਏ। ਸੜਕਾਂ ਹੇਠਾਂ ਧਸ ਗਈਆਂ। ਵਾਟਰ ਵਰਕਸ ਸਾਰੇ ਖਤਮ ਹੋ ਗਏ । ਇਸ ਤਰ੍ਹਾਂ ਸਕੂਲ ਜਾਂ ਜੋ ਵੀ ਇਨਫਰਾਸਟਰੱਕਚਰ ਸੀ, ਉਹ ਖਤਮ ਹੋ ਗਿਆ। ਚੌਧਰੀ ਸਾਹਿਬ ਮੇਰੀ ਗੱਲ ਨੂੰ ਤਸਦੀਕ ਕਰਨਗੇ ਕਿ ਉਸ ਦਾ ਲੋਕਾਂ ਉਤੇ ਬਹੁਤ ਵੱਡਾ ਅਸਰ ਪਿਆ ਹੈ। ਚੌਧਰੀ ਸਾਹਿਬ ਉਸ ਦਿਨ ਕਹਿ ਰਹੇ ਸਨ ਕਿ ਇਸ ਵਿੱਚ ਫਲਾਣਾ ਜ਼ਿਲ੍ਹਾ ਇਨਕਲੂਡ ਨਹੀਂ, ਫਲਾਣਾ ਜ਼ਿਲ੍ਹਾ ਇਨਕਲੂਡ ਨਹੀਂ। ਇਸ ਵਿੱਚ ਬਹੁਤ ਸਾਰੇ ਜ਼ਿਲ੍ਹੇ ਹਨ । ਜਿਵੇਂ ਸ੍ਰੀ ਮੁਕਤਸਰ ਸਾਹਿਬ, ਫਰੀਦਕੋਟ, ਫਾਜ਼ਿਲਕਾ, ਫਿਰੋਜ਼ਪੁਰ, ਗੁਰਦਾਸਪੁਰ, ਰੋਪੜ ਆਦਿ ਸਾਰੇ ਹਨ। ਜੇਕਰ ਇਸ ਸਮੱਸਿਆ ਦਾ ਹੁਣ ਤੁਰੰਤ ਇਲਾਜ ਨਾ ਹੋਇਆ ਤਾਂ ਬਹੁਤ ਵੱਡਾ ਇਲਾਕਾ ਡੈਜ਼ਰਟ (ਮਾਰੂਥਲ) ਬਣ ਜਾਵੇਗਾ ਅਤੇ ਲੋਕਾਂ ਨੂੰ ਉਥੋਂ ਉਜੜਨਾ ਪਵੇਗਾ ਕਿਉਂਕਿ ਉਥੇ ਖੇਤੀ ਕਰਨ ਦੇ ਹਾਲਾਤ ਹੀ ਨਹੀਂ ਰਹਿ ਜਾਣੇ। ਇਸ ਦੇ ਵਾਸਤੇ ਅਸੀਂ ਸਾਲ 1997 ਵਿੱਚ ਡਰੇਨਾਂ ਬਣਾਈਆਂ ਸਨ। ਇਸ ਦਾ ਵੱਡਾ ਇਲਾਜ ਇਹੀ ਹੈ ਕਿ ਡਰੇਨਾਂ ਹੋਣ । ਇਕ ਤਾਂ ਸਰਫੇਸ ਉਤੇ ਸੀਪੇਜ ਡਰੇਨਾਂ ਹੋਣ ਅਤੇ ਦੂਸਰਾ ਅੰਡਰ ਗਰਾਊਂਡ ਡਰੇਨਾਂ ਹੋਣ। 1997

ਵਿੱਚ ਇਹ ਸਮੱਸਿਆ ਇੰਨੀ ਗੰਭੀਰ ਨਹੀਂ ਸੀ, ਇਸ ਕਰਕੇ ਉਥੇ ਡਰੇਨਾਂ ਪੁੱਟੀਆਂ ਗਈਆਂ। ਲੇਕਿਨ ਜਿਹੜਾ ਇਸ ਦਾ ਅਸਲੀ ਰੀਜ਼ਨ ਹੈ ਕਿ ਇਹ ਸੇਮ ਕਿਉਂ ਆਈ। ਉਹ ਵੀ ਸਾਡੀ ਬਦਕਿਸਮਤੀ ਹੈ ਕਿ ਕਿਸੇ ਹੋਰ ਸਟੇਟ ਨੂੰ ਤਾਂ ਫਾਇਦਾ ਹੋ ਗਿਆ ਪਰ ਸਾਨੂੰ ਨੁਕਸਾਨ ਹੋ ਗਿਆ। ਇਕ ਤਾਂ ਰਾਜਸਥਾਨ ਕੈਨਾਲ ਜਿਹੜੀ ਮੇਰੇ ਖਿਆਲ ਵਿੱਚ ਏਸ਼ੀਆ ਦੀ ਸਭ ਤੋਂ ਵੱਡੀ ਕੈਨਾਲ ਹੈ, ਉਸ ਰਾਹੀਂ ਪੰਜਾਬ ਦਾ ਪਾਣੀ ਦੂਜੇ ਲੈ ਗਏ। ਉਸ ਵਿੱਚੋਂ ਅਸੀਂ ਇਕ ਇੰਚ ਵੀ ਪਾਣੀ ਨਹੀਂ ਲੈ ਸਕਦੇ। ਪੰਜਾਬ ਦਾ ਉਸ ਦੀ ਸੀਪੇਜ ਕਰਕੇ ਬਹੁਤ ਵੱਡਾ ਨੁਕਸਾਨ ਹੋ ਗਿਆ। ਨਾਲ ਇਕ ਸਾਡੀ ਕੈਨਾਲ ਸਰਹਿੰਦ ਫੀਡਰ ਵੀ ਲੰਘਦੀ ਹੈ, ਉਸ ਕਰਕੇ ਵੀ ਕੁਝ ਨੁਕਸਾਨ ਹੋ ਗਿਆ। ਦੂਸਰਾ, ਸਮੇਂ ਦੇ ਮੁਤਾਬਿਕ ਜਿਹੜਾ ਪਾਣੀ ਦਾ ਫਲੋਅ ਹੈ, ਉਸ ਵਿੱਚ ਵੀ ਰੁਕਾਵਟਾਂ ਪੈਂਦੀਆਂ ਗਈਆਂ। ਪਹਿਲਾਂ ਇਹ ਹੁੰਦਾ ਸੀ ਕਿ ਪਾਣੀ ਆਇਆ ਅਤੇ ਚਲਾ ਗਿਆ ਲੇਕਿਨ ਹੁਣ ਬਹੁਤ ਸਾਰੀਆਂ ਸੜਕਾਂ ਉੱਚੀਆਂ ਹੋ ਗਈਆਂ, ਖਾਲੇ ਪੱਕੇ ਬਣ ਗਏ ਜਾਂ ਹੋਰ ਕਈ ਤਰ੍ਹਾਂ ਦੀਆਂ ਰੁਕਾਵਟਾਂ ਆ ਗਈਆਂ ਜਿਸ ਕਾਰਨ ਪਾਣੀ ਦੇ ਫਲੋਅ ਵਿੱਚ ਬੜੀ ਵੱਡੀ ਆਬਸਟਰੱਕਸ਼ਨ ਪੈਦਾ ਹੋ ਗਈ। ਕਰਾਪਿੰਗ ਪੈਟਰਨ ਵੀ ਬਦਲ ਗਏ। ਇਕ ਗੱਲ ਹੋਰ ਹੈ ਕਿ ਇਸ ਸਾਰੇ ਇਲਾਕੇ ਵਿੱਚ ਟਿਊਬਵੈਲ ਨਹੀਂ ਲਗ ਸਕਦੇ। ਪਾਣੀ ਖਾਰਾ ਹੈ ਅਤੇ ਇਹ ਪੰਪਿੰਗ ਵੀ ਨਹੀਂ ਹੋ ਸਕਦਾ। ਜੇਕਰ ਪੰਪਿੰਗ ਹੁੰਦੀ ਰਹੇ ਤਾਂ ਵੀ ਫਰਕ ਪੈ ਸਕਦਾ ਹੈ। ਪੰਜਾਬ ਦਾ ਬਹੁਤ ਸਾਰਾ ਏਰੀਆ ਐਸਾ ਵੀ ਹੈ ਜਿਥੇ ਕਿ ਪੰਪਿੰਗ ਇੰਨੀ ਜ਼ਿਆਦਾ ਹੋ ਗਈ ਕਿ ਪਾਣੀ ਬਹੁਤ ਥੱਲੇ ਡੂੰਘਾ ਚਲਾ ਗਿਆ ਅਤੇ ਇਸ ਨਾਲ ਵੀ ਨੁਕਸਾਨ ਹੋ ਗਿਆ। ਉਥੇ ਪੰਪਿੰਗ ਵੀ ਨਹੀਂ ਹੋ ਸਕਦੀ। ਇਸ ਲਈ ਇਸ ਚੀਜ਼ ਨੂੰ ਮੱਦੇਨਜ਼ਰ ਰੱਖਦੇ ਹੋਏ, ਮੈਂ ਇਕੱਲਾ ਇਹੀ ਨਹੀਂ ਕਿ ਸਾਰੀ ਪਰਾਬਲਮ ਰੱਖੀ ਹੈ ਬਲਕਿ ਇਸ ਦਾ ਰੀਜ਼ਨ ਵੀ ਦੱਸਿਆ ਹੈ। ਹੁਣ ਇਹ ਹੈ ਕਿ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਦੱਸਿਆ ਜਾਵੇ ਕਿ ਇਸ ਵਾਸਤੇ ਅਸੀਂ ਕੀ ਕੁਝ ਕਰ ਰਹੇ ਹਾਂ। ਪਹਿਲੀ ਗੱਲ ਇਹ ਹੈ ਕਿ ਜਿਵੇਂ ਮੈਂ ਅਰਜ਼ ਕੀਤੀ ਸੀ ਕਿ seepage by Canal. ਦੋ ਕੈਨਾਲਜ਼ ਨਾਲ ਨਾਲ ਜਾਂਦੀਆਂ ਹਨ ਤੇ ਉਨ੍ਹਾਂ ਤੋਂ ਸੀਪੇਜ ਹੋ ਕੇ ਬਿਮਾਰੀ ਵਧਦੀ ਗਈ, ਵਧਦੀ ਗਈ ਤੇ ਹੁਣ ਇਹ ਕੈਂਸਰ ਦਾ ਰੂਪ ਧਾਰ ਗਈ ਹੈ । ਇਸ ਵਿੱਚ ਮੈਂ ਬੜੀ ਕੋਸ਼ਿਸ਼ ਕੀਤੀ । ਦੇਖੋ, ਇਹ ਨਹੀਂ ਕਿ ਅਸੀਂ ਕੋਸ਼ਿਸ਼ ਨਹੀਂ ਕਰਦੇ। ਅਸੀਂ ਸੈਂਟਰ ਗੌਰਮਿੰਟ ਵਿੱਚ ਜਾ ਕੇ ਕੋਸ਼ਿਸ਼ ਨਹੀਂ ਕਰਦੇ । ਅਸੀਂ ਬਹੁਤ ਕੋਸ਼ਿਸ਼ ਕਰਦੇ ਹਾਂ, ਬਹੁਤ ਕੋਸ਼ਿਸ਼ ਹੁੰਦੀ ਵੀ ਹੈ ਪਰ ਸੈਂਟਰ ਦੇ ਕਈ ਮਹਿਕਮਿਆਂ ਦੇ ਮਨਿਸਟਰ ਇਹੋ ਜਿਹੇ ਹੁੰਦੇ ਹਨ ਕਿ ਜਿਹੜੇ ਗੱਲ ਨੂੰ ਸਮਝ ਕੇ ਕੋਈ ਫਰਕ ਨਹੀਂ ਰੱਖਦੇ ਪਰ ਕਈ ਮਹਿਕਮਿਆਂ ਦੇ ਮਨਿਸਟਰ ਕੰਮ ਨਹੀਂ ਕਰਦੇ । ਜਿਵੇਂ ਇਨਵਾਇਰਨਮੈਂਟ ਦੀ ਗੱਲ ਹੈ । ਮੈਂ ਹੁਣ ਛੇੜਨੀ ਨਹੀਂ ਚਾਹੁੰਦਾ ਕਿਉਂਕਿ ਗੱਲ ਖਤਮ ਹੋ ਚੁੱਕੀ ਹੈ ਪਰ ਚੌਧਰੀ ਸਾਹਿਬ ਨੂੰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੀ ਵੱਡੀ ਬੇਇਨਸਾਫੀ ਹੈ। ਮੈਂ ਤੁਹਾਡੀ ਸਾਰੀ ਬਹਿਸ ਦੇਖਦਾ ਹਾਂ। ਜੇ ਇਸ ਗੱਲ ਤੇ ਹੀ ਚਲੇ ਜਾਈਏ ਕਿ ਜੇ ਤੁਸੀਂ ਟਾਈਮ ਦੇ ਦਿਓ ਕਿ ਪੰਜਾਬ ਨਾਲ ਵਿਤਕਰਾ ਕਿੰਨਾ ਹੋ ਰਿਹਾ ਹੈ । ਕੀ ਬਾਕੀ ਦੇਸ਼ ਵਾਸਤੇ ਕਨੂੰਨ ਵੱਖਰਾ ਹੈ ਤੇ ਪੰਜਾਬ ਵਾਸਤੇ ਵੱਖਰਾ ਕਨੂੰਨ ਹੈ ਪਰ ਮੈਂ ਉਸ ਮੁੱਦੇ ਵਿੱਚ ਜਾਣਾ ਨਹੀਂ ਚਾਹੁੰਦਾ । ਹੁਣ ਮੈਂ ਬੜੀ ਮੁਸ਼ਕਲ ਨਾਲ ਇਹ ਕੇਸ ਕਰਵਾਉਣ ਵਿੱਚ ਕਾਮਯਾਬ ਹੋਇਆ ਹਾਂ ਕਿ ਕੈਨਾਲ ਦੇ ਪ੍ਰਾਜੈਕਟ ਦੀ ਲਾਈਨਿੰਗ ਕਰਵਾਈ ਜਾਵੇ ।

[ ਮੁੱਖ ਮੰਤਰੀ ]

ਪੁਰਾਣੀ ਬਣੀ ਹੋਈ ਹੈ, ਕਿੰਨੇ ਚਿਰ ਦੀ ਬਣੀ ਹੋਈ ਹੈ ਤੇ ਹੁਣ ਟੁੱਟ ਗਈ ਹੈ। ਕੋਈ ਵੱਡਾ ਹਾਦਸਾ ਵੀ ਹੋ ਸਕਦਾ ਹੈ । ਜਦੋਂ ਮੈਂ ਸਾਰੀ ਗੱਲ ਦੱਸੀ ਤੇ ਉਹ ਮੇਰੀ ਗੱਲ ਮੰਨ ਗਏ । ਕਹਿੰਦੇ, ਚਲੋ ਅਸੀਂ ਇਸ ਨੂੰ ਨੈਸ਼ਨਲ ਪ੍ਰਾਜੈਕਟ ਬਣਾ ਲੈਂਦੇ ਹਾਂ । ਚਲੋ, ਮੈਂ ਫਿਰ ਵੀ ਧੰਨਵਾਦ ਕਰਦਾ ਹਾਂ ਕਿ ਨੈਸ਼ਨਲ ਪ੍ਰਾਜੈਕਟ ਬਣਾ ਦਿੱਤਾ । ਨੈਸ਼ਨਲ ਪ੍ਰਾਜੈਕਟ ਬਣਾ ਕੇ ਫੈਸਲਾ ਕੀ ਕੀਤਾ ਕਿ ਇਸ ਦਾ ਖਰਚ ਰਾਜਸਥਾਨ ਨੇ ਵੀ ਦੇਣਾ ਹੈ ਤੇ ਪੰਜਾਬ ਨੇ ਵੀ ਦੇਣਾ ਹੈ ਕਿਉਂਕਿ ਇੱਕ ਕੈਨਾਲ ਪੰਜਾਬ ਦੀ ਹੈ, ਇੱਕ ਰਾਜਸਥਾਨ ਦੀ ਹੈ । ਵੇਖੋ, ਚੌਧਰੀ ਸਾਹਿਬ ਕਿੰਨਾ ਵਿਤਕਰਾ ਹੈ ? ਰਾਜਸਥਾਨ ਕੈਨਾਲ ਨੂੰ ਠੀਕ ਕਰਨ ਵਿੱਚ ਗੌਰਮਿੰਟ ਆਫ ਇੰਡੀਆ ਦਾ ਸ਼ੇਅਰ 90% ਹੈ । ਜਿੰਨੇ ਪੈਸੇ ਲੱਗਣਗੇ, ਉਸ ਦਾ 90% ਸੈਂਟਰ ਗੌਰਮਿੰਟ ਦੇਵੇਗੀ ਤੇ 10% ਰਾਜਸਥਾਨ ਸਟੇਟ ਗੌਰਮਿੰਟ ਨੇ ਦੇਣਾ ਹੈ ਪਰ ਜਿੱਥੋਂ ਤੱਕ ਪੰਜਾਬ ਦਾ ਸੰਬੰਧ ਹੈ । ਪਤਾ ਨਹੀਂ ਅਸੀਂ ਕਿਹੜੇ ਬੁਰੇ ਕੰਮ ਕੀਤੇ ਹਨ ਜਾਂ ਇਹੋ ਜਿਹੀ ਗੱਲ ਕੀਤੀ ਹੈ । ਇੱਥੇ ਕੀ ਕੀਤਾ ਹੈ ? ਸੈਂਟਰ ਗੌਰਮਿੰਟ ਦਾ ਸ਼ੇਅਰ ਸਿਰਫ 25% ਹੈ । ਰਾਜਸਥਾਨ ਵਿੱਚ ਸੈਂਟਰ ਗੌਰਮਿੰਟ ਦਾ ਸ਼ੇਅਰ 90% ਤੇ ਪੰਜਾਬ ਨੂੰ ਸੈਂਟਰ ਗੌਰਮਿੰਟ ਦਾ ਸ਼ੇਅਰ, ਸਿਰਫ 25% ਹੈ ਤੇ 75% ਪੰਜਾਬ ਰਾਜ ਨੂੰ ਦੇਣਾ ਪਵੇਗਾ । ਚਲੋ, ਪਰਾਬਲਮ ਸਾਡੀ ਹੈ । ਚਲੋ, ਜਾਂਦੇ ਚੋਰ ਦੀ ਪੱਗ ਹੀ ਸਹੀ। ਜਿੰਨਾ ਕੁ ਦੇ ਦਿੱਤਾ, ਉਨਾ ਕੁ ਹੀ ਸਹੀ । ਨਹੀਂ ਦਿੰਦੇ ਜਾਂ ਜਵਾਬ ਦੇ ਦਿੰਦੇ ਤੇ ਆਪਾਂ ਕੀ ਕਰ ਸਕਦੇ ਸੀ। ਇਹ ਸਾਰਾ ਕੰਮ ਜਲਦੀ ਸ਼ੁਰੂ ਹੋ ਜਾਵੇਗਾ ਤੇ ਇਹ ਲਾਈਨਿੰਗ ਹੋ ਜਾਵੇਗੀ । ਸਪੀਕਰ ਸਾਹਿਬ, ਸਾਰੇ ਇਲਾਕਿਆਂ ਵਿੱਚ 750 ਕਿਲੋਮੀਟਰ ਦੇ ਕਰੀਬ ਡਰੇਨਾਂ ਬਣੀਆਂ ਹਨ । ਸਿਰਫ ਸ੍ਰੀ ਮੁਕਤਸਰ ਸਾਹਿਬ ਜਾਂ ਫਾਜ਼ਿਲਕਾ ਹੀ ਨਹੀਂ ਬਲਕਿ ਸਾਰੇ ਪੰਜਾਬ ਵਿੱਚ ਹੀ ਕੁਝ ਇਲਾਕੇ ਹਨ। ਲੇਕਿਨ ਪੁਜ਼ੀਸ਼ਨ ਅੱਗੇ ਨਾਲੋਂ ਬਹੁਤ ਗੰਭੀਰ ਹੈ । ਇਹ ਡਰੇਨਾਂ ਸਾਲ 1997 ਵਿੱਚ ਬਣਾਈਆਂ ਗਈਆਂ ਸਨ। ਹੁਣ ਡਰੇਨਾਂ ਨੂੰ ਹੋਰ ਜ਼ਿਆਦਾ ਚੌੜਾ ਵੀ ਕਰਨਾ ਪਵੇਗਾ । ਕਲਵਰਟਸ ਵੀ ਨਵੀਆਂ ਬਣਾਉਣੀਆਂ ਪੈਣਗੀਆਂ । ਰੇਲਵੇ ਲਾਈਨਾਂ ਵਿੱਚ ਵੀ ਕੁਝ ਚੀਜ਼ਾਂ ਕਰਨੀਆਂ ਪੈਣਗੀਆਂ। ਬਹੁਤ ਜ਼ਿਆਦਾ ਕਰਨਾ ਪਵੇਗਾ। ਸਾਲ 2011 ਵਿੱਚ ਜਦੋਂ ਮੈਂ ਸਾਰੀ ਚੀਜ਼ ਦੇਖੀ ਤੇ ਫਿਰ ਮੈਂ ਸੈਂਟਰ ਦੇ ਰੂਰਲ ਡਿਵੈਲਪਮੈਂਟ ਮਨਿਸਟਰ ਨੂੰ ਮਿਲਿਆ । ਮੈਂ ਕਿਹਾ ਕਿ ਸੈਂਟਰ ਦੇ ਕਿਸੇ ਮਨਿਸਟਰ ਨੇ ਇੱਥੇ ਆਉਣਾ ਨਹੀਂ । ਕੰਮ ਬਹੁਤ ਸਾਰੇ ਸੈਂਟਰ ਗੌਰਮਿੰਟ ਦੇ ਹੁੰਦੇ ਹਨ। ਅਸੀਂ ਭਾਵੇਂ ਇੱਥੇ ਲੜੀ ਜਾਂਦੇ ਹਾਂ। ਤੁਸੀਂ ਸਾਨੂੰ ਨਿੰਦੀ ਜਾਂਦੇ ਹੋ । ਅਸੀਂ ਤੁਹਾਨੂੰ ਨਿੰਦੀ ਜਾਂਦੇ ਹਾਂ ਪਰ ਇਸ ਵਿੱਚੋਂ ਨਿਕਲਦਾ ਕੀ ਹੈ । ਦੇਖੋ, ਜਿੰਨਾ ਟਾਈਮ ਸਾਡੇ ਕੋਲ ਹੈ, ਉਸ ਦਾ 90% ਇੱਕ ਦੂਜੇ ਦੀ ਨਿੰਦਿਆ ਜਾਂ ਕ੍ਰਿਟੀਸਾਈਜ਼ ਕਰਨ ਤੇ ਹੀ ਲਗਾ ਦਿੰਦੇ ਹਾਂ। ਮੈਂ ਕਹਿਣਾ ਨਹੀਂ ਚਾਹੁੰਦਾ। ਮੇਰੇ ਵਾਲੇ ਵੀ ਨਾ ਕਿਤੇ ਨਰਾਜ਼ ਹੋ ਜਾਣ । ਇੱਕ ਪੁਲੀਟੀਕਲ ਬੰਦੇ ਹਨ, ਸਿਆਸੀ ਬੰਦੇ । ਜੇ ਕਿਤੇ ਕਿਸੇ ਰਿਕਸ਼ੇ ਵਾਲੇ ਨਾਲ ਕੋਈ ਗੱਲ ਹੋ ਜਾਵੇ ਤੇ ਸਾਰੇ ਰਿਕਸ਼ੇ ਵਾਲੇ ਇਕੱਠੇ ਹੋ ਜਾਂਦੇ ਹਨ । ਛੋਟੇ ਦੀ ਗੱਲ ਕੀਤੀ ਹੈ ਤੇ ਜੇ ਕਿਤੇ ਆਈ.ਏ.ਐਸ. ਤੇ ਮੁਕੱਦਮਾ ਕਰ ਦਿਓ ਤੇ ਸਾਰੇ ਆਈ. ਏ. ਐਸ. ਇਕੱਠੇ ਹੋ ਜਾਂਦੇ ਹਨ । ਮੈਂ ਇੱਥੇ ਗੱਲ ਕਰਨੀ ਨਹੀਂ ਚਾਹੁੰਦਾ ਪਰ ਮੂੰਹ ਤੇ ਆ ਗਈ ਹੈ ਤੇ ਕੱਢ ਹੀ ਦਿੰਦਾ ਹਾਂ । ਭਾਵੇਂ ਸਪੀਕਰ ਸਾਹਿਬ, ਇਸ ਨੂੰ ਐਕਸਪੰਜ ਹੀ ਕਰਵਾ ਦੇਣ। ਇੱਕ ਡੀ. ਸੀ. ਤੇ ਐਕਸ਼ਨ ਹੋਇਆ ਤੇ ਸੱਤ ਡਿਪਟੀ ਕਮਿਸ਼ਨਰ ਮੇਰੇ ਕੋਲ ਆਏ। ਕਹਿਣ ਲੱਗੇ, ਇਸ ਨੂੰ ਛੱਡ ਦਿਓ ਤੇ

ਆਪਣਾ ਕੀ ਹਾਲ ਹੈ ?

**ਜੱਟ, ਮਹਾਂ, ਸੰਸਾਰ ਕਬੀਲਾ ਗਾਲਦੇ। (ਹਾਸਾ)**

ਆਪਾਂ ਇੱਕ ਦੂਜੇ ਨੂੰ ਫਸਾਉਣ ਤੇ ਲੱਗੇ ਹੀ ਰਹਿੰਦੇ ਹਾਂ, ਲੱਗੇ ਹੀ ਰਹਿੰਦੇ ਹਾਂ। ਮੈਂ ਸਰਦਾਰ ਅਮਰਿੰਦਰ ਸਿੰਘ ਦਾ ਸਤਿਕਾਰ ਕਰਦਾ ਹਾਂ, ਮੈਂ ਤਾਂ ਸਭ ਦਾ ਸਤਿਕਾਰ ਕਰਦਾ ਹਾਂ। 6 ਸਾਲ, 7 ਸਾਲ ਸਾਨੂੰ ਕਚਹਿਰੀਆਂ ਵਿੱਚ ਭੁਗਤਣਾ ਪਿਆ। ਚਪੜਾਸੀ ਆਵਾਜ਼ ਮਾਰਦੇ ਸਨ, ਬਾਦਲ ਹਾਜ਼ਰ ਹੋ। ਹੁਣ ਅਮਰਿੰਦਰ ਸਿੰਘ ਨੂੰ ਆਖਦੇ ਹਨ, ਅਮਰਿੰਦਰ ਸਿੰਘ ਹਾਜ਼ਰ ਹੋ, ਜਿਵੇਂ ਕਿ ਅਸੀਂ ਬੜਾ ਭਾਰੀ ਗੁਨਾਹ ਕੀਤਾ ਹੈ। ਦੇਖੋ ਅੱਜ ਤੁਹਾਨੂੰ ਬੜਾ ਦੁੱਖ ਹੋਇਆ, if you do not mind, ਮੈਂ ਥੋੜ੍ਹਾ ਜਿਹਾ ਆਊਟ ਆਫ ਦਿ ਵੇਅ ਜਾ ਰਿਹਾ ਹਾਂ। ਮੈਂ ਅੱਜ ਬੜਾ ਸਾਈਲੈਂਟ ਸਪੈਕਟੇਟਰ ਬਣਿਆ ਰਿਹਾ ਹਾਂ। ਮੈਂ ਦੋ ਕੁ ਦਿਨਾਂ ਤੋਂ ਬਹੁਤਾ ਦਖਲ ਨਹੀਂ ਦਿੱਤਾ। ਜਾਣ ਕੇ ਨਹੀਂ ਦਿੱਤਾ। ਮੈਂ ਕਿਹਾ ਦੇਖੀਏ ਇਹ ਇੱਕ ਦੂਜੇ ਨਾਲ ਕੀ ਕਰਿਸ਼ਮਾ ਕਰਦੇ ਹਨ। (ਹਾਸਾ) ਮੈਂ ਨਹੀਂ ਕੁਝ ਕਿਹਾ। ਤੁਸੀਂ ਆਪ ਦੇਖਿਆ ਹੈ, ਮੈਂ ਦਖਲ ਹੀ ਨਹੀਂ ਦਿੱਤਾ। ਬੋਲਿਆ ਵੀ ਨਹੀਂ। ਇੰਟਰਵੀਨ ਵੀ ਨਹੀਂ ਕੀਤਾ ਲੇਕਿਨ ਮੈਨੂੰ ਦੁੱਖ ਹੋ ਰਿਹਾ ਸੀ। ਕਿਉਂਕਿ ਗੱਲਾਂ ਸਾਰੀਆਂ ਸਾਡੇ ਤੇ ਹੋਈਆਂ ਹਨ। ਇਕੱਲੀ ਅਖਬਾਰ ਦੀ ਖਬਰ ਦੇਖ ਕੇ, ਜਿਹੜੀ ਇਨ੍ਹਾਂ ਨੇ (ਸਰਦਾਰ ਵਿਰਸਾ ਸਿੰਘ ਵਲਟੋਹਾ, ਮੁੱਖ ਸੰਸਦੀ ਸਕੱਤਰ ਵੱਲ ਇਸ਼ਾਰਾ) ਪੜ੍ਹ ਕੇ ਸੁਣਾ ਦਿੱਤੀ ਅਤੇ ਤੁਸੀਂ ਦੇਖ ਲਈ ਤਾਂ ਤੁਹਾਨੂੰ ਬੜਾ ਦੁੱਖ ਹੋਇਆ। ਅੱਧਿਆਂ ਕੁ ਨੂੰ ਹੋਇਆ, ਅੱਧੇ ਕੁ ਖੁਸ਼ ਵੀ ਹੋਏ। (ਹਾਸਾ) (ਵਿਰੋਧੀ ਧਿਰ ਦੀਆਂ ਅਗਲੀਆਂ ਸੀਟਾਂ ਵੱਲ ਇਸ਼ਾਰਾ ਕਰਦੇ ਹੋਏ) ਇਥੇ ਜਿਹੇ ਖੁਸ਼ੀ ਵੀ ਸੀ। ਮੈਂ ਦੇਖਿਆ ਹੈ, ਉਹ ਹੱਸਦੇ ਸਨ। ਮੇਰਾ ਮਤਲਬ ਹੈ, ਉਸ ਵਿੱਚੋਂ ਨਿਕਲਿਆ ਕੀ। ਛੇ ਮਹੀਨੇ ਧੱਕੇ ਖਾ ਕੇ ਕੋਰਟ ਨੇ ਬਰੀ ਕਰ ਦਿੱਤਾ। ਇਹ ਇਲਜ਼ਾਮ ਅਸੀਂ ਨਹੀਂ ਲਗਾਇਆ। ਮੇਰੇ ਤੇ ਜਿਹੜੇ ਇਲਜ਼ਾਮ ਲੱਗੇ, ਮੈਂ ਬੀਬੀ ਜੀ ਦਾ ਸਤਿਕਾਰ ਕਰਦਾ ਹਾਂ, ਚੌਧਰੀ ਸਾਹਿਬ, ਮੇਰੀ ਵਾਈਫ ਤੇ ਜਦੋਂ ਮੁਕੱਦਮਾ ਕੀਤਾ ਸੀ ਤਾਂ ਤੁਸੀਂ ਜਿਹੜੇ ਇੰਨੇ ਬੈਠੇ ਹੋ, ਤੁਹਾਡੇ ਵਿੱਚੋਂ ਕਿਸੇ ਨੇ ਹਾਅ ਦਾ ਨਾਅਰਾ ਮਾਰਿਆ ਸੀ ? ਕੋਈ ਦੱਸੋ ? ਹੁਣ ਤਾਂ ਤੁਸੀਂ ਸਾਰੇ ਬੜੇ ਅਸੂਲ ਵਾਲੇ ਬਣਦੇ ਹੋ। ਕਿਸੇ ਨੇ ਕੁਝ ਨਹੀਂ ਕਿਹਾ। ਅੱਜ ਤਾਂ ਇਹ (ਸਰਦਾਰ ਵਿਰਸਾ ਸਿੰਘ ਵਲਟੋਹਾ, ਮੁੱਖ ਸੰਸਦੀ ਸਕੱਤਰ ਵੱਲ ਇਸ਼ਾਰਾ) ਇਕੱਲਾ ਲੱਗਿਆ ਹੈ। ਮੈਂ ਉਨ੍ਹਾਂ ਵਾਂਗ ਨਹੀਂ ਕਰਦਾ ਕਿ ਕਿਸੇ ਤੇ ਪਰਚਾ ਕਰ ਦਿੱਤਾ, ਕਿਸੇ ਦੀ ਗ੍ਰਿਫਤਾਰੀ ਕਰ ਲਈ। ਸੁਖਬੀਰ ਨੂੰ ਵੀ ਗ੍ਰਿਫਤਾਰ ਕਰ ਲਿਆ, ਮੈਨੂੰ ਵੀ ਕਰ ਲਿਆ ਅਤੇ ਫਾਂਸੀ ਵਾਲੀਆਂ ਕੋਠੜੀਆਂ ਵਿੱਚ ਸਾਨੂੰ ਬੰਦ ਕਰ ਦਿੱਤਾ। ਅਸੀਂ ਕਿਸੇ ਤੇ ਐਕਸ਼ਨ ਲੈਣ ਲਈ ਕਾਹਲ ਨਹੀਂ ਕਰਦੇ। ਤਹੱਮਲ ਨਾਲ ਦੇਖਾਂਗੇ। ਆਪਣੇ ਐਡਵੋਕੇਟ ਜਨਰਲ ਨਾਲ ਰਾਏ ਕਰਾਂਗੇ ਤਾਂ ਕਿਤੇ ਇਹੋ ਜਿਹੀਆਂ ਗੱਲਾਂ ਤੁਰਦੀਆਂ ਹਨ। ਮੈਂ ਫਿਰ ਵੀ ਆਖਦਾ ਹਾਂ, ਓਹ ਰੱਬ ਦੇ ਵਾਸਤੇ ਬਥੇਰੇ ਖੱਜਲ ਹੋ ਗਏ ਹਨ। ਹੋਰ ਖੱਜਲ ਹੋਣਾ ਹੈ ਤਾਂ ਤੁਹਾਡੀ ਮਰਜ਼ੀ ਹੈ, ਹੋਈ ਜਾਓ। ਕਿਤੇ ਤਾਂ ਸਬਕ ਸਿੱਖ ਲਵੋ ਭਰਾਵੋ! ਇੱਕ ਦੂਜੇ ਨਾਲ ਇਲੈਕਸ਼ਨ ਲੜ ਲਿਆ ਕਰੋ, ਮਗਰੋਂ ਕਾਹਨੂੰ ਇੱਕ ਦੂਜੇ ਦੀਆਂ ਲੱਤਾਂ ਖਿੱਚਦੇ ਹੋ, ਤੋਹਮਤਾਂ ਲਗਾਉਂਦੇ ਹੋ, ਕਦੇ ਕੁਝ ਲਗਾਉਂਦੇ ਹੋ। ਮੈਂ ਨਹੀਂ ਆਖਦਾ ਕਿ ਜੇਕਰ ਕੋਈ ਗੁਨਾਹਗਾਰ ਹੈ ਤਾਂ ਉਸ ਤੇ ਐਕਸ਼ਨ ਨਾ

[ ਮੁੱਖ ਮੰਤਰੀ ]

ਲਵੋ। ਉਸ ਤੇ ਐਕਸ਼ਨ ਲਵੋ ਪਰ ਜੇਕਰ ਕੋਈ ਗੱਲ ਅਖਬਾਰ ਵਿੱਚ ਆ ਗਈ, ਅਖਬਾਰ ਵਾਲੇ ਕੌਣ ਹੁੰਦੇ ਹਨ? ਕੀ ਤੁਹਾਡੇ ਨਾਲੋਂ ਜ਼ਿੰਮੇਵਾਰ ਹਨ ? ਜਿਹੜਾ ਇੱਕ ਕਾਰਸਪੌਂਡੈਂਟ ਮਲੋਟ ਬੈਠਾ ਹੈ ਜਾਂ ਅਬੋਹਰ ਬੈਠਾ ਹੈ, ਉਹ ਲਿਖ ਕੇ ਭੇਜ ਦਿੰਦਾ ਹੈ ਤਾਂ ਆਪਾਂ ਸਮਝਦੇ ਹਾਂ ਕਿ ਚੀਫ ਮਨਿਸਟਰ ਨਾਲੋਂ ਵੀ ਉੱਚਾ ਬੈਠਾ ਹੈ। ਟ੍ਰਿਬਿਊਨ ਵਿੱਚ ਆ ਗਿਆ, ਇੰਡੀਅਨ ਐਕਸਪ੍ਰੈਸ ਵਿੱਚ ਆ ਗਿਆ, ਦੇਖੋ ਬਈ ਕਿਸੇ ਤੋਂ ਲਗਵਾਇਆ ਵੀ ਜਾਂਦਾ ਹੈ। ਕਈ ਅਖਬਾਰਾਂ ਵਾਲੇ ਸਾਡੇ ਮਗਰ ਐਵੇਂ ਹੀ ਪਏ ਹਨ, ਕੀ ਕਰੀਏ। ਇਸ ਕਰਕੇ ਇਕੱਲਾ ਅਖਬਾਰ ਨੂੰ ਪੜ੍ਹ ਕੇ ਆਪਾਂ ਇਥੇ ਨਾ ਉਛਾਲਿਆ ਕਰੀਏ। ਜੇਕਰ ਫੈਕਟਸ ਹੈ ਤਾਂ ਠੀਕ ਹੈ। ਹੁਣ ਦੇਖੋ ਅੱਜ ਦੇ ਅਖਬਾਰ ਵਿੱਚ ਤੁਸੀਂ ਪੜ੍ਹਿਆ ਹੋਣਾ ਹੈ ਕਿ ਮੇਰਾ ਓ.ਐਸ.ਡੀ. ਹਰਦੀਪ ਸਿੰਘ ਅਤੇ 11 ਹੋਰ ਬੰਦਿਆਂ ਨੇ 11 ਸਾਲ ਤਰੀਕਾਂ ਭੁਗਤੀਆਂ। ਉਸ ਦਾ ਕੀ ਰਿਜ਼ਲਟ ਨਿਕਲਿਆ ਕਿ ਉਹ ਬਰੀ ਹੋ ਗਏ। ਜਿਹੜੀ ਮੈਂਟਲ ਟੈਂਸ਼ਨ ਉਨ੍ਹਾਂ ਪਰਿਵਾਰਾਂ ਤੇ 11 ਸਾਲ ਹੋਈ, ਉਸ ਲਈ ਕੌਣ ਜ਼ਿੰਮੇਵਾਰ ਹੈ ? ਸਿਆਸੀ ਬੰਦੇ ਹੀ ਜ਼ਿੰਮੇਵਾਰ ਹਨ। ਉਨ੍ਹਾਂ ਗਰੀਬਾਂ ਨੇ ਕੀ ਕੀਤਾ ਸੀ। ਸਾਡਾ ਕੋਈ ਰਿਸ਼ਤੇਦਾਰ ਨਹੀਂ ਛੱਡਿਆ, ਸਾਡਾ ਪਰਿਵਾਰ ਨਹੀਂ ਛੱਡਿਆ। ਸਾਨੂੰ ਕੋਈ ਦੁੱਖ ਨਹੀਂ। ਸਾਨੂੰ ਤਾਂ ਫਾਇਦਾ ਹੀ ਹੋਇਆ ਹੈ। ਜੇਕਰ ਤੁਸੀਂ ਨਾ ਕਰਦੇ ਤਾਂ ਸ਼ਾਇਦ ਅਸੀਂ ਇਥੇ ਨਾ ਹੁੰਦੇ। ਮੈਂ ਅੱਜ ਸਾਰਿਆਂ ਨੂੰ ਕਹਿੰਦਾ ਹਾਂ ਕਿ ਜਿਹੜਾ ਪੁਲੀਟੀਕਲ ਵੈਂਡੇਟਾ ਕਰੇਗਾ, ਉਸ ਨੂੰ ਲੋਕ ਪਸੰਦ ਨਹੀਂ ਕਰਦੇ। ਚਲੋ, ਮੇਰਾ ਮਨ ਹੋਰ ਪਾਸੇ ਆ ਗਿਆ। ਐਵੇਂ ਮੇਰੇ ਮਨ ਤੇ ਆ ਗਿਆ। ਚੌਧਰੀ ਸਾਹਿਬ, ਮੈਂ ਇਹ ਵੀ ਨਹੀਂ ਕਹਿੰਦਾ ਕਿ ਸਾਡਾ ਉਥੇ ਥਹੁ ਨਹੀਂ ਪੈਂਦਾ। ਸੈਂਟਰ ਦੇ ਮਨਿਸਟਰ ਸਾਡੀ ਇੱਜ਼ਤ ਕਰਦੇ ਹਨ, ਮਾਣ ਕਰਦੇ ਹਨ। ਕਾਂਗਰਸ ਦੇ ਮਨਿਸਟਰ ਮਾਣ ਕਰਦੇ ਹਨ। ਕਦੇ ਸਾਡੀ ਪਾਰਟੀ ਨੇ ਕਿਹਾ ਹੈ ਕਿ ਮੈਂ ਕਾਂਗਰਸ ਦੇ ਮਨਿਸਟਰਾਂ ਕੋਲ ਕਿਉਂ ਜਾਂਦਾ ਹਾਂ। ਤੁਹਾਡੇ ਆਖਦੇ ਹਨ ਕਿ ਤੁਸੀਂ ਅਕਾਲੀਆਂ ਨੂੰ ਕਿਉਂ ਮਿਲਦੇ ਹੋ ? ਇਹ ਸਾਡੀ ਪਾਰਟੀ ਦਾ ਅਤੇ ਤੁਹਾਡੀ ਪਾਰਟੀ ਦਾ ਫਰਕ ਹੈ। ਮੈਂ ਰੂਰਲ ਮਨਿਸਟਰ ਜੈ ਰਾਮ ਰਮੇਸ਼ ਨੂੰ ਮਿਲਿਆ। ਉਸ ਨੇ ਤੁਰੰਤ ਮੇਰੇ ਨਾਲ ਪ੍ਰੋਗਰਾਮ ਬਣਾਇਆ ਕਿ ਮੈਂ ਦੌਰਾ ਕਰਾਂਗਾ। ਉਹ ਸਾਰੇ ਇਲਾਕੇ ਵਿੱਚ ਆਏ ਅਤੇ ਉਨ੍ਹਾਂ ਦੇ ਮਈ, 2012 ਵਿੱਚ ਵਰਡਜ਼ ਸਨ ਕਿ I am shocked to see the acute problem which has devastated the area. ਇਹ ਉਸ ਦੇ ਲਫਜ਼ ਸਨ ਔਰ ਪਹਿਲੀ ਵਾਰ ਉਨ੍ਹਾਂ ਨੇ ਆਰਡਰ ਲਿਖਿਆ ਅਤੇ ਪਲੈਨਿੰਗ ਕਮਿਸ਼ਨ ਦੀ ਇੱਕ ਕਮੇਟੀ ਬਣੀ। ਸ਼ਾਇਦ ਪਹਿਲੀ ਦਫਾ ਕਿਸੇ ਕੰਮ ਉਤੇ ਇੰਨੇ ਵੱਡੇ ਐਕਸਪਰਟ ਇਕੱਠੇ ਹੋਏ। ਉਹ ਕੌਣ ਸਨ, ਇਕ ਤਾਂ ਉਨ੍ਹਾਂ ਦੇ ਵਿੱਚ ਹੈਡ ਡਾਕਟਰ ਮਿਹੀਰ ਸ਼ਾਹ, ਮੈਂਬਰ ਵਾਟਰ ਰਿਸੋਰਸਿਜ਼ ਪਲਾਨਿੰਗ ਕਮਿਸ਼ਨ ਤੇ ਹੋਰ 14 ਐਕਸਪਰਟ ਸਨ । ਮਤਲਬ ਇਹ ਕਿ ਇਸ ਮਸਲੇ ਦੀ ਗੰਭੀਰਤਾ ਇੰਨੀ ਜ਼ਿਆਦਾ ਸੀ। ਇਕ ਵਿਦਿਆ ਨਾਥਨ ਜੀ ਫਾਰਮਰ ਮੈਂਬਰ ਪਲਾਨਿੰਗ ਕਮਿਸ਼ਨ, ਚੇਨਈ, ਡਾ. ਤੁਸਾਰ ਸਿੰਘ, ਸੀਨੀਅਰ ਫੈਲੋ, ਇੰਟਰਨੈਸ਼ਨਲ ਵਾਟਰ ਮੈਨੇਜਮੈਂਟ ਇੰਸਟੀਚਿਊਟ। ਡਾਕਟਰ ਹਿਮਾਂਸ਼ੂ ਕੁਲਕਰਨੀ, ਇਹ ਵੀ ਐਡਵਾਂਸ ਸੈਂਟਰ ਆਫ ਵਾਟਰ ਰਿਸੋਰਸਿਜ਼ ਐਂਡ ਡਿਵੈਲਪਮੈਂਟ। ਸ਼੍ਰੀ ਰਾਜੇਸ਼ ਕੁਮਾਰ, ਮੈਂਬਰ ਪਲਾਨਿੰਗ ਸੈਂਟਰਲ ਵਾਟਰ ਕਮਿਸ਼ਨ। ਮਤਲਬ ਇਹ ਕਿ ਇੰਨੀ ਵੱਡੀ ਕਮੇਟੀ ਬਣਾਈ ਔਰ ਉਨ੍ਹਾਂ ਨੇ ਕਈ ਦਿਨ ਲਗਾ ਕੇ, ਕਈ ਮਹੀਨੇ ਲਗਾ ਕੇ ਇਸ ਵੱਡੀ ਪ੍ਰਾਬਲਮ ਉਤੇ ਇਕ ਰਿਪੋਰਟ

ਦਿੱਤੀ ਤੇ ਇਸ ਰਿਪੋਰਟ ਵਿੱਚ ਉਨ੍ਹਾਂ ਨੇ 962 ਕਰੋੜ ਰੁਪਏ ਦੀ ਸੁਜੈਸ਼ਨ ਦਿੱਤੀ ਹੈ। ਮੈਂ ਚਾਹੁੰਦਾ ਹਾਂ ਕਿ ਜੇ ਇਸ ਨੂੰ ਹਾਊਸ ਦੇ ਵਿੱਚ ਟੇਬਲ ਉਤੇ ਰੱਖ ਦੇਈਏ ਤਾਂ ਇਸ ਨਾਲ ਇਹ ਗੱਲਾਂ ਰਿਕਾਰਡ ਹੋ ਜਾਂਦੀਆਂ ਹਨ ਕਿ ਉਨ੍ਹਾਂ ਨੇ ਕੀ ਕੁਝ ਲਿਖਿਆ ਹੈ । ਮੈਂ ਇਹ ** ਰਿਪੋਰਟ ਹਾਊਸ ਦੀ ਟੇਬਲ ਤੇ ਰੱਖਦਾ ਹਾਂ ।

**ਮਾਨਯੋਗ ਸਪੀਕਰ** : ਹਾਂ ਜੀ, ਤੁਸੀਂ ਰੱਖ ਦਿਓ ।

**ਮੁੱਖ ਮੰਤਰੀ :** ਉਸ ਵਿੱਚ ਹੁਣ ਵੇਖੋ, ਮੈਨੂੰ ਬੜੀ ਖੁਸ਼ੀ ਹੈ ਕਿਉਂਕਿ ਕਈ ਵਾਰ ਤੁਸੀਂ ਕਹਿੰਦੇ ਹੋ ਕਿ ਤੁਸੀਂ ਕਿਤੇ ਗਏ ਨਹੀਂ ਜੀ। ਮੈਂ ਬੀਬੀ ਜੀ ਕੋਲ ਦਸ ਵਾਰੀ ਗਿਆ, ਜਿਹੜੀ ਤੁਹਾਡੀ ਇਨਵਾਇਰਨਮੈਂਟ ਮਨਿਸਟਰ ਹੈ। ਅੱਕ ਕੇ ਮੈਂ ਹੱਟ ਗਿਆ। ਮੈਨੂੰ ਦਫਤਰ ਵਾਲਿਆਂ ਨੇ ਦੱਸਿਆ ਕਿ ਕਈ ਕਈ ਮਹੀਨੇ ਤਾਂ ਉਹ ਆਉਂਦੀ ਹੀ ਨਹੀਂ। ਮੈਂ ਉਸ ਦਾ ਨਾਂ ਨਹੀਂ ਲੈਣਾ ਚਾਹੁੰਦਾ। ਰਿਸਪੈਕਟੇਬਲ ਲੇਡੀ ਹੈ। ਚੌਧਰੀ ਸਾਹਿਬ, ਕੀ ਤੁਸੀਂ ਸਮਝਦੇ ਹੋ ਕਿ ਇਹੋ ਜਿਹਾ ਮੁੱਖ ਮੰਤਰੀ ਹੋਵੇਗਾ ਤੇ ਇਹੋ ਜਿਹੀ ਗੌਰਮਿੰਟ ਹੋਵੇਗੀ ਜਿਹੜਾ ਆਪਣੇ ਕੇਸ ਵਾਸਤੇ ਕਿਸੇ ਕੋਲ ਜਾਵੇ। ਸਾਰੇ ਹਿੰਦੁਸਤਾਨ ਵਿੱਚ ਸਭ ਤੋਂ ਵਧ ਜੇ ਸੈਂਟਰ ਗੌਰਮਿੰਟ ਦੇ ਦਫਤਰਾਂ ਵਿੱਚ ਜਾਂਦਾ ਹਾਂ ਤਾਂ ਮੈਂ ਜਾਂਦਾ ਹਾਂ । ਇਹ ਤੁਸੀਂ ਆਪਣੇ ਮਨਿਸਟਰਾਂ ਤੋਂ ਜਾ ਕੇ ਪੁੱਛ ਲੈਣਾ (ਰੂਲਿੰਗ ਪਾਰਟੀ ਵੱਲੋਂ ਥੰਪਿੰਗ)। ਮੈਂ ਤਾਂ ਚਪੜਾਸੀ ਕੋਲ ਵੀ ਜਾਣ ਨੂੰ ਤਿਆਰ ਹਾਂ। ਕੱਲ੍ਹ ਤੁਸੀਂ ਕਿਹਾ ਸੀ ਕਿ ਬਾਦਲ ਤਾਂ ਉਹ ਕੰਮ ਕਰਦਾ ਹੈ ਜੋ ਪਟਵਾਰੀ ਕਰਦੇ ਹੁੰਦੇ ਹਨ। ਮੈਂ ਆਪਣੇ ਸਟੇਟਸ ਮੁਤਾਬਕ ਇਹ ਨਹੀਂ ਕਹਿੰਦਾ ਕਿ ਚੀਫ ਮਨਿਸਟਰ ਬਣ ਗਿਆ ਤੇ ਬੜਾ ਆਕੜ ਗਿਆ ਤੇ ਹੁਣ ਵੀ ਹੱਥਾਂ ਵਿੱਚ ਖੂੰਡਾ ਫੜ੍ਹਿਆ ਹੈ। ਮੈਂ ਤਾਂ ਹੇਠਾਂ ਤੋਂ ਹੇਠਾਂ ਤੱਕ ਜਾ ਕੇ ਗੱਲ ਕਰਨ ਨੂੰ ਤਿਆਰ ਹੁੰਦਾ ਹਾਂ, ਮੈਨੂੰ ਇਕ ਟਰੇਨਿੰਗ ਮਿਲੀ ਹੈ, ਜਿਸ ਨੇ ਮੈਨੂੰ ਇਥੇ ਲਿਆਂਦਾ ਹੈ । ਗਿਆਨੀ ਕਰਤਾਰ ਸਿੰਘ ਜੀ ਸਨ ਤੇ ਉਨ੍ਹਾਂ ਤੋਂ ਮੈਨੂੰ ਇਹ ਟਰੇਨਿੰਗ ਮਿਲੀ ਹੈ । ਬਤੌਰ ਮਨਿਸਟਰ, ਜੇ ਉਨ੍ਹਾਂ ਨੂੰ ਲੋਕਾਂ ਦੀ ਭਲਾਈ ਖਾਤਰ ਕਿਸੇ ਪਟਵਾਰੀ ਕੋਲ ਵੀ ਜਾਣਾ ਪੈਂਦਾ ਸੀ ਤਾਂ ਉਹ ਜਾਂਦੇ ਸੀ । ਇਸ ਕਰਕੇ ਇਹ ਸਾਰੇ ਕੰਮ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਇਹ ਹੋਣ। ਹੁਣ ਇਥੇ ਇਹ ਰਿਪੋਰਟ ਤਾਂ ਮਿਹੀਰ ਸ਼ਾਹ ਦੀ ਹੈ, ਤੁਸੀਂ ਤਾਂ ਬੜੀ ਮਿਹਰਬਾਨੀ ਕੀਤੀ ਹੈ, ਧੰਨਵਾਦ ਕੀਤਾ, ਲੇਕਿਨ ਤੁਹਾਡੇ ਵਿੱਚੋਂ ਵੀ ਅਜਿਹੇ ਹਨ ਜਿਹੜੇ ਮਿਹੀਰ ਸ਼ਾਹ ਦੀ ਰਿਪੋਰਟ ਨੂੰ ਲਾਗੂ ਕਰਨ ਵਿੱਚ ਰੁਕਾਵਟ ਪਾ ਰਹੇ ਹਨ, ਪੰਜਾਬ ਦੇ ਕਾਂਗਰਸ ਦੇ ਲੀਡਰ ਹਨ, ਮੈਂ ਉਨ੍ਹਾਂ ਦੇ ਨਾਂ ਨਹੀਂ ਲੈਣੇ, ਕੀ ਫਾਇਦਾ ਹੈ। ਹੁਣ ਚੌਧਰੀ ਸਾਹਿਬ ਨੇਕ ਨੀਤੀ ਨਾਲ ਗਏ ਤੇ ਬਹੁਤ ਜ਼ਿਆਦਾ ਇਨ੍ਹਾਂ ਦੇ ਜਾਣ ਦਾ ਅਸਰ ਪਿਆ, ਪਲਾਨਿੰਗ ਕਮਿਸ਼ਨ ਵਿੱਚ ਅਸੀਂ ਗਏ। ਪਹਿਲੀ ਦਫਾ ਹਿੰਦੁਸਤਾਨ ਵਿੱਚ ਪਲਾਨਿੰਗ ਕਮਿਸ਼ਨ ਨੇ ਆਖਿਆ ਕਿ ਲੀਡਰ ਆਫ ਦਿ ਆਪੋਜ਼ੀਸ਼ਨ ਤੇ ਸੀ.ਐਮ. ਇਕੱਠੇ ਆਏ ਹਨ। ਸੋ, ਇਸ ਗੱਲ ਦਾ ਬੜਾ ਮਾਣ ਹੋਇਆ। ਸੋ, ਇਹ ਤਰੀਕੇ ਬਣਾ ਦਿੱਤੇ ਤੇ ਨਾ ਬੱਜਰੀ ਰੇਤਾ ਵਾਲਾ ਕੰਮ ਮੁੱਕਦਾ ਹੈ ਤੇ ਨਾ ਕੋਈ ਸੇਮ ਵਾਲਾ ਕੰਮ ਹਟਦਾ ਹੈ, ਸਭ ਕੁਝ ਹੋ ਜਾਂਦਾ ਹੈ, ਜੇ ਲੱਤਾਂ ਖਿੱਚਣੀਆਂ ਹਨ ਤਾਂ ਫਿਰ ਉਸ ਤਰ੍ਹਾਂ ਹੁੰਦਾ ਹੈ। ਹੁਣ ਉਹ ਕਰਾਈਸਿਜ਼ ਅੱਗੇ ਨਾਲੋਂ ਵੀ ਵੱਧ ਗਏ ਹਨ। ਹੁਣ ਐਤਕੀਂ ਜਿਹੜੀਆਂ

**Placed in the Revisor branch.

[ ਮੁੱਖ ਮੰਤਰੀ ]

ਬਾਰਸ਼ਾਂ ਹੋਈਆਂ ਹਨ ਉਨ੍ਹਾਂ ਨੇ ਰਿਕਾਰਡ ਹੀ ਤੋੜ ਦਿੱਤਾ ਹੈ । ਮੈਂ ਪਿੰਡਾਂ ਵਿੱਚ ਗਿਆ ਹਾਂ ਤੇ ਉਥੇ ਪੁਰਾਣੇ ਬਜ਼ੁਰਗ ਦੱਸ ਰਹੇ ਸਨ ਕਿ ਪਿਛਲੇ 60 ਸਾਲਾਂ ਵਿੱਚ ਇਸ ਤਰ੍ਹਾਂ ਦੀ ਬਾਰਸ਼ ਨਹੀਂ ਹੋਈ । ਮੈਂ ਤਾਂ ਇਹ ਵੀ ਕੋਸ਼ਿਸ਼ ਕੀਤੀ ਹੈ, ਮੈਂ ਇਹ ਨਹੀਂ ਕਿ ਕੋਸ਼ਿਸ਼ ਨਹੀਂ ਕਰਦਾ, ਮੈਂ ਆਪਣੇ ਵੱਲੋਂ ਉਹ ਕੋਸ਼ਿਸ਼ ਕਰਦਾ ਹਾਂ ਕਿ ਜਿਹੜੀ ਕਦੇ ਕਿਸੇ ਨਾ ਕੀਤੀ ਹੋਵੇ। ਫਾਈਨਾਂਸ ਕਮਿਸ਼ਨ ਵਾਲੇ ਇਥੇ ਕੁਦਰਤੀ ਆਏ ਹੋਏ ਸਨ । ਉਸ ਦਾ ਫਾਈਨਾਂਸ਼ ਕਮਿਸ਼ਨ ਦਾ ਸਿੱਧਾ ਕੋਈ ਇਮੀਜੀਏਟ ਬੈਨੀਫਿਟ ਨਹੀਂ ਹੁੰਦਾ ਤੇ ਉਹ ਜੇ ਸਾਡੀ ਮਦਦ ਕਰ ਸਕਦੇ ਹਨ ਤਾਂ ਉਸ ਦੀ ਰਿਪੋਰਟ ਮੇਰਾ ਖਿਆਲ ਹੈ ਕਿ 2015 ਵਿੱਚ ਲਾਗੂ ਹੋਣੀ ਹੈ । ਲੇਕਿਨ ਮੈਂ ਉਨ੍ਹਾਂ ਨੂੰ ਰਿਕੁਐਸਟ ਕੀਤੀ ਕਿ ਜੀ ਕਿਵੇਂ ਵੀ ਕਰੋ ਤਾਂ ਕਿ ਉਨ੍ਹਾਂ ਦੇ ਮਨ ਵਿੱਚ ਪਤਾ ਤਾਂ ਲਗੇ ਕਿ ਪਰਾਬਲਮ ਕੀ ਹੈ। ਮੈਂ ਜਾ ਕੇ ਸਾਰੀ ਪਰਾਬਲਮ ਦੱਸੀ । ਮੇਰੇ ਕਹਿਣ ਦਾ ਮਤਲਬ ਹੈ ਕਿ ਮੈਂ ਸਾਰੇ ਮੈਂਬਰਾਂ ਨੂੰ ਉਥੇ ਜਾ ਕੇ ਮੌਕਾ ਵਿਖਾਇਆ, ਫਾਇਨਾਂਸ ਕਮਿਸ਼ਨ ਦੇ ਚੇਅਰਮੈਨ ਤੇ ਮੈਂਬਰਾਂ ਨੂੰ ਵਿਖਾਇਆ । ਫਿਰ ਪਲਾਨਿੰਗ ਕਮਿਸ਼ਨ ਨੂੰ ਜ਼ੋਰ ਦਿੱਤਾ, ਸਮਰਾ ਸਾਹਿਬ ਜਿਹੜੇ ਉਨ੍ਹਾਂ ਦੇ ਸੀ.ਓ. ਰੇਨਫੈਡ ਏਰੀਆ ਡਿਵੈਲਪਮੈਂਟ ਅਥਾਰਿਟੀ ਹੈ, ਉਨ੍ਹਾਂ ਦੀ ਟੀਮ ਵੀ ਇਥੇ ਆਈ। ਮੇਰਾ ਕਹਿਣ ਦਾ ਮਤਲਬ ਹੈ ਕਿ ਅਸੀਂ ਇਕ ਹਾਈ ਲੈਵਲ ਦੀ ਕਮੇਟੀ ਆਪਣੀ ਵੀ ਬਣਾਈ ਹੈ , ਮਤਲਬ ਕਿ ਕਈ ਚੀਜ਼ਾਂ ਹੋਰ ਬਰੀਕੀ ਨਾਲ ਵੇਖਣ ਵਾਲੀਆਂ ਹੁੰਦੀਆਂ ਹਨ । ਜਿੰਨੇ ਆਪਣੇ ਇੰਜੀਨੀਅਰਜ਼ ਹਨ, ਉਨ੍ਹਾਂ ਨੂੰ ਨਾਲ ਲਿਆ ਗਿਆ । ਇਹ ਇਕੱਲਾ ਮਸਲਾ ਡਰੇਨੇਜ ਦਾ ਨਹੀਂ ਹੈ, ਇਸ ਵਿੱਚ ਰੋਡਜ਼ ਵੀ ਆਉਂਦੀਆਂ ਕਿ ਰੋਡਜ਼ ਵਿੱਚ ਕਲਵਰਟਸ ਕਿਥੇ ਕਿਥੇ ਬਣੇ ਹਨ । ਇਸ ਦੇ ਨਾਲ ਹੀ ਕਿਸ ਰੋਡ ਦਾ ਲੈਵਲ ਉਚਾ ਕੀਤਾ ਜਾਵੇ ਤੇ ਕਿਸ ਰੋਡ ਦਾ ਲੈਵਲ ਨੀਵਾਂ ਕੀਤਾ ਜਾਵੇ । ਇਸੇ ਤਰ੍ਹਾਂ ਰੇਲਵੇ ਜਾਂ ਕਈ ਹੋਰ ਮਹਿਕਮਿਆਂ ਦਾ ਇਸ ਨਾਲ ਤਾਅਲੁਕ ਹੈ। ਇਸ ਵਾਸਤੇ ਬਹੁਤ ਹਾਈ ਲੈਵਲ ਦੀ ਕਮੇਟੀ ਬਣਾਈ ਗਈ ਜਿਸ ਦੇ ਚੇਅਰਮੈਨ ਮੇਰੇ ਐਡਵਾਈਜ਼ਰ ਲੈਫਟੀਨੈਂਟ ਜਨਰਲ ਧਾਲੀਵਾਲ ਸਾਹਿਬ ਨੂੰ ਬਣਾਇਆ ਗਿਆ ਹੈ ਅਤੇ ਉਨ੍ਹਾਂ ਤੋਂ ਇਲਾਵਾ ਸਾਰੇ ਮਹਿਕਮਿਆਂ ਦੇ ਚੀਫ਼ਸ ਨੂੰ ਰੱਖਿਆ ਗਿਆ ਹੈ ਤਾਂ ਕਿ ਅਸੀਂ ਇਸ ਦਾ ਪਰਮਾਨੈਂਟ ਹੱਲ ਕੱਢ ਸਕੀਏ। ਹੁਣ ਇਹ ਸਕੀਮ ਬਣਾਈ ਗਈ ਹੈ ਉਸ ਦੀ ** ਰਿਪੋਰਟ ਮੈਂ ਹਾਊਸ ਦੀ ਟੇਬਲ ਤੇ ਰੱਖਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਠੀਕ ਹੈ ਜੀ। ਰੱਖ ਦਿਓ।

**ਮੁੱਖ ਮੰਤਰੀ :** ਚੌਧਰੀ ਸਾਹਿਬ, ਤੁਸੀਂ ਉਸ ਵੇਲੇ ਉਥੇ ਮੌਜੂਦ ਸੀ। ਉਨ੍ਹਾਂ ਨੇ ਕਿਹਾ ਕਿ ਇਸ ਤੋਂ ਵਧੀਆ ਰਿਪੋਰਟ ਹੋਰ ਕੋਈ ਹੋ ਹੀ ਨਹੀਂ ਸਕਦੀ। ਇਕ ਇਕ ਪੁਆਇੰਟ ਡਿਟੇਲ ਵਿੱਚ ਦਿੱਤਾ ਗਿਆ ਹੈ। ਡਰੇਨੇਜ਼ ਦੇ ਇੰਜੀਨੀਅਰਾਂ ਸਮੇਤ ਹਰ ਇਕ ਨੇ ਆਪਣਾ ਯੋਗਦਾਨ ਇਸ ਵਿੱਚ ਪਾਇਆ ਹੈ। ਆਪਣੇ ਵੱਲੋਂ ਅਸੀਂ ਤਾਂ ਕੋਈ ਕਸਰ ਬਾਕੀ ਨਹੀਂ ਛੱਡਦੇ ਲੇਕਿਨ ਅੱਜ ਜੋ ਮੈਂ ਦੇਖ ਰਿਹਾ ਹਾਂ, ਹਿੰਦੁਸਤਾਨ ਇੰਨਾ ਵਧੀਆ ਮੁਲਕ ਜਿਸ ਨੂੰ ਕਿਸੇ ਵੇਲੇ ਸੋਨੇ ਦੀ ਚਿੜੀ ਕਿਹਾ ਜਾਂਦਾ ਸੀ। ਇਥੇ ਹਰ ਚੀਜ਼ ਕੁਦਰਤ ਨੇ ਦਿੱਤੀ ਹੈ ਪਰ ਸਭ ਤੋਂ ਵੱਡੀ ਕਮਜ਼ੋਰੀ ਹੈ, ਸਿਸਟਮ ਆਫ਼ ਗੌਰਮਿੰਟ। ਮੈਂ ਅੱਜ ਖੜ੍ਹਾ ਹੋ

**Placed in the Revisor's branch.

ਕੇ ਕਹਿੰਦਾ ਹਾਂ ਕਿ ਜਦੋਂ ਤੱਕ ਇੱਥੇ ਫੈਡਰਲ ਸਿਸਟਮ ਨਹੀਂ ਹੁੰਦਾ, ਸਟੇਟਸ ਨੂੰ ਆਪਣੇ ਫੈਸਲਿਆਂ ਬਾਰੇ ਪਾਵਰ ਨਹੀਂ ਮਿਲਦੀ, ਉਦੋਂ ਤੱਕ ਕੰਮ ਸਮੇਂ ਸਿਰ ਨਹੀਂ ਹੋ ਸਕਦੇ । ਹੁਣ ਇਹ ਰੇਤਾ-ਬਜਰੀ ਦਾ ਮਾਮਲਾ ਹੀ ਲੈ ਲਓ, ਕਦੇ ਇਸ ਮਹਿਕਮੇ ਤੋਂ ਮਨਜ਼ੂਰੀ ਲਓ ਕਦੇ ਦੂਜੇ ਤੋਂ ਲਓ। ਮਨਿਸਟਰ ਬੈਠੇ ਹਨ, ਅਸੀਂ ਉਨ੍ਹਾਂ ਦਾ ਸਤਿਕਾਰ ਕਰਦੇ ਹਾਂ। ਉਹ ਵੀ ਤਾਂ ਸਟੇਟਾਂ ਤੋਂ ਹੀ ਗਏ ਹਨ, ਕਿਤੇ ਬਾਹਰਲੇ ਮੁਲਕਾਂ ਤੋਂ ਨਹੀਂ ਆਏ ਕਿ ਇਹ ਫੈਸਲਾ ਕਰਨਗੇ। ਜੇ ਉਥੇ ਸੈਂਟਰ ਦਾ ਮਨਿਸਟਰ ਫੈਸਲਾ ਲੈ ਸਕਦਾ ਹੈ ਤਾਂ ਸਟੇਟ ਦਾ ਚੀਫ ਮਨਿਸਟਰ ਜਾਂ ਕਨਸਰਨਡ ਮਨਿਸਟਰ ਕਿਉਂ ਫੈਸਲਾ ਨਹੀਂ ਲੈ ਸਕਦਾ? ਇਸ ਵਿੱਚ ਕੀ ਫਰਕ ਹੈ? ਉਥੇ ਜਿਹੜੇ ਅਫ਼ਸਰ ਹਨ ਉਹ ਵੀ ਅਸੀਂ ਹੀ ਘੱਲਦੇ ਹਾਂ ਜਾਂ ਥੋੜ੍ਹੇ-ਬਹੁਤ ਹੋਰ ਹੋਣੇ ਹਨ। ਕਹਿਣ ਵਾਲੀ ਗੱਲ ਇਹ ਹੈ ਕਿ ਸਟੇਟਸ ਤੇ ਇਤਬਾਰ ਹੀ ਨਹੀਂ ਕੀਤਾ ਜਾਂਦਾ। ਕਿੰਨਾ ਵਕਤ ਜ਼ਾਇਆ ਜਾਂਦਾ ਹੈ। ਰੇਤਾ-ਬਜਰੀ ਵਾਸਤੇ ਅਰਬਾਂ-ਖਰਬਾਂ ਰੁਪਏ ਦਾ ਨੁਕਸਾਨ ਹੋਇਆ ਹੈ ਜਿਸ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ। ਇਸ ਦਾ ਕੀ ਕਾਰਨ ਹੈ? ਤੁਸੀਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਭਾਵੇਂ ਕੋਈ ਕਾਰਨ ਦਿੰਦੇ ਰਹੋ ਪਰ ਪੁਲੀਟੀਕਲੀ ਇਸ ਦਾ ਕੋਈ ਤਾਅਲੁਕ ਨਹੀਂ ਹੈ? ਕਾਰਨ ਕੀ ਹੈ, ਰੁਕਾਵਟ ਕੀ ਹੈ? ਜਦੋਂ ਤੱਕ ਸਟੇਟਾਂ ਨੂੰ ਆਪਣੀ ਕਿਸਮਤ ਦਾ ਫੈਸਲਾ ਕਰਨ ਦਾ ਅਖ਼ਤਿਆਰ ਨਹੀਂ ਮਿਲਦਾ ਉਦੋਂ ਤੱਕ ਸਿਸਟਮ ਸਹੀ ਨਹੀਂ ਹੋਵੇਗਾ। ਇਸ ਲਈ ਇਸ ਵਿੱਚ ਲੋਕਾਂ ਦਾ ਕੋਈ ਕਸੂਰ ਨਹੀਂ ਹੈ, ਇਹ ਸਿਸਟਮ ਦਾ ਕਸੂਰ ਹੈ। ਲਿੰਕ ਰੋਡਜ਼ ਨੂੰ ਲੈ ਲਓ, ਕੀ ਸਾਡੇ ਮਨਿਸਟਰ ਇਸ ਕਾਬਲ ਨਹੀਂ ਕਿ ਲਿੰਕ ਰੋਡਜ਼ ਦੇ ਐਸਟੀਮੇਟ ਇੱਥੇ ਪਾਸ ਹੋ ਸਕਣ । ਉਥੇ ਭੱਜਦੇ ਹਾਂ। ਇਸ ਤਰ੍ਹਾਂ ਸਾਲ ਹੀ ਲੰਘ ਜਾਂਦੇ ਹਨ, ਫਿਰ ਅਫ਼ਸਰਾਂ ਦੀ ਮੀਟਿੰਗ ਹੋਵੇਗੀ, ਸਾਡੇ ਅਫ਼ਸਰਾਂ ਨੂੰ ਉਥੇ ਜਾਣਾ ਪੈਂਦਾ ਹੈ। ਮੈਨੂੰ ਪਤਾ ਹੈ ਕਿ ਇਨ੍ਹਾਂ ਕੰਮਾਂ ਵਾਸਤੇ ਕਿੰਨਾ ਔਖਾ ਹੋਣਾ ਪੈਂਦਾ ਹੈ। ਮੇਰੀ ਤੁਹਾਡੇ ਕੋਲ ਬੇਨਤੀ ਹੈ ਕਿ ਅਸੀਂ ਇਸ ਵਾਸਤੇ ਕੀ ਕਰ ਰਹੇ ਸੀ, ਇਸ ਪਿੱਛੇ ਕੀ ਰੀਜ਼ਨ ਹੈ, ਕਿੰਨੀ ਸੀਰੀਅਸਨੈਸ ਹੈ, ਮੈਂ ਇਹ ਦੱਸ ਰਿਹਾ ਸੀ। ਹੁਣ ਕੁਝ ਗੱਲਾਂ ਅਜਿਹੀਆਂ ਹਨ ਜਿਨ੍ਹਾਂ ਬਾਰੇ ਉਥੇ ਬੈਠੇ ਲੋਕਾਂ ਨੇ ਫੈਸਲਾ ਕਰਨਾ ਹੈ। ਡੈਮੇਜ਼ ਆਫ਼ ਕਰਾਪਸ, ਫਸਲਾਂ ਮਰ ਗਈਆਂ, cent percent ਮਰ ਗਈਆਂ, ਹੁਣ ਕੀ ਕਹਿੰਦੇ ਹਨ? ਪਹਿਲਾਂ ਇਹ ਸੀ ਕਿ ਜਦ ਤੱਕ ਘੱਟੋ-ਘੱਟ 51% ਕਰਾਪ ਨਾ ਮਰੇ ਉਦੋਂ ਤੱਕ ਸੈਂਟਰ ਨੇ ਦੁਆਨੀ ਨਹੀਂ ਦੇਣੀ। ਸਾਡੇ ਕੋਲ ਹਜ਼ਾਰ ਕਰੋੜ ਰੁਪਏ ਦੇ ਕਰੀਬ ਅਮਾਊਂਟ ਪਈ ਹੈ। ਅਸੀਂ ਚਾਹੁੰਦੇ ਸੀ ਕਿ ਕਿਸਾਨ ਨੂੰ ਵੱਧ ਦਿੱਤਾ ਜਾਵੇ ਪਰ ਨਹੀਂ ਦੇ ਸਕਦੇ। ਕੀ ਇਸ ਵਿੱਚ ਵੀ ਸਾਡਾ ਹੀ ਕਸੂਰ ਹੈ? ਇਸ ਵਾਸਤੇ ਮੈਂ ਜ਼ੋਰ ਲਗਾ ਲਿਆ, ਹੋਮ ਮਨਿਸਟਰ ਨੂੰ ਮਿਲਿਆ, ਕਨਸਰਨਡ ਮਨਿਸਟਰ ਨੂੰ ਮਿਲਿਆ ਕਿ ਸਾਡੇ ਕੋਲ ਪੈਸੇ ਪਏ ਹਨ, ਕਿਸਾਨ ਦਾ ਨੁਕਸਾਨ ਹੋਇਆ ਹੈ। ਉਨ੍ਹਾਂ ਨੇ ਕਿਹਾ ਕਿ ਜੇ 50% ਨੁਕਸਾਨ ਹੋਇਆ ਤਾਂ ਕੁਝ ਨਹੀਂ ਦੇਣਾ ਅਤੇ ਜੇਕਰ 100% ਨੁਕਸਾਨ ਹੋਵੇ, ਬਿਲਕੁਲ ਫ਼ਸਲ ਦਾ ਦਾਣਾ ਵੀ ਨਾ ਬਚਿਆ ਹੋਵੇ ਤਾਂ 3500/- ਰੁਪਿਆ ਏਕੜ ਦਾ ਦੇਣਾ ਹੈ। ਅੱਜ 3500/- ਰੁਪਿਆ ਏਕੜ ਕੋਈ ਝੋਨੇ ਦੀ ਲਵਾਈ ਨਹੀਂ ਲੈਂਦਾ। ਜਿਹੜੇ ਉੱਪਰ ਬੈਠੇ ਹਨ ਜੇਕਰ ਉਹ ਸਮਝਣ ਹੀ ਨਾ ਜਿਨ੍ਹਾਂ ਕੋਲ ਸਾਡੀ ਕਿਸਮਤ ਦੀ ਵਾਗਡੋਰ ਹੈ ਤਾਂ ਫਿਰ ਅਸੀਂ ਕੀ ਕਰ ਸਕਦੇ ਹਾਂ । ਜਿਹੜੇ ਕਦੀ ਖੇਤ ਵਿੱਚ ਹੀ ਨਹੀਂ ਗਏ । ਪਲਾਨਿੰਗ ਕਮਿਸ਼ਨ ਦੇ ਚੇਅਰਮੈਨ ਅਤੇ ਮੈਂਬਰ ਸਾਹਿਬਾਨ

[ ਮੁੱਖ ਮੰਤਰੀ ]

ਨੂੰ ਮੈਂ ਬੇਨਤੀ ਕੀਤੀ ਕਿ ਤੁਸੀਂ ਇੰਨੀ ਮਿਹਰ ਕਰੋ ਇਕ, ਦਿਨ ਕਿਸੇ ਪਿੰਡ ਵਿੱਚ ਰਹਿ ਆਓ। ਇਕ ਸਾਲ ਵਿੱਚ ਕੇਵਲ ਇਕ ਦਿਨ ਹਿੰਦੁਸਤਾਨ ਦੇ ਕਿਸੇ ਪਿੰਡ ਵਿੱਚ ਰਹਿ ਆਓ। ਤੁਸੀਂ ਪਲਾਨਿੰਗ ਕਰਨੀ ਹੈ। ਜੇ ਕੋਈ ਡਾਕਟਰ ਮਰੀਜ਼ ਨੂੰ ਦੇਖੇ ਹੀ ਨਾ ਤਾਂ ਫਿਰ ਉਹ ਕੀ ਇਲਾਜ ਕਰੇਗਾ ? ਤੁਸੀਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਇਹ ਵੀ ਕਿਹਾ ਹੈ ਕਿ ਮੈਂ ਸੰਗਤ ਦਰਸ਼ਨ ਕਿਉਂ ਕਰਦਾ ਹਾਂ? ਜੇਕਰ ਸੰਗਤ ਦਰਸ਼ਨ ਮੈਂ ਨਹੀਂ ਕਰਾਂਗਾ ਤਾਂ ਫਿਰ ਸੰਗਤਾਂ ਦੇ ਦਰਸ਼ਨ ਕਿਵੇਂ ਕਰਾਂਗਾ ਪਰ ਮੈਂ ਤਾਂ ਕਹਿੰਦਾ ਹਾਂ ਕਿ ਸੈਂਟਰ ਵਾਲਿਆਂ ਨੂੰ ਸਟੇਟਾਂ ਵਿੱਚ ਜਾ ਕੇ ਸੰਗਤ ਦਰਸ਼ਨ ਕਰਨੇ ਚਾਹੀਦੇ ਹਨ ਜਿਹੜੇ ਪਲਾਨਜ਼ ਬਣਾਉਂਦੇ ਹਨ। ਇਸ ਕਰਕੇ ਮੇਰਾ ਖਿਆਲ ਹੈ ਕਿ ਇੱਕ ਤਾਂ ਆਪਾਂ ਰਿਕੁਮੈਂਡ ਕਰਾਂਗੇ ਕਿ ਭਾਵੇਂ ਇਹ ਸ਼ਾਹ ਸਾਹਿਬ ਵਾਲੀ ਕਮੇਟੀ ਦੀ ਮਨਜ਼ੂਰੀ ਦੇ ਦੇਣ ਜਾਂ ਟੈਕਨੀਕਲ ਐਕਸਪਰਟਸ ਦੀ ਮਨਜ਼ੂਰੀ ਦੇ ਦੇਣ ਲੇਕਿਨ ਜਦੋਂ ਤੱਕ ਸੈਂਟਰ ਦੇ in a big way ਇਸ ਮਸਲੇ ਵਿੱਚ ਸਾਡੀ ਮਦਦ ਨਹੀਂ ਕਰਦੀ ਉਦੋਂ ਤੱਕ ਕੁਝ ਵੀ ਨਹੀਂ ਹੋ ਸਕਦਾ ਤੇ ਇਹ ਪੰਜਾਬ ਦਾ ਸਭ ਤੋਂ ਬੇਹਤਰੀਨ ਇਲਾਕਾ ਬੰਜਰ ਅਤੇ ਜੰਗਲ ਬਣ ਜਾਵੇਗਾ। ਉਥੇ ਫਿਰ ਕੁਝ ਨਹੀਂ ਹੋਵੇਗਾ । ਇਸ ਦੇ ਨਾਲ ਹੀ ਮੇਰੀ ਬੇਨਤੀ ਹੈ ਕਿ ਜੇ ਕਿਤੇ ਕੋਈ ਨੁਕਸਾਨ ਹੁੰਦਾ ਹੈ । ਜਿਵੇਂ ਹੁਣ ਕਰਾਪਸ ਦਾ ਨੁਕਸਾਨ ਹੋ ਗਿਆ ਹੈ । ਪਠਾਨਕੋਟ ਤੋਂ ਲੈ ਕੇ ਅੱਗੇ ਤੱਕ ਪਹਾੜਾਂ ਵਿੱਚ ਜਦੋਂ ਬਾਰਸ਼ ਹੋ ਜਾਂਦੀ ਹੈ ਤਾਂ ਉਸ ਨਾਲ ਪੈਡੀ ਦਾ ਨੁਕਸਾਨ ਹੋ ਜਾਂਦਾ ਹੈ। ਪੈਡੀ ਦਾ ਹੁਣ ਵੀ ਨੁਕਸਾਨ ਹੋ ਗਿਆ ਹੈ । ਖੇਤੀਬਾੜੀ ਸਾਡਾ ਸਟੇਟ ਸਬਜੈਕਟ ਹੈ ਪਰ ਇਸ ਦੀ ਪ੍ਰਕਿਓਰਮੈਂਟ ਵੀ ਸੈਂਟਰ ਦੇ ਹੱਥ ਹੈ ਤੇ ਇਨਕਮ ਵੀ ਉਨ੍ਹਾਂ ਦੇ ਹੱਥ ਹੈ । ਇਸ ਦੇ ਨਾਲ ਹੀ ਐਕਸਪੈਂਡੀਚਰ ਵੀ ਉਨ੍ਹਾਂ ਦੇ ਹੱਥ ਹੈ। ਇੱਥੇ ਆਪਾਂ ਇੱਕ ਦੂਜੇ ਦੀ ਨਿੰਦਿਆ ਕਰਕੇ ਤਮਾਸ਼ਬੀਨ ਬਣਦੇ ਹਾਂ। ਤੁਸੀਂ ਆਖਦੇ ਹੋ ਕਿ ਅਕਾਲੀ ਦਲ ਦਾ ਕਸੂਰ ਹੈ, ਅਸੀਂ ਸੈਂਟਰ ਦਾ ਆਖ ਦਿੰਦੇ ਹਾਂ ਪਰ ਇਸ ਵਿੱਚ ਕੀ ਨਿਕਲਦਾ ਹੈ। ਇਸ ਕਰਕੇ ਕਸੂਰ ਕਿਸ ਦਾ ਹੈ, ਇਸ ਬਾਰੇ ਕਿਸੇ ਨੇ ਦਲੇਰੀ ਦਿਖਾਉਣੀ ਹੋਵੇ ਤਾਂ ਇਸ ਬਾਰੇ ਇੱਥੋਂ ਮਤਾ ਪਾਸ ਕਰੀਏ ਕਿ ਹਿੰਦੁਸਤਾਨ ਵਿੱਚ ਸਹੀ ਫੈਡਰਲ ਸਿਸਟਮ ਹੋਵੇ। ਅਸੀਂ ਮਤਾ ਕੱਲ੍ਹ ਲੈ ਆਉਂਦੇ ਹਾਂ । ਇਸ ਬਾਰੇ ਤੁਸੀਂ ਜੁਅੱਰਤ ਕਰੋ। ਅਜੇ ਟਾਈਮ ਹੈ। ਉਹ ਤੁਸੀਂ ਕਰਨਾ ਨਹੀਂ। ਤੁਸੀਂ ਆਖੋਗੇ ਕਿ ਹੁਣ ਫੈਡਰਲ ਸਿਸਟਮ ਬਾਰੇ ਆਖਦੇ ਹੋ, ਪਹਿਲਾਂ ਤੁਸੀਂ ਆਖਦੇ ਸੀ ਕਿ ਅਸੀਂ ਖਾਲਿਸਤਾਨ ਮੰਗਦੇ ਹਾਂ। 10-15 ਸਾਲ ਸਾਡੇ ਤੇ ਰਗੜਾ ਲਗਾਇਆ, ਸਾਨੂੰ ਫੜ ਫੜ ਕੇ ਅੰਦਰ ਦੇਈ ਗਏ। ਮੈਂ ਕਹਿੰਦਾ ਹਾਂ ਕਿ ਹੁਣੇ ਹੁਣੇ ਹੀ ਆ ਜਾਓ । ਕਦੀ ਕਹਿੰਦੇ ਹੋ ਕਿ ਫਲਾਣੇ ਤੇ ਕੇਸ ਦਰਜ ਹੋ ਗਏ। ਇਹ ਛੋਟੇ ਛੋਟੇ ਕੇਸ ਤਾਂ ਹੁੰਦੇ ਰਹਿੰਦੇ ਹਨ। ਅੱਗੇ ਵੀ ਤੁਹਾਨੂੰ ਮੈਂ ਸਾਬਤ ਕਰ ਦਿੱਤਾ ਕਿ ਸਾਡੇ ਦਿਲ ਵਿੱਚ ਕਿਸੇ ਦੇ ਖਿਲਾਫ ਕੋਈ ਗਿਲ੍ਹਾ ਨਹੀਂ। ਕਿਸੇ ਦੇ ਖਿਲਾਫ ਅਸੀਂ ਬੁਰਾ ਕੰਮ ਨਹੀਂ ਕਰਨਾ ਚਾਹੁੰਦੇ। ਤੁਸੀਂ ਦੱਸੋ...

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਬੈਠੇ-ਬੈਠੇ):** ਮੋਰਚਾ ਲਗਾ ਲਉ।

**ਮੁੱਖ ਮੰਤਰੀ:** ਮੋਰਚਾ ਨਹੀਂ ਅਸੀਂ ਲਗਾਉਣਾ। ਮੋਰਚੇ ਲਗਾਉਣ ਵਾਲੇ ਤਾਂ ਤੁਸੀਂ ਹੋ। ਹੁਣ ਤੁਸੀਂ ਭੱਜ ਗਏ ਹੋ। ਹੁਣ ਤੁਸੀਂ ਸੁਆਦ ਵੇਖ ਲਿਆ ਹੈ।ਖਾਲਿਸਤਾਨ ਦਾ ਸਭ ਤੋਂ ਵੱਡਾ ਨਾਅਰਾ ਇਹ ਲਗਾਉਂਦਾ ਹੁੰਦਾ ਸੀ। ਸਭ ਤੋਂ ਉੱਚਾ, ਸੈਕਿੰਡ ਨੰਬਰ ਤੇ ਮਾਨ

ਸਾਹਿਬ ਸੀ। ਜੇਕਰ ਨਹੀਂ ਤਾਂ ਦੱਸ ਦਿਉ। ਮਾਨ ਸਾਹਿਬ ਤਾਂ ਅਜੇ ਘੱਟ ਜਾਂਦੇ ਹਨ ਹੁਣ, ਇਹ ਉਸ ਤੋਂ ਉੱਚਾ ਲਗਾਉਂਦਾ ਸੀ। (ਵਿਘਨ)

(ਇੱਕ ਅਵਾਜ਼: ਅਨੰਦਪੁਰ ਸਾਹਿਬ ਦੇ ਮਤੇ ਤੇ ਤੁਸੀਂ ਲਗਾ ਦਿਉ।)

**ਮੁੱਖ ਮੰਤਰੀ:** ਕਿਹੜਾ ਅਨੰਦਪੁਰ ਦਾ ਮਤਾ ਹੈ? ਐਵੇਂ ਹੀ ਇੱਕ ਗੱਲ ਬਣਾ ਲੈਣੀ। ਦੇਖੋ, ਚੌਧਰੀ ਸਾਹਿਬ, ਗੱਲ ਇਹ ਹੈ ਕਿ ਕੁਝ ਮਿਲਦਾ ਮਿਲਾਉਂਦਾ ਤਾਂ ਹੈ ਨਹੀਂ। ਜਿਵੇਂ ਖੱਜਲ-ਖੁਆਰੀ ਰੇਤੇ ਤੇ ਖੱਡਾਂ ਦੇ ਮਾਮਲੇ ਵਿੱਚ ਹੋਈ ਹੈ, ਕੀ ਮਿਲੇਗਾ ਇਸ ਵਿੱਚ? ਇਵੇਂ ਹੀ ਖੱਜਲ-ਖੁਆਰੀ ਇਸ ਵਿੱਚ ਹੋਵੇਗੀ। ਇਸ ਦੇ ਵਿੱਚ ਕੀ ਗੱਲ ਹੈ? ਤੁਸੀਂ ਦੇਖੋ, ਆਪਣੇ ਪਲਾਨਿੰਗ ਕਮਿਸ਼ਨ ਦਾ ਮੈਂਬਰ ਹੋਵੇ, ਸਾਰੇ ਹਿੰਦੁਸਤਾਨ ਦੇ ਐਕਸਪਰਟਸ ਹੋਣ, ਉਥੇ ਛੇ ਮਹੀਨੇ ਪਾਸ ਹੋਏ ਨੂੰ ਹੋ ਗਏ ਹਨ ਪਰ ਫਿਰ ਵੀ ਇਸ ਮਾਮਲੇ ਵਿੱਚ ਉਨ੍ਹਾਂ ਤੇ ਕੋਈ ਅਸਰ ਨਹੀਂ ਹੋਇਆ । ਕੀ ਇਹ ਐਂਟੀ ਪੰਜਾਬ ਰਵੱਈਆ ਨਹੀਂ ਹੈ? ਚਲੋ, ਸਾਡੇ ਕੋਲ ਤਾਂ ਹੁਣ ਕੋਈ ਚਾਰਾ ਨਹੀਂ ਹੈ, ਅਸੀਂ ਤਾਂ ਹੁਣ ਕੁਝ ਕਰ ਨਹੀਂ ਸਕਦੇ। ਲੇਕਿਨ ਹੁਣ ਫਿਰ ਇੱਕ ਵਾਰੀ ਅਖੀਰਲਾ ਚਾਰਾ ਹੈ, ਜਿਵੇਂ ਕਹਿੰਦੇ ਹਨ ਕਿ ਅਖੀਰਲੀ ਛਾਲ ਮਾਰਨੀ । ਹੁਣ ਅਸੀਂ ਪ੍ਰਾਈਮ ਮਨਿਸਟਰ ਸਾਹਿਬ ਦੀ ਮਿੰਨਤ ਕਰਾਂਗੇ ਤੇ ਕਹਾਂਗੇ ਕਿ ਜੀ ਅਸੀਂ ਤਾਂ ਸਭ ਕੋਸ਼ਿਸ਼ਾਂ ਕਰ ਲਈਆਂ ਹਨ। ਪ੍ਰਾਈਮ ਮਨਿਸਟਰ ਸਾਹਿਬ ਇੱਥੇ ਆਏ ਸੀ। ਗਵਰਨਰ ਸਾਹਿਬ ਦੇ ਖਾਣਾ ਸੀ, ਅਸੀਂ ਦੋਵੇਂ ਚੌਧਰੀ ਸਾਹਿਬ ਤੇ ਮੈਂ ਉਥੇ ਗਏ ਸੀ। ਕੁਦਰਤੀ ਮੈਂ ਪਹਿਲਾਂ ਉਨ੍ਹਾਂ ਨਾਲ ਮਿਲ ਕੇ ਇਕੱਲਿਆਂ ਨਾਲ ਗੱਲ ਕਰ ਲਈ। ਫਿਰ ਚੌਧਰੀ ਸਾਹਿਬ ਨੂੰ ਮੈਂ ਆਖਿਆ ਕਿ ਚੌਧਰੀ ਸਾਹਿਬ ਤੁਸੀਂ ਤੇ ਆਪਾਂ ਇਕੱਠੇ ਹੋ ਕੇ ਪ੍ਰਾਈਮ ਮਨਿਸਟਰ ਸਾਹਿਬ ਦਾ ਧੰਨਵਾਦ ਕਰਦੇ ਹਾਂ । ਇਨ੍ਹਾਂ ਨੇ ਜਾ ਕੇ ਆਖਿਆ, ਉਨ੍ਹਾਂ ਦੇ ਮਨ ਤੇ ਕਾਫ਼ੀ ਅਸਰ ਹੋਇਆ। ਮੈਂ ਕਿਹਾ ਕਿ ਜੇ ਕੋਈ ਵੱਡਾ ਮਸਲਾ ਹੋਵੇ ਤਾਂ ਕੀ ਕਦੇ ਤੁਹਾਡੇ ਕੋਲ ਕੋਈ ਚੀਫ਼ ਮਨਿਸਟਰ ਤੇ ਲੀਡਰ ਆਫ਼ ਦਿ ਆਪੋਜੀਸ਼ਨ ਇਕੱਠੇ ਹੋ ਕੇ ਆਏ ਹਨ। ਉਹ ਕਹਿੰਦੇ ਕਿ ਨਹੀਂ ਆਏ। ਮੈਂ ਕਿਹਾ ਕਿ ਸਾਡਾ ਮਸਲਾ ਵੱਡਾ ਹੈ, ਤੁਸੀਂ ਇਸ ਦਾ ਹੱਲ ਕਰ ਦੇਵੋ ਪਰ ਅਜੇ ਤੱਕ ਇਸ ਦਾ ਹੱਲ ਨਹੀਂ ਹੋਇਆ। ਮੈਂ ਇੱਕ ਵਾਰੀ ਫਿਰ ਡੇਟ ਲੈ ਲੈਂਦਾ ਹਾਂ। ਕੀ ਚੌਧਰੀ ਸਾਹਿਬ, ਤੁਸੀਂ ਇੱਕ ਵਾਰੀ ਫਿਰ ਮੇਰੇ ਨਾਲ ਚੱਲੋਗੇ? ਦੱਸ ਦਿਉ ਜੇ ਚੱਲੋਗੇ, ਮੈਂ ਹਾਊਸ ਵਿੱਚ ਹੀ ਪੁੱਛਣਾ ਚਾਹੁੰਦਾ ਹਾਂ ਕਿ ਡੇਟ ਮੈਂ ਲੈ ਲੈਂਦਾ ਹਾਂ।

**ਸ਼੍ਰੀ ਸੁਨੀਲ ਜਾਖੜ (ਬੈਠੇ-ਬੈਠੇ):** ਬਿਲਕੁਲ ਚੱਲਾਂਗਾ। ਸਾਰੇ ਹੀ ਚੱਲ ਪਵਾਂਗੇ।

**ਮੁੱਖ ਮੰਤਰੀ:** ਨਹੀਂ ਜੀ, ਸਾਰਿਆਂ ਦੀ ਲੋੜ ਨਹੀਂ ਹੈ। ਜਦੋਂ ਕਿਤੇ ਕਦੇ ਸਾਰਿਆਂ ਦੀ ਲੋੜ ਹੋਈ ਤਾਂ ਸਾਰਿਆਂ ਨੂੰ ਵੀ ਨਾਲ ਲੈ ਲਵਾਂਗੇ।

(ਇੱਕ ਅਵਾਜ਼: ਇੱਕ ਅੱਧੇ ਕਿਸੇ ਹੋਰ ਨੂੰ ਨਾਲ ਲੈ ਲੈਣਾ। )

**ਮੁੱਖ ਮੰਤਰੀ:** ਮੈਂ ਕਿਹੜਾ ਕਿਹਾ ਹੈ ਕਿ ਅਸੀਂ ਸਾਰੇ ਜਾਵਾਂਗੇ, ਮੈਂ ਤਾਂ ਇਕੱਲਾ ਹੀ ਜਾਵਾਂਗਾ। ਜਦੋਂ ਮੈਂ ਜਾਂਦਾ ਹਾਂ ਤਾਂ ਇਸ ਦਾ ਮਤਲਬ ਹੈ ਕਿ ਸਾਰੇ ਹੀ ਚਲੇ ਗਏ। ਤੁਸੀਂ ਸੰਗਿਆ ਨਾ ਕਰੋ, ਕੋਈ ਗੱਲ ਨਹੀਂ ਹੈ ਅਤੇ ਨਾ ਹੀ ਕੋਈ ਅਜਿਹੀ ਗੱਲ ਦੀ ਪਰਵਾਹ ਹੀ ਕਰਦਾ ਹੈ।(ਵਿਘਨ) ਇੰਨਾ ਸਾਡੇ ਤੇ ਅਸਰ ਹੈ, ਮੈਂ ਤਾਂ ਬੋਲਿਆ ਹੀ ਨਹੀਂ।(ਵਿਘਨ)

[ ਮੁੱਖ ਮੰਤਰੀ ]

ਜਿੱਥੇ ਲੋੜ ਹੋਵੇਗੀ ਤਾਂ ਲੈ ਜਾਵਾਂਗੇ। ਆਪਾਂ ਕਿਹੜਾ ਮੋਰਚਾ ਲਗਾਉਣਾ ਹੈ। ਲੀਡਰ ਆਫ਼ ਦਿ ਆਪੋਜੀਸ਼ਨ ਕੋਈ ਵੀ ਹੋਵੇ, ਹੁਣ ਇਹ ਹੈ (ਵਿਘਨ) ਦੋ ਤਾਂ ਤੁਸੀਂ ਭਜਾ ਦਿੱਤੇ ਜਿਹੜੇ ਆਹ ਨਾਲ ਬੈਠੇ ਹਨ। (ਕੈਪਟਨ ਅਮਰਿੰਦਰ ਸਿੰਘ ਅਤੇ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ਦੀ ਸੀਟ ਵੱਲ ਇਸ਼ਾਰਾ) ਇਹ ਦੋਵੇਂ ਕੁਰਸੀਆਂ ਹੁਣ ਖਾਲੀ ਰਹਿਣਗੀਆਂ। ਮੈਂ ਇੱਕ ਗੱਲ ਦੱਸਾਂ, ਬਜ਼ੁਰਗਾਂ ਦੀ ਇੱਜ਼ਤ ਕਰਿਆ ਕਰੋ, ਇਹ ਨਹੀਂ ਕਿ ਉਨ੍ਹਾਂ ਤੋਂ ਕੰਮ ਲਿਆ ਤੇ ਭਜਾ ਦਿਉ। ਇਨ੍ਹਾਂ ਨੂੰ ਆਖੋ ਕਿ ਉਹ ਇੱਥੇ ਆਇਆ ਕਰਨ। ਬੀਬੀ ਜੀ ਵੀ ਆਇਆ ਕਰਨ ਤੇ ਕੈਪਟਨ ਅਮਰਿੰਦਰ ਸਿੰਘ ਜੀ ਵੀ ਆਇਆ ਕਰਨ। ਜੀਅ ਲੱਗਿਆ ਰਹਿੰਦਾ ਹੈ, ਹੋਰ ਨਹੀਂ ਤਾਂ। (ਵਿਘਨ) ਇਸ ਲਈ ਮੇਰੀ ਬੇਨਤੀ ਹੈ ਕਿ ਆਪਾਂ ਇੱਕਠੇ ਹੋ ਕੇ ਇਹ ਮਤਾ ਪਾਸ ਕਰ ਲਈਏ, ਇਸ ਵਿੱਚ ਕੋਈ ਇਤਰਾਜ਼ ਵਾਲੀ ਗੱਲ ਤਾਂ ਹੈ ਨਹੀਂ। ਇਹ ਮਤਾ ਸਰਬਸੰਮਤੀ ਨਾਲ ਪ੍ਰਧਾਨ ਮੰਤਰੀ ਜੀ ਨੂੰ ਭੇਜੀਏ ਕਿਉਂਕਿ ਵੱਡੀ ਰਕਮ ਨਾਲ ਹੀ ਇਹ ਸਮੱਸਿਆ ਠੀਕ ਹੋਣੀ ਹੈ। ਛੋਟੇ ਨੁਸਖਿਆਂ ਨਾਲ ਨਹੀਂ । ਇਹ ਤਾਂ ਜੇ ਵੱਡਾ ਟੀਕਾ ਲੱਗੇਗਾ ਤਾਂ ਹੀ ਗੱਲ ਬਣੇਗੀ। ਇਸ ਕਰਕੇ ਮੈਨੂੰ ਉਮੀਦ ਹੈ ਕਿ ਆਪਾਂ ਸੇਮ ਦੀ ਸਮੱਸਿਆ ਦਾ ਹੱਲ ਕਰਨ ਵਿੱਚ ਕਾਮਯਾਬ ਹੋਵਾਂਗੇ। ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਇਕ ਦੂਜੇ ਦੇ ਖਿਲਾਫ ਨਾ ਬੋਲੀਏ । ਮੇਰਾ ਕੀ ਵਿਗੜ ਗਿਆ? ਮੈਂ ਅਮਰਿੰਦਰ ਸਿੰਘ ਦੇ ਖਿਲਾਫ ਕੁਝ ਨਹੀਂ ਕੀਤਾ ਅਤੇ ਨਾ ਹੀ ਕਰਨਾ ਹੈ। ਤੁਹਾਨੂੰ ਯਾਦ ਹੋਣਾ ਹੈ, ਜਿਸ ਦਿਨ ਮੈਨੂੰ ਬਰੀ ਕੀਤਾ ਉਸ ਦਿਨ ਹੀ ਆ ਕੇ ਜਿਹੜੇ ਮੈਂ ਮੁਕੱਦਮੇ ਕੀਤੇ ਸੀ ਉਹ ਵਿਦੜਰਾਅ ਕਰ ਲਏ। ਜੋ ਕਰੇਗਾ ਸੋ ਭਰੇਗਾ । ਸੋ ਬਾਜਵਾ ਸਾਹਿਬ ਦੇ ਬਾਰੇ ਜੋ ਅੱਜ ਅਖਬਾਰ ਵਿੱਚ ਆਇਆ, ਮੈਂ ਕੁਝ ਨਹੀਂ ਕਹਿੰਦਾ । ਜੇ ਠੀਕ ਹੋਵੇਗਾ ਤਾਂ ਠੀਕ ਹੈ। ਇਹ ਤਾਂ ਸਾਰਿਆਂ ਵਾਸਤੇ ਹੈ ਜੋ ਮਾੜਾ ਕਰੇਗਾ ਉਹ ਭੁਗਤੇਗਾ। ਵਾਹਿਗੁਰੂ ਦੀ ਕਿਰਪਾ ਰਹੀ ਹੈ ਮੇਰੇ ਤੇ, 40-50 ਸਾਲ ਹੋ ਗਏ, ਮੇਰੇ ਤੇ ਬੇਤਹਾਸ਼ਾ ਹਮਲੇ ਹੋਏ ਜਿਵੇਂ ਗਰਨੇਡਾਂ ਦੇ, ਟੈਂਕਾਂ ਦੇ, ਮੇਰੇ ਤੇ ਬੜੇ ਕਮਿਸ਼ਨ ਬਿਠਾਏ ਗਏ, ਮੁਕੱਦਮੇ ਚਲਾਏ ਗਏ ਪਰ ਵਾਹਿਗੁਰੂ ਨੇ ਇੱਜ਼ਤ ਨਾਲ ਰੱਖਿਆ ਹੈ । ਕੱਲ੍ਹ ਦਾ ਪਤਾ ਨਹੀਂ ਜੇ ਕੋਈ ਵੱਡਾ ਬੰਬ ਨਾ ਚਲਾ ਦੇਣ। ਇਸ ਕਰਕੇ ਮੈਂ ਤਾਂ ਇਹੀ ਕਹਿੰਦਾ ਹਾਂ ਕਿ ਜ਼ਿੰਦਗੀ ਵਿੱਚ ਇੱਜ਼ਤ ਬਚਾ ਕੇ ਚੱਲੋ ਉਹੀ ਚੰਗਾ ਹੈ ਨਹੀਂ ਤਾਂ ਪੁਲੀਟੀਕਲ ਲੋਕ ਸਾਰੇ ਤੁਹਾਡੇ ਖਿਲਾਫ ਹਨ। ਪ੍ਰੈਸ ਵੀ ਤੁਹਾਡੇ ਖਿਲਾਫ ਹੈ (ਹਾਸਾ) ਦੇਖੋ, ਮੈਂ ਸਹੀ ਗੱਲ ਦੱਸ ਰਿਹਾ ਹਾਂ। ਮੈਂ ਨਾਂ ਨਹੀਂ ਲੈਣਾ ਚਾਹੁੰਦਾ ਕਿਉਂਕਿ ਮੇਰੇ ਤੇ ਕਿਤੇ ਕੰਟੈਪਟ ਨਾ ਹੋ ਜਾਵੇ । ਆਪਾਂ ਹੀ ਇੱਕ-ਦੂਜੇ ਦੇ ਖਿਲਾਫ ਹਾਂ, ਫਿਰ ਬਚਾਂਗੇ, ਕਿਥੋਂ? ਕੁਝ ਸੋਚਿਆ ਕਰੋ। ਮੌਜ ਕਰੋ, ਜੇ ਐਮ.ਐਲ.ਏ. ਬਣੇ ਹੋ। ਜੇਕਰ ਕੋਈ ਡਿਵੈਲਪਮੈਂਟ ਦੀ ਲੋੜ ਹੈ ਤਾਂ ਮੇਰੇ ਕੋਲ ਆਓ। ਚਲੋ, ਮੈਂ ਤੁਹਾਡੇ ਦਫਤਰ ਵਿੱਚ ਆ ਜਾਇਆ ਕਰਾਂਗਾ, ਮੈਨੂੰ ਤਾਂ ਕੋਈ ਕੁਝ ਨਹੀਂ ਕਹਿੰਦਾ ਜਾਂ ਦੱਸੋ ਮੇਰੇ ਤੇ ਕੋਈ ਇਤਰਾਜ਼ ਕਰਦਾ ਹੈ। ਮੈਂ ਕਾਂਗਰਸ ਦੇ ਦਫਤਰ ਵਿੱਚ ਆ ਜਾਵਾਂਗਾ। ਜੇ ਫਿਰ ਵੀ ਕੋਈ ਇਤਰਾਜ਼ ਹੈ ਤਾਂ ਦੱਸ ਦਿਓ। ਸੋ, ਆਪਾਂ ਸਾਰੇ ਭਰਾ ਹਾਂ ਕਿਉਂਕਿ ਆਪਣਾ ਸਾਰਾ ਪਰਿਵਾਰ ਹੈ। ਜਿਵੇਂ ਤੁਸੀਂ ਇਤਰਾਜ਼ ਕੀਤਾ ਸੀ ਕਿ ** ਵਿੱਚ ਅਕਾਲੀਆਂ ਦਾ ਖੂਨ ਨਹੀਂ। ਕਿਉਂ ਨਹੀਂ? ਕੀ ਪਿਤਾ ਦਾ ਪੁੱਤਰ ਵਿੱਚ ਖੂਨ ਨਹੀਂ ਹੁੰਦਾ? ਆਪੋਜ਼ੀਸ਼ਨ ਵਿੱਚ ਜਿਥੇ ਚੌਧਰੀ ਸਾਹਿਬ ਬੈਠੇ ਹਨ ਉਥੇ ਵੱਡੇ ਬਾਜਵਾ ਸਾਹਿਬ ਬੈਠਦੇ ਸੀ।

**Expunged as per ruling dated 13.03.2013 by the Chair.

ਸਾਡਾ ਫਿਰ ਪਰਿਵਾਰ ਹੀ ਹੋਇਆ।

**ਸ਼੍ਰੀਮਤੀ ਚਰਨਜੀਤ ਕੌਰ ਬਾਜਵਾ :** ਸਪੀਕਰ ਸਾਹਿਬ, ........

**ਮਾਨਯੋਗ ਸਪੀਕਰ:** ਬਾਦਲ ਸਾਹਿਬ, ਬੀਬੀ ਜੀ ਕੁਝ ਕਹਿਣਾ ਚਾਹੁੰਦੇ ਹਨ।

**ਮੁੱਖ ਮੰਤਰੀ:** ਹਾਂ ਜੀ ਬੀਬੀ ਜੀ, ਦੱਸੋ?

## EXTENSION OF TIME OF THE SITTING OF THE HOUSE

**ਮਾਨਯੋਗ ਸਪੀਕਰ:** ਬੀਬੀ ਜੀ, ਆਪਣੀ ਸੀਟ ਤੇ ਜਾ ਕੇ ਬੋਲੋ। ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਹਿੰਗਾਈ ਵਾਲੇ ਮਤੇ ਨੂੰ ਕੱਲ੍ਹ ਲਵਾਂਗੇ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਜੋ ਮਤਾ ਪੇਸ਼ ਹੋਇਆ ਹੈ ਇਹ ਜਦੋਂ ਤੱਕ ਖਤਮ ਨਹੀਂ ਹੁੰਦਾ ਉਦੋਂ ਤੱਕ ਸਦਨ ਦਾ ਸਮਾਂ ਵਧਾ ਲਿਆ ਜਾਵੇ।

(ਅਵਾਜ਼ਾਂ ਹਾਂ ਜੀ, ਹਾਂ ਜੀ )

**ਮਾਨਯੋਗ ਸਪੀਕਰ:** ਜਦੋਂ ਤੱਕ ਇਹ ਮਤਾ ਖਤਮ ਨਹੀਂ ਹੁੰਦਾ ਉਦੋਂ ਤੱਕ ਸਦਨ ਦਾ ਸਮਾਂ ਵਧਾਇਆ ਜਾਂਦਾ ਹੈ। ਹਾਂ ਜੀ, ਬੀਬੀ ਜੀ।

## RESOLUTION REGARDING RECOMMEDATION TO THE CENTRAL GOVERNMENT TO FIND OUT AN APPROPRIATE SOLUTION TO THE SERIOUS PROBLEM OF WATER-LOGGING IN THE STATE AND TO TAKE NECESSARY STEPS TO PROTECT THE STATE FROM THE CALAMITY AND PROVIDE THE REQUIRED MONEY

## *(RESUMPTION)*

**ਸ਼੍ਰੀਮਤੀ ਚਰਨਜੀਤ ਕੌਰ ਬਾਜਵਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦੀ ਹੈ ਕਿ ਇਨ੍ਹਾਂ ਨੇ ਕੱਲ੍ਹ ਕਿਹਾ ਸੀ ਕਿ ** ਦੀਆਂ ਰਗਾਂ ਵਿੱਚ ਅਕਾਲੀਆਂ ਦਾ ਖੂਨ ਹੈ। ਮੈਂ ਇਹ ਕਹਿਣਾ ਚਾਹੁੰਦੀ ਹਾਂ ਮਾਨਯੋਗ ਸੀ.ਐਮ. ਸਾਹਿਬ ਨੂੰ ਕਿ ਤੁਹਾਡੇ ਵਿੱਚ ਵੀ ਕਾਂਗਰਸੀਆਂ ਦਾ ਖੂਨ ਹੈ। ਇਹ ਇਕੱਲਾ ** ਦੀ ਗੱਲ ਨਹੀਂ, ਤੁਹਾਡੇ ਵਿੱਚ ਵੀ ਕਾਂਗਰਸੀਆਂ ਦਾ ਖੂਨ ਬੋਲਦਾ ਹੈ। ਸਾਡੇ ਮਾਨਯੋਗ ਮੰਤਰੀ ਆਦੇਸ਼ ਪ੍ਰਤਾਪ ਸਿੰਘ ਕੈਰੋਂ ਜੀ ਉਨ੍ਹਾਂ ਦੇ ਪਿਤਾ ਜੀ ਕਾਂਗਰਸ ਪਾਰਟੀ ਨਾਲ ਸਬੰਧ ਰੱਖਦੇ ਸੀ, ਮਜੀਠੀਆ ਜੀ ਦਾ ਪਰਿਵਾਰ ਤੇ ਬਾਦਲ ਸਾਹਿਬ ਆਪ ਉਸ ਪਾਰਟੀ ਵਿੱਚੋਂ ਆਏ ਹਨ । ਸੋ, ਮੈਂ ਇਹ ਉਨ੍ਹਾਂ ਨੂੰ ਯਾਦ ਕਰਵਾਉਣਾ ਚਾਹੁੰਦੀ ਹਾਂ ਕਿ ਇਹ ਗੱਲਾਂ ਜਿਹੜੀਆਂ ਕਰਨੀਆਂ ਸੌਖੀਆਂ ਹੁੰਦੀਆਂ ਹਨ ਪਰ ਇਕ ਦੂਸਰੇ ਤੇ ਆਪਾਂ ਅਜਿਹੇ ਇਲਜ਼ਾਮ ਨਾ ਲਗਾਈਏ ਤਾਂ ਚੰਗਾ ਹੈ।

**Expunged as per ruling dated 13.03.2013 by the Chair.

**ਮੁੱਖ ਮੰਤਰੀ:** ਬੀਬੀ ਜੀ, ਅਸੀਂ ਇਲਜ਼ਾਮ ਨਹੀਂ ਲਗਾ ਰਹੇ, ਜੇ ਸਾਡੀ ਕਿਸੇ ਕਾਂਗਰਸੀ ਨਾਲ ਰਿਸ਼ਤੇਦਾਰੀ ਹੈ ਤਾਂ I am proud of them ਉਸ ਵਿੱਚ ਕੋਈ ਇਲਜ਼ਾਮ ਵਾਲੀ ਗੱਲ ਨਹੀਂ। ਤੁਸੀਂ ਸ਼ਾਇਦ ਇਸ ਪਰਿਵਾਰ ਵਿੱਚ ਆਏ ਨਹੀਂ ਸੀ ਜਦੋਂ ਦਾ ਮੈਂ ਜਾਣ ਲੱਗਿਆ ਹਾਂ । ਤੁਹਾਡੀ ਸੱਸ ਸਾਹਿਬਾ ਜਿਹੜੇ ਹਨ, ਉਸ ਇਲਾਕੇ ਦੀ ਮਾਂਹ ਦੀ ਦਾਲ ਬੜੀ ਮਸ਼ਹੂਰ ਸੀ (ਹਾਸਾ) ਮੈਂ ਤੁਹਾਡੇ ਘਰੇ ਮਾਂਹ ਦੀ ਦਾਲ ਵੀ ਖਾਂਦਾ ਰਿਹਾ ਹਾਂ। ਇਹ ਵੀ ਸਾਰਿਆਂ ਨੂੰ ਪਤਾ ਹੈ। ਵੱਡੇ ਬਾਜਵਾ ਸਾਹਿਬ 10 ਵਾਰੀ ਬਾਦਲ ਪਿੰਡ ਗਏ ਸੀ, ਇਹ ਤਾਂ ਨਹੀਂ ਜਾਂਦੇ । ਪਤਾ ਨਹੀਂ ਕਿਉਂ ਨਹੀਂ ਜਾਂਦੇ। ਮੈਂ ** ਕੋਲ ਰਹਿੰਦਾ ਰਿਹਾ ਹਾਂ। ਚੌਧਰੀ ਸਾਹਿਬ ਦੇ ਪਿਤਾ ਜੀ ਨਾਲ ਮੇਰੀ ਬਹੁਤ ਮਿੱਤਰਤਾ ਸੀ । ਮੋਫਰ ਸਾਹਿਬ ਭੱਜ ਗਏ, ਇਨ੍ਹਾਂ ਦੇ ਪਿਤਾ ਜੀ ਨਾਲ ਤਾਂ ਸਾਡਾ ਬਹੁਤ ਵੱਡਾ ਤਾਅਲੁੱਕ ਹੈ। (ਹਾਸਾ) ਤੁਸੀਂ ਦਸ ਦਿਓ ਕਿ ਤੁਹਾਡੇ ਘਰ ਮੈਂ ਕਿੰਨਾ ਚਿਰ ਰਿਹਾ ਹਾਂ, ਜਦੋਂ ਮੋਫਰ ਸਾਹਿਬ ਦੇ ਪਿਤਾ ਜੀ ਦਾ ਇਲੈਕਸ਼ਨ ਸੀ। ਉਹ ਖੜ੍ਹੇ ਸਨ (ਸਰਦਾਰ ਅਜੀਤ ਇੰਦਰ ਸਿੰਘ ਮੋਫਰ ਵੱਲ ਇਸ਼ਾਰਾ ਹੁਣ ਤੁਸੀਂ ਇੱਧਰ ਹੀ ਆ ਜਾਓ (ਹਾਸਾ) ਇਹ ਅੱਧਾ ਸੱਚ ਹੈ ਚੌਧਰੀ ਸਾਹਿਬ ਕਿ ਇਨ੍ਹਾਂ ਦਾ ਅੱਧਾ ਕੁ ਮਨ ਹੈ, ਕਾਹਨੂੰ ਵਿਚਾਰਿਆਂ ਨੂੰ ਔਖਾ ਕਰਦੇ ਹੋ, ਆ ਜਾਓ ਫਿਰ।

**ਸ਼੍ਰੀ ਸੁਨੀਲ ਜਾਖੜ:** ਜਿਹੜੇ ਪਹਿਲਾਂ ਗਏ ਹਨ, ਉਨ੍ਹਾਂ ਦਾ ਕੀ ਹਾਲ ਕੀਤਾ ਹੈ। ਇਹ ਕਿਉਂ ਜਾਣਗੇ ਜੀ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਹੜਾ ਇੱਧਰ ਆਇਆ ਹੈ, ਉਨ੍ਹਾਂ ਦਾ ਹਾਲ ਵਧੀਆ ਹੈ। ਇਹ ਤੁਸੀਂ ਛੱਡੋ। ਇਹ ਤੁਹਾਡੇ ਰਿਵਾਜ ਹੈ ਤਾਂ ਹੀ ਭੱਜੇ ਹੀ ਜਾਂਦੇ ਹਨ । ਤੁਸੀਂ ਕਿਸੇ ਨੂੰ ਪੁੱਛਦੇ ਹੀ ਨਹੀਂ। ਹੁਣ ਕਦੇ ਤੁਸੀਂ ਸਰਦਾਰ ਅਮਰਿੰਦਰ ਸਿੰਘ ਨੂੰ ਮਿਲਣ ਗਏ ਹੋ। ਬੀਬੀ ਭੱਠਲ ਵਿਚਾਰੀ ਇੱਕ ਅੱਧਾ ਦਿਨ ਆ ਜਾਂਦੀ ਹੈ, ਨਾ ਕੋਈ ਮਿਲਦਾ ਹੈ, ਨਾ ਕੋਈ ਫਤਿਹ ਮੰਨਦਾ ਹੈ, ਉਹ ਵੀ ਭੱਜ ਜਾਂਦੀ ਹੈ। ਇਸ ਕਰਕੇ ਸਾਡੇ ਤਾਂ ਇਹ ਰਿਵਾਜ ਨਹੀਂ ਹੈ। ਕਾਂਗਰਸ ਦੇ ਹੋਰ ਰਿਵਾਜ ਹਨ, ਅਕਾਲੀ ਦਲ ਦੇ ਹੋਰ ਰਿਵਾਜ ਹਨ । ਅਸੀਂ ਤਾਂ ਸਭ ਦਾ ਸਤਿਕਾਰ ਕਰਦੇ ਹਾਂ ਜਿਨ੍ਹਾਂ ਕਰਕੇ ਅਕਾਲੀ ਦਲ ਅੱਜ ਇੱਥੋਂ ਤੱਕ ਪਹੁੰਚਿਆ ਹੈ। ਵੱਡੇ ਵੱਡੇ ਸਰਦਾਰ, ਸਰਦਾਰ ਤੋਤਾ ਸਿੰਘ, ਬ੍ਰਹਮਪੁਰਾ ਸਾਹਿਬ, ਭੂੰਦੜ ਸਾਹਿਬ, ਢੀਂਡਸਾ ਸਾਹਿਬ ਕਿੰਨਿਆਂ ਦਾ ਨਾਮ ਲਵਾਂ, ਉਨ੍ਹਾਂ ਨੇ ਕੁਰਬਾਨੀਆਂ ਕੀਤੀਆਂ ਹਨ, ਉਹ ਚੋਣਾਂ ਲੜੇ ਹਨ ਤਾਂ ਹੀ ਇੱਥੇ ਆਏ ਹਾਂ।

(ਇੱਕ ਅਵਾਜ਼: ਸਰਦਾਰ ਤੋਤਾ ਸਿੰਘ ਜੀ ਨੂੰ ਤੁਸੀਂ ਇਥੇ ਆਪਣੇ ਕੋਲ ਬਿਠਾਓ। ਕਿਉਂ ਇੰਨੀ ਦੂਰ ਬਿਠਾਇਆ ਹੋਇਆ ਹੈ।)

**ਮੁੱਖ ਮੰਤਰੀ :** ਅੱਛਾ ਗੱਲ ਸੁਣੋ। ਇਹ ਸਾਰੇ ਪੰਗੇ ਤੁਸੀਂ ਲਏ ਹਨ । ਕਿਉਂ ਵਿਚਾਰੇ ਤੇ ਮੁਕੱਦਮਾ ਕੀਤਾ ਹੈ । ਅਮਰਿੰਦਰ ਸਿੰਘ ਤੇ ਮੁਕੱਦਮਾ ਮੈਂ ਕੀਤਾ ਹੈ ਕਿ ਤੁਸੀਂ ਕੀਤਾ ਹੈ। ਉਨ੍ਹਾਂ ਤੇ ਵੀ ਇਨ੍ਹਾਂ (ਆਪੋਜ਼ੀਸ਼ਨ ਬੈਂਚਾਂ ਵੱਲ ਇਸ਼ਾਰਾ) ਨੇ ਕੀਤਾ । ਬੀਬੀ ਜਗੀਰ ਕੌਰ ਤੇ ਵੀ ਇਨ੍ਹਾਂ ਨੇ ਕੀਤਾ । ਇਹ ਸਾਰੇ ਤੁਹਾਡੇ ਦਿੱਤੇ ਹੀ ਭੁਗਤ ਰਹੇ ਹਨ।

**Expunged as per ruling dated 13.03.2013 by the Chair.

ਇਸ ਕਰਕੇ ਭਰਾਓ ਤੁਸੀਂ ਦੱਸੋ ਕਿ ਅਕਾਲੀ ਰਾਜ ਵਿੱਚ ਕਿਸੇ ਕਾਂਗਰਸੀ ਤੇ ਪਰਚਾ ਦਰਜ ਹੋਇਆ ਹੋਵੇ? ਚਲੋ ਗੱਲ ਮੁੱਕੀ। ਅੱਜ ਸਾਡੇ ਬੰਦੇ ਛੁੱਟੇ ਹਨ, ਕਿਤੇ 11 ਸਾਲਾਂ ਬਾਅਦ ਜਾ ਕੇ.....

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਆਪਾਂ ਨੂੰ ਪੁਰਾਣੀਆਂ ਗੱਲਾਂ ਛੱਡ ਦੇਣੀਆਂ ਚਾਹੀਦੀਆਂ ਹਨ । ਤੁਸੀਂ ਵੀ ਕੇਸ ਕੀਤੇ ਹਨ, ਗਿਆਨੀ ਜ਼ੈਲ ਸਿੰਘ ਤੇ ਮੇਰੇ ਪਿਤਾ ਜੀ ਸਾਰਿਆਂ ਤੇ ਤੁਸੀਂ ਕੇਸ ਕੀਤੇ ਸਨ ।

**ਮੁੱਖ ਮੰਤਰੀ :** ਅੱਛਾ ਗੱਲ ਸੁਣੋ। ਗਿਆਨੀ ਸਾਹਿਬ ਦੇ ਬੇਟੇ ਤੋਂ ਪੁੱਛ ਲਵੋ ਜਾ ਕੇ ਕਿ ਜੇ ਮੈਂ ਕੇਸ ਕੀਤਾ ਹੋਵੇਗਾ ਤਾਂ ਮੈਂ ਅਸਤੀਫਾ ਦੇ ਦਿਆਂਗਾ। ਮੈਂ ਨਹੀਂ ਕੀਤੇ ਹਨ। ਕੀ ਕੀਤਾ ਗਿਆਨੀ ਜੈਲ ਸਿੰਘ ਵੇਲੇ?

**ਸਰਦਾਰ ਸੁਖਜਿੰਦਰ ਸਿੰਘ :** ਜਿਹੜੇ ਮਣੌਰ ਸੈਸ਼ਨ ਵਿੱਚ ਸਾਰੇ ਕਾਂਗਰਸੀਆਂ ਤੇ ਪਰਚੇ ਦਰਜ ਹੋਏ ਹਨ। ਆਪਾਂ ਉਸ ਬਹਿਸ ਵਿੱਚ ਪੈਂਦੇ ਹੀ ਕਿਉਂ ਹਾਂ।

**ਮਾਨਯੋਗ ਸਪੀਕਰ:** ਰੰਧਾਵਾ ਜੀ, ਬੈਠ ਜਾਓ।

**ਮੁੱਖ ਮੰਤਰੀ :** ਮੈਂ ਹਰ ਗੱਲ ਮੰਨਦਾ ਹਾਂ । ਮੈਂ ਇੱਕ ਗੱਲ..........(ਵਿਘਨ) ....ਚਲੋ ਛੱਡੋ।

**ਮਾਨਯੋਗ ਸਪੀਕਰ:** ਰੰਧਾਵਾ ਜੀ, ਬੈਠ ਜਾਓ।

**ਸਰਦਾਰ ਸੁਖਜਿੰਦਰ ਸਿੰਘ :** ਤੁਸੀਂ ਸ਼ੁਰੂ ਕੀਤਾ ਹੈ। ਉਸ ਟਾਈਮ ਪੁਲੀਟੀਕਲ ਵੈਂਡੇਟਾ ਸੀ।

**ਮੁੱਖ ਮੰਤਰੀ:** ਚਲੋ, ਮੈਂ ਸ਼ੁਰੂ ਕੀਤਾ । ਮੈਂ ਤੁਹਾਡੀ ਮੰਨ ਲੈਂਦਾ ਹਾਂ ਪਰ ਰੱਬ ਦੇ ਵਾਸਤੇ ਤੁਸੀਂ ਹੁਣੇ ਹੀ ਛੱਡ ਦਿਓ। (ਵਿਘਨ)........ਅਸੀਂ ਤਾਂ ਕਰਦੇ ਹੀ ਨਹੀਂ, ਦੱਸੋ ਕਦੋਂ ਕੀਤਾ। ਮੈਨੂੰ ਤੜਕੇ ਤੜਕੇ ਟੈਲੀਫੋਨ ਆਇਆ ਹੈ ਇੱਕ ਸਾਡੇ ਫੈਮਿਲੀ ਦੇ ਮੈਂਬਰ ਹਨ, ਉਹ ਕਹਿੰਦੇ ਜੀ ਸ਼ੁਕਰ ਹੈ, ਵਧਾਈ ਦਿੰਦਾ ਹਾਂ। ਮੈਂ ਕਿਹਾ ਕਿਸ ਗੱਲ ਦੀ ਵਧਾਈ। ਕਹਿੰਦੇ 11 ਸਾਲਾਂ ਬਾਅਦ ਰੂੜੀ ਦੀ ਸੁਣ ਲਈ ਅਤੇ ਅੱਜ ਸਾਡੀ ਵੀ ਸੁਣ ਲਈ। 11 ਸਾਲ ਉਹ ਤਾਰੀਖਾਂ ਭੁਗਤਦੇ ਰਹੇ, ਪਰਿਵਾਰ ਤੇ ਕਿੰਨਾ ਬੋਝ ਪਿਆ ਹੋਣਾ ਹੈ।" ਪਾਪੀ ਕੇ ਮਾਰਨ ਕੋ ਪਾਪ ਮਹਾਂਬਲੀ" ਉਨ੍ਹਾਂ ਦੀਆਂ ਰੂਹਾਂ, ਉਨ੍ਹਾਂ ਦੇ ਪਰਿਵਾਰਾਂ ਦੀਆਂ ਰੂਹਾਂ ........ (ਵਿਘਨ)... ਚੰਗਾ ਜੀ ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਸਰਬਸੰਮਤੀ ਨਾਲ ਇਹ ਜਿਹੜਾ ਮਤਾ ਹੈ ਉਹ ਪਾਸ ਕਰ ਦਿਓ।

**ਮਾਨਯੋਗ ਸਪੀਕਰ :** ਹਾਂ ਜੀ ਰਾਜਾ ਵੜਿੰਗ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਗਿੱਦੜਬਾਹਾ) :** ਸਪੀਕਰ ਸਾਹਿਬ, ਤੁਹਾਡਾ ਬਹੁਤ ਹੀ ਧੰਨਵਾਦ ਕਿਉਂਕਿ ਤੁਸੀਂ ਮੈਨੂੰ ਵਾਟਰ ਲੌਗਿੰਗ ਦੇ ਮਸਲੇ ਉਤੇ ਬੋਲਣ ਦਾ ਸਮਾਂ ਦਿੱਤਾ ਹੈ । ਜਿਸ ਤਰ੍ਹਾਂ ਸਾਡੇ ਬਹੁਤ ਹੀ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਨੇ ਕੰਡੀ ਏਰੀਏ ਦੀ ਅਤੇ ਬਾਰਡਰ ਏਰੀਏ ਦੀ ਗੱਲ ਕੀਤੀ ਹੈ ਕਿ ਸਭ ਤੋਂ ਪੀੜਤ ਕੰਡੀ ਏਰੀਆ

[ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ]

ਅਤੇ ਬਾਰਡਰ ਏਰੀਆ ਦੇ ਲੋਕ ਹਨ । ਮੈਂ ਮਹਿਸੂਸ ਕਰਦਾ ਹਾਂ ਕਿ ਹੁਣ ਮਾਲਵੇ ਅਤੇ ਮੁਕਤਸਰ ਦੇ ਲੋਕ ਅੱਜ ਬਹੁਤ ਪੀੜਾ ਵਿੱਚ ਹਨ । ਇਹ ਉਨ੍ਹਾਂ ਨੇ ਆਪ ਮਹਿਸੂਸ ਕੀਤਾ ਹੈ ਔਰ ਮੈਂ ਵੀ ਜੋ ਮੁੱਖ ਮੰਤਰੀ ਸਾਹਿਬ ਨੇ ਕਿਹਾ, ਉਸ ਨੂੰ ਠੀਕ ਠਹਿਰਾਉਂਦਾ ਹਾਂ ਕਿ ਪਿਛਲੇ ਸਮੇਂ ਵਿੱਚ ਇਹ ਬਹੁਤ ਵੱਡਾ ਕਾਟਨ ਦਾ, ਕੀਨੂੰ ਦਾ ਅਤੇ ਫਰੂਟ ਦਾ ਏਰੀਆ ਹੋਇਆ ਕਰਦਾ ਸੀ। ਸੰਨ 1984 ਵਿੱਚ ਮੈਂ ਤਾਂ ਬਹੁਤ ਛੋਟਾ ਸੀ, ਮੇਰਾ ਵੜਿੰਗ ਪਿੰਡ ਹੈ, ਉਥੇ ਵਾਟਰ ਲਾਗਿੰਗ ਦੀ, ਪੁਰਾਣੀ ਸੇਮ ਦੀ ਔਰ ਹੜ੍ਹਾਂ ਦੀ ਮਾਰ ਪਈ ਸੀ। ਉਸ ਤੋਂ ਬਾਅਦ ਸਰਕਾਰਾਂ ਆਉਂਦੀਆਂ ਰਹੀਆਂ ਅਤੇ ਬਦਲਦੀਆਂ ਰਹੀਆਂ। ਲੇਕਿਨ ਸਾਡੇ ਉਸ ਏਰੀਏ ਵਿੱਚੋਂ ਮੈਨੂੰ ਲਗਦਾ ਹੈ ਕਿ ਸੇਮ ਕੱਢਣ ਦਾ ਉਪਰਾਲਾ ਨਹੀਂ ਕੀਤਾ ਗਿਆ। ਸਪੀਕਰ ਸਾਹਿਬ, ਅੱਜ ਵਾਰ-ਵਾਰ ਮੁੱਖ ਮੰਤਰੀ ਸਾਹਿਬ ਨੇ ਸੈਂਟਰ ਸਰਕਾਰ, ਰਾਜਸਥਾਨ ਫੀਡਰ, ਸਰਹਿੰਦ ਫੀਡਰ ਦੀ ਗੱਲ ਕਹੀ ਔਰ ਮੈਂ ਸਮਝਦਾ ਹਾਂ ਕਿ ਸਰਹਿੰਦ ਫੀਡਰ ਜਾਂ ਰਾਜਸਥਾਨ ਫੀਡਰ ਵਿੱਚੋਂ ਸੀਪੇਜ ਜ਼ਰੂਰ ਹੁੰਦੀ ਹੈ ਔਰ ਲਾਗਲੇ ਪਿੰਡਾਂ ਵਿੱਚ ਇਸੇ ਕਰਕੇ ਹੀ ਸੇਮ ਆਈ ਹੈ ਲੇਕਿਨ ਜਿਸ ਤਰ੍ਹਾਂ ਬਾਦਲ ਸਾਹਿਬ ਨੇ ਕਿਹਾ ਹੈ ਕਿ 1997 ਵਿੱਚ ਮੈਂ ਉਸ ਨੂੰ ਰੋਕਣ ਵਾਸਤੇ ਡਰੇਨਾਂ ਕੱਢੀਆਂ, ਸੇਮ ਨਾਲੇ ਕੱਢੇ। ਮੈਂ ਉਸ ਬਾਰੇ ਵੀ ਵਿਸਥਾਰਪੂਰਵਕ ਦੱਸਣਾ ਚਾਹੁੰਦਾ ਹਾਂ। ਅੱਜ ਹਾਲਾਤ ਇਹ ਬਣੇ ਹੋਏ ਹਨ ਕਿ 1,01,394 ਏਕੜ ਜ਼ਮੀਨ ਮੁਕਤਸਰ ਵਿਧਾਨ ਸਭਾ ਹਲਕੇ; 54,520 ਏਕੜ ਜ਼ਮੀਨ ਮਲੋਟ ਵਿਧਾਨ ਸਭਾ ਹਲਕੇ ਅਤੇ 19,450 ਏਕੜ ਜ਼ਮੀਨ ਗਿੱਦੜਬਾਹਾ ਵਿਧਾਨ ਸਭਾ ਹਲਕੇ ਵਿੱਚ ਸੇਮ ਦੀ ਮਾਰ ਹੇਠ ਹੈ । ਇਸ ਤੋਂ ਇਲਾਵਾ ਲਗਭਗ 1786 ਘਰਾਂ ਵਿੱਚ ਤਰੇੜਾਂ ਆ ਗਈਆਂ ਹਨ ਜਿਨ੍ਹਾਂ ਨੂੰ ਹੜ੍ਹਾਂ ਦੀ ਮਾਰ ਕਾਰਨ ਆਈਡੈਂਟੀਫਾਈ ਕੀਤਾ ਗਿਆ ਹੈ । ਮੈਂ ਸਮਝਦਾ ਹਾਂ ਕਿ ਸਰਕਾਰ ਵੱਲੋਂ ਇਸ ਤੇ ਕੋਈ ਵੀ ਪੁਖਤਾ ਕਦਮ ਨਹੀਂ ਚੁੱਕਿਆ ਗਿਆ ਪਰ ਸਮੇਂ ਸਮੇਂ ਦੀਆਂ ਸਰਕਾਰਾਂ ਦੀ, ਸਮੇਂ ਦੀ ਸਰਕਾਰ ਦੀ ਔਰ ਖਾਸ ਕਰਕੇ ਮੁੱਖ ਮੰਤਰੀ ਸਾਹਿਬ ਦਾ ਏਰੀਆ ਹੋਣ ਦੇ ਨਾਤੇ, ਜ਼ਿਲ੍ਹਾ ਹੋਣ ਦੇ ਨਾਤੇ ਉਨ੍ਹਾਂ ਦੀ ਵਧੇਰੇ ਜ਼ਿੰਮੇਵਾਰੀ ਬਣਦੀ ਸੀ ਕਿ ਇਸ ਏਰੀਆ ਵੱਲ ਧਿਆਨ ਦਿੱਤਾ ਜਾਵੇ। ਬਾਰਸ਼ਾਂ ਹਰ ਵਾਰੀ ਪੈਂਦੀਆਂ ਹਨ, ਇਹ ਕੋਈ ਨਵੀਂ ਗੱਲ ਨਹੀਂ ਪਰ ਇਸ ਵਾਰੀ ਬਾਰਸ਼ਾਂ ਕੁਝ ਜ਼ਿਆਦਾ ਹੋ ਗਈਆਂ। ਸੋ, ਦਿੱਕਤ ਤਾਂ ਪਹਿਲਾਂ ਵੀ ਬਾਰਸ਼ਾਂ ਸਮੇਂ ਹੁੰਦੀ ਸੀ ਲੇਕਿਨ ਉਦੋਂ ਅਣਦੇਖੀ ਹੋ ਜਾਂਦੀ ਸੀ ਪਰ ਹੁਣ ਕਿਉਂਕਿ ਬਾਰਸ਼ ਜ਼ਿਆਦਾ ਹੋ ਗਈ ਤਾਂ ਪੰਜਾਬ ਸਰਕਾਰ ਦੀ ਸਾਰੀ ਪੋਲ ਖੁੱਲ੍ਹ ਗਈ। ਹਮੇਸ਼ਾ ਬਾਦਲ ਸਾਹਿਬ ਕਹਿੰਦੇ ਹਨ ਔਰ ਸਮੇਂ ਦੀ ਸਰਕਾਰ ਵੀ ਇਹ ਗੱਲ ਕਹਿੰਦੀ ਹੈ ਕਿ ਅਸੀਂ ਬਾਰਸ਼ਾਂ ਤੋਂ ਪਹਿਲਾਂ ਸਫਾਈ ਕਰਵਾਉਂਦੇ ਹਾਂ ਅਤੇ ਸਫਾਈ ਵਾਸਤੇ ਸਰਕਾਰ ਪੈਸਾ ਮੁਹੱਈਆ ਕਰਵਾਉਂਦੀ ਹਾਂ। ਅਸੀਂ ਵੀ ਸੋਚਦੇ ਸੀ ਕਿ ਸੇਮ ਨਾਲਿਆਂ ਵਾਸਤੇ ਹਰ ਸਾਲ ਬਾਰਸ਼ ਤੋਂ ਪਹਿਲਾਂ ਆਰਡਰ ਦਿੱਤੇ ਜਾਂਦੇ ਹਨ ਕਿ ਡਰੇਨੇਜ ਵਿਭਾਗ, ਸਿੰਚਾਈ ਵਿਭਾਗ ਚੰਗੀ ਤਰ੍ਹਾਂ ਸੇਮ ਨਾਲਿਆਂ ਦੀ ਸਫਾਈ ਕਰ ਦੇਵੇ ਪਰ ਜਦੋਂ ਪਿੰਡਾਂ ਵਿੱਚ ਜਾ ਕੇ ਅਸੀਂ ਸੇਮ ਨਾਲਿਆਂ ਨੂੰ ਦੇਖਦੇ ਹਾਂ ਤਾਂ ਹਮੇਸ਼ਾ ਇਹ ਰੌਲਾ ਪਾਉਂਦੇ ਹਾਂ ਕਿ ਡਰੇਨੇਜ ਦੀ ਕਿਸੇ ਨੇ ਕੋਈ ਸਫਾਈ ਨਹੀਂ ਕੀਤੀ । ਅੱਜ ਵੀ ਇਸ ਖਮਿਆਜ਼ੇ ਕਾਰਨ ਮੁਕਤਸਰ ਜ਼ਿਲ੍ਹੇ ਦੀ ਤਕਰੀਬਨ ਇੱਕ ਲੱਖ ਕਿੱਲੇ ਜ਼ਮੀਨ ਬਰਬਾਦ ਹੋਈ ਹੈ । ਇਸ ਦਾ ਕਾਰਨ ਇਹ ਹੈ ਕਿ ਪੰਜਾਬ ਸਰਕਾਰ ਦੀ ਅਣਦੇਖੀ ਕਾਰਨ ਇਨ੍ਹਾਂ ਸੇਮ ਨਾਲਿਆਂ ਦੀ ਸਫਾਈ ਦੇ ਆਰਡਰ

ਤਾਂ ਦੇ ਦਿੱਤੇ ਗਏ ਲੇਕਿਨ ਸਫਾਈ ਤੇ ਕਿਸੇ ਨੇ ਗੌਰ ਨਹੀਂ ਫੁਰਮਾਈ। ਕਾਗਜ਼ੀਂ ਪੱਤਰੀਂ ਆਰਡਰ ਇੱਥੋਂ ਹੋ ਜਾਂਦੇ ਸਨ ਅਤੇ ਇੱਕ ਇਨ੍ਹਾਂ ਦਾ ਬੜਾ ਚਹੇਤਾ, ਮੈਂ ਉਨ੍ਹਾਂ ਦਾ ਨਾਂ ਨਹੀਂ ਲਵਾਂਗਾ, ਸਾਡੇ ਡਰੇਨੇਜ ਵਿਭਾਗ ਦਾ ਚੀਫ ਇੰਜੀਨੀਅਰ ਹੈ, ਇਨ੍ਹਾਂ ਦਾ ਬੜਾ ਚਹੇਤਾ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਇੱਕ ਵਾਰ ਉਨ੍ਹਾਂ ਦੇ ਦਫਤਰ ਵਿੱਚ ਇਸੇ ਸਫਾਈ ਦੇ ਰਿਗਾਰਡਿੰਗ ਅੱਜ ਤੋਂ ਡੇਢ ਸਾਲ ਪਹਿਲਾਂ ਮਿਲਣ ਗਿਆ ਕਿ ਸੇਮ ਨਾਲਿਆਂ ਦੀ ਸਫਾਈ ਤੁਰੰਤ ਕਰਵਾ ਦਿੱਤੀ ਜਾਵੇ। ਸੀ.ਐਮ. ਸਾਹਿਬ ਨੇ ਉਸ ਚੀਫ ਇੰਜੀਨੀਅਰ ਨੂੰ ਫੋਨ ਵੀ ਕੀਤਾ। ਲੇਕਿਨ ਕਾਗਜ਼ੀ ਪੱਤਰੀਂ ਉਹ ਵੀ ਬੜੇ ਹੁਸ਼ਿਆਰ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿੰਨਾ ਘਪਲਾ ਡਰੇਨੇਜ ਵਿਭਾਗ ਵਿੱਚ ਹੈ, ਸ਼ਾਇਦ ਹੀ ਹੋਰ ਕਿਤੇ ਹੋਵੇ । ਮੈਂ ਸਮਝਦਾ ਹਾਂ ਕਿ ਆਟੇ ਵਿੱਚ ਲੂਣ ਤਾਂ ਹਮੇਸ਼ਾ ਚੱਲ ਜਾਂਦਾ ਹੈ ਲੇਕਿਨ ਇੱਥੇ ਤਾਂ ਨਿਰੇ ਦਾ ਨਿਰਾ ਲੂਣ ਡਰੇਨੇਜ ਵਿਭਾਗ, ਸਿੰਚਾਈ ਵਿਭਾਗ ਵਿੱਚ ਹੈ। ਇਹ ਸੇਮ ਨਾਲੇ ਨੂੰ ਹੱਥ ਵੀ ਨਹੀਂ ਲਾਉਂਦੇ ਤੇ ਕਹਿ ਦਿੰਦੇ ਹਨ ਕਿ ਕਿਹੜਾ ਬਾਦਲ ਸਾਹਿਬ ਨੇ ਵੇਖਣ ਜਾਣਾ ਹੈ। ਸਫਾਈ ਕੇਵਲ ਹੋਈ ਤਾਂ ਲੰਬੀ ਹਲਕੇ ਵਿੱਚ ਹੋਈ ਹੈ। ਲੰਬੀ ਹਲਕੇ ਵਿੱਚ ਸਫਾਈ ਹੋਈ, ਉਥੇ ਇਸ ਵਾਰੀ ਪਾਣੀ ਦੀ ਮਾਰ, ਬਾਰਸ਼ਾਂ ਦੀ ਮਾਰ ਨਹੀਂ ਪਈ । ਕੇਵਲ ਇੱਕ-ਦੋ ਪਿੰਡਾਂ ਵਿੱਚ ਪਈ, ਉਹ ਵੀ ਸਾਡੇ ਅਕਾਲੀ ਆਗੂਆਂ ਦੀ ਗਲਤੀਆਂ ਕਾਰਨ ਉਥੇ ਮਾਰ ਪਈ। ਲੇਕਿਨ ਕਾਗਜ਼ੀਂ ਪੱਤਰੀਂ ਸਫਾਈ ਕਰਵਾ ਦਿੱਤੀ ਜਾਂਦੀ ਹੈ। ਮੈਂ ਚੀਫ ਇੰਜੀਨੀਅਰ ਸਾਹਿਬ ਨਾਲ ਗੱਲ ਕੀਤੀ। ਮੈਂ ਕਿਹਾ ਮਹਾਰਾਜ ਤੁਹਾਨੂੰ ਇੰਨਾ ਪੈਸਾ ਮਿਲਦਾ ਹੈ ਪਰ ਇੰਨਾ ਵੱਡਾ ਘਪਲਾ ਹੈ ਕਿ ਉੱਥੇ ਤਾਂ ਵੱਡੇ ਵੱਡੇ ਦਰੱਖਤ ਉਗੇ ਪਏ ਹਨ। ਬਾਦਲ ਸਾਹਿਬ ਵੀ ਇਸ ਵਾਰੀ ਵੇਖ ਕੇ ਆਏ ਹਨ ਕਿ ਉਥੇ ਟਾਹਲੀਆਂ ਉਗੀਆਂ ਪਈਆਂ ਹਨ, ਕਿੱਕਰਾਂ ਉਗੀਆਂ ਪਈਆਂ ਹਨ। ਉਹ ਚੀਫ ਇੰਜੀਨੀਅਰ ਸਾਹਿਬ ਕਹਿੰਦੇ ਹਨ ਕਿ ਮੈਨੂੰ ਆਰਡਰ ਤਾਂ ਦੇ ਦਿੰਦੇ ਹਨ, ਆਈ ਵਾਰੀ ਸਫਾਈ ਕਰਨ ਵਾਸਤੇ ਤੇ ਸਾਲ 2011-12 ਅਤੇ ਸਾਲ 2012-13 ਵਿੱਚ ਇਨ੍ਹਾਂ ਸੇਮ ਨਾਲਿਆਂ ਦੀ ਸਫਾਈ ਦਾ ਆਰਡਰ ਵੀ ਹੋ ਗਿਆ ਹੈ ਪਰ ਪੰਜਾਬ ਸਰਕਾਰ ਦੱਸ ਦੇਵੇ ਕਿ ਉਸ ਨੇ ਕੋਈ ਪੈਸਾ ਵੀ ਰਿਲੀਜ਼ ਕੀਤਾ ਹੋਵੇ । ਪੰਜਾਬ ਸਰਕਾਰ ਵੱਲੋਂ ਕੋਈ ਪੈਸਾ ਰਿਲੀਜ਼ ਨਹੀਂ ਕੀਤਾ ਗਿਆ ਤੇ ਫਿਰ ਉਹ ਵੀ ਵਿਚਾਰਾ ਕੀ ਕਰੇ । ਉਹ ਕਹਿੰਦਾ ਹੈ ਕਿ ਜਿੱਥੇ ਜੁੱਤੀਆਂ ਪੈਂਦੀਆਂ ਉਥੇ ਮੈਂ ਸਫਾਈ ਕਰਵਾ ਦਿੰਦਾ ਹਾਂ। ਬਾਕੀ ਏਰੀਆ ਵਿੱਚ ਮੈਂ ਬਿਨਾਂ ਪੈਸਿਆਂ ਤੋਂ ਸਫਾਈ ਕਿਵੇਂ ਕਰਵਾ ਸਕਦਾ ਹੈ । ਜਦੋਂ ਮੇਰੇ ਕੋਲ ਕੋਈ ਪੈਸਾ ਹੀ ਹੈ ਨਹੀਂ। ਬੱਸ ਗੱਲੀ ਬਾਤੀਂ ਉਹ ਆਪਣਾ ਸਾਰਾ ਕੰਮ ਪੂਰਾ ਤੋਰ ਦਿੰਦੇ ਹਨ ਕਿ ਸਫਾਈ ਕਰ ਦਿੱਤੀ ਗਈ ਹੈ। ਮੈਂ ਸਮਝਦਾ ਹਾਂ ਕਿ ਇਹ ਸਭ ਕੁਝ ਅੱਜ ਸਰਕਾਰ ਦੀ ਨਲਾਇਕੀ ਕਰਕੇ ਹੈ ।

**ਸਰਦਾਰ ਹਰਪ੍ਰੀਤ ਸਿੰਘ:** ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ:** ਪੁਆਇੰਟ ਆਫ ਆਰਡਰ ਕਰੋ ਕਿ ਤੁਸੀਂ ਕੀ ਕਹਿਣਾ ਹੈ ?

**ਸਰਦਾਰ ਹਰਪ੍ਰੀਤ ਸਿੰਘ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ

[ ਸਰਦਾਰ ਹਰਪ੍ਰੀਤ ਸਿੰਘ ]

ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੇਰੇ ਮਾਨਯੋਗ ਸਾਥੀ ਤਕਰੀਰ ਕਰ ਰਹੇ ਹਨ ਕਿ ਸਫਾਈ ਨਹੀਂ ਹੋਈ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਭ ਤੋਂ ਵੱਡੀ ਸਮੱਸਿਆ ਮਲੋਟ ਹਲਕੇ ਦੀ ਸੀ । ਮਲੋਟ ਦੇ ਇਲਾਕੇ ਦਾ ਜਿੰਨਾ ਵੀ ਪਾਣੀ ਸੀ, ਉਹ ਮੁਕਤਸਰ ਦੇ ਪਿੰਡਾਂ ਜਾਂ ਗਿੱਦੜਬਾਹਾ ਦੇ ਪਿੰਡਾਂ ਦਾ ਸਾਡੇ ਹਲਕੇ ਵਿੱਚ ਆ ਰਿਹਾ ਸੀ ਪਰ ਜੇਕਰ ਉਹ ਸੇਮ ਨਾਲੇ ਸਾਫ ਨਾ ਹੋਏ ਹੁੰਦੇ ਜਾਂ ਕਿਤੇ ਉਨ੍ਹਾਂ ਦੀ ਸਫਾਈ ਟਾਈਮ ਸਿਰ ਨਾ ਹੋਈ ਹੁੰਦੀ ਤਾਂ ਸਾਡੇ ਬਹੁਤ ਵੱਡਾ ਨੁਕਸਾਨ ਹੋਣਾ ਸੀ ਅਤੇ ਪਿੰਡਾਂ ਦੇ ਪਿੰਡ ਤਬਾਹ ਹੋ ਜਾਣੇ ਸੀ। ਇਹ ਮੈਂ ਗਾਰੰਟੀ ਦੇ ਨਾਲ ਕਹਿ ਸਕਦਾ ਹਾਂ ਕਿ ਸਾਰੇ ਸਫਾਈ ਹੋਈ ਹੋਈ ਸੀ । ਇਸ ਵਾਸਤੇ ਮੈਂ ਮਾਨਯੋਗ ਸੀ.ਐਮ. ਸਾਹਿਬ ਦਾ ਬਹੁਤ ਬਹੁਤ ਧੰਨਵਾਦੀ ਵੀ ਹਾਂ।

**ਸਿੰਜਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ):** ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਉਥੇ ਸਫਾਈ ਨਹੀਂ ਹੋਈ, ਬੜਾ ਵੱਡਾ ਸਕੈਂਡਲ ਹੈ। ਇਹ ਹੈ, ਉਹ ਹੈ । ਮੈਂ ਇਸ ਬਾਰੇ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ .......

**ਮਾਨਯੋਗ ਸਪੀਕਰ:** ਜੇ ਤੁਸੀਂ ਕੁਝ ਦੱਸਣਾ ਹੈ ਫਿਰ ਤਾਂ ਮੈਂ ਤੁਹਾਨੂੰ ਬਾਅਦ ਵਿੱਚ ਟਾਈਮ ਦੇਵਾਂਗਾ।

**ਸਿੰਜਾਈ ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਨੇ ਬੜੇ ਘਪਲੇ ਦੀ ਗੱਲ ਕੀਤੀ ਹੈ, ਇਸ ਕਰਕੇ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਜੀ ।

**ਮਾਨਯੋਗ ਸਪੀਕਰ:** ਮੈਂ ਵੀ ਤਾਂ ਓਹੀ ਹੀ ਕਹਿ ਰਿਹਾ ਹਾਂ ਕਿ ਜੇ ਤਾਂ ਤੁਸੀਂ ਸਪੀਚ ਕਰਨੀ ਹੈ ਤਾਂ ਮੈਂ ਤੁਹਾਨੂੰ ਪੰਜ-ਸੱਤ ਮਿੰਟ ਬਾਅਦ ਵਿੱਚ ਦੇ ਦਿਆਂਗਾ ਪਰ ਜੇ ਤੁਸੀਂ ਵੈਸੇ ਵਿੱਚੋਂ ਕੋਈ ਪੁਆਇੰਟ ਦਾ ਜਵਾਬ ਦੇਣਾ ਹੈ ਤਾਂ ਉਹ ਤੁਸੀਂ ਦੇਖ ਲਓ।

**ਸਿੰਜਾਈ ਮੰਤਰੀ:** ਠੀਕ ਹੈ ਜੀ। ਮੈਨੂੰ ਬਾਅਦ ਵਿੱਚ ਸਮਾਂ ਦੇ ਦਿਓ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ। ਮੈਨੂੰ ਭੁੱਲ ਗਿਆ ਸੀ ਕਿ ਜਿਹੜੇ ਸਿੰਜਾਈ ਮੰਤਰੀ ਸਾਹਿਬ ਹਨ, ਉਹ ਤਾਂ ਸਰਦਾਰ ਜਨਮੇਜਾ ਸਿੰਘ ਸੇਖੋਂ ਸਾਹਿਬ ਹਨ। ਮੈਂ ਤਾਂ ਬਾਰ ਬਾਰ ਸਾਡੇ ਸਤਿਕਾਰਯੋਗ ਬਜ਼ੁਰਗ ਕੇਵਲ ਮੁੱਖ ਮੰਤਰੀ ਸਾਹਿਬ ਦਾ ਹੀ ਨਾਂ ਲਈ ਜਾਂਦਾ ਹਾਂ। ਮੈਂ ਇਸ ਸਦਨ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਅਤੇ ਇਸ ਵਾਸਤੇ ਇਨ੍ਹਾਂ ਦਾ ਧੰਨਵਾਦ ਵੀ ਕਰਨਾ ਚਾਹੁੰਦਾ ਹਾਂ ਕਿਉਂਕਿ ਇਹ ਬਹੁਤ ਹੀ ਗੰਭੀਰ ਮਸਲਾ ਸੀ ਤੇ ਮੁੱਖ ਮੰਤਰੀ ਸਾਹਿਬ ਨੇ ਆਪਣੇ 15 ਦਿਨ, ਸੁਨੀਲ ਜਾਖੜ ਜੀ ਹੋਰਾਂ ਨੇ, ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ ਸਾਰੇ ਹੀ ਉਥੇ ਗਏ ਲੇਕਿਨ ਸਿੰਜਾਈ ਮੰਤਰੀ, ਸਰਦਾਰ ਜਨਮੇਜਾ ਸਿੰਘ ਸੇਖੋਂ ਸਾਹਿਬ ਅੱਜ ਤੱਕ ਇਸ ਗੰਭੀਰ ਮਸਲੇ ਨੂੰ ਵੇਖਣ ਵਾਸਤੇ ਮੁਕਤਸਰ ਜ਼ਿਲ੍ਹੇ ਵਿੱਚ ਬਹੁੜੇ ਵੀ ਨਹੀਂ। ਮੈਂ ਇਸ ਗੱਲ ਦੀ ਇਨ੍ਹਾਂ ਨੂੰ ਬਹੁਤ ਵਧਾਈ ਦਿੰਦਾ ਹਾਂ.......

**ਸਿੰਜਾਈ ਮੰਤਰੀ :** ਸਪੀਕਰ ਸਾਹਿਬ, ਮੈਂ ਸਾਰੇ ਪੰਜਾਬ ਵਿੱਚ ਗਿਆ ਹਾਂ। ਮੁਕਤਸਰ ਸਾਹਿਬ ਵਿਖੇ ਮੁੱਖ ਮੰਤਰੀ ਸਾਹਿਬ ਆਪ ਸਨ। ਉਥੇ ਮੈਂ ਕੀ ਡਰਾਮਾ ਕਰਨਾ

ਸੀ ? ਉਥੇ ਮੁੱਖ ਮੰਤਰੀ ਸਾਹਿਬ ਆਪ ਹਾਜ਼ਰ ਸਨ। ਉਹ ਆਪ ਉਥੇ ਸਨ ਪਰ ਮੈਂ ਸਾਰੇ ਪੰਜਾਬ ਵਿੱਚ ਜਾ ਕੇ ਆਇਆ ਹਾਂ। ਇਕੱਲਾ ਗਿੱਦੜਬਾਹਾ ਅਤੇ ਲੰਬੀ ਨਹੀਂ ਜਾ ਕੇ ਆਇਆ। ਉਹ ਵੀ ਇਸ ਕਰਕੇ ਕਿਉਂਕਿ ਸੀ. ਐਮ. ਸਾਹਿਬ ਆਪ ਉਥੇ ਡੇਰਾ ਲਾਈ ਬੈਠੇ ਸੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਗੱਲ ਉਹੀ ਹੈ ਕਿ ਇਹ ਵਾਕਿਆ ਹੀ ਇਕ ਗੰਭੀਰ ਮੁੱਦਾ ਹੈ। ਸਾਡੇ ਮੁੱਖ ਮੰਤਰੀ ਸਾਹਿਬ ਨੇ ਸਾਡੇ ਕੇਂਦਰੀ ਮੰਤਰੀ, ਸ਼੍ਰੀ ਜੈ ਰਾਮ ਰਮੇਸ਼ ਜੀ ਦੀ ਤਾਰੀਫ ਕੀਤੀ ਕਿ ਮੈਂ ਉਨ੍ਹਾਂ ਨੂੰ ਲੈ ਕੇ ਆਇਆ। ਚਲੋ ਕਮ-ਅਜ਼-ਕਮ ਕੇਂਦਰ ਸਰਕਾਰ ਦੀ ਜਾਂ ਕਿਸੇ ਮੰਤਰੀ ਦੀ ਇਨ੍ਹਾਂ ਨੇ ਤਾਰੀਫ ਤਾਂ ਕੀਤੀ ਅਤੇ ਕਿਹਾ ਕਿ ਜਦੋਂ ਮੰਤਰੀ ਜੀ ਆਏ ਤੇ ਉਨ੍ਹਾਂ ਨੇ ਸਪੈਸ਼ਲ ਕਮੇਟੀ ਬਣਾਈ । ਮਿਸਟਰ ਸਮਰਾ ਦਾ ਵੀ ਇਨ੍ਹਾਂ ਨੇ ਆਪਣੀ ਕਮੇਟੀ ਵਿੱਚ ਜ਼ਿਕਰ ਕੀਤਾ ਜਿਹੜੇ ਕਿ ਰਨਫੈਡ (National Rainfed Area Authority) ਦੇ ਸੀ.ਓ. ਹਨ। ਇਨ੍ਹਾਂ ਨੇ ਮੀਰਸ਼ਾਹ ਜੀ ਦਾ ਵੀ ਜ਼ਿਕਰ ਕੀਤਾ। ਜਦੋਂ ਪਿੱਛੇ ਜਿਹੇ 8,9,10 ਅਤੇ 11 ਸਤੰਬਰ ਨੂੰ ਇੱਥੇ ਰੇਨਫੈਡ ਦੇ ਸੀ.ਓ. ਮਿਸਟਰ ਸਮਰਾ ਸਾਹਿਬ ਆਏ ਸਨ ਤਾਂ ਟ੍ਰਿਬਿਊਨ ਦੇ ਪਹਿਲੇ ਸਫੇ ਤੇ ਖਬਰਾਂ ਲਗਦੀਆਂ ਰਹੀਆਂ । ਢਿੱਲੋਂ ਸਾਹਿਬ, ਧਾਲੀਵਾਲ ਸਾਹਿਬ ਆ ਰਹੇ ਹਨ। ਇਨ੍ਹਾਂ ਨੇ ਖਬਰਾਂ ਲਗਵਾਈਆਂ। ਸਮਰਾ ਨੇ ਕੀ ਕਿਹਾ ਜਿਨ੍ਹਾਂ ਨੂੰ ਇਨ੍ਹਾਂ ਨੇ ਕਿਹਾ ਕਿ ਬੜੇ ਸੂਝਵਾਨ ਇਨਸਾਨ ਹਨ। ਸਮਰਾ ਸਾਹਿਬ ਕਹਿੰਦੇ ਹਨ ਕਿ ਜਿੰਨੀਆਂ ਡ੍ਰੇਨਾਂ ਹਨ, ਇਨ੍ਹਾਂ ਦਾ ਡਿਜ਼ਾਈਨ ਫੇਲਅਰ ਹੈ ਅਤੇ ਡ੍ਰੇਨ ਦਾ ਲੈਵਲ ਉਚਾ ਹੈ ਅਤੇ ਖੇਤ ਦਾ ਲੈਵਲ ਡਾਊਨ ਹੈ। ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ 1000 ਕਰੋੜ ਰੁਪਏ ਤੋਂ ਵੱਧ ਫੰਡਜ਼ ਲਗਾ ਕੇ ਜਿਹੜੀਆਂ ਬਾਦਲ ਸਾਹਿਬ ਕਹਿ ਰਹੇ ਹਨ ਕਿ 1997 ਵਿੱਚ ਡਰੇਨਾਂ ਕੱਢੀਆਂ, ਮੈਂ ਉਪਰਾਲਾ ਕੀਤਾ ਪਰ ਉਨ੍ਹਾਂ ਨੇ ਕਿਹਾ ਕਿ 1997 ਵਿੱਚ 1000 ਕਰੋੜ ਰੁਪਏ ਤੋਂ ਵੱਧ ਪੈਸਾ ਪੰਜਾਬ ਸਰਕਾਰ ਨੇ ਕੇਂਦਰ ਸਰਕਾਰ ਦਾ ਖਰਾਬ ਕੀਤਾ ਹੈ ਕਿਉਂਕਿ ਇਨ੍ਹਾਂ ਨਾਲਿਆਂ ਦਾ, ਡਰੇਨਾਂ ਦਾ ਕੋਈ ਮਤਲਬ ਹੀ ਨਹੀਂ ਬਣਦਾ ਸੀ । ਇਹ ਸਾਰਾ ਸਿਸਟਮ ਟੋਟਲੀ ਖਰਾਬ ਹੈ ਅਤੇ ਉਨ੍ਹਾਂ ਨੇ ਇਸ ਦੀ ਪੂਰੀ ਮੁਖਾਲਫਤ ਕੀਤੀ। ਸਟੋਰੀਆਂ ਲਗਦੀਆਂ ਰਹੀਆਂ ਕਿ ਉਹ 1000 ਕਰੋੜ ਰੁਪਿਆ ਸਾਰਾ ਖਰਾਬ ਕੀਤਾ ਗਿਆ। 1000 ਕਰੋੜ ਰੁਪਏ ਨਾਲ ਸ੍ਰੀ ਮੁਕਤਸਰ ਸਾਹਿਬ ਵਿਖੇ ਜਿਥੋਂ ਦੀ ਮਰਜ਼ੀ ਡਰੇਨ ਕੱਢ ਲਈ ਜਾਵੇ ਲੇਕਿਨ ਉਹ ਸਾਰਾ ਪੈਸਾ ਖਰਾਬ ਹੋਇਆ ਹੈ। ਇਹ ਸਮਰਾ ਸਾਹਿਬ ਦੀ ਰਿਪੋਰਟ ਹੈ। ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਦੱਸਣਾ ਚਾਹੁੰਦਾ ਹਾਂ ਕਿ ਵਾਰ ਵਾਰ ਪੱਖਪਾਤ ਦੀ ਗੱਲ ਕੀਤੀ ਜਾਂਦੀ ਹੈ। ਕਿਹਾ ਜਾਂਦਾ ਹੈ ਕਿ ਉਹ ਆਪਣੇ ਏਰੀਏ ਦੀ ਗੱਲ ਕਰਦਾ ਹੈ। ਹਰਿਆਣਾ ਤੇ ਰਾਜਸਥਾਨ ਵਿੱਚ ਕਾਂਗਰਸ ਦੀ ਸਰਕਾਰ ਹੈ। ਬਾਦਲ ਸਾਹਿਬ ਕਹਿੰਦੇ ਹਨ ਕਿ ਕੇਂਦਰ ਸਰਕਾਰ ਤਾਂ ਉਨ੍ਹਾਂ ਦੀ ਮਦਦ ਕਰਦੇ ਹਨ ਕਿ ਉਥੇ ਕਾਂਗਰਸ ਸਰਕਾਰ ਹੈ। ਬਾਦਲ ਸਾਹਿਬ ਕਹਿੰਦੇ ਹਨ ਕਿ ਸਾਡੇ ਨਾਲ ਤਾਂ ਵਿਤਕਰਾ ਕੀਤਾ ਜਾਂਦਾ ਹੈ। ਪੰਜਾਬ ਨਾਲ ਵਿਤਕਰਾ ਕੀਤਾ ਜਾਂਦਾ ਹੈ। ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਵੀ ਵਿਤਕਰਾ ਕਰਦੇ ਹਨ। ਸਾਲ 2012-13 ਵਿੱਚ ਫਾਈਨਾਂਸ ਕਮਿਸ਼ਨ ਨੇ 50-50 ਕਰੋੜ ਰੁਪਏ ਦੀਆਂ ਦੋ ਕਿਸ਼ਤਾਂ ਵਾਟਰ-ਲਾਗਿੰਗ ਵਾਸਤੇ ਭੇਜੀਆਂ। ਇਹ ਆਨ ਦਿ ਰਿਕਾਰਡ

[ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ]

ਹੈ, ਮੇਰੇ ਕੋਲ ਕਾਗਜ਼ ਹਨ। ਇਹ ਜਿਹੜਾ 100 ਕਰੋੜ ਰੁਪਿਆ ਆਇਆ, ਇਸ ਵਿੱਚੋਂ 75% ਪੈਸਾ ਲੰਬੀ ਦੀਆਂ ਡਰੇਨਾਂ ਉਪਰ ਲਗਾਇਆ ਗਿਆ। ਉਨ੍ਹਾਂ ਦੀ ਵਾਈਡਨਿੰਗ ਕੀਤੀ ਗਈ, ਉਨ੍ਹਾਂ ਦੀ ਸਫਾਈ ਵਗੈਰਾ ਕੀਤੀ ਤਾਂ ਕਿ ਆਪਣਾ ਏਰੀਆ ਮੁਕੰਮਲ ਬਣ ਜਾਵੇ ਅਤੇ ਉਥੇ ਕਿਸੇ ਕਿਸਮ ਦੀ ਕੋਈ ਦਿੱਕਤ ਨਾ ਆਵੇ। ਬਾਕੀ ਦਾ 25% ਪੈਸਾ ਬਲੂਆਣਾ ਹਲਕੇ ਵਿੱਚ ਲਗਾਇਆ ਗਿਆ। ਮੈਂ ਦੱਸਣਾ ਚਾਹੁੰਦਾ ਹਾਂ ਕਿ ਹੋ ਸਕਦਾ ਹੈ ਕਿ ਇਨ੍ਹਾਂ ਦਾ ਵੀ ਗੰਭੀਰ ਮਸਲਾ ਹੋਵੇ। ਇਸ ਦੇ ਨਾਲ ਨਾਲ ਬਾਦਲ ਸਾਹਿਬ ਗਿੱਦੜਬਾਹਾ ਹਲਕੇ ਦੀ ਵੀ ਅਗਵਾਈ ਕਰਦੇ ਰਹੇ ਹਨ। ਉਥੋਂ ਇਹ 1957 ਤੋਂ ਲੜਦੇ ਰਹੇ ਹਨ। ਉਥੋਂ ਦੇ ਹਰ ਪਿੰਡ ਬਾਰੇ ਉਹ ਜਾਣਦੇ ਹਨ। ਮੇਰੇ ਹਲਕੇ ਗਿੱਦੜਬਾਹਾ ਵਿੱਚ ਘੱਟੋ-ਘੱਟ 15 ਪਿੰਡ ਐਸੇ ਹਨ ਜਿਥੇ ਕਿ ਪਿਛਲੇ 18 ਸਾਲਾਂ ਤੋਂ ਸੇਮ ਚਲ ਰਹੀ ਹੈ। ਉਥੇ ਦਸ ਹਜ਼ਾਰ ਏਕੜ ਰਕਬਾ ਅਜੇ ਵੀ 2-2, 3-3 ਫੁੱਟ ਪਾਣੀ ਥੱਲੇ ਹੈ। ਉਨ੍ਹਾਂ ਪਿੰਡਾਂ ਉਤੇ ਇਕ ਵੀ ਰੁਪਿਆ ਖਰਚ ਨਹੀਂ ਕੀਤਾ ਗਿਆ। ਇਹ ਜਿਹੜੀ ਵਿਤਕਰੇ ਦੀ ਗੱਲ ਕਹੀ ਹੈ, ਉਹ ਮੈਂ ਤੁਹਾਨੂੰ ਇਸ ਕਰਕੇ ਦੱਸਣਾ ਚਾਹੁੰਦਾ ਹਾਂ। ਸੇਮ ਆਪ ਬਣਾਈ ਗਈ ਹੈ। ਇੱਕ ਵਾਰ ਮੈਂ ਬਾਦਲ ਸਾਹਿਬ ਕੋਲ ਗਿਆ ਸੀ। ਉਸ ਹਲਕੇ ਵਿੱਚ ਛੱਪੜ ਭਰੇ ਪਏ ਹਨ ਅਤੇ ਸੇਮ ਦਾ ਪਾਣੀ ਪਹਿਲਾਂ ਹੀ ਖੇਤਾਂ ਵਿੱਚ 2-2 ਫੁੱਟ ਖੜ੍ਹਾ ਹੈ। ਸਾਨੂੰ ਆਮ ਬੰਦੇ ਨੂੰ ਵੀ ਸਮਝ ਆ ਜਾਂਦੀ ਹੈ ਕਿ ਪਾਣੀ ਪਹਿਲਾਂ ਹੀ 2-2 ਫੁੱਟ ਖੜ੍ਹਾ ਹੈ ਅਤੇ ਬਾਰਸ਼ਾਂ ਦੇ ਸੀਜ਼ਨ ਵਿੱਚ ਇਹ ਪਾਣੀ ਹੋਰ ਵੀ ਵੱਧ ਜਾਵੇਗਾ । ਮੈਂ ਬਾਦਲ ਸਾਹਿਬ ਨੂੰ ਚੇਤੇ ਕਰਾਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਮਨਜ਼ੂਰੀ ਦਿੱਤੀ ਸੀ ਕਿ ਉਥੇ ਲਿਫਟ ਪੰਪ ਲਗਾਏ ਜਾਣ। ਇਥੇ ਵੱਡੇ ਅਫਸਰ ਵੀ ਬੈਠੇ ਹਨ। ਸਾਡੇ ਪਿੰਡਾਂ ਵਿੱਚ ਲਿਫਟ ਪੰਪ ਲੱਗੇ ਹਨ। ਇਨ੍ਹਾਂ ਨੇ ਪੰਪ ਤਾਂ ਲਗਾ ਦਿੱਤੇ ਅਤੇ ਮੋਟਰਾਂ ਲਗਾ ਦਿੱਤੀਆਂ ਪਰ ਬਦਕਿਸਮਤੀ ਇਹ ਹੈ ਕਿ ਇਨ੍ਹਾਂ ਨੇ ਹਜ਼ਾਰਾਂ ਕਿਸਾਨਾਂ ਦੀਆਂ ਮੋਟਰਾਂ ਦੇ ਬਿੱਲ ਤਾਂ ਮੁਆਫ ਕਰ ਦਿੱਤੇ ਪ੍ਰੰਤੂ ਉਨ੍ਹਾਂ ਪੰਪਾਂ ਦੀਆਂ ਮੋਟਰਾਂ ਦੇ ਬਿੱਲਾਂ ਦਾ ਬੋਝ ਪੰਚਾਇਤਾਂ ਉਤੇ ਪਾ ਦਿੱਤਾ। ਉਨ੍ਹਾਂ ਪੰਚਾਇਤਾਂ ਕੋਲ ਤਾਂ ਵਾਟਰ ਵਰਕਸ ਦੇ ਬਿੱਲ ਭਰਨ ਜੋਗੇ ਪੈਸੇ ਵੀ ਨਹੀਂ ਹਨ, ਇਹ ਪੈਸੇ ਕਿੱਥੋਂ ਭਰਨਗੇ । ਇਸ ਕਾਰਨ ਲਿਫਟ ਪੰਪ ਬੰਦ ਪਏ ਹਨ। ਹੁਣ ਜਦੋਂ ਸੇਮ ਆਈ ਤਾਂ ਇਨ੍ਹਾਂ ਨੂੰ ਪਤਾ ਲੱਗਾ ਕਿ ਆਲਮ ਡੁੱਬ ਗਿਆ, ਪੰਜਾਬ ਡੁੱਬ ਗਿਆ, ਹੁਣ ਸਾਡੀ ਭੰਡੀ ਹੋਵੇਗੀ, ਪੂਰੇ ਪੰਜਾਬ ਵਿੱਚ ਮੁਕਤਸਰ ਦੀ ਗੱਲ ਹੋਵੇਗੀ। ਪੰਚਾਇਤਾਂ ਨੇ ਮੋਟਰਾਂ ਦੇ 3-3 ਲੱਖ ਰੁਪਏ ਦੇ ਬਿੱਲ ਨਹੀਂ ਭਰੇ ਪਰ ਅਫਸਰਾਂ ਨੇ ਜਾ ਕੇ ਉਥੋਂ ਸਿੱਧੀਆਂ ਕੁੰਡੀਆਂ ਲਗਵਾ ਦਿੱਤੀਆਂ ਤੇ ਫਿਰ ਪਾਣੀ ਨਿਕਲਣ ਲੱਗ ਪਿਆ। ਹੁਣ ਉਨ੍ਹਾਂ ਲਿਫਟ ਪੰਪਾਂ ਨਾਲ ਉਥੇ ਪਹਿਲਾਂ ਨਾਲੋਂ ਕੁਝ ਚੰਗਾ ਬੰਦੋਬਸਤ ਹੋਇਆ ਹੈ। ਹੁਣ ਉਥੇ ਪਾਣੀ ਦਾ ਗਰਾਫ ਕੁਝ ਘਟਿਆ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਨੂੰ ਕਿਉਂ ਨਹੀਂ ਉਨ੍ਹਾਂ ਨੂੰ ਰੈਗੂਲਰਾਈਜ਼ ਕਰ ਦਿੱਤਾ ਜਾਂਦਾ, ਕਿਉਂ ਉਨ੍ਹਾਂ ਦੇ ਬਿੱਲ ਮੁਆਫ ਨਹੀਂ ਕੀਤੇ ਜਾਂਦ। ਕਿਉਂ ਉਨ੍ਹਾਂ ਦੇ ਦੋ ਮਹੀਨਿਆਂ ਬਾਅਦ ਕੁਨੈਕਸ਼ਨ ਕੱਟੇ ਜਾਂਦੇ ਹਨ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਪਾਸੇ ਵੱਲ ਧਿਆਨ ਦੇਣ ਤਾਂ ਜੋ ਲਿਫਟ ਪੰਪ ਕੰਮ ਕਰਦੇ ਰਹਿਣ ਤਾਂ ਜੋ ਉਥੇ ਕਿਸੇ ਨੂੰ ਕਿਸੇ ਕਿਸਮ ਦੀ ਦਿੱਕਤ ਨਾ ਆਵੇ ....

**ਮਾਨਯੋਗ ਸਪੀਕਰ:** ਪਲੀਜ਼ ਕਨਕਲੂਡ ਕਰੋ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਬੜੀ ਹੈਰਾਨੀ ਦੀ ਗੱਲ ਹੈ। ਮੈਂ ਸਮਝਦਾ ਸੀ ਕਿ ਕਿਤੇ ਨਾ ਕਿਤੇ ਵਿਤਕਰੇ ਦੀ ਗੱਲ ਹੈ। ਗੱਲ ਕਰਨੀ ਬੜੀ ਸੌਖੀ ਹੁੰਦੀ ਹੈ। ਕਿਹਾ ਜਾਂਦਾ ਹੈ ਕਿ ਮੈਂ ਤਾਂ ਸਾਰਾ ਕੁਝ ਕਰਨ ਨੂੰ ਤਿਆਰ ਹਾਂ। ਸਾਡੇ ਮਿੱਤਲ ਸਾਹਿਬ ਨੇ ਕਿਹਾ ਕਿ ਮੈਂ ਤਾਂ ਬਾਦਲ ਸਾਹਿਬ ਨੂੰ ਚਿੱਠੀ ਲਿਖੀ ਹੈ ਕਿ ਤੁਸੀਂ ਮੇਰੇ ਘਰ ਆ ਕੇ ਸੰਗਤ ਦਰਸ਼ਨ ਕਰੋ। ਮੈਂ ਉਨ੍ਹਾਂ ਨੂੰ ਕਿਹਾ ਹੈ ਕਿ ਮੇਰੇ ਘਰ ਆ ਕੇ ਲੋਕਾਂ ਦੀਆਂ ਦਿੱਕਤਾਂ ਸੁਣ ਲਵੋ। ਮੈਂ ਸਦਨ ਵਿੱਚ ਕਹਿੰਦਾ ਹਾਂ ਕਿ ਜਿਸ ਦਿਨ ਇਹ ਟਾਈਮ ਦੇਣਗੇ, ਮੈਂ ਸੰਗਤ ਦਰਸ਼ਨ ਕਰਵਾਉਣ ਨੂੰ ਤਿਆਰ ਹਾਂ। ਕਹਿਣੀ ਤੇ ਕਰਨੀ ਵਿੱਚ ਬੜਾ ਫਰਕ ਹੁੰਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅਗਸਤ ਵਿੱਚ 97.77 ਕਰੋੜ ਰੁਪਿਆ ਕੁਦਰਤੀ ਆਫਤਾਂ ਵਾਸਤੇ ਆਇਆ ਪਰ ਕੁਦਰਤੀ ਆਫਤ ਕਿੱਥੇ ਆਈ? ਇਹ ਮੁਕਤਸਰ ਜ਼ਿਲ੍ਹੇ ਵਿੱਚ ਆਈ। ਜੇ ਉਥੇ ਦਿੱਕਤ ਆਈ ਹੈ ਤਾਂ ਉਥੇ ਕੋਈ ਸਮਾਨ ਦੇ ਦਿਉ, ਕੋਈ ਉਨ੍ਹਾਂ ਦੀ ਮਦਦ ਕਰ ਦਿਉ। ਲੇਕਿਨ ਮੈਨੂੰ ਆਪਣੇ ਆਪ ਤੇ ਸ਼ਰਮ ਆ ਰਹੀ ਹੈ ਕਿ ਵਿਧਾਨਕਾਰ ਅਤੇ ਚੁਣਿਆ ਨੁਮਾਇੰਦਾ ਹੋਣ ਦੇ ਨਾਤੇ ਮੈਂ ਇਕ ਧੇਲਾ ਵੀ ਉਨ੍ਹਾਂ ਦੀ ਮਦਦ ਨਹੀਂ ਕਰ ਸਕਦਾ। ਜੋ ਤਿਲ-ਫੁੱਲ ਭੇਟਾ ਕੀਤੀ ਉਹ ਆਪਣੀ ਜੇਬ ਵਿੱਚੋਂ ਲਗਾ ਕੇ ਉਨ੍ਹਾਂ ਦੀ ਮਦਦ ਕੀਤੀ। ਸਪੀਕਰ ਸਾਹਿਬ, 97 ਕਰੋੜ 77 ਲੱਖ ਰੁਪਿਆ ਜਿਹੜਾ ਕੇਂਦਰ ਸਰਕਾਰ ਨੇ ਸੱਤਵੇਂ ਮਹੀਨੇ ਦਿੱਤਾ, ਉਸ ਦਾ ਕੀ ਹੋਇਆ ? ਉਹ ਮੈਂ ਦੱਸਣਾ ਚਾਹੁੰਦਾ ਹਾਂ । ਇਨ੍ਹਾਂ ਨੇ ਕੀ ਕੀਤਾ ਕਿ ਜਦੋਂ ਬਾਰਸ਼ ਹਟ ਗਈ, ਇਨ੍ਹਾਂ ਦੇ ਫੂਡ ਐਂਡ ਸਪਲਾਈ, ਡੀ.ਐਫ.ਸੀ. ਨੇ, ਜਾਖੜ ਸਾਹਿਬ, ਜਿਹੜੀਆਂ ਤਰਪਾਲਾਂ ਝੋਨੇ ਤੇ ਲਗਾਉਣ ਲਈ ਦਿੱਤੀਆਂ ਜਾਂਦੀਆਂ ਹਨ, ਉਨ੍ਹਾਂ ਤਰਪਾਲਾਂ ਦੇ ਚਾਰ ਚਾਰ ਟੁਕੜੇ ਕਰਕੇ ਦੇਣੀਆਂ ਸ਼ੁਰੂ ਕਰ ਦਿੱਤੀਆਂ । ਤਰਪਾਲਾਂ ਮੰਗਵਾ ਲਈਆਂ ਕਿ ਚਾਰ ਟੁਕੜੇ ਇੱਕ ਤਰਪਾਲ ਦੇ ਕਰ ਦਿੱਤੇ । ਬਾਰਸ਼ ਤਾਂ ਬੰਦ ਹੋ ਗਈ ਪਰ ਉੱਥੇ ਤਰਪਾਲ ਨਹੀਂ, ਤੰਬੂ ਚਾਹੀਦਾ ਸੀ । ਉੱਥੇ ਤਰਪਾਲਾਂ ਦੇ ਟੁਕੜੇ ਲੈਣ ਲਈ ਲਾਈਨ ਲੱਗੀ ਹੋਈ, ਲੋਕਾਂ ਦੇ ਬੁਰੇ ਹਾਲ ਤੇ ਮੈਂ ਪੁੱਛਿਆ ਕਿ ਇਹ ਕੀ ਹੋ ਰਿਹਾ ਹੈ ? ਉੱਥੇ ਕਹਿਣ ਲੱਗੇ ਕਿ ਤਰਪਾਲਾਂ ਵੰਡੀਆਂ ਜਾ ਰਹੀਆਂ ਹਨ, ਤਰਪਾਲਾਂ ਪਿੱਛੇ ਮਰੋ-ਮਰਾਈ ਹੋਈ ਜਾਵੇ। ਜਿਹੜਾ 97 ਕਰੋੜ 77 ਲੱਖ ਰੁਪਿਆ ਕੁਦਰਤੀ ਆਫਤਾਂ ਵਾਸਤੇ ਸੈਂਟਰ ਤੋਂ ਆਇਆ, ਉਸ ਨਾਲ ਲੋਕਾਂ ਨੂੰ 10 ਕਿਲੋ ਆਟਾ ਦਿੱਤਾ ਗਿਆ । ਲੋਕਾਂ ਨਾਲ ਮਜ਼ਾਕ ਕੀਤਾ ਗਿਆ। ਇਸ ਤੋਂ ਇਲਾਵਾ 100 ਗਰਾਮ ਮਿਰਚਾਂ (ਸ਼ੇਮ ਸ਼ੇਮ ਦੀਆਂ ਅਵਾਜ਼ਾਂ), ਇੱਕ ਥੈਲੀ ਲੂਣ, 100 ਗਰਾਮ ਹਲਦੀ ਤੇ ਇੱਕ ਕਿਲੋ ਖੰਡ, ਇੱਕ ਕਿਲੋ ਦਾਲ ਤੇ ਦੋ ਕਿਲੋ ਇੱਕ ਪਸ਼ੂ ਵਾਸਤੇ ਫੀਡ ਦਾ ਗਟਾ ਦਿੱਤਾ ਗਿਆ । (ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਇੱਥੋਂ ਤੱਕ ਇਹ ਵੀ ਸਹੀ ਲਾਭਪਾਤਰੀਆਂ ਤੱਕ ਤਾਂ ਪਹੁੰਚੀ ਹੀ ਨਹੀਂ । ਚਲੋ, ਕਿਸੇ ਕੋਲ ਤਾਂ ਪਹੁੰਚੀ । ਕਿਸੇ ਨੇ ਲਾਈਨ ਵਿੱਚ ਲੱਗ ਕੇ ਲੈ ਲਈ । ਕਿਸੇ ਨੂੰ ਕਿਹਾ ਕਿ ਆ ਜਾ, ਤੈਨੂੰ ਦੇ ਦਿੰਦੇ ਹਾਂ ਕਿਉਂਕਿ ਤੂੰ ਸਾਨੂੰ ਵੋਟਾਂ ਪਾਈਆਂ ਹਨ । ਅੱਜ ਵੀ ਮੈਂ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀ ਕੋਝੀ ਰਾਜਨੀਤੀ ਅਕਾਲੀ ਆਗੂ ਨੇ ਉੱਥੇ ਕੀਤੀ । ਆਟੇ ਦੀ ਥੈਲੀ ਵੰਡਣ ਵਾਸਤੇ ਅਖਬਾਰਾਂ ਵਿੱਚ ਫੋਟੋਆਂ ਲਗਵਾਈਆਂ । ਮੈਂ ਅਖਬਾਰ ਨਾਲ ਲੈ ਕੇ ਆਇਆ ਹਾਂ । ਆਟੇ ਦੀ ਥੈਲੀ ਵੰਡਦਿਆਂ ਦੀ ਫੋਟੋ ਲਗਵਾਈ, ਲੂਣ ਵੰਡਦਿਆਂ ਦੀ ਫੋਟੋ ਲਗਵਾਈ । ਅਸੀਂ ਵੀ ਵੰਡਿਆ ਪਰ ਅਸੀਂ ਆਪਣੀ ਜੇਬ ਵਿੱਚੋਂ

[ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ]

ਵੰਡਿਆ। ਅੱਜ ਵੀ ਮੈਂ ਬਾਦਲ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਮੇਰੇ ਹਲਕੇ ਵਿੱਚ ਸੁਰਗਾਪੁਰੀ ਦੋਧਾ ਪਿੰਡ ਹੈ । ਅੱਜ ਵੀ ਉੱਥੇ 30 ਗੱਟੇ ਫੀਡ ਦੇ ਚੁਣੀ ਹੋਈ ਪੰਚਾਇਤ ਵੰਡਣਾ ਚਾਹੁੰਦੀ ਸੀ ਪਰ ਮੈਂਬਰਾਂ ਨੇ ਧਰਮਸ਼ਾਲਾ ਵਿੱਚ ਰੱਖ ਦਿੱਤੇ। ਲੇਕਿਨ ਉਸ ਉੱਤੇ ਵੀ ਰਾਜਨੀਤੀ ਕੀਤੀ ਗਈ। ਡੀ. ਸੀ. ਨੂੰ ਪਤਾ ਹੈ, ਐਸ. ਡੀ. ਐਮ. ਨੂੰ ਪਤਾ ਹੈ। ਉਸ ਤੇ ਰਾਜਨੀਤੀ ਹੋ ਰਹੀ ਹੈ। ਜਿਹੜਾ ਬੰਦਾ ਹਾਰਿਆ ਹੋਇਆ ਹੈ, ਕਹਿੰਦੇ ਸੀ, ਗੱਟੇ ਤਾਂ ਵੰਡਣ ਦੇਵਾਂਗੇ, ਹਾਰੇ ਹੋਏ ਬੰਦੇ ਦੇ ਘਰੇ 30 ਗੱਟੇ ਪਹੁੰਚਾਏ ਜਾਣ। ਐਸ. ਡੀ. ਐਮ., ਆਈ. ਏ. ਐਸ. ਅਫਸਰ ਤੁਰਿਆ ਫਿਰਦਾ ਹੈ। ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਜੇ ਬਾਦਲ ਸਾਹਿਬ, ਗੱਲ ਝੂਠ ਹੈ ਤਾਂ ਮੈਂ ਕੱਲ੍ਹ ਸਦਨ ਵਿੱਚ ਜਵਾਬ ਦੇਵਾਂਗਾ। ਆਈ. ਏ. ਐਸ., ਐਸ. ਡੀ. ਐਮ. ਨੇ ਇਸ ਗੱਲ ਨੂੰ ਰਿਫਿਊਜ਼ ਕੀਤਾ। ਉਸ ਨੇ ਡੀ. ਸੀ. ਨਾਲ ਗੱਲ ਕੀਤੀ, ਉਨ੍ਹਾਂ ਨੇ ਮੈਨੂੰ ਦੱਸਿਆ। ਉਹ ਕਹਿਣ ਲੱਗਾ ਕਿ 30 ਗੱਟੇ ਫੀਡ ਵੰਡਣ ਵਾਸਤੇ ਐਸ. ਡੀ. ਐਮ. ਜਾਵੇ। ਜਿਹੜਾ ਪੰਚਾਇਤ ਦਾ ਅਧਿਕਾਰ ਹੈ, ਉਹ ਉਨ੍ਹਾਂ ਨੂੰ ਦਿੱਤਾ ਜਾਵੇ। ਸਪੀਕਰ ਸਾਹਿਬ, ਇੱਕ ਗੰਭੀਰ ਮੁੱਦਾ ਹੋਰ ਹੈ। ਫਿਰ ਮੈਂ ਆਪਣੀ ਗੱਲ ਸਮਾਪਤ ਕਰਾਂਗਾ। ਇਨ੍ਹਾਂ ਨੇ ਰਾਹਤ ਕੀ ਦਿੱਤੀ? ਰਾਹਤ ਵਜੋਂ ਆਟਾ ਦਿੱਤਾ, ਰਾਹਤ ਵਜੋਂ ਲੂਣ ਦਿੱਤਾ, ਕਿਲੋ ਖੰਡ ਦਿੱਤੀ, 100 ਗਰਾਮ ਹਲਦੀ ਦਿੱਤੀ ।

**ਸ਼੍ਰੀ ਸੁਨੀਲ ਜਾਖੜ (ਬੈਠੇ-ਬੈਠੇ) :** ਲੂਣ ਤਾਂ ਜ਼ਖਮਾਂ ਤੇ ਛਿੜਕਿਆ ਹੈ ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਇਨ੍ਹਾਂ ਨੇ ਵਾਕਿਆ ਹੀ ਜ਼ਖਮਾਂ ਤੇ ਲੂਣ ਛਿੜਕਿਆ ਹੈ । ਰਾਹਤ ਹੋਰ ਕੀ ਦਿੱਤੀ ? ਉੱਥੇ ਟਿਊਬਵੈਲ ਲਗਾ ਦਿੱਤੇ । ਉੱਥੇ ਟਿਊਬਵੈਲ ਲਗਾ ਕੇ ਅਪ ਲਿਫਟ ਕਰਨ ਲਈ ਪੰਪ ਲਗਾ ਦਿੱਤੇ । ਪੱਖੇ ਲਗਾ ਦਿੱਤੇ । ਮੈਨੂੰ ਲੱਗਦਾ ਹੈ ਕਿ ਤਮਾਮ ਪ੍ਰੈਸ ਜਿਹੜੀ ਬੈਠੀ ਹੈ, ਇਹ ਮੁਕਤਸਰ ਜ਼ਿਲ੍ਹੇ ਵਿੱਚ ਜਾ ਕੇ ਆਈ ਹੈ । ਮੈਂ ਇਨ੍ਹਾਂ ਨੂੰ ਇੱਕ ਇੱਕ ਜਗ੍ਹਾ ਦਿਖਾਈ । ਉੱਥੇ ਉਨ੍ਹਾਂ ਨੂੰ ਪੰਪ ਲੱਗੇ ਦਿਖਾਏ । ਟ੍ਰਿਬਿਊਨ ਦੀ ਅਰਚਿਤ ਵਾਟਸ ਦੀ ਨਿਊਜ਼ ਹੈ । ਮੈਂ ਨਾਲ ਲੈ ਕੇ ਆਇਆ ਹਾਂ । ਉਹ ਪੰਪ ਹਨ, ਇੱਕ ਜਥੇਦਾਰ ਦੇ, ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਥੇਦਾਰ ਹੈ। ਮੈਂ ਉਸ ਦਾ ਨਾਂ ਨਹੀਂ ਲੈਣਾ । ਸਾਰੇ ਟਰੈਕਟਰ ਉਹ ਲਗਵਾਉਂਦਾ ਹੈ । ਜਿੰਨੇ ਟਰੈਕਟਰ ਹਨ, ਉਹ ਲਗਵਾਉਂਦਾ ਹੈ । ਜਿਹੜੀ ਇਹ ਗਲਤੀ ਹੈ, ਲਿਖ ਲਓ ਬਾਦਲ ਸਾਹਿਬ, ਤੁਸੀਂ ਇਹ ਪੁੱਛਣਾ ਹੋਵੇਗਾ । ਅਮਰਜੀਤ ਸਿੰਘ ਠੇਕੇਦਾਰ ਹੈ, ਭਗਵਾਨਪੁਰੇ ਦਾ । ਭਗਵਾਨਪੁਰੇ ਦਾ ਠੇਕੇਦਾਰ ਹੈ ਜਿਸ ਦੇ ਟਰੈਕਟਰ ਲਗਵਾਏ ਜਾਂਦੇ ਹਨ । ਏ. ਡੀ. ਸੀ. ਬਾਠ, ਮੁਕਤਸਰ ਦਾ ਬਿਆਨ ਲੱਗਾ ਹੈ। ਅਰਚਿਤ ਵਾਟਸ ਨੇ ਟ੍ਰਿਬਿਊਨ ਵਿੱਚ ਲਗਾਇਆ ਹੈ । ਏ. ਡੀ. ਸੀ. ਨੇ ਆਪ ਕਿਹਾ ਹੈ ਕਿ ਜਿੰਨੇ ਘੰਟਿਆਂ ਵਾਸਤੇ ਟਰੈਕਟਰ ਕੰਮ ਕਰਨ ਵਾਸਤੇ ਲਗਾਉਂਦੇ ਹਾਂ, ਉਨੇ ਘੰਟੇ ਇਹ ਕੰਮ ਨਹੀਂ ਕਰਦੇ । ਕੇਵਲ ਦੋ-ਚਾਰ ਘੰਟੇ ਕੰਮ ਕਰਕੇ ਇਹ ਆਪਣਾ ਪੈਸਾ ਖਾਈ ਜਾਂਦੇ ਹਨ ਪਰ ਅਸੀਂ ਮਜਬੂਰ ਹਾਂ ਕਿਉਂਕਿ ਅਸੀਂ ਕੋਈ ਕਾਰਵਾਈ ਨਹੀਂ ਕਰ ਸਕਦੇ । ਇਹ ਰਿਪੋਰਟ ਹੈ । ਤੁਸੀਂ ਇਸ ਗੱਲ ਵੱਲ ਧਿਆਨ ਦਿਓ । ਮੈਂ ਕਹਿਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਨੇ ਕਿਹਾ ਕਿ ਮੈਨੂੰ ਬੜੀ ਚਿੰਤਾ ਹੈ । ਅਸੀਂ ਮੰਨ ਵੀ ਲੈਂਦੇ ਹਾਂ ਕਿਉਂਕਿ ਇਹ ਸਾਡੇ ਸਤਿਕਾਰਯੋਗ ਬਜ਼ੁਰਗ ਹਨ । ਪੰਜਾਬ ਦੀ

ਸਿਆਸਤ ਦਾ ਇਨ੍ਹਾਂ ਨੂੰ ਬਾਬਾ ਬੋਹੜ ਕਿਹਾ ਗਿਆ ਹੈ । ਅਸੀਂ ਇਨ੍ਹਾਂ ਦੀ ਤੌਹੀਨ ਵਿੱਚ ਕੋਈ ਗੱਲ ਨਹੀਂ ਕਰਨਾ ਚਾਹੁੰਦੇ । ਹਾਂ, ਆਪਣੇ ਮੁੱਦੇ ਚੁਣੇ ਹੋਏ ਵਿਧਾਨਕਾਰ ਵਜੋਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦੇ ਹਾਂ । ਜੇ ਅਸੀਂ ਆਪਣੇ ਫਰਜ਼ਾਂ ਦੀ ਪੂਰਤੀ ਨਹੀਂ ਕਰਦੇ ਤੇ ਬਾਦਲ ਸਾਹਿਬ ਕੋਲ ਆਪਣੀ ਗੱਲ ਜ਼ੋਰ ਨਾਲ ਨਹੀਂ ਉਠਾਵਾਂਗੇ ਤਾਂ ਸਾਨੂੰ ਲੋਕਾਂ ਨੇ ਮਾਫ ਨਹੀਂ ਕਰਨਾ। ਹੁਣ ਕੀ ਹੋ ਗਿਆ ? ਫਸਲਾਂ ਦਾ ਜੋ ਹੋਣਾ ਸੀ, ਹੋ ਗਿਆ । ਫਸਲ ਬਰਬਾਦ ਹੋ ਗਈ। ਬਾਦਲ ਸਾਹਿਬ ਨੇ ਜੋ ਕਿਹਾ, ਮੈਂ ਤਾਂ ਸੁਪਰੀਮ ਹਾਂ । ਬਾਦਲ ਸਾਹਿਬ ਨੇ ਕਿਹਾ ਕਿ ਮੈਂ ਤਾਂ ਪੂਰੇ ਪੰਜਾਬ ਦਾ ਹਲਕਾ ਇੰਚਾਰਜ ਹਾਂ । ਬਾਦਲ ਸਾਹਿਬ ਕੋਲ ਪਾਵਰ ਹੈ ।

**ਮਾਨਯੋਗ ਸਪੀਕਰ :** ਕਿਰਪਾ ਕਰਕੇ ਤੁਸੀਂ ਕਨਕਲੂਡ ਕਰੋ ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਬਾਦਲ ਸਾਹਿਬ ਨੇ ਕਿਹਾ ਕਿ ਕੇਂਦਰ ਸਰਕਾਰ ਮੈਨੂੰ ਪੈਸਾ ਵੰਡਣ ਨਹੀਂ ਦਿੰਦੀ। ਨਹੀਂ ਤਾਂ ਮੈਂ ਵੰਡ ਦਿਆਂ । ਇੱਕ ਹਜ਼ਾਰ ਕਰੋੜ ਰੁਪਿਆ ਮੇਰੇ ਕੋਲ ਪਿਆ ਹੈ । ਕਿਹੜੀ ਪਾਬੰਦੀ ਕਿਸ ਨੇ ਲਗਾਈ ਹੈ? ਮਹਾਰਾਜਾ ਅਮਰਿੰਦਰ ਸਿੰਘ ਨੇ ਰੈਜ਼ੋਲਿਊਸ਼ਨ ਪਾਸ ਕੀਤਾ ਸੀ । ਉਨ੍ਹਾਂ ਨੇ ਪਾਣੀਆਂ ਦਾ ਮੁੱਦਾ ਹੀ ਮੁਕਾ ਦਿੱਤਾ ਭਾਵੇਂ ਹਾਈ ਕੋਰਟ ਤੇ ਸਰਕਾਰਾਂ ਦਾ ਦਬਾਅ ਸੀ । ਹੁਣ ਬਾਦਲ ਸਾਹਿਬ ਦੀ ਗੱਲ ਤੇ ਯਕੀਨ ਕਰਨਾ ਪੈਂਦਾ ਹੈ । ਬਾਦਲ ਸਾਹਿਬ ਪਿਆਰ ਨਾਲ ਕਹਿੰਦੇ ਹਨ ਕਿ ਕਾਕਾ ਮੈਂ ਹੁਣ ਚਿੜੀਆਂ ਦਾ ਦੁੱਧ ਤਾਂ ਤੁਹਾਡੇ ਵਾਸਤੇ ਲਿਆ ਕੇ ਨਹੀਂ ਦੇ ਸਕਦਾ, ਜੇਕਰ ਮੇਰਾ ਵੱਸ ਚੱਲੇ ਤਾਂ ਮੈਂ ਚਿੜੀਆਂ ਦਾ ਦੁੱਧ ਵੀ ਤੁਹਾਡੇ ਵਾਸਤੇ ਚੋਅ ਲਿਆਵਾਂ ਪਰ ਮੇਰਾ ਵੱਸ ਨਹੀਂ ਚਲਦਾ। ਨਾ ਚਿੜੀ ਵੇਖੀ, ਨਾ ਦੁੱਧ ਵੇਖਿਆ। ਹੁਣ ਮੈਂ ਸਮਾਪਨ ਕਰਨ ਤੋਂ ਪਹਿਲਾਂ ਇੱਕ ਗੱਲ ਕਰਨੀ ਚਾਹੁੰਦਾ ਹਾਂ। ਖੇਤੀਬਾੜੀ ਮਹਿਕਮਾ ਵੀ ਮੈਨੂੰ ਲਗਦਾ ਹੈ ਬਾਦਲ ਸਾਹਿਬ ਦੇ ਕੋਲ ਹੀ ਹੈ। ਅੱਜ ਦੇ ਟ੍ਰਿਬਿਊਨ ਵਿੱਚ ਮਾਲਵਾ ਪੇਜ ਤੇ ਇੱਕ ਖਬਰ ਛਪੀ ਹੈ। ਉਨ੍ਹਾਂ ਨੇ ਲਿਖਿਆ ਹੈ ਕਿ ਫਸਲ ਉਨ੍ਹਾਂ ਦੀ ਮਰ ਗਈ, ਉਹ early crop ਬੀਜਣਾ ਚਾਹੁੰਦੇ ਹਨ। ਢਾਈ ਲੱਖ ਹੈਕਟੇਅਰ ਜਗ੍ਹਾ ਵਾਸਤੇ 2.2 ਲੱਖ ਕੁਇੰਟਲ ਅਰਲੀ ਵਰਾਇਟੀ HD 2967 ਵੀਟ੍ਹ ਦਾ ਸੀਡ ਚਾਹੀਦਾ ਹੈ। ਜਿਨ੍ਹਾਂ ਦੀ ਫਸਲ ਮਰ ਗਈ ਹੈ, ਸਰਕਾਰ ਵੱਲੋਂ ਉਨ੍ਹਾਂ ਨੂੰ ਅੱਜ ਤੱਕ ਕੋਈ ਚੈੱਕ ਵੀ ਨਹੀਂ ਦਿੱਤਾ ਗਿਆ, ਕੋਈ ਮਲ੍ਹਮ ਵੀ ਨਹੀਂ ਲਗਾਈ ਗਈ। ਉਨ੍ਹਾਂ ਨਾਲ ਅਣਦੇਖੀ ਕੀਤੀ ਗਈ ਹੈ। ਹੁਣ ਕਣਕ ਦੇ ਮਸਲੇ ਵਿੱਚ 2.2 ਲੱਖ ਕੁਇੰਟਲ ਸੀਡ ਚਾਹੀਦਾ ਹੈ ਲੇਕਿਨ 4000 ਕੁਇੰਟਲ ਸਬਸਿਡੀ ਦਾ ਸੀਡ ਹੀ ਸਾਡੇ ਕੋਲ ਉਪਲਬਧ ਹੈ। ਬਜ਼ਾਰ ਵਿੱਚ ਉਹ 1300 ਰੁਪਏ ਦੇ ਹਿਸਾਬ ਨਾਲ ਮਿਲਦਾ ਹੈ ਅਤੇ ਸਰਕਾਰ ਉਸ ਨੂੰ 800 ਰੁਪਏ ਦੇ ਹਿਸਾਬ ਨਾਲ ਦਿੰਦੀ ਹੈ। ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਬੇਨਤੀ ਕਰਦਾ ਹਾਂ ਕਿ ਅਸੀਂ ਇਸ ਮਤੇ ਤੇ ਸਹਿਮਤੀ ਪ੍ਰਗਟ ਕਰਦੇ ਹਾਂ। ਇਹ ਮਤਾ ਅਸੀਂ ਵੀ ਲਿਆਉਣਾ ਚਾਹੁੰਦੇ ਸੀ ਲੇਕਿਨ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਸਿਰਫ ਕੇਂਦਰ ਨੂੰ ਨਾ ਨਿੰਦੋ ਸਗੋਂ ਅਸੀਂ ਆਪਣੀਆਂ ਜ਼ਿੰਮੇਵਾਰੀਆਂ ਵੱਲ ਵੀ ਧਿਆਨ ਦੇਈਏ, ਆਪਣੇ ਅਫਸਰਾਂ ਵੱਲ ਧਿਆਨ ਦੇਈਏ। ਤੁਹਾਡਾ ਬਹੁਤ ਬਹੁਤ ਧੰਨਵਾਦ। (ਵਿਰੋਧੀ ਧਿਰ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ :** ਸਰਦਾਰ ਜਨਮੇਜਾ ਸਿੰਘ ਸੇਖੋਂ ਜੀ।

**ਸਿੰਜਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ) :** ਸਪੀਕਰ ਸਾਹਿਬ, ਜੇ ਮੈਨੂੰ ਕੱਲ੍ਹ ਨੂੰ ਟਾਈਮ ਦੇ ਦੇਵੋ ਜੀ, ਮੈਂ ਸਾਰਾ ਦੱਸ ਦੇਵਾਂਗਾ ਜੀ।

**ਮਾਨਯੋਗ ਸਪੀਕਰ :** ਇਹ ਪ੍ਰਸਤਾਵ ਹੁਣ ਪਾਸ ਕਰਨਾ ਹੈ।

**ਸਿੰਜਾਈ ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸਕੈਂਡਲ ਦੀ ਗੱਲ ਕੀਤੀ ਹੈ, 7238 ਕਿਲੋਮੀਟਰ ਡਰੇਨਾਂ ਪੰਜਾਬ ਵਿੱਚ ਹਨ ਅਤੇ ਪੈਸੇ 2157 ਡਰੇਨਾਂ ਦੇ ਮਿਲੇ ਹਨ। ਹੁਣ ਸਾਰੇ ਪਟਿਆਲੇ ਵਿੱਚ ਵੀ ਡਰੇਨਾਂ ਸਾਫ ਕੀਤੀਆਂ ਹਨ, ਫਿਰੋਜ਼ਪੁਰ ਵਿੱਚ ਵੀ ਕੀਤੀਆਂ ਹਨ, ਕਾਹਨੂੰਵਾਨ ਵਿੱਚ ਵੀ ਕੀਤੀਆਂ ਹਨ, ਅੰਮ੍ਰਿਤਸਰ ਵਿੱਚ ਵੀ ਕੀਤੀਆਂ ਹਨ। ਕੀ ਕੋਈ ਇਕੱਲੇ ਬਾਦਲ ਸਾਹਿਬ ਨੇ ਹੀ ਆਪਣੀਆਂ ਡਰੇਨਾਂ ਨਹੀਂ ਸਾਫ ਕਰ ਲਈਆਂ? ਉਥੇ ਵੀ ਕਈ ਡਰੇਨਾਂ ਇਹੋ ਜਿਹੀਆਂ ਹਨ, ਜਿਹੜੀਆਂ ਰਹਿ ਗਈਆਂ ਹਨ। ਜਿਹੜੀਆਂ ਹੁਣ ਰਹਿ ਗਈਆਂ ਹਨ, ਕੀ ਉਨ੍ਹਾਂ ਦਾ ਵੀ ਸਕੈਂਡਲ ਬਣ ਗਿਆ? ਇੱਕ ਪਾਸੇ ਤਾਂ ਕਹਿ ਰਹੇ ਹਨ ਕਿ ਪੈਸੇ ਨਹੀਂ ਮਿਲੇ, ਫਿਰ ਮਹਿਕਮੇ ਨੇ ਸਕੈਂਡਲ ਕਿਥੋਂ ਕਰ ਲਿਆ । ਪੈਸੇ ਤਾਂ ਅਜੇ ਤੱਕ ਮਿਲੇ ਨਹੀਂ। ਇਹ ਸਾਰਾ ** ਨਾਲ ਹੀ ਕੰਮ ਚਲਾਈ ਜਾਂਦੇ ਹਨ। ਇਹ ਇਕੱਲਾ 1997 ਦੀ ਗੱਲ ਕਰਦੇ ਹਨ। ਡਰੇਨੇਜ ਡਿਪਾਰਟਮੈਂਟ ਨੂੰ ਸੈਂਟਰ ਗੌਰਮਿੰਟ ਤੋਂ ਪਿਛਲੇ 60 ਸਾਲਾਂ ਵਿੱਚ 1000 ਕਰੋੜ ਰੁਪਿਆ ਨਹੀਂ ਆਇਆ। ਪੰਜਾਬ ਨੇ ਤਾਂ ਆਪਣੇ ਵੱਲੋਂ ਲਗਾ ਦਿੱਤਾ ਹੋਵੇਗਾ ਪਰ ਸੈਂਟਰ ਵੱਲੋਂ ਕੋਈ ਨਹੀਂ ਆਇਆ। ਇਹ ਸਾਰਾ ** ਨਾਲ ਹੀ ਕੰਮ ਚਲਾਈ ਜਾਂਦੇ ਹਨ। ਸੋ, ਕੋਈ ਸਕੈਂਡਲ ਨਹੀਂ, ਕੋਈ ਕੁਝ ਨਹੀਂ। ਬਾਦਲ ਸਾਹਿਬ ਨੇ ਬੜਾ ਦਿਆਨਤਦਾਰੀ ਨਾਲ ਕੰਮ ਕੀਤਾ ਹੈ ਔਰ 1997 ਵਿੱਚ ਤਾਂ ਉਥੇ ਡਰੇਨਾਂ ਹੀ ਨਹੀਂ ਸੀ ਹੁੰਦੀਆਂ। ਸੰਨੀ ਬਰਾੜ ਵਿਚਾਰੇ ਅੱਜ ਸਾਡੇ ਵਿੱਚ ਨਹੀਂ ਹਨ, ਉਨ੍ਹਾਂ ਨੇ ਮੈਨੂੰ ਆਪ ਕਿਹਾ, ਉਨ੍ਹਾਂ ਦੇ ਪਰਿਵਾਰ ਵਿੱਚੋਂ ਮੁੱਖ ਮੰਤਰੀ ਵੀ ਰਹੇ ਕਿ ਸਾਡੇ ਏਰੀਏ ਦਾ ਪਾਣੀ ਤਾਂ ਕੱਢ ਦਿਓ। ਬਰਾੜ ਸਾਹਿਬ ਦੇ ਏਰੀਏ ਵਿੱਚ ਡਰੇਨਾਂ ਸਾਡੇ ਮੁੱਖ ਮੰਤਰੀ ਬਾਦਲ ਸਾਹਿਬ ਨੇ ਕਢਾਈਆਂ। ਇਹ ਗੱਲਾਂ ਕੀ ਕਰਦੇ ਹਨ । (ਵਿਘਨ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਇਹ ਮੈਂ ਨਹੀਂ ਕਹਿੰਦਾ, ਇਹ ਟ੍ਰਿਬਿਊਨ ਵਿੱਚ ਲਿਖਿਆ ਹੈ। ਇਹ ਮਿਸਟਰ ਸਮਰਾ ਨੇ ਕਿਹਾ ਹੈ, ਜਿਸ ਨੂੰ ਬਾਦਲ ਸਾਹਿਬ ਮਿਲ ਕੇ ਆਏ ਹਨ।

**ਮਾਨਯੋਗ ਸਪੀਕਰ :** ਮਨਿਸਟਰ ਸਾਹਿਬ ਜੋ ਕਹਿ ਰਹੇ ਹਨ, ਉਹ ਗਲਤ ਨਹੀਂ ਕਹਿ ਰਹੇ। ਉਨ੍ਹਾਂ ਨੇ ਜੋ ਕਿਹਾ ਹੈ, ਠੀਕ ਕਿਹਾ ਹੈ।

**ਸਿੰਜਾਈ ਮੰਤਰੀ :** ਕੀ ਇਹ ਅਸਤੀਫਾ ਦੇਣਗੇ? ਮੈਂ ਅਸਤੀਫਾ ਦੇਵਾਂਗਾ ਜੇਕਰ 60 ਸਾਲਾਂ ਵਿੱਚ ਵੀ 1000 ਕਰੋੜ ਰੁਪਿਆ ਆਇਆ ਹੋਵੇ। ਇਹ ਗੱਲਾਂ ਕੀ ਕਰਦੇ ਹਨ।

---

**Expunged as per ruling dated 13.03.2013 by the Chair.

**ਸ਼੍ਰੀਮਤੀ ਕਰਨ ਕੌਰ ਬਰਾੜ :** ਸਪੀਕਰ ਸਾਹਿਬ ....

**ਮਾਨਯੋਗ ਸਪੀਕਰ :** ਜਾਖੜ ਸਾਹਿਬ ਜੀ।

**ਸ਼੍ਰੀ ਸੁਨੀਲ ਜਾਖੜ :** ਇਨ੍ਹਾਂ ਨੂੰ ਬੋਲ ਲੈਣ ਦਿਓ, ਇਨ੍ਹਾਂ ਦਾ ਹਲਕਾ ਮੁਕਤਸਰ ਹੈ। ਮੈਂ ਤਾਂ ਦੋ ਮਿੰਟ ਗੱਲ ਕਰਾਂਗਾ ਜੀ।

**ਮਾਨਯੋਗ ਸਪੀਕਰ :** ਸਰਦਾਰ ਹਰਪ੍ਰੀਤ ਸਿੰਘ।

**ਸਰਦਾਰ ਹਰਪ੍ਰੀਤ ਸਿੰਘ (ਮਲੋਟ, ਐਸ.ਸੀ.) :** ਮਾਨਯੋਗ ਸਪੀਕਰ ਸਾਹਿਬ, ਧੰਨਵਾਦ। ਤੁਸੀਂ ਬਹੁਤ ਹੀ ਅਹਿਮ ਅਤੇ ਗੰਭੀਰ ਮਸਲੇ ਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਸੀ.ਐਮ. ਸਾਹਿਬ ਦਾ ਧੰਨਵਾਦੀ ਹਾਂ, ਜਿਨ੍ਹਾਂ ਨੇ ਬਹੁਤ ਹੀ ਅਹਿਮ ਮੁੱਦਾ ਵਿਧਾਨ ਸਭਾ ਵਿੱਚ ਲਿਆਂਦਾ ਹੈ। ਜਿਹੜੇ ਲੋਕ ਪਿਛਲੇ 20-25 ਸਾਲਾਂ ਤੋਂ ਇਹ ਸੰਤਾਪ ਹੰਢਾ ਰਹੇ ਹਨ, ਜੋ ਉਨ੍ਹਾਂ ਦੇ ਘਰਾਂ ਦੇ, ਖੇਤਾਂ ਦੇ ਹਾਲਾਤ ਬਣੇ ਹਨ, ਉਸ ਬਾਰੇ ਉਹ ਬੈਟਰ ਦੱਸ ਸਕਦੇ ਹਨ। ਮੈਂ ਦੋ ਪਿੰਡਾਂ ਦਾ ਨਾਮ ਲੈਣਾ ਚਾਹਾਂਗਾ, ਵੈਸੇ ਤਾਂ ਕਈ ਪਿੰਡ ਇਫੈਕਟਿਡ ਹਨ - ਰੱਤਾ ਖੇੜਾ ਅਤੇ ਘੱਗਾ ਜਿਹੜੇ ਪਿਛਲੇ 25-26 ਸਾਲਾਂ ਤੋਂ ਲਗਾਤਾਰ ਪਾਣੀ ਨਾਲ ਘਿਰੇ ਹੋਏ ਹਨ । ਉਨ੍ਹਾਂ ਦੀ ਜਿਹੜੀ ਲੋਕੇਸ਼ਨ ਹੈ ਉਹ ਆਪਾਂ ਇਕ ਬਾਊਲ ਦੀ ਤਰ੍ਹਾਂ ਸਮਝ ਸਕਦੇ ਹਾਂ। ਜਿੰਨਾ ਆਲੇ ਦੁਆਲੇ ਦਾ ਪਾਣੀ ਹੈ ਉਹ ਸਾਰਾ ਇਕੱਠਾ ਹੋ ਕੇ ਉਨ੍ਹਾਂ ਪਿੰਡਾਂ ਵਿੱਚ ਜਾਂਦਾ ਹੈ। ਉਸ ਪਾਣੀ ਬਾਰੇ ਤੁਸੀਂ ਇਸ ਤਰ੍ਹਾਂ ਇਮੈਜਨ ਕਰ ਸਕਦੇ ਹੋ ਕਿ ਜਿਵੇਂ ਲੋਕ ਲੇਕ ਵਿੱਚ ਘਰ ਬਣਾ ਕੇ ਰਹਿੰਦੇ ਹੋਣ, ਕੁਝ ਇਹੋ ਜਿਹਾ ਏਰੀਆ ਉਨ੍ਹਾਂ ਦਾ ਹੈ। 200-300 ਕਿੱਲਾ ਰੱਤਾ ਖੇੜਾ ਪਿੰਡ ਦਾ ਇਹੋ ਜਿਹਾ ਹੈ ਜਿਨ੍ਹਾਂ ਨੇ ਪਿਛਲੇ 25-26 ਸਾਲਾਂ ਤੋਂ ਫਸਲ ਨਹੀਂ ਵੇਖੀ। ਉਨ੍ਹਾਂ ਦੇ ਘਰਾਂ ਦਾ ਖਰਚਾ ਕਿਵੇਂ ਚਲਦਾ ਹੋਵੇਗਾ, ਉਨ੍ਹਾਂ ਦੇ ਬੱਚਿਆਂ ਦੀ ਪੜ੍ਹਾਈ ਕਿਵੇਂ ਚਲਦੀ ਹੋਵੇਗੀ, ਉਹ ਜਿਹੜਾ ਆਪਣੇ ਪਸ਼ੂਆਂ ਨੂੰ ਚਾਰਾ ਪਾਉਂਦੇ ਹਨ ਜਾਂ ਆਪ ਜਿਹੜੀ ਉਹ ਰੋਟੀ ਖਾਂਦੇ ਹਨ, ਜੇਕਰ ਉਨ੍ਹਾਂ ਨੂੰ ਇੱਥੇ ਆ ਕੇ ਬੋਲਣ ਦੀ ਆਗਿਆ ਹੁੰਦੀ ਤਾਂ ਉਹ ਬੜੇ ਵਧੀਆ ਤਰੀਕੇ ਨਾਲ ਦੱਸ ਸਕਦੇ ਸਨ । ਉਹ ਆਪਣੇ ਰਿਸ਼ਤੇਦਾਰਾਂ ਤੋਂ ਪੈਸੇ ਮੰਗ ਕੇ ਜਾਂ ਇਧਰੋਂ ਉਧਰੋਂ ਮਾੜਾ ਮੋਟਾ ਕੰਮ ਕਰਕੇ ਜਾਂ ਫਿਰ ਮਜ਼ਦੂਰੀ ਕਰਕੇ ਆਪਣਾ ਕੰਮ ਚਲਾਉਣ ਲਈ ਮਜਬੂਰ ਹਨ । ਮੈਂ ਇਹ ਗੱਲ ਕਰਨੀ ਚਾਹੁੰਦਾ ਹਾਂ ਕਿ ਉਹ ਭਾਵੇਂ 25-26 ਸਾਲਾਂ ਤੋਂ ਇਸ ਸਮੱਸਿਆ ਨਾਲ ਜੂਝ ਰਹੇ ਸਨ ਪਰ ਜਦੋਂ 1997 ਵਿੱਚ ਸ਼੍ਰੋਮਣੀ ਅਕਾਲੀ ਦਲ ਤੇ ਬੀ.ਜੇ.ਪੀ. ਦੀ ਸਰਕਾਰ ਆਈ ਤੇ ਸਰਦਾਰ ਪਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਬਣੇ ਤਾਂ ਉਦੋਂ ਤੋਂ ਇਸ ਸੇਮ ਦੀ ਸਮੱਸਿਆ ਦੀ ਸੁਣਵਾਈ ਸ਼ੁਰੂ ਹੋਈ। ਮੈਂ ਮਲੋਟ ਹਲਕੇ ਦੀ ਗੱਲ ਕਰਾਂਗਾ ਕਿ ਜਦੋਂ ਸਾਲ 1997 ਵਿੱਚ ਸਾਡੀ ਗੌਰਮਿੰਟ ਆਈ ਤਾਂ ਸਾਡੇ ਹਲਕੇ ਵਿੱਚ ਇੰਨਾ ਬੁਰਾ ਹਾਲ ਸੀ ਕਿ ਕੋਈ ਇਨਫਰਾਸਟ੍ਰਕਚਰ ਨਾਂ ਦੀ ਚੀਜ਼ ਹੀ ਨਹੀਂ ਸੀ । ਜਿਹੜੀ ਮੇਨ ਜੀ.ਟੀ.ਰੋਡ ਅੱਜ ਮਲੋਟ ਸ਼ਹਿਰ ਤੋਂ ਟੱਪਦੀ ਹੈ, ਉਸ ਵਿੱਚ ਫੁੱਟ-ਫੁੱਟ, ਦੋ-ਦੋ ਫੁੱਟ ਦੇ ਟੋਏ ਪਏ ਹੋਏ ਸਨ । ਸੇਮ ਕਰਕੇ ਬਹੁਤ ਵੱਡਾ ਨੁਕਸਾਨ ਪੈਲੀਆਂ ਦਾ ਤੇ ਇਨਫਰਾਸਟ੍ਰਕਚਰ ਦਾ ਹੋ ਚੁੱਕਿਆ ਸੀ ਤੇ ਸੀ. ਐਮ. ਸਾਹਿਬ ਨੇ ਪਹਿਲ ਦੇ ਅਧਾਰ ਉਤੇ ਇਸ ਕਾਰਜ ਨੂੰ ਹੱਥ ਵਿੱਚ ਲਿਆ ਤੇ ਅੱਜ ਸਾਡੇ ਮਾਨਯੋਗ ਤੇ ਸਤਿਕਾਰਯੋਗ ਸਵਰਗਵਾਸੀ ਬੀਬੀ ਸੁਰਿੰਦਰ ਕੌਰ ਬਾਦਲ ਜੀ ਜੋ ਹੁਣ ਸਾਡੇ ਵਿੱਚ ਨਹੀਂ

[ ਸਰਦਾਰ ਹਰਪ੍ਰੀਤ ਸਿੰਘ ]

ਹਨ, ਉਨ੍ਹਾਂ ਦੇ ਉਦਮ ਨਾਲ, ਉਨ੍ਹਾਂ ਦੇ ਸਹਿਯੋਗ ਨਾਲ ਬਹੁਤ ਵੱਡੇ ਲੈਵਲ ਉਤੇ ਡਿਵੈਲਪਮੈਂਟ ਦੇ ਕੰਮ ਹੋਏ ਪਰ ਸੇਮ ਨਾਲ, ਬਾਰਸ਼ ਨੇ ਦੁਬਾਰਾ ਫਿਰ ਇੰਨਾ ਵੱਡਾ ਨੁਕਸਾਨ ਕੀਤਾ ਤੇ ਜਿੰਨੀ ਡਿਵੈਲਪਮੈਂਟ ਹੋਈ ਸੀ ਉਹ ਇਕ ਵਾਰੀ ਫਿਰ ਜ਼ੀਰੋ ਉਤੇ ਆ ਗਈ। ਇਸ ਤਰ੍ਹਾਂ ਇੰਨੀ ਵੱਡੀ ਵਾਟਰ ਲਾਗਿੰਗ ਦੀ ਸਮੱਸਿਆ ਦੁਬਾਰਾ ਖੜ੍ਹੀ ਹੋ ਗਈ, ਹਾਲਾਤ ਇਹੋ ਜਿਹੇ ਬਣ ਗਏ ਕਿ ਮਲੋਟ ਦੇ ਆਲੇ ਦੁਆਲੇ ਦੇ ਜਿਹੜੇ ਪਿੰਡ ਸਨ, ਉਥੋਂ ਦੇ ਲੋਕ ਮਲੋਟ ਸ਼ਹਿਰ ਵਿੱਚੋਂ ਪਾਣੀ ਟਪਾਉਣ ਵਾਸਤੇ ਜ਼ੋਰ ਪਾਉਣ ਲਗ ਗਏ ਤੇ ਮਲੋਟ ਸ਼ਹਿਰ ਦੇ ਬੰਦੇ ਜਿਹੜੇ ਸਨ, ਉਹ ਉਨ੍ਹਾਂ ਨੂੰ ਰੋਕਣ ਲਗ ਪਏ । ਇਸ ਤਰ੍ਹਾਂ ਲੜਾਈ ਵਾਲਾ ਮਾਹੌਲ ਬਣ ਗਿਆ। ਉਸ ਸਮੇਂ ਜਾਨੀ ਤੇ ਮਾਲੀ ਨੁਕਸਾਨ ਹੋਣ ਦਾ ਡਰ ਪੈਦਾ ਹੋ ਗਿਆ । ਚਾਰੇ ਪਾਸੇ ਜਿਵੇਂ ਫਲੱਡ ਆਏ ਹੁੰਦੇ ਹਨ, ਇਹੋ ਜਿਹਾ ਮਾਹੌਲ ਸੀ । ਕਿਤੇ ਦੋ-ਦੋ ਫੁੱਟ ਪਾਣੀ ਖੜ੍ਹਾ ਸੀ, ਕਿਤੇ ਤਿੰਨ-ਤਿੰਨ ਫੁੱਟ ਪਾਣੀ ਖੜ੍ਹਾ ਸੀ, ਕਿਤੇ ਚਾਰ-ਚਾਰ ਫੁੱਟ ਪਾਣੀ ਖੜ੍ਹਾ ਸੀ। ਇਹੋ ਜਿਹੇ ਮਾਹੌਲ ਵਿੱਚ ਸੀ.ਐਮ.ਸਾਹਿਬ, ਬੀਬੀ ਜੀ ਨਾਲ ਆਪ ਉਥੇ ਗਏ । ਉਸ ਸਮੇਂ ਉਸ ਗੰਦੇ ਪਾਣੀ ਵਿੱਚ ਅਫਸਰ ਵੜਨ ਨੂੰ ਤਿਆਰ ਨਹੀਂ ਸੀ, ਮੌਕਾ ਵੇਖਣ ਨੂੰ ਤਿਆਰ ਨਹੀਂ ਸੀ । ਜੇ ਕੋਈ ਅਫਸਰ ਮੌਕਾ ਵੇਖਣ ਨੂੰ ਤਿਆਰ ਨਹੀਂ ਸੀ ਤਾਂ ਫਿਰ ਉਸ ਦਾ ਹੱਲ ਕਿਸ ਤਰ੍ਹਾਂ ਹੋਣਾ ਸੀ। ਸੀ.ਐਮ.ਸਾਹਿਬ ਨੇ ਆਪ ਆਪਣਾ ਪਜ਼ਾਮਾ ਉਪਰ ਚੁੱਕਿਆ, ਸਕਿਊਰਿਟੀ ਵਾਲਿਆਂ ਦੇ ਰੋਕਣ ਦੇ ਬਾਵਜੂਦ, ਅਫਸਰਾਂ ਦੇ ਰੋਕਣ ਦੇ ਬਾਵਜੂਦ ਉਸ ਗੰਦੇ ਪਾਣੀ ਵਿੱਚ ਗਏ । ਸਾਰਾ ਮੌਕਾ ਆਪ ਵੇਖਿਆ, ਲੋਕਾਂ ਨੂੰ ਵੀ ਸਮਝਾਇਆ ਤੇ ਲੜਾਈ ਤੋਂ ਵੀ ਟਾਲਿਆ । ਫਿਰ ਉਸ ਸਮੱਸਿਆ ਦੇ ਹੱਲ ਲਈ ਅਫਸਰਾਂ ਦੀ ਡਿਊਟੀ ਵੀ ਲਗਾਈ ਗਈ ਤੇ ਇਹ ਪਹਿਲੀ ਵਾਰੀ ਹੋਇਆ ਹੈ ਕਿ ਉਸ ਇਲਾਕੇ ਵਿੱਚ ਸੇਮ ਨਾਲੇ ਕੱਢੇ ਗਏ। ਬੜੇ ਹੀ ਜੰਗੀ ਪੱਧਰ ਤੇ ਇਹ ਕੰਮ ਹੋਇਆ । ਮੇਰਾ ਖਿਆਲ ਹੈ ਕਿ ਜੇ ਉਸ ਵੇਲੇ ਸੀ.ਐਮ.ਸਾਹਿਬ ਨਾ ਆਉਂਦੇ ਤਾਂ ਉਹ ਜਿਹੜਾ ਪਾਣੀ ਖੜ੍ਹਾ ਸੀ ਉਸ ਨੇ ਹੀ ਪੰਜ-ਛੇ ਮਹੀਨੇ ਨਹੀਂ ਨਿਕਲਣਾ ਸੀ ਤੇ ਜੇ ਨਿਕਲਦਾ ਤਾਂ ਲੋਕਾਂ ਦੇ ਜਾਨੀ ਮਾਲੀ ਨੁਕਸਾਨ ਤੋਂ ਬਾਅਦ ਨਿਕਲਣਾ ਸੀ ਕਿਉਂਕਿ ਲੋਕਾਂ ਨੇ ਲੜ ਲੜ ਮਰ ਜਾਣਾ ਸੀ । ਹਰ ਇਕ ਨੇ ਕਹਿਣਾ ਸੀ ਕਿ ਇਸ ਪਾਸੇ ਤੋਂ ਕੱਢੋ, ਉਸ ਪਾਸੇ ਤੋਂ ਕੱਢੋ। ਇਹ ਤਾਂ ਸੀ.ਐਮ.ਸਾਹਿਬ ਦੀ ਸੋਚ ਸੀ, ਸਿਆਣਪ ਸੀ ਕਿ ਉਹ ਪਾਣੀ ਕਢਵਾਉਣ ਲਈ ਸੇਮ ਨਾਲੇ ਕਢਵਾਏ ।

**Mr. Speaker :** Thank you.

**ਸਰਦਾਰ ਹਰਪ੍ਰੀਤ ਸਿੰਘ:** ਸਪੀਕਰ ਸਾਹਿਬ, ਬਹੁਤ ਵੱਡੇ ਲੈਵਲ ਉਤੇ ਇਹ ਕੰਮ ਹੋਏ। ਉਸ ਤੋਂ ਬਾਅਦ ਲਗਾਤਾਰ ਸੀ.ਐਮ.ਸਾਹਿਬ ਇਸ ਪਾਸੇ ਐਫਰਟਸ ਕਰ ਰਹੇ ਹਨ । ਪਹਿਲਾਂ ਵੀ ਇਨ੍ਹਾਂ ਨੇ ਟੀਮਾਂ ਲਿਆਂਦੀਆਂ ਸਨ। ਆਪਣੇ ਸਿੰਜਾਈ ਮੰਤਰੀ, ਸੇਖੋਂ ਸਾਹਿਬ ਬੈਠੇ ਹਨ, ਇਹ ਵੀ ਉਸ ਵੇਲੇ ਸੈਂਟਰ ਦੀ ਟੀਮ ਨਾਲ ਆਏ ਸੀ। ਉਸ ਤੋਂ ਇਲਾਵਾ ਵੀ ਬਿਨਾਂ ਟੀਮ ਦੇ ਇਕ-ਦੋ ਵਾਰੀ ਸੇਖੋਂ ਸਾਹਿਬ ਸਾਡੇ ਪਿੰਡਾਂ ਵਿੱਚ ਜਾ ਕੇ ਆਏ ਹਨ, ਰੱਤਾ ਖੇੜੇ ਵੀ ਜਾ ਕੇ ਆਏ ਹਨ ਤੇ ਉਨ੍ਹਾਂ ਨੇ ਵੇਖਿਆ ਹੈ ਕਿ ਉਥੇ ਕੀ ਹਾਲਾਤ ਸਨ। ਸੋ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਕੁਦਰਤ ਨਾਲ ਲੜਾਈ ਹੈ। ਕੁਦਰਤ ਨਾਲ ਮੱਥਾ ਲਗਾਉਣਾ ਕੋਈ ਸੌਖੀ ਗੱਲ ਨਹੀਂ ਹੈ । ਜਿੰਨਾ ਪਾਣੀ ਪਿਛੋਂ ਆਈ ਜਾਂਦਾ ਹੈ, ਉਸ ਹਿਸਾਬ

ਨਾਲ ਅੱਗੇ ਸੇਮ ਨਾਲਿਆਂ ਦੀ ਜਿਹੜੀ ਚੌੜਾਈ ਜਾਂ ਉਨ੍ਹਾਂ ਦੀ ਕਪੈਸਿਟੀ ਹੈ ਉਹ ਇੰਨੀ ਨਹੀਂ ਹੈ ਕਿ ਜਿੰਨਾ ਪਾਣੀ ਪਿਛੋਂ ਸਿੰਮ ਕੇ ਆਉਂਦਾ ਹੈ, ਉਸ ਨੂੰ ਬਾਹਰ ਕੱਢ ਸਕਣ । ਇਹ ਤਾਂ ਮਤਲਬ ਆਰਜ਼ੀ ਹੱਲ ਲੈ ਲਵੋ ਜਾਂ ਇਹ ਕਹਿ ਲਓ ਕਿ ਪਾਣੀ ਖੜ੍ਹਾ ਨਾ ਰਹੇ ਤੇ ਅੱਗੇ ਚਲਿਆ ਜਾਵੇ। ਸੋ, ਮੈਂ ਤਾਂ ਕਹਿੰਦਾ ਹਾਂ ਕਿ ਇਹ ਤਾਂ ਸੀ.ਐਮ.ਸਾਹਿਬ ਦੀ ਬਹੁਤ ਵੱਡੀ ਸੋਚ ਸੀ ਕਿ ਇਨ੍ਹਾਂ ਨੇ ਜਿਥੇ ਸੇਮ ਨਾਲੇ ਕੱਢੇ ਹਨ ਉਥੇ ਇਨ੍ਹਾਂ ਨੇ ਇਹ ਪ੍ਰਾਜੈਕਟ ਵੀ ਬਣਾਇਆ ਕਿ ਜਿਹੜੀ ਸੀਪੇਜ ਹੁੰਦੀ ਹੈ, ਇਸ ਨੂੰ ਵੀ ਰੋਕਿਆ ਜਾਵੇ। ਮੁੱਖ ਮੰਤਰੀ ਜੀ ਨੇ ਨਹਿਰਾਂ ਦਾ ਪ੍ਰਾਜੈਕਟ ਵੀ ਬਣਾਇਆ ਹੈ। ਚਲੋ, ਉਹ ਕਿਸੇ ਕਾਰਨ ਕਰਕੇ ਅਜੇ ਸ਼ੁਰੂ ਨਹੀਂ ਹੋ ਸਕਿਆ। ਸੋ, ਇਹ ਸਾਨੂੰ ਦੋਹਰੀ ਲੜਾਈ ਲੜਨੀ ਪੈ ਰਹੀ ਹੈ । ਇੱਕ ਪਾਸੇ ਤਾਂ ਸੀਪੇਜ ਹੈ ਤੇ ਦੂਜਾ ਜਿਹੜਾ ਵਾਟਰ ਲੈਵਲ ਉਤਾਂਹ ਹੋ ਰਿਹਾ ਹੈ, ਉਸ ਨੂੰ ਅੱਗੇ ਸੇਮ ਨਾਲਿਆਂ ਰਾਹੀਂ ਕੱਢਣਾ ਹੈ। ਸੋ, ਇਹ ਲੜਾਈ ਸੀ.ਐਮ.ਸਾਹਿਬ ਤੋਂ ਬਿਨਾਂ ਨਾ ਤਾਂ ਕਿਸੇ ਨੇ ਇਹ ਲੜਾਈ ਚਲਾਉਣੀ ਸੀ ਅਤੇ ਨਾ ਹੀ ਅੱਗੇ ਕਿਸੇ ਨੇ ਲੜਨੀ ਹੈ।

**Mr. Speaker :** Thank you.

**ਸਰਦਾਰ ਹਰਪ੍ਰੀਤ ਸਿੰਘ :** ਸਪੀਕਰ ਸਾਹਿਬ, ਮੈਂ ਦੋ ਮਿੰਟ ਹੋਰ ਲੈਣਾ ਚਾਹੁੰਦਾ ਹਾਂ। ਪਿੱਛੇ ਜਿਹੇ ਜਿਹੜੀ ਗੱਲ ਹੋਈ ਹੈ, ਬਾਰਸ਼ਾਂ ਨਾਲ ਪਿੰਡਾਂ ਵਿੱਚ ਬਹੁਤ ਜ਼ਿਆਦਾ ਨੁਕਸਾਨ ਹੋਇਆ ਹੈ। ਮੇਰੇ ਹਲਕੇ ਵਿੱਚ 65 ਪੰਚਾਇਤਾਂ ਪੈਂਦੀਆਂ ਹਨ ਜਿਸ ਵਿੱਚੋਂ 55 ਪੰਚਾਇਤਾਂ ਇਫੈਕਟਿਡ ਸਨ, ਜਿਨ੍ਹਾਂ ਦਾ ਫਸਲਾਂ ਦਾ ਵੀ ਨੁਕਸਾਨ ਹੋਇਆ, ਘਰਾਂ, ਸੜਕਾਂ, ਹਸਪਤਾਲਾਂ ਅਤੇ ਸਕੂਲਾਂ ਆਦਿ ਦਾ ਨੁਕਸਾਨ ਹੋਇਆ ਹੈ। ਇਨ੍ਹਾਂ 55 ਪਿੰਡਾਂ ਵਿੱਚ ਸੀ.ਐਮ. ਸਾਹਿਬ ਨੇ ਆਪ ਦੌਰਾ ਕੀਤਾ। ਇਹ ਪਿੰਡ ਪਿੰਡ ਵਿੱਚ ਗਏ ਅਤੇ ਉਥੋਂ ਦੇ ਲੋਕਾਂ ਦੀ ਮਦਦ ਕੀਤੀ। ਜਿਸ ਕਿਸੇ ਨੂੰ ਮੌਕੇ ਤੇ ਪਾਣੀ ਕੱਢਣ ਲਈ ਮੋਟਰ ਦੀ ਲੋੜ ਸੀ, ਮੋਟਰਾਂ ਦਿੱਤੀਆਂ ਗਈਆਂ, ਕਿਸੇ ਨੂੰ ਪਾਈਪ ਲਾਈਨ ਚਾਹੀਦੀ ਸੀ। ਮੈਂ ਅਣਾਨ ਪਿੰਡ ਦੀ ਗੱਲ ਕਰਦਾ ਹਾਂ ਜਿਥੇ ਪਾਈਪ ਲਾਈਨ ਦੀ ਲੋੜ ਸੀ। ਛੱਪੜਾਂ ਦਾ ਪਾਣੀ ਘਰਾਂ ਵਿੱਚ ਵੜ ਗਿਆ ਸੀ, ਗਰੀਬਾਂ ਦੇ ਘਰਾਂ ਵਿੱਚ ਵੜ ਗਿਆ, ਜ਼ਿਮੀਂਦਾਰਾਂ ਦੇ ਘਰਾਂ ਵਿੱਚ ਵੜ ਗਿਆ। ਸਾਰੇ ਪਿੰਡ ਦੀਆਂ ਗਲੀਆਂ ਵਿੱਚ ਫੈਲ ਗਿਆ ਸੀ। ਮੌਕੇ ਤੇ 10 ਲੱਖ ਰੁਪਿਆ ਦੇ ਕੇ ਉਸ ਪਿੰਡ ਦਾ ਪਾਣੀ ਕਢਵਾਇਆ ਗਿਆ। ਲਖਬੀਰਆਣੇ ਪਿੰਡ ਵਿੱਚ ਬਹੁਤ ਜ਼ਿਆਦਾ ਸਮੱਸਿਆ ਸੀ। ਉਸ ਪਿੰਡ ਵਿੱਚ ਵੜਨ ਵਾਸਤੇ ਕੋਈ ਰਸਤਾ ਨਹੀਂ ਰਹਿ ਗਿਆ ਸੀ। ਚਾਰੇ ਪਾਸੇ ਪਾਣੀ ਖੜ੍ਹਾ ਸੀ । ਜਾਣ ਵਾਸਤੇ ਹੀ ਰਾਹ ਨਹੀਂ ਸੀ, ਫਸਲਾਂ ਤਾਂ ਤਬਾਹ ਹੋ ਹੀ ਗਈਆਂ ਸਨ। ਇਕ ਜ਼ਿਮੀਂਦਾਰ ਤਾਂ ਆਪਣੀ ਫਸਲ ਦਾ ਨੁਕਸਾਨ ਬਰਦਾਸ਼ਤ ਨਹੀਂ ਕਰ ਸਕਿਆ ਅਤੇ ਹਾਰਟ ਅਟੈਕ ਨਾਲ ਉਸ ਦੀ ਮੌਤ ਹੋ ਗਈ। ਉਨ੍ਹਾਂ ਦੀ ਵਿਧਵਾ ਬੀਬੀ ਵੀਰਪਾਲ ਕੌਰ ਨੂੰ ਸੀ.ਐਮ. ਸਾਹਿਬ ਨੇ ਐਕਸ ਗ੍ਰੇਸ਼ੀਆ ਦਾ ਇਕ ਲੱਖ ਰੁਪਏ ਦਾ ਚੈੱਕ ਇਥੋਂ ਭੇਜਿਆ। ਅਸੀਂ ਸਾਰੇ ਨਾਲ ਸੀ । ਪੰਚਾਇਤ, ਪਿੰਡ ਵਾਲੇ ਅਤੇ ਅਫ਼ਸਰ ਸਾਰੇ ਮਿਲ ਕੇ ਗਏ ਅਤੇ ਇਕ ਲੱਖ ਰੁਪਏ ਦਾ ਚੈੱਕ ਦੇ ਕੇ ਆਏ। ਜਿੰਨਾ ਵੱਡਾ ਨੁਕਸਾਨ ਹੋਇਆ ਸੀ, ਜੇਕਰ ਅਸੀਂ ਕਹੀਏ ਕਿ ਕੀ ਇਸ ਦੀ ਭਰਪਾਈ ਹੋ ਸਕਦੀ ਹੈ? ਇਹ ਨਹੀਂ ਹੋ ਸਕਦੀ ਪਰ ਜਿਹੜੀ ਮਦਦ ਕੀਤੀ ਗਈ ਹੈ, ਭਾਵੇਂ ਇਕ ਲੱਖ ਰੁਪਏ ਦੀ

[ ਸਰਦਾਰ ਹਰਪ੍ਰੀਤ ਸਿੰਘ ]

ਹੋਈ ਹੈ, ਇਕ ਕਿਲੋ ਆਟੇ ਦੀ ਹੋਈ ਹੈ ਜਾਂ ਇਕ ਕਿਲੋ ਦਾਲ ਦੀ ਹੋਈ ਹੈ, ਭਾਵੇਂ ਲੂਣ-ਮਿਰਚ ਦੀ ਮਦਦ ਹੋਈ ਹੈ, ਇਸ ਗੱਲ ਨੂੰ ਅਸੀਂ ਹਾਸੇ ਵਿੱਚ ਪਾ ਦਿੱਤਾ ਹੈ ਪਰ ਉਸ ਵੇਲੇ ਜਿਹੜੇ ਹਾਲਾਤ ਸਨ, ਭੁੱਖਮਰੀ ਦਾ ਮਾਹੌਲ ਸੀ ਜੇਕਰ ਲੋਕਾਂ ਨੂੰ ਇਹ ਨਾ ਮਿਲਦਾ ਤਾਂ ਉਥੇ ਕੁਝ ਵੀ ਹੋ ਸਕਦਾ ਸੀ। ਲੜਾਈ ਅਤੇ ਖਾਨਾਜੰਗੀ ਦਾ ਵੀ ਖ਼ਤਰਾ ਸੀ। ਬਿਮਾਰੀਆਂ ਫੈਲਣ ਦਾ ਵੀ ਖ਼ਤਰਾ ਸੀ। ਮੌਕੇ ਤੇ ਡਾਕਟਰਾਂ ਦੀਆਂ ਟੀਮਾਂ ਪੂਰੇ ਪੰਜਾਬ ਵਿੱਚੋਂ ਉਥੇ ਪਹੁੰਚੀਆਂ, ਦਵਾਈਆਂ ਦਾ ਵੀ ਇੰਤਜ਼ਾਮ ਕੀਤਾ ਗਿਆ..

**Mr. Speaker :** Next, Mrs. Karan Kaur Brar ji.

**ਸਰਦਾਰ ਹਰਪ੍ਰੀਤ ਸਿੰਘ :** ਬਹੁਤ ਸਾਰੇ ਇੰਤਜ਼ਾਮ ਕੀਤੇ ਗਏ। ਮੈਂ ਚੀਫ਼ ਇੰਜੀਨੀਅਰ ਸਾਹਿਬ ਦਾ ਵੀ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਸਾਡੇ ਇਲਾਕੇ ਵਿੱਚ ਡਰੇਨਾਂ ਦੀ ਸਫ਼ਾਈ ਕਰਵਾਈ ਸੀ ।

**Mr. Speaker :** Thank you.

**ਸਰਦਾਰ ਹਰਪ੍ਰੀਤ ਸਿੰਘ :** ਜੇਕਰ ਇਹ ਨਾ ਹੁੰਦੇ ਤਾਂ ਸਾਡਾ ਬਹੁਤ ਜ਼ਿਆਦਾ ਨੁਕਸਾਨ ਹੋਣਾ ਸੀ। ਸੋ, ਮੈਂ ਸੀ.ਐਮ. ਸਾਹਿਬ ਦਾ ਧੰਨਵਾਦੀ ਹਾਂ ਕਿ ਉਹ ਇੰਨਾ ਮਹੱਤਵਪੂਰਨ ਮੁੱਦਾ ਇਥੇ ਲੈ ਕੇ ਆਏ ਹਨ। ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ। ਧੰਨਵਾਦ ।

**ਸ਼੍ਰੀਮਤੀ ਕਰਨ ਕੌਰ ਬਰਾੜ (ਸ੍ਰੀ ਮੁਕਤਸਰ ਸਾਹਿਬ) :** ਸਪੀਕਰ ਸਾਹਿਬ, Thank you very much ਕਿ ਤੁਸੀਂ ਮੈਨੂੰ ਇਸ ਅਹਿਮ ਮੁੱਦੇ ਤੇ ਬੋਲਣ ਦਾ ਟਾਈਮ ਦਿੱਤਾ ਹੈ। ਮੈਂ ਇਥੇ ਜ਼ਿਕਰ ਕਰਨਾ ਚਾਹਾਂਗੀ ਕਿ ਸਾਰੇ ਹਲਕਿਆਂ ਵਿੱਚੋਂ ਸਭ ਤੋਂ ਜ਼ਿਆਦਾ ਤਬਾਹੀ ਮੁਕਤਸਰ ਵਿਧਾਨ ਸਭਾ ਹਲਕੇ ਵਿੱਚ ਹੋਈ ਹੈ। ਇਕ ਲੱਖ ਏਕੜ ਦਾ ਏਰੀਆ ਸਾਡਾ ਡੁੱਬ ਗਿਆ ਅਤੇ ਸਭ ਪਾਸੇ ਤਬਾਹੀ ਫੈਲੀ ਹੋਈ ਹੈ। ਇਸ ਦੀਆਂ ਕਾਫੀ ਵਜ੍ਹਾ ਹਨ । ਮੈਂ ਕਿਸੇ ਉੱਪਰ ਤੁਹਮਤ ਨਹੀਂ ਲਗਾਉਣ ਲੱਗੀ। ਮੈਂ ਕਹਿੰਦੀ ਹਾਂ ਕਿ ਅਸੀਂ ਇਸ ਬਾਰੇ ਸੋਚੀਏ ਕਿ ਅੱਗੋਂ ਵਾਸਤੇ ਇਹ ਫਿਰ ਤੋਂ ਨਾ ਹੋਵੇ। ਪਹਿਲੀ ਗੱਲ, ਸਾਡੇ ਸੇਮ ਨਾਲੇ 7 ਸਾਲ ਤੋਂ ਠੀਕ ਨਹੀਂ ਕੀਤੇ ਗਏ, ਇਸ ਦਾ ਕੀ ਇਲਾਜ ਹੋਣਾ ਚਾਹੀਦਾ ਹੈ? ਸੇਮ ਨਾਲਿਆਂ ਦੀ ਸਫ਼ਾਈ ਵਿੱਚ ਪੰਚਾਇਤ ਨੂੰ ਵਿੱਚ ਰੱਖਣਾ ਚਾਹੀਦਾ ਹੈ। ਜਦ ਡਰੇਨੇਜ ਡਿਪਾਰਟਮੈਂਟ ਸੇਮ ਨਾਲਾ ਸਾਫ਼ ਕਰਨ ਆਵੇ, ਜਿੰਨੀ ਦੇਰ ਤੱਕ ਪੰਚਾਇਤ ਉਸ ਦੇ ਕੰਮ ਤੋਂ ਖੁਸ਼ ਨਾ ਹੋਵੇ, ਉਨ੍ਹਾਂ ਨੂੰ ਕੋਈ ਸਰਟੀਫਿਕੇਟ ਨਹੀਂ ਦਿੱਤਾ ਜਾਣਾ ਚਾਹੀਦਾ ਕਿ ਸੇਮ ਨਾਲਾ ਸਾਫ਼ ਕੀਤਾ ਗਿਆ ਹੈ। ਤੁਸੀਂ ਦੇਖੋ ਕਿ ਇਹ ਹੋਇਆ ਕਿਉਂ?

**ਮਾਨਯੋਗ ਸਪੀਕਰ :** ਬੀਬੀ ਜੀ, ਮੇਰਾ ਆਪਣਾ ਪਿੰਡ ਵੀ ਉੱਧਰ ਹੀ ਹੈ ਅਤੇ ਮੈਂ ਹਮੇਸ਼ਾ ਤੁਹਾਡੇ ਪਿੰਡ ਕੋਲੋਂ ਲੰਘਦਾ ਹਾਂ। ਮੇਰਾ ਖਿਆਲ ਹੈ ਕਿ ਉਸ ਪਰਿਵਾਰ ਵਿੱਚ ਤੁਸੀਂ ਹਾਲੇ ਨਾ ਆਏ ਹੋਵੋ ਜਦੋਂ ਤੁਹਾਡੇ ਪਿੰਡ ਸਰਾਏਨਾਗਾ ਅਤੇ ਇਸ ਦੇ ਆਲੇ-ਦੁਆਲੇ ਦੀ ਹਾਲਤ ਬਹੁਤ ਖਰਾਬ ਸੀ ਪਰ ਹੁਣ ਬਾਦਲ ਸਾਹਿਬ ਦੀ ਕਿਰਪਾ ਨਾਲ ਹੀ ਇਹ ਨਾਲਾ ਕੱਢਿਆ ਗਿਆ ਹੈ । ਨਹੀਂ ਤਾਂ ਮੇਰਾ ਖਿਆਲ ਹੈ ਕਿ ਸਭ ਤੋਂ ਪਹਿਲਾਂ ਤੁਹਾਡਾ ਪਿੰਡ ਹੀ ਡੁੱਬਣਾ ਸੀ।

**ਸ਼੍ਰੀਮਤੀ ਕਰਨ ਕੌਰ ਬਰਾੜ :** ਇਹ ਸਾਡਾ ਬਲੀਦਾਨ ਹੈ। ਤੁਸੀਂ ਸਾਡੀ ਬਲੀ ਹੀ ਸਮਝੋ ਕਿ ਅਸੀਂ ਬਾਕੀ ਏਰੀਏ ਨੂੰ ਨਹੀਂ ਡੁੱਬਣ ਦਿੱਤਾ।

**ਮਾਨਯੋਗ ਸਪੀਕਰ :** ਮੈਂ ਉਥੋਂ ਹਮੇਸ਼ਾ ਗੁਜ਼ਰਦਾ ਰਿਹਾ ਹਾਂ। ਤੁਹਾਨੂੰ ਤਾਂ ਇਨ੍ਹਾਂ ਦਾ ਧੰਨਵਾਦ ਕਰਨਾ ਚਾਹੀਦਾ ਹੈ।

**ਸ਼੍ਰੀਮਤੀ ਕਰਨ ਕੌਰ ਬਰਾੜ :** ਗੱਲ ਅਸੀਂ ਕਰ ਰਹੇ ਹਾਂ, ਇਲਾਜਾਂ ਦੀ। ਪਹਿਲਾ ਨੁਕਸ ਇਹ ਹੈ ਕਿ ਜਿਹੜੇ ਸੇਮ ਨਾਲੇ ਨਿਕਲੇ ਹਨ, ਇਹ ਠੀਕ ਨਹੀਂ ਨਿਕਲੇ। ਇਸ ਨੂੰ ਸਿੱਧਾ ਜਾਣਾ ਚਾਹੀਦਾ ਹੈ ਅਤੇ ਪਾਣੀ ਦੀ ਢਾਲ ਦੇ ਹਿਸਾਬ ਨਾਲ ਜਾਣਾ ਚਾਹੀਦਾ ਹੈ। ਸੇਮ ਨਾਲੇ ਸੱਪਾਂ ਵਾਂਗ ਜਾ ਰਹੇ ਹਨ, ਕੋਈ ਸਟ੍ਰੇਟ ਲਾਈਨ ਨਹੀਂ ਹੈ। ਜਿਥੇ ਕੋਈ ਮੁਹਤਬਰ ਬੰਦਾ ਹੁੰਦਾ ਹੈ ਤੇ ਉਹ ਕਹਿੰਦਾ ਹੈ ਕਿ ਮੇਰੇ ਖੇਤ ਵਿੱਚੋਂ ਸੇਮ ਨਾਲਾ ਨਾ ਨਿਕਲੇ। ਸੰਘੂਧੌਣ, ਜੰਮੂਆਣਾ ਹੋਰ ਕਈ ਪਿੰਡ ਅਜਿਹੇ ਹਨ, ਜਿਥੇ ਸੇਮ ਨਾਲਾ ਉੱਚਾ ਹੈ ਅਤੇ ਖੇਤ ਨੀਵਾਂ ਹੈ। ਅਸੀਂ ਪੰਪ ਲਗਾ ਕੇ ਪਾਣੀ ਸੇਮ ਨਾਲੇ ਵਿੱਚ ਪਾਉਂਦੇ ਹਾਂ ਪਰ ਉਹ ਫੇਰ ਉਥੇ ਹੀ ਆਵੇਗਾ ਕਿਉਂਕਿ ਉਸ ਵਿੱਚ ਲਾਈਨਿੰਗ ਕੋਈ ਨਹੀਂ ਹੈ। ਇਸ ਦੀ ਦਰੁਸਤੀ ਜ਼ਰੂਰ ਕਰਨੀ ਚਾਹੀਦੀ ਹੈ। ਮੈਂ ਸੀ.ਐਮ. ਸਾਹਿਬ ਨੂੰ ਦਰਖਾਸਤ ਕਰਾਂਗੀ ਕਿ ਜਦੋਂ ਨਵਾਂ ਸਰਵੇ ਹੋਵੇਗਾ ਉਸ ਵਿੱਚ ਕੋਈ ਵੀ ਪੰਜਾਬੀ ਬੋਲਣ ਵਾਲਾ ਇੰਜੀਨੀਅਰ ਨਹੀਂ ਹੋਣਾ ਚਾਹੀਦਾ ਅਤੇ ਨਾ ਕੋਈ ਅੰਗਰੇਜ਼ੀ ਬੋਲਣ ਵਾਲਾ ਹੋਵੇ। ਕੋਈ ਇਜ਼ਰਾਈਲੀ ਜਾਂ ਹਾਲੈਂਡ ਤੋਂ ਇੰਜੀਨੀਅਰ ਲੈ ਕੇ ਆਓ ਤਾਂ ਕਿ ਉਹ ਸਾਡੀ ਬੋਲੀ ਨਾ ਸਮਝਣ ਅਤੇ ਉਹ ਸਿੱਧੀ ਲਾਈਨ ਕੱਢ ਕੇ ਸੇਮ ਨਾਲਾ ਕੱਢਣ। ਸਪੀਕਰ ਸਾਹਿਬ, ਇਸ ਤੋਂ ਇਲਾਵਾ ਸਾਡੇ ਸੇਮ ਨਾਲੇ ਡੂੰਘੇ ਵੀ ਘੱਟ ਹਨ ਅਤੇ ਚੌੜੇ ਵੀ ਘੱਟ ਹਨ। ਮੈਂ ਹੁਣ ਜੇ ਸਰਾਏਨਾਗਾ ਦਾ ਜ਼ਿਕਰ ਕਰਾਂ, ਅਸੀਂ ਵੱਡਾ ਛੱਪੜ ਬਣਾਇਆ ਹੋਇਆ ਹੈ, ਜਿਸ ਵਿੱਚ ਕੋਟਕਪੂਰੇ ਦਾ ਸਾਰਾ ਪਾਣੀ ਆਉਂਦਾ ਹੈ। ਉਥੇ ਦੋ ਨਿੱਕੇ ਜਿਹੇ ਸਾਈਫਨ ਹਨ ਜਿਹੜੇ ਅੱਗੇ ਜਾ ਕੇ ਪਾਣੀ ਸੁੱਟਦੇ ਹਨ ਪਰ ਉਹ ਪਾਣੀ ਸੁੱਟ ਹੀ ਨਹੀਂ ਸਕਦੇ। ਫਿਰ ਪਾਣੀ ਬੈਕ ਕਰਦਾ ਹੈ, ਬੈਕ ਕਰਨ ਨਾਲ ਹੁਣ ਸਾਡਾ ਬਿਜਲੀ ਘਰ ਵੀ ਡੁੱਬ ਗਿਆ ਹੈ। ਬਿਜਲੀ ਘਰ ਦੀ ਜੇ ਗੱਲ ਕਰੀਏ ਤਾਂ ਤਿੰਨ ਜਗ੍ਹਾ ਸਾਡੇ ਬਿਜਲੀ ਘਰ ਹਨ, ਵੇਅਰ ਕਿਸ਼ਨਪੁਰਾ (ware Kishanpura), ਸਰਾਏਨਾਗਾ ਤੇ ਮੁਕਤਸਰ। ਇਹ ਤਿੰਨੋਂ ਗਰਿੱਡ ਇਸ ਵਾਰੀ ਡੁੱਬ ਗਏ। ਕਿਉਂ? ਕਿਉਂਕਿ ਉਥੇ ਕੋਈ ਡਰੇਨੇਜ਼ ਦਾ ਬੰਦੋਬਸਤ ਹੀ ਨਹੀਂ ਹੈ। ਮੈਂ ਦਰਖਾਸਤ ਕਰਦੀ ਹਾਂ ਕਿ ਇਸ ਉਤੇ ਵੀ ਗੌਰ ਕੀਤੀ ਜਾਵੇ। ਕਈ ਜਗ੍ਹਾ ਤੇ ਸਾਡੇ ਲਾਂਘੇ ਵੀ ਨਹੀਂ ਹਨ, ਮੈਂ ਸੇਖੋਂ ਸਾਹਿਬ ਨੂੰ ਪਹਿਲਾਂ ਵੀ ਪੁੱਛਿਆ ਸੀ ਕਿ ਕੀ ਇਸ ਦੇ ਲਈ ਕੋਈ ਸਹੂਲਤ ਦਿੱਤੀ ਗਈ ਹੈ, ਜਗ੍ਹਾ ਜਗ੍ਹਾ ਤੇ ਪਾਈਪਾਂ ਦੱਬੀਆਂ ਹੋਈਆਂ ਹਨ। ਉਥੇ ਕੋਈ ਲਾਂਘਾ ਨਹੀਂ ਹੈ ਤਾਂ ਕਿ ਕਿਸਾਨ ਖੇਤਾਂ ਨੂੰ ਜਾ ਸਕਣ। ਉਥੇ ਬ੍ਰਿਜਿਜ਼ (Bridges) ਬਣਾਉਣ ਦੀ ਲੋੜ ਹੈ ਪਰ ਇਹ ਨਹੀਂ ਹਨ। ਇਸ ਕਰਕੇ ਉਥੇ ਵੀ ਪਾਣੀ ਰੁਕ ਜਾਂਦਾ ਹੈ।

ਜਿਹੜੀ ਬੁੜਾਗੁਜ਼ਰ ਡਰੇਨ ਹੈ, ਇਹ ਇੱਕ ਜਗ੍ਹਾ ਤੇ ਰਾਈਟ ਐਂਗਲ ਉਤੇ ਜਾ ਕੇ ਟਰਨ ਕਰਦੀ ਹੈ। ਤੁਸੀਂ ਮੈਨੂੰ ਦੱਸੋ ਕਿ ਜਦੋਂ ਪਾਣੀ ਪੂਰੇ ਜ਼ੋਰ ਨਾਲ ਆ ਰਿਹਾ ਹੈ, ਰਾਈਟ ਐਂਗਲ ਨੂੰ ਜਦੋਂ ਇਹ ਹਿੱਟ ਕਰੇਗਾ ਤਾਂ ਉਹ ਓਵਰਫਲੋਅ ਹੀ ਕਰੇਗਾ। ਇਸੇ

[ ਸ਼੍ਰੀਮਤੀ ਕਰਨ ਕੌਰ ਬਰਾੜ ]

ਕਾਰਨ ਹੀ ਸਾਰਾ ਏਰੀਆ ਡੁੱਬ ਗਿਆ । ਅਜਿਹਾ ਹਰੇਕ ਜਗ੍ਹਾ ਤੇ ਹੋਇਆ ਹੈ। ਮੈਂ ਜ਼ਿਆਦਾ ਹੋਰ ਗੱਲ ਨਹੀਂ ਕਰਨੀ ਕਿਉਂਕਿ ਰਾਜਾ ਵੜਿੰਗ ਜੀ ਨੇ ਦੱਸ ਹੀ ਦਿੱਤਾ ਹੈ ਕਿ ਕੀ ਹੋਇਆ ਸੀ।

ਮੈਂ, ਲਾਅ ਐਂਡ ਆਰਡਰ ਦੇ ਬਾਰੇ ਹੁਣ ਜ਼ਿਕਰ ਜ਼ਰੂਰ ਕਰਾਂਗੀ। ਜਗ੍ਹਾ ਜਗ੍ਹਾ ਤੇ ਇੱਕ ਪਿੰਡ ਨੇ ਆਪਣੇ ਆਪ ਨੂੰ ਬਚਾਉਣ ਲਈ ਦੂਜੇ ਪਿੰਡ ਨੂੰ ਡੁਬੋ ਦਿੱਤਾ। ਬਾਦਲ ਸਾਹਿਬ ਮੇਰੇ ਹਲਕੇ ਵਿੱਚ ਆਏ ਸੀ। ਸਾਡੇ ਹਲਕੇ ਵਿੱਚ ਇੱਕ ਅਕਾਲਗੜ੍ਹ ਪਿੰਡ ਹੈ। ਉਨ੍ਹਾਂ ਨੇ ਦਰਖਾਸਤ ਵੀ ਦਿੱਤੀ ਸੀ ਕਿ ਫੱਤਣਵਾਲਾ ਅਤੇ ਅਟਾਰੀ ਵਾਲਿਆਂ ਨੇ ਸੜਕ ਕੱਟ ਦੇਣੀ ਹੈ ਅਤੇ ਅੱਗੇ ਜਾ ਕੇ ਅਸੀਂ ਡੁੱਬ ਜਾਣਾ ਹੈ। ਬਾਦਲ ਸਾਹਿਬ ਨੇ ਹੁਕਮ ਵੀ ਦਿੱਤੇ ਸੀ ਕਿ ਇਸ ਸੜਕ ਨੂੰ ਨਹੀਂ ਕੱਟਣਾ ਚਾਹੀਦਾ ਮਗਰ ਅਫ਼ਸੋਸ ਕਿ ਅਗਲੇ ਹੀ ਦਿਨ ਉਹ ਸੜਕਾਂ ਕੱਟੀਆਂ ਗਈਆਂ ਤੇ ਪਿੰਡ ਡੁੱਬ ਗਿਆ। ਸਰਾਏਨਾਗਾ ਵੀ ਇਸੇ ਤਰ੍ਹਾਂ ਹੀ ਡੁੱਬਿਆ, ਮਰਾੜ ਕਲਾਂ ਨੇ ਜਾ ਕੇ ਆਪਣੀਆਂ ਸਾਰੀਆਂ ਸੜਕਾਂ ਕੱਟੀਆਂ। ਇਸ ਤਰ੍ਹਾਂ ਹੀ ਹਰੀਕੇ ਪਿੰਡ ਨੇ ਖੋਖਰ ਪਿੰਡ ਵਿੱਚ ਪਾਣੀ ਸੁੱਟਿਆ। ਖੋਖਰ ਨੇ ਹੈਰਾਜ ਵਿੱਚ ਪਾਣੀ ਸੁੱਟਿਆ। ਹੈਰਾਜ ਵਾਲੇ ਕੁਝ ਵੀ ਨਹੀਂ ਕਰ ਸਕੇ, ਇਹ ਸਭ ਤੋਂ ਨੀਵੀਂ ਜਗ੍ਹਾ ਸੀ ਤੇ ਇਹ ਬਿਲਕੁਲ ਹੀ ਡੁੱਬ ਗਏ। ਕਈ ਜਗ੍ਹਾ ਤੇ ਸਾਡੇ ਸੇਮ ਨਾਲੇ ਹੈ ਹੀ ਨਹੀਂ, ਉਦੇਕਰਨ ਵਿੱਚ ਵੀ ਨਹੀਂ ਹੈ। ਸਾਨੂੰ ਸੇਮ ਨਾਲਿਆਂ ਦੀ ਬਹੁਤ ਜ਼ਰੂਰਤ ਹੈ । ਇਸ ਵਾਸਤੇ ਪਰਾਪਰ ਡਰੇਨਾਂ ਬਣਾਈਆਂ ਜਾਣ ਤੇ ਇਨ੍ਹਾਂ ਨੂੰ ਸਾਫ ਰੱਖਿਆ ਜਾਵੇ । ਮੈਂ ਸੇਖੋਂ ਸਾਹਿਬ ਨੂੰ ਇੱਕ ਦਰਖਾਸਤ ਜ਼ਰੂਰ ਕਰਾਂਗੀ ਕਿ ਸਾਡੇ ਸੇਮ ਨਾਲਿਆਂ ਵਿੱਚ ਸਰਕੰਡਾ ਛੇ-ਛੇ ਫੁੱਟ ਤੱਕ ਖੜ੍ਹਾ ਹੁੰਦਾ ਹੈ। ਮੇਰੀ ਬੇਨਤੀ ਹੈ ਕਿ ਮਿਹਰਬਾਨੀ ਕਰਕੇ ਇਸ ਨੂੰ ਜ਼ਰੂਰ ਸਾਫ ਕਰੋ। ਇਹ ਕਿਉਂ ਹੁੰਦਾ ਹੈ? ਇੱਕ ਪਾਸੇ ਤਾਂ ਅਸੀਂ ਕਹਿੰਦੇ ਹਾਂ ਕਿ ਸਾਡੇ ਸੇਮ ਦੀ ਬਹੁਤ ਵੱਡੀ ਪ੍ਰਾਬਲਮ ਹੈ। ਮੈਂ ਤੁਹਾਨੂੰ ਇੱਕ ਗੱਲ ਦੱਸਣੀ ਚਾਹੁੰਦੀ ਹਾਂ ਕਿ ਸਾਲ 1983-84 ਵਿੱਚ ਸ਼੍ਰੀ ਰਾਮ ਨਿਵਾਸ ਮਿਰਦਾ ਸਾਡੇ ਯੂਨੀਅਨ ਵਾਟਰ ਰਿਸੋਰਸਿਜ਼ ਮਨਿਸਟਰ ਸੀ। ਮੇਰੀ ਉਨ੍ਹਾਂ ਨਾਲ ਗੱਲ ਹੋਈ। ਹੁਣ ਮੈਂ ਸਾਲ 1984 ਦੀ ਗੱਲ ਕਰ ਰਹੀ ਹਾਂ। ਉਨ੍ਹਾਂ ਨੇ ਉਦੋਂ ਕਿਹਾ ਸੀ ਕਿ ਜੇ ਤੁਸੀਂ ਇਸ ਇਲਾਕੇ ਵਿੱਚ ਝੋਨਾ ਹੀ ਲਗਾਈ ਜਾਵੋਗੇ ਤਾਂ ਕਿਸੇ ਦਿਨ ਪੰਜਾਬ ਦਾ ਇਹ ਇਲਾਕਾ ਰੇਗਿਸਤਾਨ ਬਣ ਜਾਵੇਗਾ। ਵਾਟਰ ਟੇਬਲ ਜਿਹੜਾ ਡੇਢ ਸੌ ਫੁੱਟ ਨੀਵਾਂ ਸੀ ਅੱਜ ਪੰਜ ਫੁੱਟ ਤੇ ਆ ਗਿਆ ਹੈ। ਇਸੇ ਕਾਰਨ ਕਿ ਅਸੀਂ ਆਪਣੇ ਸਾਰੇ ਖੇਤਾਂ ਵਿੱਚ ਇਕੱਲਾ ਝੋਨਾ ਲਗਾਉਂਦੇ ਹਾਂ ਅਤੇ ਸਾਰਾ ਏਰੀਆ ਡੁੱਬ ਗਿਆ ਹੈ। ਮੈਂ ਦਰਖਾਸਤ ਕਰਦੀ ਹਾਂ ਕਿ ਸਾਡੀ ਸਰਕਾਰ ਨੂੰ ਇਸ ਦੇ ਉਤੇ ਗੌਰ ਕਰਨਾ ਚਾਹੀਦਾ ਹੈ ਤੇ ਕੁਝ ਨਾ ਕੁਝ ਜ਼ਰੂਰ ਬੰਦੋਬਸਤ ਕਰਨਾ ਚਾਹੀਦਾ ਹੈ । ਇੱਥੇ ਪੈਡੀ ਲਗਾਉਣੀ ਬੰਦ ਕੀਤੀ ਜਾਵੇ ਨਹੀਂ ਤਾਂ ਇਹ ਇਲਾਕਾ ਰੇਗਿਸਤਾਨ ਬਣਨਾ ਹੀ ਬਣਨਾ ਹੈ। ਬਹੁਤ ਕੁਝ ਅਸੀਂ ਕਰ ਸਕਦੇ ਹਾਂ। ਅਗਰ ਮੈਂ ਤੁਹਾਨੂੰ ਸੁਜੈਸ਼ਨ ਦੇਵਾਂ ਤਾਂ ਛੋਟਾ ਮੂੰਹ ਤੇ ਵੱਡੀ ਬਾਤ ਵਾਲੀ ਗੱਲ ਹੋਵੇਗੀ। ਮਗਰ ਇਜ਼ਰਾਈਲ ਵਿੱਚ ਜਿੱਥੇ ਇਸ ਤਰ੍ਹਾਂ ਹੀ ਸੀ, ਉਨ੍ਹਾਂ ਨੇ ਉਥੇ ਸਾਰੇ ਜਗ੍ਹਾ ਸਫੈਦੇ ਲਗਾਏ ਤੇ ਸਫੈਦਿਆਂ ਨੇ ਸਾਰਾ ਪਾਣੀ ਖਿੱਚ ਖਿੱਚ ਕੇ ਕੱਢ ਲਿਆ ਸੀ। ਅਸੀਂ ਵੀ ਇਸ ਪਾਸੇ ਸੋਚੀਏ ਕਿ ਅਸੀਂ ਇਸ ਨੂੰ ਕਿਵੇਂ ਖਤਮ ਕਰੀਏ। ਇੱਥੇ ਬਦਲਵੀਆਂ ਕਰਾਪਸ ਹੋਣ। ਅਸੀਂ ਡੇਅਰੀ

ਫਾਰਮਿੰਗ ਵੱਲ ਚੱਲੀਏ । ਮੱਕੀ ਲਈ ਬਹੁਤ ਥੋੜ੍ਹਾ ਪਾਣੀ ਚਾਹੀਦਾ ਹੈ, ਸਪਰਿੰਕਲ ਸਿਸਟਮ ਲਗਾਈਏ, ਡਰਿੱਪ ਇਰੀਗੇਸ਼ਨ ਲਗਾਈਏ । ਜ਼ਰੂਰੀ ਤਾਂ ਨਹੀਂ ਕਿ ਫਲੱਡ ਇਰੀਗੇਸ਼ਨ ਹੀ ਸਾਰੇ ਪਾਸੇ ਲੱਗੇ। ਜੇ ਇਹ ਸਾਰਾ ਕੁਝ ਹੋਵੇਗਾ ਤਾਂ ਸਾਨੂੰ ਬਹੁਤ ਫਰਕ ਪੈ ਸਕਦਾ ਹੈ। ਇਸ ਮੌਕੇ ਮੈਂ ਇੱਕ ਗੱਲ ਜ਼ਰੂਰ ਕਰਨੀ ਹੈ। ਮੈਨੂੰ ਬਹੁਤ ਡਿਸਐਪੁਆਇੰਟਮੈਂਟ ਹੋਈ ਕਿ ਨਾ ਤਾਂ ਸਾਡੇ ਸਿੰਜਾਈ ਤੇ ਡਰੇਨੇਜ਼ ਵਾਲੇ ਮੰਤਰੀ ਜੀ ਨੇ ਉਥੇ ਕੋਈ ਦੌਰਾ ਕੀਤਾ ਤੇ ਨਾ ਹੀ ਸਾਡੇ ਡਿਜਾਸਟਰ ਮੈਨੇਜਮੈਂਟ ਮਨਿਸਟਰ ਨੇ ਆਪਣੀ ਸ਼ਕਲ ਹੀ ਦਿਖਾਈ। ਇਸ ਤੋਂ ਵੱਡੀ ਹੋਰ ਕੀ ਡਿਜਾਸਟਰ ਹੋ ਸਕਦੀ ਹੈ। ਮੈਂ ਤਾਂ ਇਹ ਕਹਿੰਦੀ ਹਾਂ ਕਿ ਇਹ ਸਟੇਟ ਲੈਵਲ ਦੀ ਨਹੀਂ ਬਲਕਿ ਨੈਸ਼ਨਲ ਲੈਵਲ ਦੀ ਡਿਜ਼ਾਸਟਰ ਹੈ। ਇਸ ਮੌਕੇ ਮੈਂ ਜ਼ਰੂਰ ਕਹਾਂਗੀ ਕਿ ਉਨ੍ਹਾਂ ਨੂੰ ਵੀ ਪੁਲ ਅੱਪ ਕੀਤਾ ਜਾਵੇ ਕਿ ਇਹੋ ਜਿਹੇ ਡਿਜ਼ਾਸਟਰ ਦੇ ਮੌਕੇ ਉਨ੍ਹਾਂ ਨੂੰ ਪੂਰਾ ਭਾਗ ਲੈਣਾ ਚਾਹੀਦਾ ਹੈ। ਮੈਂ ਸ਼ੁਕਰਗੁਜ਼ਾਰ ਹਾਂ ਬਾਦਲ ਸਾਹਿਬ ਦੀ ਕਿ ਉਨ੍ਹਾਂ ਨੇ ਉਥੇ ਗੇੜਾ ਲਗਾਇਆ ਹੈ ਮਗਰ ਮੈਂ ਉਮੀਦ ਕਰਦੀ ਹਾਂ ਕਿ ਇਸ ਤੋਂ ਅੱਗੇ ਸੇਮ ਦਾ ਹੱਲ ਪੂਰੀ ਸੀਰੀਅਸਨੈਸ ਨਾਲ ਕੀਤਾ ਜਾਵੇ। ਤੁਹਾਡੀ ਬਹੁਤ ਬਹੁਤ ਮਿਹਰਬਾਨੀ।

**ਮਾਨਯੋਗ ਸਪੀਕਰ:** ਧੰਨਵਾਦ ਜੀ, ਹਾਂ ਜੀ ਜਾਖੜ ਸਾਹਿਬ।

**ਸ਼੍ਰੀ ਸੁਨੀਲ ਜਾਖੜ (ਅਬੋਹਰ) :** ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਸੀ.ਐਮ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ because this has been a very rare privilege for me ਕਿ ਉਨ੍ਹਾਂ ਨੇ ਮੈਨੂੰ ਪੰਜਾਬ ਦੇ ਇਕ ਅਹਿਮ ਮਸਲੇ ਉੱਤੇ ਨਾਲ ਜਾਣ ਦਾ ਮੌਕਾ ਦਿੱਤਾ। ਸਪੀਕਰ ਸਾਹਿਬ, not even a moment I have illusion, ਮੇਰੇ ਜਾਣ ਜਾਂ ਨਾ ਜਾਣ ਨਾਲ ਇਨ੍ਹਾਂ ਦਾ ਰੁਤਬਾ ਉਥੇ ਘਟਦਾ ਵਧਦਾ ਨਹੀਂ ਹੈ। ਇਨ੍ਹਾਂ ਦੀ ਉਥੇ ਆਪਣੀ ਪਛਾਣ ਹੈ। If he would recall ਇਸੇ ਸਦਨ ਵਿੱਚ he has rightly said that. ਬਾਕੀ ਮੇਰੇ ਸਾਥੀ ਬੈਠੇ ਹਨ, ਮੇਰੇ ਇਕ ਹੋਰ ਕੁਲੀਗ ਨੇ ਇਸ ਕਿਸਮ ਦੀ ਆਫਰ ਕੀਤੀ ਸੀ ਕਿ ਤੁਹਾਨੂੰ ਪ੍ਰਾਈਮ ਮਨਿਸਟਰ ਕੋਲ ਕੋਈ ਕੰਮ ਹੋਵੇ ਤਾਂ ਅਸੀਂ ਨਾਲ ਚੱਲਾਂਗੇ ਤਾਂ ਇਨ੍ਹਾਂ ਨੇ ਕਿਹਾ ਸੀ ਕਿ ਮੈਨੂੰ ਕਿਸੇ ਦੀ ਲੋੜ ਨਹੀਂ, ਜਿਹੜਾ ਕੰਮ ਮੈਂ ਕਹਿ ਦੇਵਾਂ ਪ੍ਰਾਈਮ ਮਨਿਸਟਰ ਮੈਨੂੰ ਨਾਂਹ ਨਹੀਂ ਕਰਦੇ। This is the kind of respect he carries and everybody holds him in high respect as far as matters of Punjab and development of Punjab is concerned. I think ਮੈਨੂੰ ਆਪਣੇ ਨਾਲ ਲੈ ਕੇ ਜਾਣਾ, it is not because of Sunil Jakhar it is because the position that I am sitting in. This Sunil Jakhar is not going as Sunil Jakhar, Sunil Jakhar is going there because he represent the entire Congress Party. Congress party stands behind any issue which concerns the welfare of Punjab. I am honoured because of that ਮੈਨੂੰ ਐਮ.ਐਲ.ਏ. ਬਣੇ ਨੂੰ 11 ਸਾਲ ਹੋ ਗਏ at least I have the opportunity to contribute my little bit for the development of Punjab. ਬਹੁਤ ਹੀ ਤਫਸੀਲ ਨਾਲ, ਬੜੇ ਖੂਬਸੂਰਤ ਤਰੀਕੇ ਨਾਲ ਰਾਜਾ ਵੜਿੰਗ ਜੀ,

[ ਸ਼੍ਰੀ ਸੁਨੀਲ ਜਾਖੜ ]

ਬੀਬੀ ਬਰਾੜ ਨੇ ਸਾਰੀਆਂ ਗੱਲਾਂ ਕੀਤੀਆਂ ਹਨ, they contributed very constructive suggestions. ਬਾਦਲ ਸਾਹਿਬ ਉਨ੍ਹਾਂ ਤੇ ਧਿਆਨ ਦੇਣ। ਇਨ੍ਹਾਂ ਨੇ ਕੱਲ੍ਹ ਵੀ ਕਿਹਾ ਸੀ ਕਿ ਆਪਾਂ ਇਸ ਨੂੰ ਪਾਸ ਕਰ ਦੇਈਏ, ਉਦੋਂ ਮੈਂ ਕਿਹਾ ਸੀ ਕਿ ਪਾਸ ਕਰਨ ਵਿੱਚ ਕੋਈ ਦਿੱਕਤ ਨਹੀਂ, Hon'ble Minister should take them in a spirit of cooperation and constructive suggestion. ਸੁਜੈਸ਼ਨਜ਼ ਆ ਰਹੇ ਹਨ।

ਸਪੀਕਰ ਸਾਹਿਬ, ਜਿਵੇਂ ਰਾਜਾ ਵੜਿੰਗ ਸਾਹਿਬ ਦੱਸ ਰਹੇ ਸੀ, ਸਾਨੂੰ ਸੀ.ਐਮ. ਸਾਹਿਬ ਨਾਲ ਜਾਣ ਦਾ ਮੌਕਾ ਮਿਲਿਆ। ਮਿਸਟਰ ਸਮਰਾ ਜਿਹੜੇ ਰੇਨ ਫੈੱਡ ਡਿਵੈਲਪਮੈਂਟ ਏਰੀਆ ਅਥਾਰਟੀ ਤੋਂ ਹਨ, ਉਹ ਜਦੋਂ ਇੱਥੇ ਆਏ ਸਨ, there he was very circumspect, he made himself very clear ਕਿ ਉਸ ਵਿੱਚ ਕੁਝ ਹੋਣ ਵਾਲਾ ਹੈ and he categorically said that it is bad planning and shabby implementation. 1997 ਵਿੱਚ ਡਰੇਨ ਸਿਸਟਮ ਬਣਿਆ। ਮਾਨਯੋਗ ਮੰਤਰੀ ਸਾਹਿਬ, it dosen't matter ਕਿ ਤੁਹਾਡਾ 700 ਕਰੋੜ ਰੁਪਿਆ ਲੱਗਿਆ ਹੈ। ਤੁਸੀਂ ਲਗਾਇਆ ਜਾਂ ਕੇਂਦਰ ਸਰਕਾਰ ਨੇ ਲਗਾਇਆ, ਪੈਸਾ ਤਾਂ ਆਪਣਾ ਹੀ ਹੈ। ਤੇਲ ਤਾਂ ਤਿਲਾਂ ਵਿੱਚੋਂ ਹੀ ਨਿਕਲਣਾ ਹੈ। But the thing is, my submission to Hon'ble Chief Minister is ਕਿ ਉਸ ਦਿਨ ਵੀ ਮੈਂ ਇਨ੍ਹਾਂ ਨੂੰ ਗੁਜ਼ਾਰਿਸ਼ ਕੀਤੀ ਸੀ, ਉਥੇ ਮੌਂਟੇਕ ਸਾਹਿਬ ਬੈਠੇ ਸਨ, ਮਿਸਟਰ ਸਮਰਾ ਵੀ ਬੈਠੇ ਸੀ, ਮਿਸਟਰ ਮਿਹੀਰ ਸ਼ਾਹ ਵੀ ਸਨ, ਮੈਂ ਕਿਹਾ ਸੀ ਕਿ ਜਿਹੜੀ ਹੁਣ ਪਲੈਨਿੰਗ ਹੋਵੇਗੀ can it be insulated? ਉਸ ਪਲੈਨਿੰਗ ਨੂੰ can we ensure that it is insulated from political and local level pressures? ਬੀਬੀ ਬਰਾੜ ਨੇ ਦੱਸਿਆ ਹੈ ਕਿ 100-90 ਡਿਗਰੀ ਦੇ ਉੱਤੇ ਠੋਕਰ ਬਣਾ ਦਿੱਤੀ ਹੈ ਅਤੇ ਜਦੋਂ ਮੈਂ ਐਕਸੀਅਨ ਨੂੰ ਕਿਹਾ ਇੱਧਰ ਨੂੰ ਮੋੜ ਕੇ ਲੈ ਜਾ ਤਾਂ ਉਸ ਨੇ ਇਧਰੋਂ ਮੋੜ ਦਿੱਤਾ। ਜਿਸ ਤਰੀਕੇ ਨਾਲ ਉਹ ਤੁਰਿਆ ਜਾਂਦਾ ਹੈ it is a kind of serpentine but not in a natural flow. You can't dictate nature ਕਿ ਇਧਰੋਂ ਪਾਣੀ ਜਾਵੇਗਾ ਜਾਂ ਉਧਰੋਂ ਜਾਵੇਗਾ। ਸੋ, ਇਸ ਵਾਸਤੇ ਮੈਂ ਬਿਲਕੁਲ ਸਹਿਮਤ ਹਾਂ, ਚਾਹੇ ਉਸ ਨੂੰ ਨੈਸ਼ਨਲ ਪ੍ਰਾਜੈਕਟ ਬਣਾ ਲਓ for God's sake please ensure, ਜਿਵੇਂ ਇਤਿਹਾਸ ਗਵਾਹ ਹੈ, ਜਦੋਂ ਇੰਡੀਆ ਅਤੇ ਪਾਕਿਸਤਾਨ ਦੀ ਡਵੀਜ਼ਨ ਹੋਈ ਸੀ, ਲਾਰਡ ਮਾਊਂਟਬੈਟਨ ਨੇ ਕਿਹਾ ਸੀ ਕਿ ਮੈਨੂੰ ਪਤਾ ਹੈ ਕਿ ਤੁਹਾਡੇ ਤੇ ਪਰੈਸ਼ਰ ਬਹੁਤ ਆਉਣਗੇ, only on one condition I will do the demarcation, ਮੈਨੂੰ ਸਿਫਾਰਸ਼ ਨਾ ਕਰਿਓ, I will not listen to anything. ਮਹਾਰਾਜਾ ਗੰਗਾ ਸਿੰਘ ਜੀ ਨੇ ਕਿਹਾ ਸੀ ਕਿ ਮੇਰੇ ਹੈੱਡਵਰਕਸ ਤਾਂ ਪੰਜਾਬ ਵਿੱਚ ਚਲੇ ਗਏ ਅਤੇ ਨਹਿਰ ਰਾਜਸਥਾਨ ਵਿੱਚ ਚਲੀ ਗਈ ਹੈ, ਘੱਟੋ ਘੱਟ ਬਾਊਂਡਰੀ 2 ਕਿਲੋਮੀਟਰ ਹੋਰ ਸਰਕਾ ਦਿਓ, that was the only change made. ਇੰਡੀਆ ਅਤੇ ਪਾਕਿਸਤਾਨ ਦੀ ਪਾਰਟੀਸ਼ਨ ਹੋਈ that is only thing, ਉਸੇ ਤਰ੍ਹਾਂ ਹੀ ਹੁਣ ਇਹ ਲੀਕ ਖਿੱਚਣੀ ਪਏਗੀ। ਲੀਕ ਖਿੱਚਣ ਵਾਸਤੇ it is must that we should rise above any political considerations. ਮੈਂ ਤਾਂ ਉਸ ਦਿਨ ਪਹਿਲੀ ਵਾਰੀ ਦੇਖਿਆ ਹੈ। ਪਤਾ ਨਹੀਂ ਸੇਖੋਂ ਸਾਹਿਬ ਨੇ ਵੀ ਦੇਖਿਆ ਹੈ ਕਿ ਨਹੀਂ।

ਜਨਰਲ ਧਾਰੀਵਾਲ ਸੀ.ਐਮ. ਸਾਹਿਬ ਦੇ ਨਾਲ ਸੀ, ਜਨਰਲ ਧਾਰੀਵਾਲ ਨੇ ਉਥੇ ਪਾਵਰ ਪੁਆਇੰਟ ਪ੍ਰੈਜ਼ੈਂਟੇਸ਼ਨ ਵੀ ਦਿੱਤੀ ਸੀ। ਉਸ ਵਿੱਚ ਸਿਰਫ਼ ਇੱਕ ਟੈਕਨੀਕਲ ਪ੍ਰਾਬਲਮ ਆ ਰਹੀ ਹੈ, he was talking in terms of that he want .5 meter contour plan. This is a technical thing but the thing is ਕਿ ਪਾਣੀ ਦਾ ਵਹਾਅ ਕਿਹੜੇ ਪਾਸੇ ਹੈ, ਲੇਅ ਆਫ ਦਿ ਲੈਂਡ ਕਿਵੇਂ ਹੈ। ਪਹਿਲਾਂ ਇਹ ਬਹੁਤ ਵੱਡੇ ਸਕੋਪ ਤੇ ਹੁੰਦਾ ਸੀ, now it is measured in a very microscopic manner through satellite. ਉਸ ਤੋਂ ਬਾਅਦ I had an opportunity to go and speak to Mr. Samra. ਸ਼੍ਰੀ ਮਿਹਰ ਸ਼ਾਹ ਦੇ ਨਾਲ ਵੀ ਮੀਟਿੰਗ ਤੋਂ ਬਾਅਦ ਗੱਲ ਹੋਈ। ਮੈਨੂੰ ਲੱਗਦਾ ਹੈ ਕਿ ਉਨ੍ਹਾਂ ਨੇ ਈਸਰੋ ਨੂੰ ਅਪਰੋਚ ਕੀਤਾ ਹੈ ਕਿਉਂਕਿ ਈਸਰੋ ਨੂੰ ਉਨ੍ਹਾਂ ਨੇ ਕਿਹਾ ਹੈ ਕਿ ਰਅ ਫਰਅਵਰਚਗ ਠ੍ਬ ਪੁਆਇੰਟ 5 ਵਾਲਾ ਸਾਨੂੰ ਦਿਓ। ਉਨ੍ਹਾਂ ਨੇ ਕਿਹਾ ਕਿ we are overbooked. ਸਾਡੇ ਕੋਲ ਤੁਹਾਨੂੰ ਦੇਣ ਵਾਸਤੇ ਦੋ ਸਾਲ ਹੋਰ ਟਾਈਮ ਨਹੀਂ ਹੈ ਪਰ ਇਹ ਦੋ ਸਾਲ ਹੜ੍ਹਾਂ ਨੇ ਜਾਂ ਸੇਮ ਨੇ ਵੇਟ ਨਹੀਂ ਕਰਨੀ। We have to make some sort of contingency plan. ਕਿਤੇ ਪਹਿਲਾਂ ਵਾਲਾ ਪੈਸਾ ਇਵੇਂ ਹੀ ਨਾ ਰੁੜ੍ਹ ਜਾਏ। ਕੋਈ ਨਾ ਕੋਈ ਇੰਤਜ਼ਾਮ ਕਰ ਲਵੋ ਕਿ ਕੀ ਕਰਨਾ ਚਾਹੀਦਾ ਹੈ। You are in government and you know better.

**ਮਾਨਯੋਗ ਸਪੀਕਰ:** ਹਾਂ ਜੀ, ਸੇਖੋਂ ਸਾਹਿਬ।

**ਸਿੰਜਾਈ ਮੰਤਰੀ :** ਇਸ ਦਾ ਐਂਡ ਬਹੁਤ ਵਧੀਆ ਹੋਣਾ ਹੈ, ਅੱਗੇ ਜਾ ਕੇ ਇਹ ਦਰਿਆ ਸਤਲੁਜ ਵਿੱਚ ਪੈਣਾ ਹੈ। ਉਥੇ ਸਾਨੂੰ ਦੋ ਤੋਂ ਪੰਜ ਫੁੱਟ ਦਾ ਹੈਡ ਮਿਲਦਾ ਹੈ। ਪੂਰਾ ਪੰਜ ਫੁੱਟ ਵੀ ਨਹੀਂ ਮਿਲਦਾ, ਦੋ ਜਾਂ ਤਿੰਨ ਫੁੱਟ ਹੀ ਹੈ। ਅਖੀਰ ਵਿੱਚ ਇਹ ਪਾਣੀ ਉਥੇ ਜਾ ਕੇ ਪੈਣਾ ਹੈ। ਇਸ ਵਾਰੀ ਫਲੱਡ ਆਉਣ ਦਾ ਕਾਰਨ ਇਹ ਹੋਇਆ ਸੀ ਕਿ ਹੁਸੈਨੀਵਾਲਾ ਤੋਂ ਵੀ ਇੱਕ ਲੱਖ ਕਿਊਸਿਕ ਪਾਣੀ ਛੱਡ ਦਿੱਤਾ ਗਿਆ ਅਤੇ ਇਧਰੋਂ ਡਰੇਨਾਂ ਵਿੱਚੋਂ ਵੀ ਪਾਣੀ ਚਲਿਆ ਗਿਆ। ਜਿਥੇ ਡਰੇਨਾਂ ਦਾ ਪਾਣੀ ਪੈਂਦਾ ਸੀ ਉਸ ਜਗ੍ਹਾ ਤੋਂ ਲੈਵਲ ਬਰਾਬਰ ਹੋ ਕੇ ਪਾਣੀ ਬੈਕ ਹੋਣ ਲੱਗ ਗਿਆ। ਇਸ ਲਈ ਇਹ ਬਹੁਤ ਜ਼ਰੂਰੀ ਹੈ ਕਿ ਲੇਕ ਵਗੈਰਾ ਬਣਾ ਕੇ ਡਰੇਨਾਂ ਦਾ ਪਾਣੀ ਪਹਿਲਾਂ ਉਸ ਵਿੱਚ ਪਾਇਆ ਜਾਵੇ ਫਿਰ ਉਸ ਤੋਂ ਬਾਅਦ ਪੰਪ ਆਊਟ ਕੀਤਾ ਜਾਵੇ।

**ਮਾਨਯੋਗ ਸਪੀਕਰ :** ਇਹ ਤਾਂ ਤੁਸੀਂ ਹੀ ਕਰਨਾ ਹੈ। ਇਸ ਨੂੰ ਕਰਨ ਬਾਰੇ ਤੁਸੀਂ ਹੀ ਸੋਚਣਾ ਹੈ।

**ਸ਼੍ਰੀ ਸੁਨੀਲ ਜਾਖੜ :** ਸੇਖੋਂ ਸਾਹਿਬ, ਮੈਂ ਗੱਲ ਤਾਂ ਕੀਤੀ ਹੈ I am aware ਕਿ ਜਨਰਲ ਧਾਰੀਵਾਲ ਨੇ ਉਨ੍ਹਾਂ ਦੇ ਨਾਲ ਗੱਲ ਕੀਤੀ ਸੀ ਪਰ ਇਨ੍ਹਾਂ ਨੇ ਸ਼ਾਇਦ ਅੱਗੋਂ ਉਨ੍ਹਾਂ ਨੂੰ ਡੀਟੇਲ ਦੇ ਵਿੱਚ ਨਹੀਂ ਪੁੱਛਿਆ, ਸੈਂਟਰਲ ਗੌਰਮਿੰਟ ਨੇ ਉਸ ਦੀ ਵੀ ਪਲਾਨਿੰਗ ਕਰ ਰੱਖੀ ਹੈ। ਉਥੇ ਪਾਉਣ ਦੀ ਬਜਾਏ ਪਾਣੀ ਨੂੰ ਸਾਈਡ ਤੋਂ ਲੈ ਕੇ ਜਾਣਗੇ ਕਿਉਂਕਿ they are not looking at water logging. ਸੇਮ ਬਾਰੇ ਤੁਹਾਨੂੰ ਪਤਾ ਹੀ ਹੈ ਕਿ ਅੱਗੇ ਤੁਰਦੀ ਜਾ ਰਹੀ ਹੈ, it is coming as a natural flow. ਉਸ ਨੇ ਨਾ ਤਾਂ ਪੰਜਾਬ ਦੀ

[ ਸ਼੍ਰੀ ਸੁਨੀਲ ਜਾਖੜ ]

ਜਿਓਗ੍ਰਾਫੀਕਲ ਬਾਊਂਡਰੀ ਦੇਖਣੀ ਹੈ, ਨਾ ਰਾਜਸਥਾਨ ਦੇਖਣਾ ਹੈ, ਉਹ ਗੰਗਾ ਨਗਰ ਵੀ ਜਾ ਕੇ ਵੜੇਗੀ। ਕਿੱਥੇ ਜਾ ਕੇ ਉਸ ਸੇਮ ਦੇ ਪਾਣੀ ਨੂੰ ਪਾਉਣਗੇ? They have done and that is in the consideration but Speaker Sahib, the only suggestion is that this plan should be comprehensive. 1997 ਵਿੱਚ ਡਰੇਨ ਸਿਸਟਮ ਬਣਿਆ ਸੀ, 16 ਸਾਲ ਬਾਅਦ it has become defunct for our own fault or may be for lack of planning. ਸੋ, ਇਸ ਵਾਰ ਪਲਾਨ ਤੇ ਜਿਹੜਾ ਸਾਢੇ ਤਿੰਨ ਹਜ਼ਾਰ ਕਰੋੜ ਰੁਪਿਆ ਲਗਾਉਣ ਦੀ ਗੱਲ ਕਰ ਰਹੇ ਹਾਂ that should be done in a proper way with long term perspective ਕਿ ਇਸ ਮਸਲੇ ਨੂੰ ਜੜ੍ਹੋਂ ਖਤਮ ਕਰਨਾ ਹੈ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਜਿਸ ਲੰਚ ਦੀ ਬਾਦਲ ਸਾਹਿਬ ਗੱਲ ਕਰ ਰਹੇ ਸਨ ਜਿਵੇਂ PM Sahib deemed it fit, ਤੁਸੀਂ ਤਾਂ ਲੰਚ ਤੋਂ ਬਾਅਦ ਨਿਕਲ ਕੇ ਬਾਹਰ ਆ ਗਏ ਉਨ੍ਹਾਂ ਨੇ ਮੇਰੀ ਬਾਂਹ ਫੜ ਕੇ, ਹੱਸ ਕੇ ਕਿਹਾ, "It is really surprising the both opposition and the ruling party and I am talking in the same language." ਮੈਂ ਕਿਹਾ ਜੀ ਕਿ ਬੜੀ ਸੀਰੀਅਸ ਪ੍ਰਾਬਲਮ ਹੈ, we want it to be finished and he said that Mr. Sunil I am really looking at a long term and permanent solution of the problem. ਇਸੇ ਕਰਕੇ ਸੀ.ਐਮ. ਸਾਹਿਬ ਮੈਨੂੰ ਯਕੀਨ ਹੈ that he is very serious and he even told ਕਿ ਪੈਸੇ ਦਾ ਇੰਤਜ਼ਾਮ ਕਰੋ। ਇੰਤਜ਼ਾਮ ਦਾ ਮਤਲਬ ਇਹ ਨਹੀਂ ਕਿ ਸੈਂਟਰ ਤੋਂ ਕਰੋ। ਗੱਲ ਤਾਂ ਇਹ ਹੈ ਕਿ ਪੈਸਾ ਸਰਕਾਰ ਦਾ ਹੈ, ਲੋਕਾਂ ਦਾ ਹੈ। ਇਹ ਨਹੀਂ ਕਿ ਪਹਿਲਾਂ ਪੈਸਾ ਆਉਂਦਾ ਨਹੀਂ ਰਿਹਾ।

ਸੇਖੋਂ ਸਾਹਿਬ, ਤੁਸੀਂ ਜਨਰਲ ਧਾਰੀਵਾਲ ਦੀਆਂ ਸਲਾਈਡਜ਼ ਦੇਖਣਾ। ਸਾਡੇ ਮੈਂਬਰ ਸਾਹਿਬਾਨ ਜਿਹੜੀ ਸਫ਼ਾਈ ਬਾਰੇ ਕਹਿ ਰਹੇ ਹਨ, ਸਫਾਈ ਬਿਲਕੁਲ ਨਹੀਂ ਹੈ। ਪਤਾ ਨਹੀ ਕਿੱਥੇ ਹੋਈ ਹੈ। ਤੁਸੀਂ ਘੁੜਿਆਣਾ ਸਾਹਿਬ ਨੂੰ ਪੁੱਛ ਲਵੋ। ਉਸ ਨਾਲੇ ਦੇ ਇੱਕ ਪਾਸੇ ਇਨ੍ਹਾਂ ਦਾ ਪਿੰਡ ਪੈਂਦਾ ਹੈ। ਦੂਜੇ ਪਾਸੇ ਸਾਡੇ ਐਮ.ਐਲ.ਏ. ਦਾ ਪਿੰਡ ਪੈਂਦਾ ਹੈ ਉਥੇ ਪੁਲਿਸ ਵਾਲਿਆਂ ਨੂੰ 12 ਗੋਲੀਆਂ ਚਲਾਉਣੀਆਂ ਪਈਆਂ ਹਨ ਜਿਹੜੀਆਂ ਲਾਅ ਐਂਡ ਆਰਡਰ ਦੀ ਗੱਲ ਕਰ ਰਹੇ ਸੀ, ਕਿਉਂਕਿ ਉਥੇ ਸਫ਼ਾਈ ਨਹੀਂ ਸੀ ਪਰ ਪੈਸਾ ਤਾਂ ਆ ਰਿਹਾ ਹੈ। ਸਾਲ 2011-12 ਵਿੱਚ ਵੀ ਪੈਸਾ ਆਇਆ ਹੈ, 2012-13 ਵਿੱਚ ਵੀ ਪੈਸਾ ਆਇਆ ਹੈ। ਪੰਜ ਸਾਲ ਵਾਸਤੇ ਹਰੇਕ ਸਾਲ 50 ਕਰੋੜ ਰੁਪਿਆ ਸਰਕਾਰ ਨੂੰ ਕੇਂਦਰ ਤੋਂ ਡਰੇਨਜ਼ ਵਾਸਤੇ ਆ ਰਿਹਾ ਹੈ ਪਰ ਇਸ ਦੀ ਸਹੀ ਯੂਟੇਲਾਈਜ਼ੇਸ਼ਨ ਨਹੀਂ ਹੋ ਰਹੀ।

**ਸਿੰਜਾਈ ਮੰਤਰੀ :** ਕੋਈ ਪੈਸਾ ਨਹੀਂ ਆਇਆ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਪਿਛਲੇ 6 ਸਾਲਾਂ ਦੇ ਅੰਦਰ since 2008 till this date 2013 ਤੱਕ ਸੈਂਟਰਲ ਗੌਰਮਿੰਟ ਤੋਂ funds released under disaster management funds. Funds released under State Disaster Response Fund are 1061.98 ਕਰੋੜ ਅਤੇ ਡਿਜ਼ਾਸਟਰ ਮੈਨੇਜਮੈਂਟ ਵਾਸਤੇ ਹਜ਼ਾਰ

ਕਰੋੜ ਰੁਪਿਆ ਆਇਆ। ਇਹ ਗੱਲ ਵੀ ਨਹੀਂ ਕਿ ਡਿਜ਼ਾਸਟਰ ਹੋਣ ਤੋਂ ਬਾਅਦ ਪੈਸਾ ਆਉਂਦਾ ਹੈ। ਇਨ੍ਹਾਂ ਦੀਆਂ ਡੇਟਸ ਲਿਖੀਆਂ ਹਨ, I checked and cross checked.ਸਾਰਾ ਕੁਝ ਰੁੜ੍ਹ ਜਾਣ ਤੋਂ ਬਾਅਦ ਪੈਸਾ ਆਵੇ ਉਸ ਦਾ ਕੀ ਫਾਇਦਾ? ਫਿਰ ਤਾਂ ਡਿਜ਼ਾਸਟਰ ਵਿੱਚ ਵੰਡੀ ਤੁਰੀ ਜਾਉ। ਸੋ, ਉਸ ਵਾਸਤੇ ਪੈਸਾ ਆਇਆ ਅਤੇ ਪਹਿਲਾਂ ਵੀ ਆਇਆ। ਹੋਰ ਮੈਂ ਕੀ-ਕੀ ਦੱਸਾਂ? ਇਹ ਦੱਸਾਂ ਕਿ ਕਿਹੜਾ ਕਿੱਥੇ ਲੱਗਾ ਹੈ?

**ਸਿੰਜਾਈ ਮੰਤਰੀ :** ਸਪੀਕਰ ਸਾਹਿਬ, ਜਿਹੜੇ ਇਹ ਡਿਜ਼ਾਸਟਰ ਮੈਨੇਜਮੈਂਟ ਫੰਡ ਆਉਂਦੇ ਹਨ ਇਹ ਉਦੋਂ ਲਾਗੂ ਹੁੰਦੇ ਹਨ ਜਦੋਂ ਹੜ੍ਹ ਆ ਜਾਂਦਾ ਹੈ। ਉਸ ਤੋਂ ਪਹਿਲਾਂ ਸਾਨੂੰ ਇੱਕ ਪੈਸਾ ਵੀ ਨਹੀਂ ਮਿਲਦਾ। ਜਦੋਂ ਡਰੇਨਾਂ ਵਿੱਚ ਹੜ੍ਹ ਆ ਜਾਂਦਾ ਹੈ, ਫਲੱਡ ਆ ਜਾਂਦੇ ਹਨ, ਉਸ ਤੋਂ ਬਾਅਦ ਹੀ ਇਹ ਪੈਸਾ ਮਿਲਦਾ ਹੈ। ਇਨ੍ਹਾਂ ਦੇ ਕਾਨੂੰਨ ਹੀ ਇਸ ਤਰ੍ਹਾਂ ਬਣਾਏ ਗਏ ਹਨ ਕਿ ਉਸ ਤੋਂ ਬਾਅਦ ਹੀ ਅਸੀਂ ਇਸ ਪੈਸੇ ਨੂੰ ਯੂਟੇਲਾਈਜ਼ ਕਰ ਸਕਦੇ ਹਾਂ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਤੁਸੀਂ ਸੋਚਦੇ ਹੋਵੋਗੇ ਕਿ ਮੰਤਰੀ ਸਾਹਿਬ ਜਿਹੜੀ ਗੱਲ ਕਹਿ ਰਹੇ ਹਨ ਇਹੀ ਸਹੀ ਹੋਣੀ ਹੈ। ਸ਼ਾਇਦ ਇਨ੍ਹਾਂ ਨੇ ਦੇਖਿਆ ਨਹੀਂ, ਮੇਰੇ ਕੋਲ ਇਸ ਵਕਤ 1000 ਕਰੋੜ ਰੁਪਏ ਦੇ ਡਿਜ਼ਾਸਟਰ ਮੈਨੇਜਮੈਂਟ ਫੰਡ ਨੂੰ ਕਿਸ ਤਰੀਕੇ ਨਾਲ ਖਰਚਿਆ ਗਿਆ, ਇਸ ਦੀ ਰਿਪੋਰਟ ਹੈ। ਇਸ ਵਿੱਚ ਏਅਰਟੈੱਲ ਡਿਸ਼ ਖਰੀਦਣ ਦੇ ਵੀ ਪੈਸੇ ਲਿਖੇ ਹੋਏ ਹਨ, ਤੁਹਾਡੇ ਡਾਇਰੈਕਟਰ ਦਾ ਫੌਰਨ ਟੂਰ ਤੇ ਖਰਚਿਆ ਗਿਆ ਢਾਈ ਲੱਖ ਰੁਪਿਆ ਵੀ ਪਾਇਆ ਹੋਇਆ ਹੈ।(ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਸਪੀਕਰ ਸਾਹਿਬ, ਮੈਂ ਤੁਹਾਨੂੰ ਇਸ ਦੀ ਕਾਪੀ ਦੇ ਦੇਵਾਂਗਾ। Go through it later on. (interruptions) ਪੈਸੇ ਤਾਂ ਡਿਜ਼ਾਸਟਰ ਫੰਡ ਦੇ ਸੀ ਅਤੇ ਉਸ ਤੋਂ ਪਹਿਲਾਂ ਡਰੇਨ ਦੀ ਸਫ਼ਾਈ ਵਿੱਚ ਪੈਸੇ ਲੱਗੇ ਹੋਏ ਹਨ। ਤੁਸੀਂ ਐਗਜ਼ਾਮਿਨ ਕਰ ਲਉ।

**ਸਿੰਜਾਈ ਮੰਤਰੀ :** 10 ਸਾਲ ਤਾਂ ਮੈਨੂੰ ਮਨਿਸਟਰ ਬਣੇ ਨੂੰ ਹੋ ਗਏ। ਸਾਡਾ ਤਾਂ ਕੋਈ ਡਾਇਰੈਕਟਰ ਬਾਹਰ ਟੂਰ ਤੇ ਨਹੀਂ ਗਿਆ। ਤੁਹਾਡਾ ਕੋਈ ਡਾਇਰੈਕਟਰ ਗਿਆ ਹੋਣਾ ਹੈ।

**ਸ਼੍ਰੀ ਸੁਨੀਲ ਜਾਖੜ :** ਪਿਛਲੇ ਸੈਸ਼ਨ ਵਿੱਚ ਵੀ ਮੈਂ ਸਵਾਲ ਲਾਇਆ ਸੀ ਅਤੇ ਇਹ ਤੁਹਾਡਾ ਹੀ ਜਵਾਬ ਹੈ। ਇਹ ਤੁਹਾਡੇ ਮਹਿਕਮੇ ਦਾ, ਸਰਕਾਰ ਦਾ ਜਵਾਬ ਹੈ। ਮੈਂ ਆਪ ਕੋਈ ਫਾਈਲ ਕਢਵਾ ਕੇ ਨਹੀਂ ਲੈ ਕੇ ਆਇਆ। This was a question which I put ਉਸ ਦਾ ਜੋ ਜਵਾਬ ਤੁਸੀਂ ਦਿੱਤਾ ਸੀ, ਇਹ ਮੇਰੇ ਕੋਲ ਹੈ। ਮੈਂ ਉਸ ਵਿੱਚੋਂ ਕਹਿ ਰਿਹਾ ਹਾਂ ਕਿ 1000 ਕਰੋੜ ਰੁਪਿਆ ਆਇਆ ਸੀ ਪਰ ਕਿੱਥੇ ਗਿਆ? ਇਸ ਲਿਸਟ ਵਿੱਚ ਦੇਖੋ ਕਿ ਸਾਲ 2009 ਵਿੱਚ ਸੋਕਾ ਹੈ ਪਰ ਅਸੀਂ ਹੜ੍ਹ, ਪਾਣੀ ਦੀ ਸਫ਼ਾਈ ਵਾਸਤੇ ਸਾਢੇ 800 ਕਰੋੜ ਰੁਪਿਆ ਕਲੇਮ ਕੀਤਾ ਹੈ।

**ਸਿੰਜਾਈ ਮੰਤਰੀ (ਬੈਠੇ-ਬੈਠੇ) :** ਚੌਧਰੀ ਸਾਹਿਬ, ਸਫ਼ਾਈ ਵਾਸਤੇ ਅੱਜ ਤੱਕ ਪੈਸਾ ਹੀ ਨਹੀਂ ਆਇਆ।

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ (ਸ਼੍ਰੀ ਸੁਰਜੀਤ ਕੁਮਾਰ ਜਿਆਨੀ) (ਬੈਠੇ-ਬੈਠੇ) :** ਤੁਸੀਂ ਹਰਿਆਣੇ ਦੀ ਰਿਪੋਰਟ ਚੁੱਕੀ ਹੋਣੀ ਹੈ।

**ਸ਼੍ਰੀ ਸੁਨੀਲ ਜਾਖੜ :** ਤੁਸੀਂ ਇਹ ਚੈੱਕ ਕਰੋ ਕਿ ਕਿਉਂ ਰੌਂਗ ਪਲਾਨਿੰਗ ਹੋਈ? ਕਿਉਂ shoddy implementation ਹੋਈ? (ਵਿਘਨ) (ਸ਼ੋਰ) ਮੇਰੀ ਗੁਜ਼ਾਰਿਸ਼ ਹੈ ਕਿ would we try and fix responsibility ਤਾਂ ਕਿ ਮੁੜ ਕੇ ਅਜਿਹਾ ਨਾ ਹੋਵੇ। ਘੱਟੋ-ਘੱਟ ਇਹ ਦੇਖੀਏ ਕਿ ਕਿਸ ਦੀਆਂ ਗਲਤੀਆਂ ਹਨ, ਕਿਸ ਨੇ ਅਜਿਹਾ ਕੀਤਾ ਹੈ, so that ਆਇੰਦਾ ਕੋਈ ਅਜਿਹਾ ਨਾ ਕਰੇ। ਤੁਸੀਂ ਕਹਿੰਦੇ ਹੋ ਕਿ ਮੈਂ ਚੰਗੀ ਤਰ੍ਹਾਂ ਦੇਖਿਆ ਨਹੀਂ, ਮੈਂ ਤੁਹਾਡੀ ਫਾਈਲ ਵਿੱਚੋਂ ਹੀ ਪੜ੍ਹ ਕੇ ਸੁਣਾਉਂਦਾ ਹਾਂ। Order was done, I believe ਕਿ ਇਹ ਸੀ.ਐਮ. ਸਾਹਿਬ ਦਾ ਆਰਡਰ ਹੈ, it must have been done in the right spirit, right advice from General Dhariwal, ਉਨ੍ਹਾਂ ਨੇ ਕਿਹਾ ਹੈ ਕਿ ਛੋਟੀਆਂ ਕੰਪਨੀਆਂ ਸਹੀ ਕੰਮ ਨਹੀਂ ਕਰਦੀਆਂ ਪਰ ਇੱਥੇ ਇਸ ਗੱਲ ਦਾ ਗਲਤ ਇਸਤੇਮਾਲ ਕੀਤਾ ਗਿਆ ਹੈ। ਤੁਸੀਂ ਫੋਟੋ ਵਿੱਚ ਵੀ ਦੇਖ ਲਉ ਕਿ ਬਰਿੱਜ ਬਣਨੇ ਸੀ ਪਰ ਉਥੇ ਪਾਈਪਾਂ ਰੱਖ ਛੱਡੀਆਂ ਹਨ। ਉਸ ਦੀਆਂ ਫੋਟੋਆਂ ਵੀ ਉਨ੍ਹਾਂ ਨੇ ਦਿਖਾਈਆਂ ਅਤੇ ਉਹ ਵੀ ਹੱਸੇ। That's on record, ਇਹ ਸਭ ਕੁਝ I am not saying, General Dhariwal is saying ਪਰ ਨਾਲ ਹੀ ਉਨ੍ਹਾਂ ਦੀ ਸੁਜੈਸ਼ਨ ਸੀ ਕਿ ਵੱਡੀਆਂ ਕੰਪਨੀਆਂ ਨੂੰ ਡਰੇਨੇਜ ਦੀ ਡਿਗਿੰਗ ਵਰਗੇ ਕੰਮ ਦਿਉ ਪਰ ਉਸ ਸਾਰੇ ਕੰਮ ਤੇ ਪਰਦਾ ਪਾ ਦਿੱਤਾ ਗਿਆ ਅਤੇ ਅੱਗੇ ਮੁੱਖ ਮੰਤਰੀ ਸਾਹਿਬ ਦਾ ਨਾਂ ਕਰ ਦਿੱਤਾ ਤਾਂ ਕਿ ਕੋਈ ਚੈਲੰਜ ਨਾ ਕਰੇ।

ਮਿਤੀ 24.05.2012 ਨੂੰ ਮੀਟਿੰਗ ਹੋਈ ਸੀ ਜਿਸ ਵਿੱਚ ਮਾਨਯੋਗ ਸਿੰਚਾਈ ਮੰਤਰੀ, ਪੰਜਾਬ ਜੀ ਨੂੰ ਦੱਸਿਆ ਗਿਆ ਕਿ ਡਰੇਨੇਜ਼ ਦੇ ਕੰਮਾਂ ਵਾਸਤੇ ਵੱਡੇ ਟੈਂਡਰ ਮੁੱਖ ਮੰਤਰੀ ਜੀ ਦੇ ਜ਼ੁਬਾਨੀ ਆਦੇਸ਼ਾਂ ਅਨੁਸਾਰ ਕਰਨ ਦਾ ਫੈਸਲਾ ਲਿਆ ਗਿਆ ਹੈ। (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) I am quoting from official document ਇਸ ਦੀ ਕਾਪੀ ਮੇਰੇ ਕੋਲ ਹੈ। (ਵਿਘਨ) (ਸ਼ੋਰ) ਜੇਕਰ ਕਿਸੇ ਜ਼ਰੂਰੀ ਹਾਲਾਤ ਵਿੱਚ ਉਨ੍ਹਾਂ ਦੇ ਆਰਡਰ ਹਨ ਤਾਂ ਠੀਕ ਹੈ ਕਿਉਂਕਿ he is the Chief Minister of the Punjab and he is entitled to do it but ਮੈਂ ਜਿਹੜੀ ਗੱਲ ਕਹਿ ਰਿਹਾ ਹਾਂ ਉਹ ਇਹ ਹੈ ਕਿ ਪੰਜਾਬ ਦੇ ਅੰਦਰ ਕਿੰਨੇ ਕੁ ਠੇਕੇਦਾਰਾਂ ਕੋਲ ਵੱਡੀ ਪਾਪਲੇਨ ਮਸ਼ੀਨ ਹੈ? As far as I am aware and I stand corrected ਸਿਰਫ਼ ਇੱਕ ਠੇਕੇਦਾਰ ਕੋਲ ਇਹ ਮਸ਼ੀਨ ਹੈ ਅਤੇ ਉਹੀ ਸਾਰੇ ਪੰਜਾਬ ਵਿੱਚ ਤੁਰਿਆ ਫਿਰਦਾ ਹੈ। ਜਿਸ ਕਾਰਨ ਛੋਟੇ ਠੇਕੇਦਾਰਾਂ ਨੂੰ ਕੰਮ ਕਰਨ ਦਾ ਮੌਕਾ ਨਹੀਂ ਮਿਲਦਾ। That should be looked into, this should not be turned into ਕਿ ਆਪਣੇ ਬੰਦੇ ਹੀ ਗੱਫੇ ਮਾਰੀ ਜਾਣ। ਸਪੀਕਰ ਸਾਹਿਬ, ਇਸ ਨੂੰ ਐਗਜ਼ਾਮਿਨ ਕਰਵਾ ਲਉ। This is I am quoting again from the facts.

ਸਪੀਕਰ ਸਾਹਿਬ, ਅੱਜ ਹੀ ਆਪਾਂ ਰੇਤੇ-ਬਜਰੀ ਦਾ ਮਸਲਾ ਡਿਸੱਕਸ ਕਰਕੇ ਹਟੇ ਹਾਂ। ਸੀ.ਐਮ. ਸਾਹਿਬ, ਪਿਛਲੇ ਸਾਲ 2011 ਵਿੱਚ ਤੁਹਾਨੂੰ ਯਾਦ ਹੋਵੇਗਾ, ਸਾਡਾ ਏਰੀਆ ਉਦੋਂ ਬਚ ਗਿਆ ਸੀ ਅਤੇ ਬੱਲੂਆਣੇ ਵਾਲਾ ਏਰੀਆ ਹੜ੍ਹਾਂ ਦੀ ਮਾਰ ਵਿੱਚ ਆ ਗਿਆ ਸੀ। ਸਾਲ 2011 ਵਿੱਚ, just prior to elections ਸਾਡੇ ਏਰੀਏ ਵਿੱਚ ਹੜ੍ਹ ਆਇਆ ਸੀ। ਉਦੋਂ ਜਿਹੜੀ ਟੀਮ ਆਈ ਸੀ ਉਨ੍ਹਾਂ ਨੇ ਦੱਸਿਆ ਸੀ ਕਿ drainage should not have berms on it. ਉਨ੍ਹਾਂ ਨੇ ਮਿੱਟੀ ਪੁੱਟ ਕੇ ਸਾਈਡਾਂ ਤੇ ਲਗਾ ਦਿੱਤੀ। ਹੁਣ ਇਹ ਗੱਲ ਦੱਸੋ ਕਿ ਇਕ ਪਾਸੇ ਤਾਂ ਮਿੱਟੀ, ਚਾਹੇ ਉਹ ਰੇਤਾ ਹੈ, ਚਾਹੇ ਉਹ ਭਰਤ ਵਾਲੀ ਮਿੱਟੀ ਹੈ, ਉਹ ਤਾਂ ਸੋਨੇ ਦੇ ਭਾਅ ਵਿਕ ਰਹੀ ਹੈ। ਮਹਿਕਮੇ ਨੇ ਕੀ ਕੀਤਾ, I would like if you examine it personally. ਜਿਹੜੇ ਮਹੀਨਿਆਂ ਵਿੱਚ ਇਹ ਟੈਂਡਰਜ਼ ਹੋਏ ਹਨ, ਮੈਂ ਤੁਹਾਨੂੰ ਉਨ੍ਹਾਂ ਦੀਆਂ ਡੇਟਸ ਦੇ ਦਿੰਦਾ ਹਾਂ। ਅਬੁਲਖੁਰਾਣਾ ਡ੍ਰੇਨ ਅਤੇ ਬੁੱਢਾ ਗੁੱਜਰ ਡ੍ਰੇਨ ਵਾਸਤੇ ਤਕਰੀਬਨ 22 ਕਰੋੜ ਰੁਪਏ ਰੇਤਾ ਚੁੱਕਣ ਦੀ ਪੇਮੈਂਟ, ਬਜਾਏ ਉਸ ਤੋਂ ਚਾਰਜ ਕਰਨ ਦੇ ਕਿ ਇੰਨਾ ਰੇਤਾ ਪਿਆ ਹੈ, ਉਸ ਨੂੰ ਚੁੱਕਣ ਦਾ ਸਰਕਾਰ ਨੂੰ ਕੀ ਦੇਵੇਗਾ, ਉਸ ਠੇਕੇਦਾਰ ਨੂੰ ਪੇਮੈਂਟ ਕੀਤੀ ਗਈ।

ਮਿੱਤਲ ਸਾਹਿਬ, ਤੁਸੀਂ ਇੰਡਸਟ੍ਰੀਜ਼ ਮਨਿਸਟਰ ਹੋ ਤੇ ਤੁਸੀਂ ਕਿਉਂ ਸਰਕਾਰ ਦੇ ਪੈਸੇ ਲੁਟਾਈ ਜਾ ਰਹੇ ਹੋ ? ਸਪੀਕਰ ਸਾਹਿਬ, ਮਹਿਕਮੇ ਨੇ ਪੈਸੇ ਦਿੱਤੇ ਹਨ। ਇਸ ਤੋਂ ਵੱਡੀ ਹੋਰ ਕੀ ਧਾਂਦਲੀ ਹੋ ਸਕਦੀ ਹੈ? ਮੰਤਰੀ ਜੀ ਨੇ ਖੜ੍ਹੇ ਹੋ ਕੇ ਕਲੀਨ ਚਿੱਟ ਦੇ ਦਿੱਤੀ ਕਿ ਕੋਈ ਰੌਲਾ ਨਹੀਂ, ਸਭ ਕੁਝ ਠੀਕ-ਠਾਕ ਹੈ। ਮੇਰੀ ਬੇਨਤੀ ਹੈ ਕਿ ਉਹ ਲੋਕਪਾਲ ਵਿੱਚ ਵੀ ਗਏ ਹਨ। ਮੈਂ ਉਸ ਦੇ ਵਿੱਚ ਨਹੀਂ ਪੈਣਾ ਚਾਹੁੰਦਾ that should not be done. ਉਨ੍ਹਾਂ ਦੀ ਆਪਣੀ ਲੀਗਲ ਸੈਂਕਟਿਟੀ ਹੈ, ਮੈਂ ਕਿਉਂ ਉਨ੍ਹਾਂ ਨੂੰ ਕਹਾਂ, I would rather request you to look into the charges. ਅਗਲੀ ਵਾਰੀ ਜਦੋਂ ਸੈਸ਼ਨ ਹੋਵੇਗਾ, ਜੇ ਮੈਂ ਗਲਤ ਹੋਵਾਂ ਤਾਂ ਮੈਨੂੰ ਦੋਸ਼ੀ ਠਹਿਰਾਇਓ but those culprit officers should not go scot free. ਇਸ ਵਿੱਚ ਕੋਈ ਦੋ ਰਾਵਾਂ ਨਹੀਂ ਹਨ। ਭਾਵੇਂ ਬਾਦਲ ਸਾਹਿਬ ਨੂੰ ਪੁੱਛ ਲਓ। ਉਹ ਆਪ ਜ਼ਿਮੀਂਦਾਰ ਹਨ। ਸਪੀਕਰ ਸਾਹਿਬ, ਮੈਂ ਵਾਰ ਵਾਰ ਇੱਥੇ ਵੀ ਕਹਿੰਦਾ ਹਾਂ ਅਤੇ ਪਬਲਿਕ ਮੰਚਾਂ ਤੇ ਵੀ ਕਹਿੰਦਾ ਹਾਂ ਕਿ ਸਾਰੇ ਹਿੰਦੁਸਤਾਨ ਵਿੱਚ ਇੱਕ ਕਿਸਾਨ ਜਿਸ ਨੇ ਹੱਥੀਂ ਖੇਤੀ ਕੀਤੀ ਹੈ, ਇਕੱਲੇ ਬਾਦਲ ਸਾਹਿਬ ਹਨ ਪਰ ਕਿਸਾਨਾਂ ਨਾਲ ਕੀ ਹੋ ਰਿਹਾ ਹੈ, ਉਨ੍ਹਾਂ ਦੀਆਂ ਅੱਖਾਂ ਵਿੱਚ ਘੱਟਾ ਪਾਇਆ ਜਾ ਰਿਹਾ ਹੈ। ਮੈਂ ਤਾਂ ਆਟੇ ਵਿੱਚ ਲੂਣ ਪਾਉਣ ਦੀ ਗੱਲ ਕਰਦਾ ਹਾਂ, ਇਹ ਤਾਂ ਅੱਖਾਂ ਵਿੱਚ ਘੱਟਾ ਪਾ ਰਹੇ ਹਨ। ਉਥੋਂ ਮਿੱਟੀ ਚੁੱਕਣ ਦੀ ਪੇਮੈਂਟ ਲੈਣ ਦੀ ਬਜਾਏ ਉਸ ਨੂੰ ਪੇਮੈਂਟ ਕੀਤੀ ਗਈ, 22 ਕਰੋੜ ਰੁਪਏ ਦਿੱਤੇ ਗਏ ਹਨ। ਇਸ ਤੋਂ ਵੱਡਾ ਘੱਟਾ ਹੋਰ ਕੀ ਪਾਇਆ ਜਾ ਸਕਦਾ ਹੈ? So we wholly and solely support this motion which has been moved and I have no compulsion in saying ਕਿ ਬਾਦਲ ਸਾਹਿਬ ਜਦੋਂ ਕਹੋਗੇ, ਜਿੱਥੇ ਕਹੋਗੇ ਇਕੱਲੇ ਇਸੀ ਇਸ਼ੂ ਵਾਸਤੇ ਹੀ ਨਹੀਂ ਹੋਰ ਕਿਸੇ ਇਸ਼ੂ ਵਾਸਤੇ ਵੀ ਜਿੱਥੇ ਕਹੋਗੇ I am always available and Congress Party support this motion wholly. (Thumping)

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਅਹਿਮ ਮਸਲੇ ਤੇ ਬੜੀ ਹੀ ਅਹਿਮ ਡਿਸਕਸ਼ਨ ਹੋਈ । ਆਨਰੇਬਲ ਮੈਂਬਰ ਸਾਹਿਬਾਨ ਨੇ ਤਜਵੀਜਾਂ ਵੀ ਦਿੱਤੀਆਂ ਔਰ ਜਿਸ ਤਰ੍ਹਾਂ ਰਿਵਾਜ਼ ਹੈ ਇੱਥੇ ਕ੍ਰਿਟੀਸਿਜ਼ਮ ਵੀ ਕੀਤੀ ਗਈ । ਜਿਹੜੀਆਂ ਤਜਵੀਜ਼ਾਂ ਦਿੱਤੀਆਂ ਗਈਆਂ, ਉਸ ਲਈ ਤਾਂ ਮੈਂ ਧੰਨਵਾਦੀ ਹਾਂ ਅਤੇ ਜਿਹੜੀ ਨੁਕਤਾਚੀਨੀ ਕੀਤੀ ਜਿਸ ਤਰ੍ਹਾਂ ਆਪਣੇ ਇੱਥੇ ਰਿਵਾਜ ਹੀ ਬਣ ਗਿਆ ਹੈ, ਉਸ ਲਈ ਵੀ ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਤਕਰੀਬਨ ਸਾਡੇ ਚਾਰ ਹਲਕੇ ਤੇ ਹੁਣ ਮੁਕਤਸਰ ਸਮੇਤ ਪੰਜ ਹਲਕੇ ਹੋ ਗਏ ਹਨ, ਉਨ੍ਹਾਂ ਹਲਕਿਆਂ ਦੇ ਐਮ.ਐਲ.ਏਜ਼ ਸਾਹਿਬਾਨ ਜਿਨ੍ਹਾਂ ਦਾ ਹਲਕਾ ਇਫੈਕਟਿਡ ਹੋਇਆ ਹੈ, ਨੇ ਆਪਣੀ ਰਾਏ ਦਿੱਤੀ। ਇਕ ਤਾਂ ਮੈਂ ਬੇਨਤੀ ਕਰਦਾ ਹਾਂ ਕਿ ਜਿੰਨੀ ਟੈਨਸ਼ਨ ਐਤਕੀਂ ਹੋਈ ਹੈ, ਲੋਕਾਂ ਨੂੰ ਪੁੱਛ ਲਓ ਕਿ ਅੱਜ ਤੋਂ 60 ਸਾਲ ਪਹਿਲਾਂ ਇੰਨੀ ਬਾਰਸ਼ ਕਦੇ ਨਹੀਂ ਹੋਈ। ਮਤਲਬ ਕਿ ਉਨ੍ਹਾਂ ਨੇ ਕਦੇ ਇੰਨੀ ਬਾਰਸ਼ ਦੇਖੀ ਹੀ ਨਹੀਂ। ਕੋਟਕਪੂਰਾ ਅਤੇ ਫਰੀਦਕੋਟ ਦਾ ਜਿਹੜਾ ਇਲਾਕਾ ਹੈ, ਉਥੇ ਪਾਣੀ ਆਉਂਦਾ ਗਿਆ, ਆਉਂਦਾ ਗਿਆ ਅਤੇ ਉਥੇ ਤੱਕ ਪਹੁੰਚ ਗਿਆ। ਇਸ ਕਰਕੇ ਇਹ ਇਕ ਬੜੀ ਨੈਸ਼ਨਲ ਕਲੈਮਿਟੀ ਬਣ ਗਈ। ਇਹ ਕਲੈਮਿਟੀ ਮੈਂ ਅੱਜ ਤੱਕ ਆਪਣੀ ਜ਼ਿੰਦਗੀ ਵਿੱਚ ਵੀ ਨਹੀਂ ਦੇਖੀ। ਵੱਡੇ ਚੌਧਰੀ ਸਾਹਿਬ ਨੂੰ ਪੁੱਛ ਲਓ । ਜੇਕਰ ਉਨ੍ਹਾਂ ਨੇ ਇੰਨੀ ਵੱਡੀ ਕਲੈਮਿਟੀ ਦੇਖੀ ਹੋਵੇ। ਇਸ ਕਲੈਮਿਟੀ ਨੂੰ ਮੀਟ ਕਰਨ ਵਾਸਤੇ ਜਿੰਨੇ ਸਰਕਾਰ ਕਦਮ ਚੁੱਕ ਸਕਦੀ ਸੀ, ਉਨੇ ਚੁੱਕੇ ਤੇ ਇੰਤਹਾ ਹੀ ਕਦਮ ਚੁੱਕੇ । ਮੈਂ ਆਪ ਇਕ-ਇਕ ਪਿੰਡ ਵਿੱਚ ਦੋ-ਦੋ ਵਾਰੀ ਗਿਆ ਹਾਂ। ਬੀਬੀ ਜੀ ਤੋਂ ਪੁੱਛ ਲਓ। ਐਮ.ਐਲ.ਏ. ਸਾਹਿਬ ਮੁਕਤਸਰ ਤੋਂ ਇੱਥੇ ਬੈਠੇ ਹਨ। ਇਹ ਵੀ ਉਥੇ ਆਇਆ ਕਰਦੇ ਸਨ। ਵੜਿੰਗ ਸਾਹਿਬ ਤਾਂ ਇਕ ਵਾਰੀ ਲੜ ਕੇ ਮੁੜ ਕੇ ਉਥੇ ਨਹੀਂ ਆਏ। ਚਲੋ, ਮੇਰਾ ਵੀ ਖਹਿੜਾ ਛੁਟਿਆ। ਵੜਿੰਗ ਸਾਹਿਬ, ਤੁਸੀਂ ਆਖਦੇ ਹੋ ਕਿ ਮੇਰੇ ਘਰੇ ਸੰਗਤ ਦਰਸ਼ਨ ਕਰੋ। ਚੌਧਰੀ ਸਾਹਿਬ, ਤੁਸੀਂ ਦੱਸੋ ਕਿ ਕਿਸੇ ਦੇ ਘਰੇ ਸੰਗਤ ਦਰਸ਼ਨ ਹੋ ਸ਼ਕਦੇ ਹਨ? ਸੰਗਤ ਦਰਸ਼ਨ ਦਾ ਮਤਲਬ ਹੁੰਦਾ ਹੈ ਕਿ ਸੰਗਤ ਦਾ ਦਰਸ਼ਨ not Raja Warring Sahib's darshan. ਜੇ ਵੜਿੰਗ ਸਾਹਿਬ ਦੇ ਦਰਸ਼ਨ ਕਰਨੇ ਹਨ ਤਾਂ ਵੜਿੰਗ ਸਾਹਿਬ, ਤੁਸੀਂ ਦੱਸੋ ਕਿ ਕਿਹੜੀ ਤਾਰੀਖ ਨੂੰ ਆਵਾਂ? ਮੈਨੂੰ ਕੀ ਇਤਰਾਜ਼ ਹੈ ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਬੈਠੇ-ਬੈਠੇ) :** ਬਾਦਲ ਸਾਹਿਬ, ਤੁਸੀਂ ਮੈਨੂੰ ਆਪ ਕਿਹਾ ਸੀ ਤੇ ਪ੍ਰੈਸ ਵਿੱਚ ਵੀ ਛਪਿਆ ਸੀ ?

**ਮੁੱਖ ਮੰਤਰੀ:** ਕਦੇ ਸੰਗਤ ਦਰਸ਼ਨ ਘਰੇ ਹੋ ਸਕਦਾ ਹੈ? ਤੁਸੀਂ ਹੀ ਦੱਸੋ ਕਿ 20,000 ਬੰਦਾ ਤੁਹਾਡੇ ਘਰੇ ਕਿਵੇਂ ਆ ਸਕਦਾ ਹੈ?

**ਇੱਕ ਅਵਾਜ਼:** ਉਨ੍ਹਾਂ ਦਾ ਘਰ ਬਹੁਤ ਵੱਡਾ ਹੈ।

**ਮੁੱਖ ਮੰਤਰੀ :** ਤਾਂ ਵੀ ਇੰਨਾ ਬੰਦਾ ਨਹੀਂ ਆਉਣਾ ਭਾਵੇਂ ਤੂੜੀ ਵਾਂਗ ਤੂੜ ਲੈਣਾ। ਕਿਸੇ ਦੇ ਘਰ ਇੰਨਾ ਬੰਦਾ ਨਹੀਂ ਆਉਂਦਾ। (ਵਿਘਨ)

**ਮਾਨਯੋਗ ਸਪੀਕਰ:** ਪਲੀਜ਼, ਬੈਠ ਜਾਉ।

**ਮੁੱਖ ਮੰਤਰੀ:** ਚਲੋ, ਛੱਡੋ। ਆਪਾਂ ਮਤਲਬ ਦੀ ਗੱਲ ਕਰੀਏ। ਮੈਂ ਕਹਿੰਦਾ ਹਾਂ ਕਿ ਚੌਧਰੀ ਸਾਹਿਬ ਇਹ ਜਿਹੜੇ ਅਫ਼ਸਰ ਹੁੰਦੇ ਹਨ, ਇਹ ਬਹੁਤ ਹੁਸ਼ਿਆਰ ਹੁੰਦੇ ਹਨ। ਤੁਹਾਨੂੰ ਵੀ ਇਹ ਸਾਡੀ ਇਨਫਰਮੇਸ਼ਨ ਦਿੰਦੇ ਹਨ । ਨਹੀਂ ਤਾਂ ਤੁਹਾਡੇ ਕੋਲ ਫਾਈਲਾਂ ਕਿੱਥੋਂ ਆਈਆਂ? ਤੁਸੀਂ ਉਨ੍ਹਾਂ ਨੂੰ ਟੈਲੀਫੋਨ ਕਰਦੇ ਹੋ ਅਤੇ ਉਹ ਕਹਿੰਦੇ ਹਨ ਕਿ ਚੌਧਰੀ ਸਾਹਿਬ, ਮੈਂ ਹੁਣੇ ਤੁਹਾਡੇ ਘਰ ਆਉਂਦਾ ਹਾਂ। ਵੈਸੇ you should not encourage ਕਿ ਸਰਕਾਰੀ ਫਾਈਲਾਂ ਤੁਹਾਡੇ ਕੋਲ ਆਉਣ। ਨੋਟਿੰਗ ਤੱਕ ਦਾ ਤੁਹਾਨੂੰ ਪਤਾ ਹੁੰਦਾ ਹੈ। (ਵਿਘਨ)

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, these I have got through RTI.

**ਮੁੱਖ ਮੰਤਰੀ:** ਆਰ.ਟੀ.ਆਈ. ਰਾਹੀਂ ਵੀ ਲਈਆਂ ਹਨ ਪਰ ਅਫ਼ਸਰ ਵੀ ਦੇ ਦਿੰਦੇ ਹਨ। ਚਲੋ, ਠੀਕ ਹੈ। ਲੇਕਿਨ ਗੱਲ ਇਹ ਹੈ ਕਿ ਮੁਸੀਬਤ ਬਹੁਤ ਵੱਡੀ ਸੀ। ਕਿਸੇ ਨੇ ਅੱਜ ਤੱਕ ਮੇਰੇ ਕੋਲ ਸ਼ਿਕਾਇਤ ਨਹੀਂ ਕੀਤੀ। ਡਾਕਟਰਾਂ ਦੀਆਂ ਟੀਮਾਂ ਇੰਨੀਆਂ ਸਨ ਕਿ ਹੜ੍ਹਾਂ ਤੋਂ ਬਾਅਦ ਆਉਣ ਵਾਲੀਆਂ ਬਿਮਾਰੀਆਂ ਦੀ ਰੋਕਥਾਮ ਜਿਵੇਂ ਪਾਣੀ ਦਾ ਖੜ੍ਹਾ ਹੋਣਾ ਵਗੈਰਾ। ਦੇਖੋ, ਤੁਹਾਡੇ ਵਿੱਚੋਂ ਕਿਸੇ ਨੇ ਮੇਰੇ ਕੋਲ ਕੋਈ ਸ਼ਿਕਾਇਤ ਕੀਤੀ ਹੈ? ਵੈਟਰਨਰੀ ਡਾਕਟਰਾਂ ਦੀਆਂ ਸਾਰੀਆਂ ਟੀਮਾਂ ਉਥੇ ਸਨ। ਦਸ ਦਿਨ ਮੈਂ ਡਾਇਰੈਕਟਰ ਹੈਲਥ ਡਿਪਾਰਟਮੈਂਟ ਨੂੰ ਵੀ ਉਥੇ ਹੀ ਬਿਠਾਈ ਰੱਖਿਆ। ਸਕੱਤਰ, ਐਨੀਮਲ ਹਸਬੈਂਡਰੀ ਵੀ ਉਥੇ ਸੀ, ਸੈਕਟਰੀ ਡਰੇਨੇਜ ਡਿਪਾਰਟਮੈਂਟ ਵੀ ਉਥੇ ਸੀ ਅਤੇ ਮੇਰਾ ਪ੍ਰਿੰਸੀਪਲ ਸੈਕਟਰੀ ਵੀ ਉਥੇ ਸੀ। ਅਸੀਂ ਉਥੇ ਇਹੋ ਜਿਹਾ ਕੰਮ ਕੀਤਾ ਜਿਵੇਂ ਵਾਰ ਲੈਵਲ ਤੇ ਕਰਦੇ ਹਨ। ਜੇਕਰ ਇੰਨਾ ਇੰਟਰਸਟ ਸਰਕਾਰ ਨਾ ਲੈਂਦੀ ਤਾਂ ਬਹੁਤ ਜ਼ਿਆਦਾ ਉਜਾੜਾ ਹੋ ਜਾਣਾ ਸੀ ਪਰ ਅਸੀਂ ਇਹ ਕੋਈ ਅਹਿਸਾਨ ਨਹੀਂ ਕੀਤਾ। ਦੂਜਾ, ਡਿਜ਼ਾਸਟਰ ਰਿਲੀਫ ਫੰਡ ਦੀ ਗੱਲ ਕੀਤੀ ਗਈ ਹੈ। (ਜਾਖੜ ਸਾਹਿਬ ਵੱਲ ਇਸ਼ਾਰਾ) ਤੁਸੀਂ ਇਹ ਇਨਫਰਮੇਸ਼ਨ ਵੀ ਆਰ.ਟੀ.ਆਈ. ਰਾਹੀਂ ਲਈ ਹੈ ਜਾਂ ਇਹ ਵੀ ਤੁਹਾਨੂੰ ਕਿਸੇ ਅਫ਼ਸਰ ਨੇ ਦੱਸੀ ਹੈ।

**ਸ਼੍ਰੀ ਸੁਨੀਲ ਜਾਖੜ (ਬੈਠੇ-ਬੈਠੇ) :** ਇਹ ਤੁਹਾਡੀ ਸਰਕਾਰ ਦੇ ਜਵਾਬ ਤੋਂ ਹੀ ਲਈ ਹੈ।

**ਮੁੱਖ ਮੰਤਰੀ :** ਦੇਖੋ ਜੀ, ਮੇਰਾ ਤਾਂ ਇਹੀ ਗਿਲਾ ਹੈ। ਤੁਸੀਂ ਕਹਿੰਦੇ ਹੋ ਕਿ ਇੱਕ ਹਜ਼ਾਰ ਕਰੋੜ ਰੁਪਿਆ ਆ ਗਿਆ। ਪਤਾ ਨਹੀਂ ਇਹ ਸਿਸਟਮ ਕਦੋਂ ਦਾ ਬਣ ਗਿਆ ਹੈ? ਸੈਂਟਰ ਵੀ ਆਪਣਾ ਹੈ, ਸਟੇਟ ਵੀ ਆਪਣੀ ਹੈ। ਜੇਕਰ ਉਹ ਦੇ ਦਿੰਦੇ ਹਨ ਤਾਂ ਕੋਈ ਅਹਿਸਾਨ ਨਹੀਂ । ਜੇਕਰ ਨਹੀਂ ਦਿੰਦੇ ਤਾਂ ਕੋਈ ਗਿਲਾ ਨਹੀਂ। ਇਸ ਵਿੱਚ ਆਪਾਂ ਕੀ ਕਰ ਸਕਦੇ ਹਾਂ। ਕੀ ਕਦੀ ਆਪਾਂ ਆਖਿਆ ਹੈ ਕਿ ਅਸੀਂ ਸੈਂਟਰ ਕੋਲੋਂ ਜਾ ਕੇ ਨਹੀਂ ਲੈਣਾ ? ਜਿਹੜੇ ਉਹ ਅੱਛਾ ਕੰਮ ਕਰਦੇ ਹਨ ਤਾਂ ਮੈਂ ਹਾਉਸ ਵਿੱਚ ਉਨ੍ਹਾਂ ਦੀ ਤਾਰੀਫ ਕਰਦਾ ਹਾਂ। ਤੁਹਾਡੇ ਰੂਰਲ ਮਨਿਸਟਰ ਸ਼੍ਰੀ ਜੈ ਰਾਮ ਰਮੇਸ਼ ਨੇ ਟੀਮਾਂ ਗਠਿਤ ਕੀਤੀਆਂ, ਉਹ ਮੇਰੇ ਨਾਲ ਗਏ। ਜੇਕਰ ਉਹ ਨਾਲ ਗਏ ਤਾਂ ਕੋਈ ਫਾਇਦਾ ਹੀ ਹੋਇਆ। ਜੇਕਰ ਉਹ ਨਾ ਜਾਂਦੇ ਤਾਂ ਉਨ੍ਹਾਂ ਨੂੰ ਕੀ ਪਤਾ ਲੱਗਣਾ ਸੀ ਕਿ ਉਥੇ ਕੀ ਪ੍ਰਾਬਲਮਜ਼ ਹਨ? ਜੇਕਰ ਉਹ ਨਾ ਜਾਂਦੇ ਤਾਂ ਪਲਾਨਿੰਗ ਕਮਿਸ਼ਨ ਦੀ ਕਮੇਟੀ ਕਿਵੇਂ ਬਣਦੀ? ਜੇ ਉਹ ਨਾ ਜਾਂਦੇ ਜਾਂ ਕੋਈ

[ ਮੁੱਖ ਮੰਤਰੀ ]

ਇਕ-ਅੱਧਾ ਬੰਦਾ ਭੇਜ ਦਿੰਦੇ ਤਾਂ ਫਿਰ ਕੀ ਉਨ੍ਹਾਂ ਨੇ ਇੰਨੀ ਵੱਡੀ ਹਿੰਦੁਸਤਾਨ ਦੇ ਐਕਸਪਰਟਸ ਦੀ ਕਮੇਟੀ ਭੇਜਣੀ ਸੀ? ਮੈਂ ਆਪਣੇ ਮਨਿਸਟਰ ਸਾਹਿਬ ਨੂੰ ਕਿਹਾ ਹੈ ਕਿ ਡਿਜ਼ਾਸਟਰ ਨੂੰ ਰੋਕਣ ਵਾਸਤੇ ਘੱਟੋ-ਘੱਟ 20% ਫੰਡ ਦਿਉ। ਡਿਜ਼ਾਸਟਰ ਰਿਲੀਫ ਫੰਡ ਨਹੀਂ ਬਲਕਿ ਡਿਜ਼ਾਸਟਰ ਦੀ ਪ੍ਰੀਵੈਨਸ਼ਨ ਵਾਸਤੇ ਸਾਰਾ ਪੈਸਾ ਨਹੀਂ ਤਾਂ 20% ਤਾਂ ਦਿਉ। ਕੋਈ ਮੰਨਣ ਨੂੰ ਤਿਆਰ ਨਹੀਂ, ਕੋਈ ਪੈਸੇ ਦੇਣ ਨੂੰ ਤਿਆਰ ਨਹੀਂ। ਜਿੱਥੇ ਵੀ ਕੋਈ ਕਮੀ ਹੈ, ਉਸ ਨੂੰ ਦੂਰ ਕਰਨ ਵਾਸਤੇ ਮੈਂ ਤਾਂ ਕਈ ਵਾਰ ਸੈਂਟਰ ਵਿੱਚ ਜਾਂਦਾ ਰਹਿੰਦਾ ਹਾਂ। ਛੋਟੀ ਛੋਟੀ ਗੱਲ ਲਈ ਵੀ ਚਲਾ ਜਾਂਦਾ ਹਾਂ । ਉਸ ਵੇਲੇ ਤਾਂ ਉਹ ਕਹਿ ਦਿੰਦੇ ਹਨ ਕਿ ਅਸੀਂ ਵੇਖ ਲਵਾਂਗੇ ਪਰ ਮਗਰੋਂ ਕਿਸ ਨੇ ਵੇਖਣਾ ਹੈ। ਇਹ ਕੀ ਗੱਲ ਹੈ ਕਿ 3500 ਰੁਪਿਆ ਕੰਪਨਸੇਸ਼ਨ ਦਿਉ। ਇਹ ਕੋਈ ਸਾਡਾ ਕਸੂਰ ਹੈ? ਜਾਂ ਤੁਸੀਂ ਇਹ ਗੱਲ ਕਰ ਲਵੋ ਜੇ ਉਹ ਸਾਡੀ ਰਿਲੀਫ ਵਧਾ ਦੇਣ ਤਾਂ ਅਸੀਂ ਉਹ ਵਧਾ ਕੇ ਦੇਣ ਨੂੰ ਤਿਆਰ ਹਾਂ। 1500 ਰੁਪਿਆ ਅਸੀਂ ਔਖੇ-ਸੌਖੇ ਆਪਣੇ ਕੋਲੋਂ ਦਿੰਦੇ ਹਾਂ। ਕੁਝ ਹੋਰ ਪਾ ਕੇ 5000 ਰੁਪਏ ਬਣਾ ਕੇ ਦੇ ਸਕਦੇ ਹਾਂ। ਇਹ ਵੀ ਇਕ ਮਖੌਲ ਹੈ। ਇਹ ਕਹਿੰਦੇ ਹਨ ਕਿ ਇਹ ਪੈਸੇ ਨਹੀਂ ਗਏ। ਤੁਸੀਂ ਡੀ.ਸੀ. ਨੂੰ ਟੈਲੀਫੋਨ ਕਰਕੇ ਪੁੱਛ ਲਵੋ ਕਿ ਪੈਸੇ ਗਏ ਹਨ ਜਾਂ ਨਹੀਂ ਗਏ। ਗੌਰਮਿੰਟ ਐਵੇਂ ਨਹੀਂ ਚਲਦੀ। ਮੈਂ ਰੋਜ਼ ਸੁਬ੍ਹਾ ਟੈਲੀਫੂਨ ਕਰਦਾ ਹਾਂ । ਅੱਧੇ ਡੀ. ਸੀਜ਼ ਨੂੰ ਮੈਂ ਟੈਲੀਫੂਨ ਕਰਦਾ ਹਾਂ । ਅਖਬਾਰ ਪੜ੍ਹ ਕੇ ਜਿਹੜੀਆਂ ਸੁਰਖੀਆਂ ਹੁੰਦੀਆਂ ਹਨ, ਅਫ਼ਸਰਾਂ ਨੂੰ ਫਿਰ ਟੈਲੀਫੂਨ ਕਰਦਾ ਹਾਂ । ਅੱਜ ਹੀ ਮੈਂ ਐਸ. ਡੀ. ਐਮਜ਼ ਨੂੰ ਟੈਲੀਫੂਨ ਕੀਤਾ ਤੇ ਉਨ੍ਹਾਂ ਨੇ ਕਿਹਾ ਹੈ ਕਿ ਪੈਸੇ ਆ ਗਏ ਹਨ ਤੇ ਹੁਣ ਵੰਡੀ ਜਾ ਰਹੇ ਹਾਂ । ਕਿਉਂਕਿ ਸਭ ਤੋਂ ਔਖਾ ਕੰਮ ਪੈਸੇ ਵੰਡਣੇ ਹੁੰਦੇ ਹਨ । ਪੈਸੇ ਦੇਣੇ ਸੌਖੇ ਹਨ ਪਰ ਵੰਡਣੇ ਔਖੇ ਹਨ । ਵੰਡਣੇ ਕਿਉਂ ਔਖੇ ਹਨ ? ਕੋਈ ਕਿਸੇ ਤੋਂ ਲਿਖਵਾ ਲੈਂਦਾ ਹੈ, ਕੋਈ ਕਿਸੇ ਤੋਂ ਲਿਖਵਾ ਲੈਂਦਾ ਹੈ । ਮੇਰੀ ਸਖ਼ਤ ਹਦਾਇਤ ਹੈ ਕਿ ਇਸ ਵਿੱਚ ਗੜਬੜ ਨਹੀਂ ਹੋਣੀ ਚਾਹੀਦੀ ਔਰ ਪੀ. ਸੀ. ਐਸ. ਅਫਸਰ ਜਾਂ ਤਹਿਸੀਲਦਾਰ ਹੀ ਜਾ ਕੇ ਪੈਸੇ ਵੰਡੇਗਾ। ਪੈਸੇ ਵੰਡਣੇ ਸ਼ੁਰੂ ਹੋ ਗਏ । ਇਹ ਪੈਸੇ ਵੰਡਣ ਤੋਂ ਬਾਅਦ ਅਜੇ ਤਾਈਂ ਕਿਸੇ ਦੀ ਸ਼ਿਕਾਇਤ ਨਹੀਂ ਆਈ, ਕੱਲ੍ਹ ਦਾ ਮੈਨੂੰ ਪਤਾ ਨਹੀਂ। ਇਸ ਕਰਕੇ ਤੁਹਾਡੀ ਸੁਜੈਸ਼ਨ ਵੈਲਕਮ ਹੈ। ਇੱਥੇ ਮੈਨੂੰ ਲਿਖ ਕੇ ਭੇਜ ਦਿਓ । ਟੈਲੀਫੂਨ ਕਰ ਦਿਓ । ਟੈਲੀਫੂਨ ਦਾ ਤਾਂ ਕਿਸੇ ਨੂੰ ਇਤਰਾਜ਼ ਨਹੀਂ । ਇਸ ਦਾ ਤਾਂ ਕਿਸੇ ਨੂੰ ਪਤਾ ਨਹੀਂ ਲਗਦਾ। ਟੈਲੀਫੂਨ ਕਰ ਦਿਆ ਕਰੋ । ਇਸ ਦੀ ਤਾਂ ਕਿਸੇ ਨੇ ਹਾਈ ਕਮਾਂਡ ਨੂੰ ਸ਼ਿਕਾਇਤ ਨਹੀਂ ਕਰ ਦੇਣੀ ਕਿ ਬਾਦਲ ਨੂੰ ਟੈਲੀਫੂਨ ਕੀਤਾ ਹੈ। ਟੈਲੀਫੂਨ ਕਰ ਦਿਆ ਕਰੋ । ਵੇਖੋ, ਮੈਨੂੰ ਇੰਨੀ ਖੁਸ਼ੀ ਹੁੰਦੀ ਹੈ ਜਦੋਂ ਮੇਰੇ ਕੋਲ ਕਾਂਗਰਸ ਦਾ ਕੋਈ ਐਮ. ਐਲ. ਏ. ਆਉਂਦਾ ਹੈ । ਜਿਵੇਂ ਚਾਅ ਚੜ੍ਹ ਜਾਂਦਾ ਹੈ ਕਿਉਂਕਿ ਕੋਈ ਨਵਾਂ ਨਵਾਂ ਆਉਂਦਾ ਹੈ । ਹੁਣ ਤਾਂ ਪੁਰਾਣਾ ਕੋਈ ਕਾਂਗਰਸੀ ਤੁਹਾਡੇ ਵਿੱਚ ਰਿਹਾ ਹੀ ਨਹੀਂ। ਬਟਾਲੇ ਵਾਲੇ ਫਸੇ ਬੈਠੇ ਹਨ । ਚਲੋ, ਮੈਂ ਕੀ ਕਹਿਣਾ ਪਰ ਜਿਵੇਂ ਕੱਲ੍ਹ ਬਰਾੜ ਸਾਹਿਬ ਕਹਿੰਦੇ ਸਨ ਕਿ ਚਿੱਟੀ ਪੱਗ ਵਾਲਾ ਕੋਈ ਹੀ ਦਿੱਸਦਾ ਹੈ। ਆਹ ਸਾਹਮਣੇ ਵੇਖ ਲਓ, ਕੋਈ ਚਿੱਟੀ ਪੱਗ ਵਾਲਾ ਹੈ। ਉਨ੍ਹਾਂ ਦੀ ਵੀ ਕਵੀ (ਮਾਨਯੋਗ ਮੁਹੰਮਦ ਸਦੀਕ ਵੱਲ ਇਸ਼ਾਰਾ) ਕਰਕੇ ਚਿੱਟੀ ਪੱਗ ਹੈ। ਕਾਂਗਰਸ ਦਾ ਤਾਂ ਇਹ ਹੁੰਦਾ ਸੀ, ਜਿਹੜਾ ਅਸਲੀ ਕਾਂਗਰਸੀ ਸੀ, ਉਨ੍ਹਾਂ ਦਾ ਤਾਂ ਪਜਾਮੇ ਦਾ ਨਾਲਾ ਵੀ ਖੱਦਰ ਦਾ ਹੁੰਦਾ ਸੀ । (ਹਾਸਾ) ਸਾਡੇ ਵੱਲ ਹੀ ਵੇਖ ਲਓ । ਅਸੀਂ

ਤਾਂ ਨਹੀਂ ਆਖਦੇ । ਸਾਹਮਣੇ ਵੇਖ ਲਓ ਕਿਸੇ ਨੇ ਚਿੱਟੀ ਪੱਗ ਬੰਨ੍ਹੀ ਹੈ। ਓਧਰ ਵੇਖ ਲਓ ਕਿਸੇ ਨੇ ਚਿੱਟੀ ਪੱਗ ਬੰਨ੍ਹੀ ਹੈ । ਓਧਰ ਵੇਖ ਲੱਓ ਕਿਸੇ ਨੇ ਚਿੱਟੀ ਪੱਗ ਬੰਨ੍ਹੀ ਹੈ । ਇਹ ਤਾਂ ਨਵਾਂ ਹੈ । ਚਲੋ, ਕੋਈ ਨਹੀਂ। ਓਧਰ ਵੀ ਚਿੱਟੀ ਪੱਗ ਨਹੀਂ। ਓਧਰ ਵੀ ਚਿੱਟੀ ਪੱਗ ਨਹੀਂ । ਓਧਰ ਵੀ ਚਿੱਟੀ ਪੱਗ ਨਹੀਂ । ਇਹ ਕਾਂਗਰਸੀ ਡਰੈੱਸ ਹੈ । ਚਲੋ, ਸਾਡੇ ਇੱਕ-ਦੋ ਨੇ ਨਹੀਂ ਬੰਨੀ । ਮੁੰਡੇ-ਖੁੰਡੇ ਹਨ । ਅਜਨਾਲਾ ਸਾਹਿਬ ਹਨ । ਇਸ ਕਰਕੇ ਹੁਣ ਕਾਂਗਰਸ ਉਹ ਨਹੀਂ ਰਹੀ । ਹੁਣ ਕਾਂਗਰਸ ਹੋਰ ਤਰ੍ਹਾਂ ਦੀ ਹੈ ।

**ਸਰਦਾਰ ਗੁਰਕੀਰਤ ਸਿੰਘ (ਬੈਠੇ-ਬੈਠੇ) :** ਹੁਣ ਅਕਾਲੀ ਦਲ ਵੀ ਰੰਗ-ਬਿਰੰਗਾ ਹੋ ਗਿਆ ਹੈ ।

**ਮੁੱਖ ਮੰਤਰੀ :** ਚਲੋ, ਇੰਨਾ ਹੀ ਕਰ ਲਿਆ ਕਰੋ, ਜਿਹੜਾ ਪਾਰਟੀ ਦਾ ਇਤਿਹਾਸ ਹੈ, ਚਿੱਟੀ ਪੱਗ ਤਾਂ ਬੰਨ੍ਹ ਲਓ। ਦਿਲੋਂ ਭਾਵੇਂ ਕੁਝ ਹੋਵੋ । ਮੇਰਾ ਮਤਲਬ ਹੈ ਕਿ ਕਈ ਗੱਲਾਂ ਦੱਸੀਆਂ ਹਨ । ਮੈਨੂੰ ਵੀ ਪਤਾ ਹੈ । ਇਹ ਨਾ ਸਮਝਿਆ ਕਰੋ ਕਿ ਸਾਰਾ ਕੁਝ ਸਾਨੂੰ ਹੀ ਪਤਾ ਹੈ । ਹੋਰ ਕਿਸੇ ਨੂੰ ਪਤਾ ਨਹੀਂ। ਕੁਝ ਗਲਤੀਆਂ ਵੀ ਹੁੰਦੀਆਂ ਹਨ । ਹੁਣ ਤੁਸੀਂ ਦੱਸੋ, ਆਪਾਂ ਨੂੰ ਅਜ਼ਾਦ ਹੋਇਆਂ ਨੂੰ ਕਿੰਨਾ ਚਿਰ ਹੋ ਗਿਆ ? ਤੁਸੀਂ ਆਮ ਕਹਿ ਦਿੰਦੇ ਹੋ ਕਿ ਤੁਸੀਂ ਮੈਨੀਫੈਸਟੋ ਵਿੱਚ ਲਿਖ ਦਿੱਤਾ । ਤੁਸੀਂ ਵੀ ਆਪਣੇ ਮੈਨੀਫੈਸਟੋ ਵਿੱਚ ਲਿਖਿਆ ਸੀ ਕਿ ਗਰੀਬੀ ਦੂਰ ਕਰਾਂਗੇ । ਕਿੰਨੀ ਗਰੀਬੀ ਦੂਰ ਕਰ ਦਿੱਤੀ । ਕੁਰੱਪਸ਼ਨ ਖ਼ਤਮ ਕਰਾਂਗੇ । ਕਿਹੜੀ ਖ਼ਤਮ ਹੋ ਗਈ । ਸੈਕੂਲਰਿਜ਼ਮ ਕਾਹਦਾ ਹੈ । 80% ਜਾਂ 50% ਹੀ ਪੂਰਾ ਕਰ ਲਈਏ, ਬੜਾ ਹੈ । ਕਾਂਗਰਸ ਵਿੱਚ ਤੁਹਾਡੇ ਕਿਸੇ ਵੱਡੇ ਲੀਡਰ ਨੇ ਕਿਹਾ, ਜਿਸ ਦਾ ਮੈਂ ਨਾਂ ਨਹੀਂ ਲੈਣਾ ਕਿ ਯੇਹ ਲੋਕ ਕਹਤੇ ਹੈਂ, ਫਲਾਣਾ ਹਟਾਓ । ਗਰੀਬੀ ਹਟਾਓ। ਅਗਰ ਗਰੀਬੀ ਹਟਾਨੀ ਹੈ ਤੋ ਮੁਝੇ ਵੋਟ ਦੇ ਦੋ। ਦੂਸਰਾ, ਜੋ ਰਿਸਪੈਕਟੇਬਲ ਨਾਂ ਹੈ, ਮੈਂ ਨਹੀਂ ਲੈਣਾ ਚਾਹੁੰਦਾ । ਕੀ ਗਰੀਬੀ ਹਟੀ ? ਜੇ ਮੈਂ ਇਹ ਆਖਾਂ ਕਿ ਕਾਂਗਰਸ ਨੇ 50 ਸਾਲ ਰਾਜ ਕੀਤਾ ਤੇ ਗਰੀਬ ਅੱਗੇ ਨਾਲੋਂ ਵੀ ਗਰੀਬ ਹੋ ਗਿਆ । ਅੱਜ ਦੀਆਂ ਪਰਾਬਲਮਜ਼ ਕ੍ਰੀਏਟਿਡ ਬਾਈ ਕਾਂਗਰਸ ਹਨ। ਇੱਕੋ ਪਾਰਟੀ ਨੂੰ ਰਾਜ ਕਰਨ ਦਾ ਮੌਕਾ ਮਿਲਿਆ ਹੈ ਤੇ ਅੱਜ ਹਿੰਦੁਸਤਾਨ ਦਾ ਨਕਸ਼ਾ ਹੋਰ ਹੋਣਾ ਚਾਹੀਦਾ ਸੀ ਪਰ ਆਪਾਂ ਉੱਥੇ ਹੀ ਖੜ੍ਹੇ ਹਾਂ। ਦੂਜੀ ਗੱਲ, ਕੋਈ ਪਾਈਪਾਂ ਵਾਲੀ ਪੁਲੀ ਲਗਾ ਦਿੱਤੀ । ਉਦੋਂ ਪਤਾ ਨਹੀਂ ਹੁੰਦਾ ਸੀ। ਪਾਈਪਾਂ ਵਾਲੀ ਪੁਲੀ ਨਹੀਂ ਲੱਗੀ । ਇਹ ਜਿਹੜੀਆਂ ਕਿਤਾਬਾਂ ਹਨ, ਜਿਵੇਂ ਮਸ਼ੀਨਰੀ ਦਾ ਪੇਚ ਹੁੰਦਾ ਹੈ, ਇਸ ਤਰ੍ਹਾਂ ਦੇਖ ਕੇ ਇਹ ਰਿਪੋਰਟ ਬਣਾਈ ਹੈ । ਸ਼ਾਹ ਜੀ ਦੀ ਕਮੇਟੀ ਨਾਲੋਂ ਵੀ ਜ਼ਿਆਦਾ ਡਿਟੇਲ ਵਿੱਚ ਜਾ ਕੇ ਰਿਪੋਰਟ ਬਣਾਈ ਹੈ । 15 ਦਿਨ ਸਾਰੇ ਇੰਜੀਨੀਅਰ ਮੈਂ ਮੁਕਤਸਰ ਬਿਠਾਈ ਰੱਖੇ ਹਨ ਕਿ ਮੈਨੂੰ ਨਹੀਂ ਪਤਾ ਕਿ ਨਹਿਰਾਂ ਵਿੱਚ ਕਿੱਥੋਂ ਦੀ ਪਾਣੀ ਜਾਣਾ ਹੈ । ਇੱਕ ਇੱਕ ਇੰਚ ਜ਼ਮੀਨ ਦਾ ਸਾਡੇ ਕੋਲ ਰਿਕਾਰਡ ਹੈ। ਮੈਂ ਕਾਪੀ ਤੁਹਾਡੇ ਕੋਲ ਵੀ ਭਿਜਵਾ ਦੇਵਾਂਗਾ ।

**ਸ੍ਰੀ ਸੁਨੀਲ ਜਾਖੜ (ਬੈਠੇ-ਬੈਠੇ) :** ਮੇਰੇ ਕੋਲ ਆ ਗਈ ਹੈ ।

**ਮੁੱਖ ਮੰਤਰੀ :** ਠੀਕ ਹੈ । ਸੁਜੈਸ਼ਨਜ਼ ਨੂੰ ਅਸੀਂ ਵੈਲਕਮ ਕਰਦੇ ਹਾਂ ।

[ ਮੁੱਖ ਮੰਤਰੀ ]

ਨੁਕਤਾਚੀਨੀ ਦਾ ਕੋਈ ਲਾਭ ਨਹੀਂ । ਆਪਾਂ ਸੈਸ਼ਨ ਤੋਂ ਬਾਅਦ ਬਾਹਰ ਜਾਵਾਂਗੇ । ਕੀ ਕੱਢਣਾ ਹੈ ਵਿੱਚੋਂ। ਇੱਕ-ਦੂਜੇ ਦਾ ਅਖਬਾਰਾਂ ਵਾਲੇ ਤਮਾਸ਼ਾ ਬਣਾ ਦਿੰਦੇ ਹਨ । ਰਾਜਾ ਸਾਹਿਬ ਵੜਿੰਗ ਮੇਰਾ ਅਜ਼ੀਜ਼ ਹੈ । 90% ਮੈਂ ਗਿੱਦੜਬਾਹਾ ਹਲਕੇ ਵਿੱਚ ਇੱਕ-ਇੱਕ ਪਿੰਡ ਵਿੱਚ ਜਾ ਕੇ ਆਇਆ ਹਾਂ। ਗਿਆ ਹਾਂ ਜਾਂ ਨਹੀਂ ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਬੈਠੇ-ਬੈਠੇ) :** ਗਏ ਹੋ ਜੀ । ਮੈਨੂੰ ਵੀ ਕਾਰ ਵਿੱਚ ਬਿਠਾ ਲਿਆ ਕਰੋ।

**ਮੁੱਖ ਮੰਤਰੀ :** ਕਾਕਾ, ਕੰਮ ਲੈਣ ਦਾ ਆਰਟ ਹੁੰਦਾ ਹੈ। ਲੜਨ ਨਾਲ ਨਹੀਂ ਕੁਝ ਬਣਦਾ ਹੁੰਦਾ। ਲੜਾਈ ਨਾਲ ਨਹੀਂ, ਪਿਆਰ ਨਾਲ ਹੁੰਦਾ ਹੈ।

**ਕੁਝ ਅਵਾਜ਼ਾਂ :** ਹਲਕਾ ਇੰਚਾਰਜ ਲਗਾਏ ਹੋਏ ਹਨ, ਉਹੀ ਨਾਲ ਹੁੰਦੇ ਹਨ।

**ਮੁੱਖ ਮੰਤਰੀ :** ਪਤਾ ਨਹੀਂ ਕੱਲ੍ਹ ਨੂੰ ਤੁਸੀਂ ਹਲਕਾ ਇੰਚਾਰਜ ਬਣ ਜਾਣਾ ਹੈ। ਸਾਡਾ ਕੋਈ ਹਲਕਾ ਇੰਚਾਰਜ ਨਹੀਂ ਹੁੰਦਾ ਜੀ। ਇਹ ਐਵੇਂ ਕਿਸੇ ਨੇ ਰਿਵਾਜ ਪਾ ਦਿੱਤਾ ਹੈ। ਇਹ ਹਲਕਾ ਇੰਚਾਰਜ ਕੀ ਹੁੰਦਾ ਹੈ, ਪਤਾ ਨਹੀਂ ਕੱਲ੍ਹ ਨੂੰ ਟਿਕਟ ਮਿਲਣੀ ਹੈ ਕਿ ਨਹੀਂ ਮਿਲਣੀ ਹੈ, ਕੱਲ੍ਹ ਨੂੰ ਕੀ ਹੋਣਾ ਹੈ। ਠੀਕ ਹੈ, ਕੋਈ ਰਿਸਪਾਂਸੇਬਿਲਟੀ ਤਾਂ ਥੋੜ੍ਹੀ ਬਹੁਤੀ ਹੁੰਦੀ ਹੈ। ਮੈਂ ਬੀਬੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਬੜੀਆਂ ਸੋਹਣੀਆਂ ਸੁਜੈਸ਼ਨਜ਼ ਦਿੱਤੀਆਂ ਹਨ। ਬੀਬੀ ਜੀ ਤੇ ਚੌਧਰੀ ਸਾਹਿਬ ਨੇ ਤਾਂ ਗੱਲਾਂ ਸੋਚੀਆਂ ਨਹੀਂ ਪਰ ਅਸੀਂ ਸਾਰਾ ਦਿਨ ਸੋਚਦੇ ਹਾਂ। ਰਾਤ ਨੂੰ ਮੇਰਾ ਖਿਆਲ ਹੈ ਨੀਂਦ ਵਿੱਚ ਵੀ ਮੈਨੂੰ ਇਹੀ ਸੁਪਨੇ ਆਈ ਜਾਂਦੇ ਹਨ। ਸਫੈਦੇ ਦੀ ਤੁਸੀਂ ਗੱਲ ਕਰਦੇ ਹੋ, ਅਸੀਂ ਪਹਿਲੀ ਵਾਰ ਕੀਤਾ ਹੈ ਕਿ ਜੇ ਸੇਮ ਵਾਲਾ ਕੋਈ ਕਿਸਾਨ, ਆਪਣੀ ਜ਼ਮੀਨ ਵਿੱਚ ਸਫੈਦਾ ਲਗਾਉਣਾ ਚਾਹੇਗਾ ਤਾਂ ਫਾਰੈਸਟ ਡਿਪਾਰਟਮੈਂਟ ਮੁਫਤ ਲਗਾਏਗਾ । ਇਸ ਦਾ ਖਰਚਾ 22-23 ਹਜ਼ਾਰ ਰੁਪਏ ਪ੍ਰਤੀ ਏਕੜ ਬਣਦਾ ਹੈ। ਭਾਵੇਂ 1000 ਏਕੜ ਵਿੱਚ ਲੱਗ ਜਾਣ ਪਰ ਸਾਡੇ ਕੋਲ ਅਜੇ 300-400 ਏਕੜ ਦੀ ਮੰਗ ਆਈ ਹੈ ਤੇ ਸਾਰਾ ਖਰਚਾ ਫਾਰੈਸਟ ਡਿਪਾਰਟਮੈਂਟ ਮੁਫ਼ਤ ਕਰੇਗਾ। ਫਿਸ਼ਰੀ ਵੀ ਹੋ ਸਕਦੀ ਹੈ। ਅਸੀਂ ਤਾਂ ਹਰ ਐਂਗਲ ਤੋਂ ਦੇਖਦੇ ਹਾਂ। ਇਕੱਲੇ ਸੇਮ ਨਾਲੇ ਪੁੱਟਣ ਨਾਲ ਇਹ ਖ਼ਤਮ ਨਹੀਂ ਹੋਣੀ। ਅਸੀਂ ਹਾਲੈਂਡ ਤੋਂ ਮਸ਼ੀਨਾਂ ਮੰਗਾ ਰਹੇ ਹਾਂ, ਜਿਨ੍ਹਾਂ ਨਾਲ ਕੁਝ ਏਰੀਏ ਵਿੱਚ ਸਬ-ਸਰਫੇਸ ਡਰੇਨਜ਼ ਕੱਢਣੀਆਂ ਹਨ। ਬੀਬੀ ਜੀ ਨੇ ਜੰਮੂਆਣੇ ਦੀ ਗੱਲ ਕੀਤੀ ਹੈ। ਬੀਬੀ ਜੀ, ਤੁਸੀਂ ਜੰਮੂਆਣੇ ਦੀਆਂ ਫਸਲਾਂ ਦੇਖੀਆਂ ਹਨ ?

**ਸ਼੍ਰੀਮਤੀ ਕਰਨ ਕੌਰ ਬਰਾੜ (ਬੈਠੇ-ਬੈਠੇ) :** ਹਾਂ ਜੀ।

**ਮੁੱਖ ਮੰਤਰੀ :** ਚੰਗੀਆਂ ਹਨ ਕਿ ਨਹੀਂ ? ਜੰਮੂਆਣੇ ਪਿੰਡ ਦਾ ਬੀਬੀ ਜੀ ਨੇ ਨਾਮ ਲਿਆ ਸੀ। ਉਥੇ ਇੱਕ ਦਾਣਾ ਨਹੀਂ ਹੁੰਦਾ ਸੀ। ਇਥੋਂ ਤੱਕ ਕਿ ਜਦੋਂ ਮੈਂ ਪਹਿਲਾਂ ਉਥੇ ਗਿਆ ਤਾਂ ਕੁਦਰਤੀ ਇੱਕ ਜ਼ਿਮੀਂਦਾਰ ਮੇਰੇ ਨਾਲ ਬੈਠ ਗਿਆ। ਕੁਝ ਪੈਟੀ ਗਰਾਂਟਾਂ ਹੁੰਦੀਆਂ ਹਨ, ਜਿਹੜੀਆਂ ਹੁਣ ਵੀ ਹਨ। ਕਿਸੇ ਨੂੰ 2000 ਰੁਪਿਆ ਦੇਣਾ ਹੋਵੇ ਤਾਂ ਦੇ

ਦਿੱਤਾ ਜਾਂਦਾ ਹੈ। ਉਹ ਮੇਰੇ ਨਾਲ ਫਿਰਦਾ ਰਿਹਾ। ਉਹ ਸ਼ਾਮ ਨੂੰ ਕਹਿਣ ਲੱਗਾ ਕਿ ਜਿਹੜੀ ਤੁਸੀਂ ਪੈਟੀ ਗਰਾਂਟ ਦਿੰਦੇ ਹੋ, ਕੀ ਉਹ ਜੱਟਾਂ ਨੂੰ ਵੀ ਦਿੰਦੇ ਹੋ ਜਾਂ ਹੋਰ ਗਰੀਬਾਂ ਨੂੰ ਹੀ ਦਿੰਦੇ ਹੋ। ਮੈਂ ਕਿਹਾ ਮੈਂ ਤਾਂ ਇਹ ਗਰੀਬ ਨੂੰ ਦਿੰਦਾ ਹਾਂ, ਜਿਸ ਕੋਲ ਕੋਈ ਚਾਰਾ ਨਾ ਹੋਵੇ। ਉਹ ਕਹਿਣ ਲੱਗਾ ਕਿ ਸਾਡੇ ਕੋਲ ਤਾਂ ਦਾਣਾ ਵੀ ਨਹੀਂ ਹੈ, ਜੇ ਮੈਨੂੰ 1000 ਰੁਪਿਆ ਦੇ ਦੇਵੋ ਤਾਂ ਬਹੁਤ ਵਧੀਆ ਹੈ। ਇਹੋ ਜਿਹੀ ਹਾਲਤ ਉਥੇ ਹੋ ਗਈ ਸੀ। ਚੌਧਰੀ ਸਾਹਿਬ, ਅੱਜ ਤੁਸੀਂ ਜੰਮੂਆਣੇ ਜਾ ਕੇ ਦੇਖਿਓ। ਉਥੇ ਸਾਰੇ ਇਲਾਕੇ ਨਾਲੋਂ ਵਧੀਆ ਫਸਲਾਂ ਹਨ, ਜਿਸ ਬਾਰੇ ਬੀਬੀ ਜੀ ਨੇ ਜ਼ਿਕਰ ਕੀਤਾ ਸੀ। ਹਾਲੈਂਡ ਤੋਂ ਮਸ਼ੀਨਾਂ ਮੰਗਾ ਕੇ, ਜ਼ਮੀਨ ਅੰਦਰੋਂ ਪਾਈਪਾਂ ਰਾਹੀਂ ਪਾਣੀ ਕੱਢ ਕੇ ਅੱਗੇ ਸੁੱਟਣਾ ਹੈ। ਕਈ ਇਲਾਕਿਆਂ ਵਿੱਚ ਇਹ ਹਜ਼ਾਰਾਂ ਏਕੜਾਂ ਵਿੱਚ ਹੈ। ਅਲਟੀਮੇਟਲੀ ਜਿਸ ਦੇ ਘਰ ਦਾਣੇ, ਉਸ ਦੇ ਕਮਲੇ ਵੀ ਸਿਆਣੇ।

**ਮਾਨਯੋਗ ਸਪੀਕਰ :** ਬਾਦਲ ਸਾਹਿਬ, ਬੀਬੀ ਜੀ ਕੁਝ ਕਹਿਣਾ ਚਾਹੁੰਦੇ ਹਨ।

**ਸ਼੍ਰੀਮਤੀ ਕਰਨ ਕੌਰ ਬਰਾੜ :** ਮਸ਼ੀਨਾਂ ਦੇ ਨਾਲ ਨਾਲ ਡਰੇਨਾਂ ਦੀ ਲਾਈਨਿੰਗ ਵਾਸਤੇ ਆਫੀਸ਼ੀਅਲਜ਼ ਵੀ ਪਲੀਜ਼ ਹਾਲੈਂਡ ਤੋਂ ਹੀ ਮੰਗਾ ਲਵੋ, ਬਹੁਤ ਫਰਕ ਪਵੇਗਾ। (ਹਾਸਾ)

**ਮੁੱਖ ਮੰਤਰੀ :** ਬੀਬੀ ਜੀ, ਉਹ ਫੀਸ ਵੀ ਲੈਣਗੇ। ਹੁਣ ਤੁਹਾਨੂੰ ਪਤਾ ਹੀ ਹੈ, ਦਿੱਲੀ ਵਾਲੇ ਕਿੰਨੇ ਕੁ ਦਿੰਦੇ ਹਨ। ਫਿਰ ਤੁਸੀਂ ਆਖੋਗੇ ਉਨ੍ਹਾਂ ਨੂੰ ਕਹਿੰਦਾ ਹਾਂ। ਮੈਂ ਹੁਣ ਧੰਨਵਾਦ ਕਰ ਦਿੰਦਾ ਹਾਂ। ਜਿਹੜਾ ਮੁੱਲਾਂਪੁਰ ਕੋਲ ਕੈਂਸਰ ਹਸਪਤਾਲ ਬਣ ਰਿਹਾ ਹੈ, ਉਹ 250 ਬੈੱਡ ਦਾ ਹੈ ..

**ਸਰਦਾਰ ਜਗਮੋਹਨ ਸਿੰਘ ਕੰਗ :** ਉਹ ਅਸੀਂ ਲੈ ਕੇ ਆਏ ਹਾਂ। (ਵਿਘਨ)

**ਮੁੱਖ ਮੰਤਰੀ:** ਉਹ ਤੁਸੀਂ ਕਿਥੋਂ ਲੈ ਕੇ ਆਏ ਹੋ, ਤੁਹਾਡੇ ਆਖੇ ਤਾਂ ਕੋਈ ਕੁੱਕੜ ਨਹੀਂ ਦਿੰਦਾ। (ਹਾਸਾ) (ਵਿਘਨ) ਕੰਗ ਸਾਹਿਬ, ਮੇਰਾ ਕਹਿਣ ਦਾ ਮਤਲਬ ਹੈ ਕਿ ਜਿੰਨਾ ਕੁ ਤੁਸੀਂ ਕਰ ਸਕਦੇ ਹੋ, ਉਸ ਦਾ ਧੰਨਵਾਦ ਪਰ ਤੁਸੀਂ ਆਪ ਹੀ ਦੱਸੋ, ਚੌਧਰੀ ਸਾਹਿਬ ਤਾਂ ਆਖ ਲੈਣ ਕਿ ਮੈਂ ਕੁਝ ਕਰਿਆ ਹੈ ਕਿਉਂਕਿ ਇਨ੍ਹਾਂ ਦਾ ਕੋਈ ਰੁਤਬਾ ਹੈ ਪਰ ਤੁਸੀਂ ਇਹ ਦੱਸੋ ਕਿ ਤੁਸੀਂ ਪੰਜ ਸਾਲਾਂ ਵਿੱਚ ਪ੍ਰਾਈਮ ਮਨਿਸਟਰ ਨੂੰ ਕਿੰਨੇ ਵਾਰ ਮਿਲ ਕੇ ਆਏ ਹੋ ?

**ਸਰਦਾਰ ਜਗਮੋਹਨ ਸਿੰਘ ਕੰਗ :** ਮੈਂ ਚਾਰ ਵਾਰ ਮਿਲਿਆ ਹਾਂ।

**ਮੁੱਖ ਮੰਤਰੀ :** ਉਹ ਵੀ ਡੈਪੂਟੇਸ਼ਨ ਵਿੱਚ ਹੀ ਗਏ ਹੋਵੋਗੇ। ਤੁਸੀਂ ਦੱਸੋ, ਤੁਹਾਡੇ ਆਖੇ 450 ਕਰੋੜ ਰੁਪਏ ਦਾ ਕੈਂਸਰ ਹਸਪਤਾਲ ਕੌਣ ਦਿੰਦਾ ਹੈ ?

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**Mr. Speaker :** Please sit down.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਪ੍ਰਧਾਨ ਮੰਤਰੀ ਦਾ ਧੰਨਵਾਦ ਕਰਨਾ ਚਾਹੀਦਾ ਹੈ। (ਵਿਘਨ)

**ਮੁੱਖ ਮੰਤਰੀ :** ਮੈਂ ਧੰਨਵਾਦ ਕਰਦਾ ਹਾਂ ਜੀ।

**Mr. Speaker :** Please sit down.

**ਮੁੱਖ ਮੰਤਰੀ :** ਕਾਕਾ, ਕਈ ਵਾਰੀ ਪ੍ਰੈਸ ਵਾਲੇ ਮੇਰੇ ਮੂੰਹ ਵਿੱਚੋਂ ਕਹਾਉਣਾ ਵੀ ਚਾਹੁੰਦੇ ਹਨ ਕਿ ਮੈਂ ਕੋਈ ਇਹੋ ਜਿਹਾ ਲਫਜ਼ ਕਹਾਂ ਪਰ ਕਿਸੇ ਦੀ ਸ਼ਾਨ ਦੇ ਖਿਲਾਫ ਮੈਂ ਅੱਜ ਤੱਕ ਨਹੀਂ ਕਿਹਾ। ਅਸੀਂ ਤਾਂ ਹਰੇਕ ਦੀ ਇੰਨੀ ਇੱਜ਼ਤ ਅਤੇ ਸਤਿਕਾਰ ਕਰਦੇ ਹਾਂ। ਮੈਂ ਸਮਝਦਾ ਹਾਂ ਕਿ ਜੇ ਅਜੇ ਵੀ ਪੰਜਾਬ ਦਾ ਕੁਝ ਨਾ ਹੋਵੇ ਕਿਉਂਕਿ ਪ੍ਰਾਈਮ ਮਨਿਸਟਰ ਵੀ ਪੰਜਾਬੀ ਤੇ ਪਲਾਨਿੰਗ ਕਮਿਸ਼ਨ ਦਾ ਵਾਈਸ ਚੇਅਰਮੈਨ, ਸਰਦਾਰ ਮੋਨਟੇਕ ਸਿੰਘ ਵੀ ਪੰਜਾਬੀ ਅਤੇ ਜੇ ਫਿਰ ਵੀ ਕੁਝ ਨਾ ਹੋਵੇ ਤਾਂ ਦਾਲ ਵਿੱਚ ਕੁਝ ਕਾਲਾ ਹੀ ਮੈਂ ਕਹਿ ਸਕਦਾ ਹਾਂ। ਮੈਂ ਤਾਂ ਆਪਣੀ ਮਿਹਨਤ ਹੀ ਕਰ ਸਕਦਾ ਹਾਂ, ਉਸ ਵਿੱਚ ਕੋਈ ਕਸਰ ਨਹੀਂ । ਇਸ ਲਈ ਚੌਧਰੀ ਸਾਹਿਬ, ਇਹ ਮਤਾ ਸਰਬਸੰਮਤੀ ਨਾਲ ਪਾਸ ਹੋਣਾ ਚਾਹੀਦਾ ਹੈ ।

**ਸ਼੍ਰੀ ਸੁਨੀਲ ਜਾਖੜ (ਬੈਠੇ-ਬੈਠੇ):** ਹਾਂ ਜੀ ।

**ਮੁੱਖ ਮੰਤਰੀ :** ਇਹ ਮਤਾ ਸਰਬਸੰਮਤੀ ਨਾਲ ਪਾਸ ਹੋ ਜਾਵੇ, ਤੁਹਾਡਾ ਬਹੁਤ ਬਹੁਤ ਧੰਨਵਾਦ । ਮੇਰੇ ਪਾਸੋਂ ਕਿਸੇ ਦੇ ਖਿਲਾਫ ਜੇ ਕੋਈ ਗਲਤ ਲਫਜ਼ ਨਿਕਲਿਆ ਹੋਵੇ ਤਾਂ ਮੈਨੂੰ ਬਜ਼ੁਰਗ ਜਾਣ ਕੇ ਮੁਆਫੀ ਦੇ ਦੇਣਾ।

**ਸ਼੍ਰੀਮਤੀ ਗੁਰਇਕਬਾਲ ਕੌਰ:** ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਤੋਂ ਕੋਈ ਦੀਵਾਲੀ ਦਾ ਤੋਹਫਾ ਤਾਂ ਦਿਵਾ ਦਿਉ ।

**ਮੁੱਖ ਮੰਤਰੀ:** ਬੀਬੀ ਜੀ, ਦੀਵਾਲੀ ਦੇ ਤੋਹਫੇ ਵਜੋਂ ਮੈਂ ਤੁਹਾਡੇ ਕੋਲ ਕੱਲ੍ਹ ਮਠਿਆਈ ਦਾ ਡੱਬਾ ਲੈ ਆਵਾਂਗਾ । ਤੁਹਾਨੂੰ ਸਾਰਿਆਂ ਨੂੰ ਦੀਵਾਲੀ ਦੀ ਵਧਾਈ। ਵਾਹਿਗੁਰੂ ਕਰੇ, ਇਹ ਦੀਵਾਲੀ ਦੀ ਵਧਾਈ ਸਾਡੇ ਸਾਰਿਆਂ ਲਈ ਇਹੋ ਹੀ ਹੈ ਕਿ ਅਮਨ-ਸ਼ਾਂਤੀ, ਭਾਈਚਾਰਕ ਸਾਂਝ, ਤਰੱਕੀ ਤੇ ਖੁਸ਼ਹਾਲੀ ਸਾਰੇ ਪੰਜਾਬ ਵਾਸਤੇ ਹੋਵੇ। (ਵਿਘਨ) ਮੈਂ ਤੁਹਾਡੇ ਦਿਲ ਦੀ ਗੱਲ ਸਮਝ ਲਈ ਹੈ...

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਰ, ਅਸੀਂ ਖੁਸ਼ੀ ਖੁਸ਼ੀ ਜਾਵਾਂਗੇ ਪਰ ਸਾਡੀ ਇੱਕ ਬੇਨਤੀ ਹੈ । ਸੀ.ਐਮ.ਸਾਹਿਬ, ਤੁਸੀਂ ਸਾਨੂੰ ਆਪਣੀ ਫੋਟੋ ਦੇ ਦਿਉ । ਅਸੀਂ ਆਪਣੇ ਘਰਾਂ ਵਿੱਚ ਲਗਾਵਾਂਗੇ । ਅਸੀਂ ਹਾਊਸ ਵਿੱਚ ਕਸਮ ਖਾਂਦੇ ਹਾਂ ਪਰ ਸਾਡੀ ਬੇਨਤੀ ਹੈ ਕਿ ਹਰ ਇੱਕ ਐਮ. ਐਲ. ਏ. ਨੂੰ ਏਰੀਆ ਡਿਵੈਲਪਮੈਂਟ ਫੰਡ ਲਈ 50-50 ਲੱਖ ਜਾਂ ਇੱਕ-ਇੱਕ ਕਰੋੜ ਰੁਪਿਆ ਦੇ ਦਿਓ । ਕਰ ਦਿਉ ਕਿਰਪਾ, ਕਰ ਦਿਉ ਕਿਰਪਾ । ਬਾਦਲ ਸਾਹਿਬ, ਇਹ ਗੱਲ ਸਾਰੀ ਉਮਰ ਇਤਿਹਾਸ ਵਿੱਚ ਰਹੇਗੀ ।

**ਮੁੱਖ ਮੰਤਰੀ :** ਚਲੋ, ਉਹ ਵੀ ਸੋਚਦੇ ਹਾਂ । ਉਹ ਤਾਂ ਫਾਈਨਾਂਸ ਮਨਿਸਟਰ ਸਾਹਿਬ ਕੋਲ ਫਾਈਲ ਜਾਵੇਗੀ । (ਵਿਘਨ) ਇਹ ਕਿਤੇ ਆਖਦੇ ਹਨ ਕਿ ਤਨਖਾਹ ਵਧਾ

ਦਿਉ। ਚੌਧਰੀ ਸਾਹਿਬ ਜੋ ਆਖਣਗੇ, ਐਮ.ਐਲ.ਏਜ਼ ਦੀਆਂ ਤਨਖਾਹਾਂ ਉਨੀਆਂ ਕਰ ਦਿੱਤੀਆਂ ਜਾਣਗੀਆਂ।

**ਸ਼੍ਰੀ ਸੁਨੀਲ ਜਾਖੜ:** ਸਰ, ਉਹ ਇਲਾਕੇ ਦੀ ਡਿਵੈਲਪਮੈਂਟ ਬਾਰੇ ਗੱਲ ਕਰਦੇ ਹਨ ਤੇ ਇਲਾਕੇ ਲਈ ਮੰਗ ਰਹੇ ਹਨ ਨਾ ਕਿ ਪਰਸਨਲ ਡਿਵੈਲਪਮੈਂਟ ਦੀ ਗੱਲ ਕਰ ਰਹੇ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ :** ਕਰਮਚਾਰੀਆਂ ਨੂੰ ਡੀ.ਏ. ਦੀ ਕਿਸ਼ਤ ਦੀਵਾਲੀ ਉਤੇ ਦੇ ਦਿਉ। (ਵਿਘਨ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

"ਕਿ ਪੰਜਾਬ ਇਸ ਵੇਲੇ ਸੇਮ ਦੀ ਗੰਭੀਰ ਅਤੇ ਭਿਆਨਕ ਸਮੱਸਿਆ ਨਾਲ ਜੂਝ ਰਿਹਾ ਹੈ। ਗੁਰਦਾਸਪੁਰ, ਫਰੀਦਕੋਟ, ਫਾਜ਼ਿਲਕਾ, ਫਿਰੋਜ਼ਪੁਰ ਅਤੇ ਸ੍ਰੀ ਮੁਕਤਸਰ ਸਾਹਿਬ ਸਮੇਤ ਰਾਜ ਦੇ ਵੱਖ ਵੱਖ ਜ਼ਿਲ੍ਹੇ ਇਸ ਗੰਭੀਰ ਅਤੇ ਭਿਆਨਕ ਸਮੱਸਿਆ ਨਾਲ ਬੁਰੀ ਤਰ੍ਹਾਂ ਪ੍ਰਭਾਵਿਤ ਹਨ। ਇਹ ਸਮੱਸਿਆ ਬਹੁਤ ਪੁਰਾਣੀ ਹੈ ਅਤੇ ਪੰਜਾਬ ਤਿੰਨ ਦਹਾਕਿਆਂ ਤੋਂ ਇਸ ਦੀ ਮਾਰ ਝੱਲ ਰਿਹਾ ਹੈ। ਰਾਜ ਦੇ ਕਰੀਬ 2 ਲੱਖ ਹੈਕਟੇਅਰ ਸੇਮ ਨਾਲ ਪ੍ਰਭਾਵਿਤ ਇਲਾਕੇ ਵਿੱਚੋਂ 1,05,200 ਹੈਕਟੇਅਰ ਇਕੱਲਾ ਸ੍ਰੀ ਮੁਕਤਸਰ ਸਾਹਿਬ ਵਿੱਚ ਹੈ ਜੋ ਕਿ ਕੁੱਲ ਪ੍ਰਭਾਵਿਤ ਇਲਾਕੇ ਦਾ ਤਕਰੀਬਨ 52% ਬਣਦਾ ਹੈ। ਇਨ੍ਹਾਂ ਇਲਾਕਿਆਂ ਵਿੱਚ ਜਿਥੇ ਖੇਤੀਬਾੜੀ ਦੀ ਬਰਬਾਦੀ ਹੋਈ ਹੈ, ਉਥੇ ਨਿੱਜੀ ਘਰਾਂ, ਸਰਕਾਰੀ ਦਫ਼ਤਰਾਂ, ਸਕੂਲਾਂ, ਹਸਪਤਾਲਾਂ, ਸੜਕਾਂ ਸਮੇਤ ਬੁਨਿਆਦੀ ਢਾਂਚਾ ਵੀ ਬੁਰੀ ਤਰ੍ਹਾਂ ਤਹਿਸ-ਨਹਿਸ ਹੋ ਗਿਆ ਹੈ। ਮੇਰੀ ਬੇਨਤੀ ਤੇ ਕੇਂਦਰੀ ਪੇਂਡੂ ਵਿਕਾਸ ਮੰਤਰੀ, ਸ਼੍ਰੀ ਜੈ ਰਾਮ ਰਮੇਸ਼ ਜੀ ਨੇ ਸੇਮ ਪ੍ਰਭਾਵਿਤ ਇਲਾਕਿਆਂ ਦਾ ਦੌਰਾ ਕੀਤਾ ਅਤੇ ਸਥਿਤੀ ਉਤੇ ਗੰਭੀਰ ਚਿੰਤਾ ਦਾ ਪ੍ਰਗਟਾਵਾ ਕੀਤਾ। ਉਨ੍ਹਾਂ ਨੇ ਤੁਰੰਤ ਪਲਾਨਿੰਗ ਕਮਿਸ਼ਨ ਵਿੱਚ ਪਾਣੀ ਦੇ ਵਸੀਲਿਆਂ ਨਾਲ ਸਬੰਧਿਤ ਮਾਨਯੋਗ ਮੈਂਬਰ ਡਾ. ਮਿਹੀਰ ਸ਼ਾਹ ਦੀ ਪ੍ਰਧਾਨਗੀ ਹੇਠ ਇਕ ਮਾਹਿਰਾਂ ਦੀ ਵਿਸ਼ੇਸ਼ ਟੀਮ ਪੰਜਾਬ ਵਿੱਚ ਭੇਜੀ, ਜਿਸ ਨੇ ਇਸ ਸਮੱਸਿਆ ਦੀ ਗਹਿਰਾਈ ਵਿੱਚ ਘੋਖ ਕਰਨ ਤੋਂ ਉਪਰੰਤ 960 ਕਰੋੜ ਰੁਪਏ ਦੀ ਸਕੀਮ ਤਿਆਰ ਕਰਕੇ ਪਲਾਨਿੰਗ ਕਮਿਸ਼ਨ ਨੂੰ ਦਿੱਤੀ।

ਉਸ ਤੋਂ ਬਾਅਦ ਹੋਈਆਂ ਬਾਰਸ਼ਾਂ ਨੇ ਸਥਿਤੀ ਨੂੰ ਹੋਰ ਵੀ ਗੰਭੀਰ ਬਣਾ ਦਿੱਤਾ। ਮੇਰੀ ਬੇਨਤੀ ਉਤੇ 14ਵੇਂ ਵਿੱਤ ਕਮਿਸ਼ਨ ਦੇ ਚੇਅਰਮੈਨ ਅਤੇ ਮੈਂਬਰ ਸਾਹਿਬਾਨਾਂ ਨੇ ਵੀ ਸੇਮ ਪ੍ਰਭਾਵਿਤ ਇਲਾਕਿਆਂ ਦਾ ਦੌਰਾ ਕੀਤਾ। ਮੇਰੇ ਅਤੇ ਵਿਰੋਧੀ ਧਿਰ ਦੇ ਨੇਤਾ ਵਲੋਂ ਮਾਨਯੋਗ ਪ੍ਰਧਾਨ ਮੰਤਰੀ ਜੀ ਨੂੰ ਉਨ੍ਹਾਂ ਦੀ ਚੰਡੀਗੜ੍ਹ ਫੇਰੀ ਦੌਰਾਨ ਇਸ ਗੰਭੀਰ ਸਮੱਸਿਆ ਦਾ ਹੱਲ ਕੱਢਣ ਲਈ ਬੇਨਤੀ ਕੀਤੀ ਗਈ, ਜਿਸ ਉੱਤੇ ਉਨ੍ਹਾਂ ਨੇ ਪਹਿਲ ਦੇ ਅਧਾਰ ਤੇ ਵਿਚਾਰਨ ਦਾ ਭਰੋਸਾ ਦਿੱਤਾ। ਇਸ ਤੋਂ ਬਾਅਦ ਇਕ ਵਾਰ ਫੇਰ ਪਲੈਨਿੰਗ ਕਮਿਸ਼ਨ ਵਲੋਂ ਡਾ. ਸਮਰਾ ਦੀ ਪ੍ਰਧਾਨਗੀ ਹੇਠ

[ ਮਾਨਯੋਗ ਸਪੀਕਰ ]

ਮਾਹਿਰਾਂ ਦੀ ਕਮੇਟੀ ਨੇ ਸੇਮ ਨਾਲ ਪ੍ਰਭਾਵਿਤ ਇਲਾਕਿਆਂ ਦਾ ਦੌਰਾ ਕਰਕੇ ਆਪਣੀ ਰਿਪੋਰਟ ਪੇਸ਼ ਕੀਤੀ। ਸੂਬਾ ਸਰਕਾਰ ਨੇ ਵੀ ਤਕਨੀਕੀ ਸਲਾਹਕਾਰ ਦੀ ਪ੍ਰਧਾਨਗੀ ਹੇਠ ਇਕ ਕਮੇਟੀ ਬਣਾਈ, ਜਿਸ ਨੇ ਇਸ ਸਮੱਸਿਆ ਦੀ ਪੂਰੀ ਤਹਿ ਤੱਕ ਜਾ ਕੇ ਘੋਖ ਕੀਤੀ ਅਤੇ ਇਸ ਸਮੱਸਿਆ ਦਾ ਪੁਖਤਾ ਹੱਲ ਕਰਨ ਲਈ 3277.57 ਕਰੋੜ ਰੁਪਏ ਦਾ ਇਕ ਮਾਸਟਰ ਪਲਾਨ ਤਿਆਰ ਕਰਕੇ ਭਾਰਤ ਸਰਕਾਰ ਨੂੰ ਭੇਜਿਆ।

ਮਸਲੇ ਦੀ ਅਤਿਅੰਤ ਗੰਭੀਰਤਾ ਨੂੰ ਵੇਖਦਿਆਂ ਮੈਂ ਅਤੇ ਇਸ ਸਦਨ ਵਿੱਚ ਵਿਰੋਧੀ ਧਿਰ ਦੇ ਮਾਨਯੋਗ ਨੇਤਾ ਮਿਤੀ 5 ਅਕਤੂਬਰ, 2013 ਨੂੰ ਦਿੱਲੀ ਵਿਖੇ ਪਲਾਨਿੰਗ ਕਮਿਸ਼ਨ ਨੂੰ ਮਿਲੇ ਅਤੇ ਬੇਨਤੀ ਕੀਤੀ ਕਿ ਉਹ ਰਾਜ ਸਰਕਾਰ ਵਲੋਂ ਭੇਜੇ ਗਏ ਮਾਸਟਰ ਪਲਾਨ ਨੂੰ ਇਕ ਨੈਸ਼ਨਲ ਪ੍ਰਾਜੈਕਟ ਮੰਨ ਕੇ ਇਸ ਗੰਭੀਰ ਸਮੱਸਿਆ ਦਾ ਪੁਖਤਾ ਹੱਲ ਕੱਢਣ।

ਸਮੱਸਿਆ ਦੀ ਗੰਭੀਰਤਾ ਦੇ ਮੱਦੇ ਨਜ਼ਰ ਇਹ ਸਦਨ ਸਰਬਸੰਮਤੀ ਨਾਲ ਭਾਰਤ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਰਾਜ ਦੀ ਸੇਮ ਦੀ ਭਿਆਨਕ ਸਮੱਸਿਆ ਦਾ ਪੁਖਤਾ ਹੱਲ ਕੱਢਣ ਅਤੇ ਸੂਬੇ ਨੂੰ ਇਸ ਤਰਾਸਦੀ ਤੋਂ ਬਚਾਉਣ ਲਈ ਤੁਰੰਤ ਲੋੜੀਂਦੇ ਕਦਮ ਚੁੱਕੇ ਜਾਣ ਅਤੇ ਇਸ ਲਈ ਲੋੜੀਂਦੀ ਰਾਸ਼ੀ ਮੁਹੱਈਆ ਕਰਵਾਈ ਜਾਵੇ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

-----

(iii) RESOLUTION REGARDING DISCUSSION ON THE SERIOUS ISSUE OF DRUGS / INTOXICANTS SMUGGLED THROUGH THE BORDER GRIPPING THE YOUTH OF THE COUNTRY, ESPECIALLY THE PUNJAB YOUTH, IN THEIR CLUTCHES AS THE DEPARTMENT OF HOME AFFAIRS, GOVERNMENT OF INDIA, IS NOT TAKING APPROPRIATE STEPS IN THIS REGARD

**ਮਾਨਯੋਗ ਸਪੀਕਰ :** ਮਿਤੀ 30.10.13 ਨੂੰ ਸਦਨ ਦੀ ਸਹਿਮਤੀ ਅਨੁਸਾਰ ਸ਼੍ਰੀ ਮਦਨ ਮੋਹਨ ਮਿੱਤਲ, ਸੰਸਦੀ ਮਾਮਲਿਆਂ ਬਾਰੇ ਮੰਤਰੀ ਵੱਲੋਂ ਜੋ ਸਰਕਾਰੀ ਮਤੇ ਪੇਸ਼ ਕੀਤੇ ਗਏ ਸਨ ਉਨ੍ਹਾਂ ਤੇ ਅੱਜ ਬਹਿਸ ਕੀਤੇ ਜਾਣ ਦਾ ਫੈਸਲਾ ਕੀਤਾ ਗਿਆ ਸੀ। ਮਹਿੰਗਾਈ ਦੇ ਮਤੇ ਤੇ ਬਹਿਸ ਹੋਣੀ ਹੈ, ਜੇਕਰ ਸਦਨ ਅੱਜ ਬਹਿਸ ਕਰਨੀ ਚਾਹੁੰਦਾ ਹੈ ਤਾਂ ਠੀਕ ਹੈ, ਨਹੀਂ ਤਾਂ ਕੱਲ੍ਹ ਇਸ ਮਤੇ ਤੇ ਬਹਿਸ ਕੀਤੀ ਜਾਵੇਗੀ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਬਹਿਸ

ਕੱਲ੍ਹ ਤੇ ਰੱਖ ਲਈ ਜਾਵੇ ਜੀ।

**ਮਾਨਯੋਗ ਸਪੀਕਰ :** ਨਸ਼ਿਆਂ ਦੀ ਸਮੱਗਲਿੰਗ ਵਾਲਾ ਮਤਾ ਤੁਸੀਂ ਹੁਣੇ ਹੀ ਇੰਟਰੋਡਿਊਸ ਕਰ ਦਿਓ ਜੀ।

**ਸੰਸਦੀ ਮਾਮਲੇ ਮੰਤਰੀ :** ਠੀਕ ਹੈ ਜੀ।

**ਮਾਨਯੋਗ ਸਪੀਕਰ :** ਹੁਣ ਸੰਸਦੀ ਮਾਮਲੇ ਮੰਤਰੀ ਜੀ ਪ੍ਰਸਤਾਵ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

"ਕਿ ਇਹ ਸਦਨ ਮਹਿਸੂਸ ਕਰਦਾ ਹੈ ਕਿ ਸਰਹੱਦ ਰਾਹੀਂ ਸਮੱਗਲ ਹੋ ਕੇ ਪਹੁੰਚ ਰਹੇ ਮਾਰੂ ਨਸ਼ਿਆਂ ਨੇ ਹਿੰਦੁਸਤਾਨ ਖਾਸ ਕਰਕੇ ਪੰਜਾਬ ਦੀ ਜਵਾਨੀ ਉੱਤੇ ਬਹੁਤ ਮਾੜਾ ਅਸਰ ਪਾਇਆ ਹੈ। ਇੰਟਰਨੈਸ਼ਨਲ ਬਾਰਡਰ ਉੱਤੇ ਤੈਨਾਤ ਬੀ.ਐਸ.ਐਫ. ਅਤੇ ਹੋਰ ਕੇਂਦਰੀ ਏਜੰਸੀਆਂ ਵੱਲੋਂ ਆਪਣੀ ਡਿਊਟੀ ਜ਼ਿੰਮੇਵਾਰੀ ਨਾਲ ਨਹੀਂ ਨਿਭਾਈ ਜਾ ਰਹੀ। ਭਾਰਤ ਸਰਕਾਰ ਖਾਸ ਕਰਕੇ ਭਾਰਤ ਦੇ ਗ੍ਰਹਿ ਵਿਭਾਗ ਵੱਲੋਂ ਵੀ ਇਸ ਸਬੰਧੀ ਯੋਗ ਉਪਰਾਲੇ ਨਹੀਂ ਕੀਤੇ ਜਾ ਰਹੇ ਹਨ।

ਇਸ ਲਈ ਇਹ ਸਦਨ ਇਸ ਗੰਭੀਰ ਮਾਮਲੇ ਤੇ ਬਹਿਸ ਕਰਨ ਦੀ ਪੁਰਜ਼ੋਰ ਸਿਫਾਰਸ਼ ਕਰਦਾ ਹੈ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

"ਕਿ ਇਹ ਸਦਨ ਮਹਿਸੂਸ ਕਰਦਾ ਹੈ ਕਿ ਸਰਹੱਦ ਰਾਹੀਂ ਸਮੱਗਲ ਹੋ ਕੇ ਪਹੁੰਚ ਰਹੇ ਮਾਰੂ ਨਸ਼ਿਆਂ ਨੇ ਹਿੰਦੁਸਤਾਨ ਖਾਸ ਕਰਕੇ ਪੰਜਾਬ ਦੀ ਜਵਾਨੀ ਉੱਤੇ ਬਹੁਤ ਮਾੜਾ ਅਸਰ ਪਾਇਆ ਹੈ। ਇੰਟਰਨੈਸ਼ਨਲ ਬਾਰਡਰ ਉੱਤੇ ਤੈਨਾਤ ਬੀ.ਐਸ.ਐਫ. ਅਤੇ ਹੋਰ ਕੇਂਦਰੀ ਏਜੰਸੀਆਂ ਵੱਲੋਂ ਆਪਣੀ ਡਿਊਟੀ ਜ਼ਿੰਮੇਵਾਰੀ ਨਾਲ ਨਹੀਂ ਨਿਭਾਈ ਜਾ ਰਹੀ। ਭਾਰਤ ਸਰਕਾਰ ਖਾਸ ਕਰਕੇ ਭਾਰਤ ਦੇ ਗ੍ਰਹਿ ਵਿਭਾਗ ਵੱਲੋਂ ਵੀ ਇਸ ਸਬੰਧੀ ਯੋਗ ਉਪਰਾਲੇ ਨਹੀਂ ਕੀਤੇ ਜਾ ਰਹੇ ਹਨ।

ਇਸ ਲਈ ਇਹ ਸਦਨ ਇਸ ਗੰਭੀਰ ਮਾਮਲੇ ਤੇ ਬਹਿਸ ਕਰਨ ਦੀ ਪੁਰਜ਼ੋਰ ਸਿਫਾਰਸ਼ ਕਰਦਾ ਹੈ।"

**ਮਾਨਯੋਗ ਸਪੀਕਰ :** ਹੁਣ ਸਦਨ ਸ਼ੁੱਕਰਵਾਰ, ਮਿਤੀ 1 ਨਵੰਬਰ, 2013 ਦੇ 10.00 ਵਜੇ ਸਵੇਰ ਤੱਕ ਸਥਗਿਤ ਹੁੰਦਾ ਹੈ।

-----

*3.59 ਵਜੇ ਬਾਅਦ ਦੁਪਹਿਰ)

(*ਇਸ ਉਪ੍ਰੰਤ ਸਦਨ ਸ਼ੁੱਕਰਵਾਰ, ਮਿਤੀ 1 ਨਵੰਬਰ, 2013 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

# APPENDIX
# TO
# PUNJAB VIDHAN SABHA DEBATES

Thursday, the 31th October, 2013

Vol.VI-No.4

STARRED QUESTION AND ANSWER

## ਕਣਕ ਦੇ ਬੀਜ ਤੇ ਸਬਸਿਡੀ ਦੇਣ ਲਈ ਕੇਂਦਰ ਸਰਕਾਰ ਵੱਲੋਂ ਜਾਰੀ ਕੀਤੇ ਫੰਡ

***1067.ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੇਂਦਰ ਸਰਕਾਰ ਵੱਲੋਂ ਸਾਲ 2012-13 ਦੌਰਾਨ ਵੱਖ-ਵੱਖ ਸਕੀਮਾਂ ਤਹਿਤ ਰਾਜ ਦੇ ਕਿਸਾਨਾਂ ਨੂੰ ਕਣਕ ਦੇ ਬੀਜ ਤੇ ਸਬਸਿਡੀ ਦੇਣ ਲਈ ਕਿੰਨਾ ਫੰਡ ਜਾਰੀ ਕੀਤਾ ਗਿਆ ਸੀ ਅਤੇ ਉਸ ਵਿਚੋਂ ਕਿੰਨਾ ਵਰਤਿਆ ਗਿਆ ਸੀ;

(ਅ) ਸਾਲ 2013-14 ਲਈ ਉਕਤ ਕਿਸਾਨਾਂ ਨੂੰ ਕਣਕ ਦੇ ਬੀਜ ਤੇ ਸਬਸਿਡੀ ਦੇਣ ਲਈ ਸਰਕਾਰ ਦੀ ਕੀ ਯੋਜਨਾ ਹੈ ਅਤੇ ਇਸ ਲਈ ਕੇਂਦਰ ਸਰਕਾਰ ਨੇ ਕਿੰਨਾ ਫੰਡ ਜਾਰੀ ਕੀਤਾ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ:** (ੳ) ਜੀ ਹਾਂ, ਸਾਲ 2012-13 ਦੌਰਾਨ ਭਾਰਤ ਸਰਕਾਰ ਵੱਲੋਂ ਵੱਖ ਵੱਖ ਸਕੀਮਾਂ ਤਹਿਤ ਰਾਜ ਦੇ ਕਿਸਾਨਾਂ ਨੂੰ ਕਣਕ ਦੇ ਬੀਜ ਤੇ ਸਬਸਿਡੀ ਦੇਣ ਲਈ 1725.00 ਲੱਖ ਰੁਪਏ ਦੇ ਫੰਡ ਜਾਰੀ ਕੀਤੇ ਗਏ ਸਨ ਜਿਸ ਵਿਚੋਂ 1332.52 ਲੱਖ ਰੁਪਏ ਫੰਡਜ਼ ਸਬਸਿਡੀ ਦੇਣ ਲਈ ਵਰਤੇ ਗਏ। ਇਸ ਤੋਂ ਇਲਾਵਾ ਮੈਕਰੋ ਮੈਨੇਜਮੈਂਟ ਸਕੀਮ ਅਧੀਨ ਸਾਲ 2010-11 ਦੀ ਅਣਵਰਤੀ ਰਕਮ 23.50 ਲੱਖ ਵੀ ਸਾਲ 2012-13 ਦੌਰਾਨ ਕਣਕ ਦੇ ਬੀਜ ਤੇ ਸਬਸਿਡੀ ਲਈ ਵਰਤੀ ਗਈ ਸੀ। ਇਸ ਤਰ੍ਹਾਂ ਸਾਲ 2012-13 ਦੌਰਾਨ ਕੁੱਲ 1356.02 ਲੱਖ ਰੁਪਏ ਕਣਕ ਦੇ ਬੀਜ ਤੇ ਸਬਸਿਡੀ ਦੇਣ ਲਈ ਵਰਤੇ ਗਏ ਸਨ।

(ਅ) ਜੀ ਹਾਂ, ਸਾਲ 2013-14 ਲਈ ਰਾਜ ਦੇ ਕਿਸਾਨਾਂ ਨੂੰ ਕਣਕ ਦੀਆਂ ਸੁਧਰੀਆਂ ਕਿਸਮਾਂ ਦੇ ਬੀਜ ਉਤੇ 500 ਰੁਪਏ ਪ੍ਰਤੀ ਕੁਇੰਟਲ ਸਬਸਿਡੀ ਦੇਣ ਦੀ ਤਜਵੀਜ਼ ਹੈ। ਇਸ ਮੰਤਵ ਲਈ ਆਰ.ਕੇ.ਵੀ.ਵਾਈ.ਸਕੀਮ ਤਹਿਸ ਤਸਦੀਕਸ਼ੁਦਾ ਬੀਜ ਉਪਦਾਨ ਤੇ ਵੰਡਣ ਵਾਸਤੇ 1000.00 ਲੱਖ ਰੁਪਏ ਅਤੇ ਨੈਸ਼ਨਲ ਫੂਡ ਸਕਿਉਰਿਟੀ ਮਿਸ਼ਨ ਅਧੀਨ ਕਣਕ ਦੇ ਬੀਜ ਤੇ ਉਪਦਾਨ ਦੇਣ ਲਈ 1500.00 ਲੱਖ ਰੁਪਏ ਦੇਣ ਦੀ ਯੋਜਨਾ ਹੈ।

------

O.K.
22/1/15

# PUNJAB VIDHAN SABHA

## DEBATES

*Friday, the 1st November, 2013*

***Vol. VI – No. 5***

OFFICIAL REPORT

CONTENTS


| | PAGE |
|---|---|
| Observance of Silence in the Memory of Sikh Massacre in the year 1984 | (5) 1 |
| Starred Questions and Answers | (5) 5 |
| Written Answers to Starred Questions laid on the Table of House under Rule 38 | (5) 47 |
| Unstarred Questions and Answers | (5) 48 |
| Statement by the Revenue and Rehabilitation Minister Reg. Encroachment on Shamlat Land | (5) 52 |
| Short Adjournment of the House | (5) 55 |
| Matters raised during Zero Hour and Statement by the Minister thereon | (5) 55 |
| Walk out | (5) 78 |
| Resolution Reg. recommendation to the State Government for taking up matter with the Central Government for taking appropriate measures pertaining to imposition of ban in Quebec Province (Canada) on wearing of religious symbols by the people of various religions employed in Government jobs | (5) 78 |
| Statement by the Minister Reg. Sikh Farmers of Gujarat | (5) 80 |
| Papers to be laid on the Table of the House | (5) 83 |
| Presentation of the Report of General Purposes Committee | (5) 84 |
| Motion under Rule 16 | (5) 84 |



**Punjab Vidhan Sabha Secretariat, Chandigarh**

Price : Rs.__________.

Statement by the Revenue and Rehabilitation Minister Reg.Encroachment on Shamlat Land *(Resumption)* (5) 85

Extension of Time of the Sitting (5) 97

Statement by the Revenue and Rehabilitation Minister Reg. Encroachment on Shamlat Land *(Resumption)* (5) 98

**LEGISLATIVE BUSINESS**

1 The Punjab Agricultural Credit operations and Miscellaneous Provisions (Banks) (Amendment) Bill, 2013 (5) 101

2 The Punjab Laws (Special Provisions) Amendment Bill, 2013 *(Replacing Ordinance)* (5) 105

Short Adjournment of the House Again (5) 110

Announcement by the Hon'ble Speaker Reg. Correction in the Report of General Purposes Committee (5) 110

Resumption of Discussion on Punjab Laws (Special Provisions) Amendment Bill, 2013 *(Replacing Ordinance)* (5) 110

3 The Punjab Land Revenue (Amendment) Bill, 2013 (5) 128

4 The Punjab Mechanical Vehicles (Bridges and Roads Tolls) (Amendment) Bill, 2013 (5) 130

5 The Punjab Value Added Tax (Second Amendment) Bill, 2013 *(Replacing Ordinance)* (5) 132

6 The Punjab Regional and Town Planning and Development (Amendment) Bill, 2013 (5) 147

7 The East Punjab War Awards (Amendment) Bill, 2013 *(Replacing Ordinance)* (5) 150

8 The Punjab Infrastructure ( Development and Regulation) Amendment Bill, 2013 *(Replacing Ordinance)* (5) 152

9 The Indian Stamp (Punjab Amendment) Bill, 2013 *(Replacing Ordinance)* (5) 154

10 The Punjab Horse Race (Regulation and Management) Bill, 2013 (5) 160

11 The Punjab Ancient, Historical Monuments, Archaeological Sites and Cultural Heritage Maintenance Board (Amendment) Bill, 2013 (5) 166

12 The Punjab Police (Amendment) Bill, 2013 *(Replacing Ordinance)* (5) 168

13 The Punjab State Cancer and Drug Addiction Treatment Infrastructure Fund (Amendment) Bill, 2013 (5) 175

Discussion on Resolution urging the Central Government to take appropriate steps to check the rising prices of eatables which has affected the general public, poor persons and farmers who have been overburdened and are disheartened on account of inflation (5) 177

Discussion on Official Resolution Reg. Smuggling of Drugs/ Intoxicants in the State (5) 204

Appendix (i)

## ਮੰਤਰੀ ਮੰਡਲ

| ਕ੍ਰਮ ਨੰ: | ਨਾਂ | ਅਹੁਦਾ |
|---|---|---|
| 1. | ਸਰਦਾਰ ਪਰਕਾਸ਼ ਸਿੰਘ ਬਾਦਲ | ਮੁੱਖ ਮੰਤਰੀ, ਪਰਸੋਨਲ, ਬਿਜਲੀ, ਖੇਤੀਬਾੜੀ, ਵਿਜੀਲੈਂਸ, ਸਾਇੰਸ ਤਕਨਾਲੋਜੀ, ਵਾਤਾਵਰਨ, ਸਹਿਕਾਰਤਾ, ਆਮ ਪ੍ਰਸ਼ਾਸਨ, ਰੁਜ਼ਗਾਰ ਵਸੀਲੇ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ,ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਨ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ |
| 2. | ਸਰਦਾਰ ਸੁਖਬੀਰ ਸਿੰਘ ਬਾਦਲ | ਉਪ ਮੁੱਖ ਮੰਤਰੀ ਗ੍ਰਹਿ ਮਾਮਲੇ, ਪ੍ਰਸ਼ਾਸਕੀ ਸੁਧਾਰ, ਹਾਊਸਿੰਗ, ਕਰ ਤੇ ਆਬਕਾਰੀ, ਖੇਡਾਂ ਤੇ ਯੁਵਕ ਸੇਵਾਵਾਂ, ਪੂੰਜੀ ਨਿਵੇਸ਼, ਸ਼ਹਿਰੀ ਹਵਾਬਾਜੀ |
| 3. | ਸ਼੍ਰੀ ਚੂਨੀ ਲਾਲ ਭਗਤ | ਜੰਗਲਾਤ, ਜੰਗਲੀ ਜੀਵ ਅਤੇ ਕਿਰਤ ਮੰਤਰੀ |
| 4. | ਸਰਦਾਰ ਸਰਵਣ ਸਿੰਘ ਫਿਲੌਰ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 5. | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ |
| 6. | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਤੇ ਰੁਜ਼ਗਾਰ ਮੰਤਰੀ |
| 7. | ਸਰਦਾਰ ਗੁਲਜ਼ਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |
| 8. | ਸ਼੍ਰੀ ਮਦਨ ਮੋਹਨ ਮਿੱਤਲ | ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਤੇ ਸੰਸਦੀ ਮਾਮਲੇ ਮੰਤਰੀ |

| | | |
|---|---|---|
| 9. | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ |
| 10. | ਸਰਦਾਰ ਜਨਮੇਜਾ ਸਿੰਘ ਸੇਖੋਂ | ਸਿੰਜਾਈ ਮੰਤਰੀ |
| 11. | ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਸਿਹਤ ਅਤੇ ਪਰਿਵਾਰ ਭਲਾਈ ਮੰਤਰੀ |
| 12. | ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ ਮਾਮਲੇ ਮੰਤਰੀ |
| 13. | ਸਰਦਾਰ ਸਿਕੰਦਰ ਸਿੰਘ ਮਲੂਕਾ | ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 14. | ਸ਼੍ਰੀ ਅਨਿਲ ਜੋਸ਼ੀ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ |
| 15. | ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ |
| 16. | ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਲੋਕ ਨਿਰਮਾਣ (ਭ ਤੇ ਮ) ਮੰਤਰੀ |

## ਮੁੱਖ ਸੰਸਦੀ ਸਕੱਤਰ

| | | |
|---|---|---|
| 1. | ਸਰਦਾਰ ਸੋਹਣ ਸਿੰਘ ਠੰਡਲ | ਸਿੰਜਾਈ |
| 2. | ਚੌਧਰੀ ਨੰਦ ਲਾਲ | ਜੰਗਲਾਤ, ਜੰਗਲੀ ਜੀਵ ਅਤੇ ਕਿਰਤ |
| 3. | ਸਰਦਾਰ ਬਲਬੀਰ ਸਿੰਘ ਘੁੰਨਸ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 4. | ਸ਼੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ |
| 5. | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ ਤੇ ਮ) |
| 6. | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 7. | ਸ਼੍ਰੀਮਤੀ ਮਹਿੰਦਰ ਕੌਰ ਜੋਸ਼ | ਡਾਕਟਰੀ ਸਿੱਖਿਆ ਅਤੇ ਖੋਜ |
| 8. | ਸ਼੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 9. | ਸ਼੍ਰੀ ਕੇ.ਡੀ.ਭੰਡਾਰੀ | ਸਹਿਕਾਰਤਾ |
| 10. | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 11. | ਸਰਦਾਰ ਅਮਰਪਾਲ ਸਿੰਘ ਬੋਨੀ | ਤਕਨੀਕੀ ਸਿੱਖਿਆ ਅਤੇ ਸਨਅਤੀ ਸੰਸਥਾਵਾਂ |
| 12. | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 13. | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ |
| 14. | ਸ਼੍ਰੀ ਐਨ.ਕੇ.ਸ਼ਰਮਾ | ਉਦਯੋਗ ਅਤੇ ਵਣਜ |
| 15. | ਸ਼੍ਰੀਮਤੀ ਐਫ.ਨਿਸਾਰਾ ਖਾਤੂਨ | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |
| 16. | ਡਾਕਟਰ ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 17. | ਸ਼੍ਰੀ ਪ੍ਰਕਾਸ਼ ਚੰਦ ਗਰਗ | ਖੁਰਾਕ ਅਤੇ ਸਿਵਲ ਸਪਲਾਈ |
| 18. | ਸ਼੍ਰੀ ਪਵਨ ਕੁਮਾਰ ਟੀਨੂੰ | ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ., ਬੀ.ਸੀ ਦੀ ਭਲਾਈ |
| 19. | ਸ਼੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਤੇ ਕਰ |
| 20. | ਸ਼੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |

## PUNJAB VIDHAN SABHA

*Friday, the 1st November, 2013*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr Speaker (Doctor Charnjit Singh Atwal) in the Chair.*

-----------

## OBSERVANCE OF SILENCE IN THE MEMORY OF SIKH MASSACRE IN THE YEAR 1984

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸਪੀਕਰ ਸਾਹਿਬ, ਅੱਜ ਤੋਂ 29 ਸਾਲ ਪਹਿਲਾਂ ਦਿੱਲੀ ਤੇ ਦੇਸ਼ ਦੇ ਕਈ ਕੋਨਿਆਂ ਵਿੱਚ ਹਜ਼ਾਰਾਂ ਸਿੱਖ ਪਰਿਵਾਰਾਂ ਦਾ ਕਤਲੇਆਮ ਹੋਇਆ ਸੀ। ਉਨ੍ਹਾਂ ਦੇ ਪਰਿਵਾਰਾਂ ਨੂੰ ਅੱਜ ਤੱਕ ਵੀ ਆਪਣੇ ਦੇਸ਼ ਵਿੱਚ ਕੋਈ ਇਨਸਾਫ ਨਹੀਂ ਮਿਲਿਆ। ਉਸ ਕਤਲੇਆਮ ਦੇ ਦੋਸ਼ੀਆਂ ਨੂੰ ਅੱਜ ਤੱਕ ਸਜ਼ਾਵਾਂ ਨਹੀਂ ਦਿੱਤੀਆਂ ਗਈਆਂ। ਮੈਂ ਰਿਕੁਐਸਟ ਕਰਦਾ ਹਾਂ ਕਿ ਜੇਕਰ ਹਾਊਸ ਉਨ੍ਹਾਂ ਦੀ ਯਾਦ ਵਿਚ ਦੋ ਮਿੰਟ ਦਾ ਮੌਨ ਧਾਰਨ ਕਰ ਲਵੇ.....

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਹ ਕੁਐਸਚਨ ਆਵਰ ਦਾ ਸਮਾਂ ਹੈ।

**ਉਪ ਮੁੱਖ ਮੰਤਰੀ :** ਨਹੀਂ, ਨਹੀਂ। ਜਾਖੜ ਸਾਹਿਬ, ਇੱਕ ਮਿੰਟ, ਤੁਸੀਂ ਮੇਰੀ ਗੱਲ ਸੁਣੋ... (ਵਿਘਨ)

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਕਿ ਕੋਈ ਐਸੀ ਗੱਲ ਨਹੀਂ ਹੈ। ਜਾਖੜ ਸਾਹਿਬ, ਉਨ੍ਹਾਂ 1984 ਦੇ ਰਾਇਟਸ ਪ੍ਰਭਾਵਿਤ ਲੋਕਾਂ ਲਈ ਸਿਰਫ ਦੋ ਮਿੰਟ ਲਈ ਮੌਨ ਧਾਰਨ ਕਰਨਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਲਈ ਆਪਾਂ ਦੋ ਮਿੰਟ ਲਈ ਖੜ੍ਹੇ ਹੋ ਕੇ ਮੌਨ ਧਾਰਨ ਕਰ ਲਈਏ। ਮੈਂ ਚਾਹੁੰਦਾ ਹਾਂ ਕਿ ਹਾਊਸ ਇਕੱਠਾ ਹੋ ਕੇ ਸਾਲ 1984 ਦੇ ਰਾਇਟਸ ਪ੍ਰਭਾਵਿਤ ਲੋਕਾਂ ਵਾਸਤੇ ਦੋ ਮਿੰਟ ਲਈ ਮੌਨ ਧਾਰਨ ਕਰ ਲਵੇ।

**ਸ਼੍ਰੀ ਸੁਨੀਲ ਜਾਖੜ :** 25000 ਪੰਜਾਬੀ ਵੀ ਕੁਰਬਾਨ ਹੋਏ ਹਨ...(ਵਿਘਨ)

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਇਸ ਲਈ ਅੱਜ ਦੇ ਦਿਨ ਕਰਕੇ ਕਹਿ ਰਿਹਾ ਹਾਂ ਕਿਉਂਕਿ ਅੱਜ ਦਾ ਹੀ ਦਿਨ ਸੀ ਅਤੇ ਇਸ ਦਾ ਰੀਜ਼ਨ ਇਹ ਹੈ ਕਿ ਇਹ ਅੱਜ ਦੇ ਦਿਨ ਹੀ ਹੋਇਆ ਸੀ। ਜੇ ਆਪਾਂ ...

**ਸ਼੍ਰੀ ਸੁਨੀਲ ਜਾਖੜ :** ਅੱਜ ਦੇ ਦਿਨ ਵੀ...ਬਿਲਕੁਲ ਮੈਂ ਤਾਂ ਹੀ ਸਹਿਮਤ ਹੋਵਾਂਗਾ...

**ਉਪ ਮੁੱਖ ਮੰਤਰੀ :** ਇਹ ਦਿਨ ਕੁਦਰਤੀ ਆਇਆ ਹੈ। ਹਰ ਚੀਜ਼ ਦਾ....

**ਸ਼੍ਰੀ ਸੁਨੀਲ ਜਾਖੜ :** 25000 ਪੰਜਾਬੀਆਂ ਦਾ ...(ਵਿਘਨ)

**Deputy Chief Minister:** Jakhar Sahib, do you justify what happened in 1984. I am not going into that. ਅੱਜ ਉਨ੍ਹਾਂ ਦੀ ਯਾਦ ਵਿੱਚ, ਅੱਜ ਦਾ ਦਿਨ ਹੈ, ਅਸੀਂ ਉਸ ਬਾਰੇ ਕੁਝ ਨਹੀਂ ਕਰ ਰਹੇ। ਪਹਿਲਾਂ ਕਿਉਂ ਨਹੀਂ ਅਸੈਂਬਲੀ ਵਿੱਚ ਆਇਆ, ਕਿਉਂਕਿ ਅਸੈਂਬਲੀ ਸੈਸ਼ਨ ਅੱਜ ਦੇ ਦਿਨ ਪਹਿਲੀ ਵਾਰ ਆਇਆ ਹੈ। ਨਹੀਂ ਤਾਂ ਪਹਿਲਾਂ ਕਦੇ ਇਸ ਤਰੀਕ ਨੂੰ ਅਸੈਂਬਲੀ ਸੈਸ਼ਨ ਨਹੀਂ ਆਇਆ। ਅੱਜ ਉਨ੍ਹਾਂ ਦੀ ਯਾਦ ਵਿੱਚ ਖੜ੍ਹੇ ਹੋ ਕੇ (ਵਿਘਨ)(ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ, ਜਿਸ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਸ਼੍ਰੀ ਸੁਨੀਲ ਜਾਖੜ:** ਇਸ ਬਾਰੇ ਰੈਜ਼ੋਲਿਊਸ਼ਨ ਲਿਆਉ ਕਿ ਜਿਹੜੇ...

**ਉਪ ਮੁੱਖ ਮੰਤਰੀ:** ਉਨ੍ਹਾਂ ਦਾ ਵੀ ਕਰ ਦਿੰਦੇ ਹਾਂ। ਮੈਂ ਕਿਹਾ ਕਿ ਉਨ੍ਹਾਂ ਦੇ ਨਾਂ ਵੀ ਸ਼ਾਮਲ ਕਰ ਦਿਉ।(ਵਿਘਨ) ਉਨ੍ਹਾਂ ਦੇ ਨਾਂ ਨਾਲ ਕਰ ਦਿਓ।

**ਮਾਨਯੋਗ ਸਪੀਕਰ:** ਗੱਲ ਸੁਣ ਲਵੋ। ਇਨ੍ਹਾਂ ਦੀ ਗੱਲ ਤਾਂ ਸੁਣ ਲਵੋ। (ਵਿਘਨ) ਗੱਲ ਤਾਂ ਸੁਣ ਲਵੋ।

**ਸ਼੍ਰੀ ਸੁਨੀਲ ਜਾਖੜ:** 25000 ਪੰਜਾਬੀ...(ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਜੋ ਇਹ ਕਹਿੰਦੇ ਹਨ, ਉਸ ਵਿੱਚ ਇਤਰਾਜ਼ ਕੀ ਹੈ, ਮੈਨੂੰ ਸਮਝ ਨਹੀਂ ਆਈ।(ਵਿਘਨ)

**ਉਪ ਮੁੱਖ ਮੰਤਰੀ:** ਸਾਰਿਆਂ ਦਾ ਇਕੱਠਾ ਕਰ ਦਿਉ...(ਵਿਘਨ)

**ਮਾਨਯੋਗ ਸਪੀਕਰ:** ਉਹ ਕਹਿੰਦੇ ਹਨ ਕਿ ਸਾਰਿਆਂ ਦਾ ਕਰ ਦਿਉ। (ਵਿਘਨ)

**Shri Sunil Jakhar:** This is not a fight. We respect you because of your ..... ਅਸੀਂ ਗੱਲ ਕਹਿ ਰਹੇ ਹਾਂ।

**ਉਪ ਮੁੱਖ ਮੰਤਰੀ:** ਅਸੀਂ ਸਾਰਿਆਂ ਦਾ ਕਹਿ ਰਹੇ ਹਾਂ (ਵਿਘਨ) ਜਾਖੜ ਸਾਹਿਬ, ਇੱਕ ਮਿੰਟ... (ਵਿਘਨ)

**ਸ਼੍ਰੀ ਸੁਨੀਲ ਜਾਖੜ :** ਜਿਹੜੇ 25000 ਪੰਜਾਬੀ ਮਰੇ ਸੀ, ਉਨ੍ਹਾਂ ਦਾ ਕਸੂਰ ਕੀ ਸੀ? (ਵਿਘਨ)

**ਉਪ ਮੁੱਖ ਮੰਤਰੀ:** ਉਨ੍ਹਾਂ ਦਾ ਵੀ ਬਿਲਕੁਲ ਕਰੋ। ਮੈਂ ਕਹਿ ਰਿਹਾ ਹਾਂ ਕਿ ਉਨ੍ਹਾਂ ਦਾ ਵੀ ਕਰੋ।

**ਸ਼੍ਰੀ ਸੁਨੀਲ ਜਾਖੜ:** ਫਿਰ ਇਸ ਬਾਰੇ ਰੈਜ਼ੋਲਿਊਸ਼ਨ ਪਾਉ ਕਿ ਜੋ ਲੋਕ ਹਿੰਸਾ ਦੇ, ਜੋ ਲੋਕ ਨਫਰਤ ਤੇ ਅੱਤਵਾਦ ਦੇ ਪੰਜਾਬ ਅਤੇ ਹਿੰਦੁਸਤਾਨ ਵਿੱਚ ਕਿਤੇ ਵੀ ਸ਼ਿਕਾਰ

ਹੋਏ ਹਨ, ਉਨ੍ਹਾਂ ਨੂੰ ਅਸੀਂ ਸ਼ਰਧਾਂਜਲੀ ਦਿੰਦੇ ਹਾਂ। ਇਹ ਸਿੰਪਲ ਹੈ। (ਵਿਘਨ) ਇਸ ਵਿੱਚ ਕੀ ਇਤਰਾਜ਼ ਹੈ?

**ਉਪ ਮੁੱਖ ਮੰਤਰੀ:** ਚਲੋ, ਤੁਸੀਂ ਗੱਲ ਕਹਿ ਲਈ ਹੈ। ਦੋ ਮਿੰਟ ਲਈ ਮੈਨੂੰ ਵੀ ਕਹਿ ਲੈਣ ਦਿਉ। (ਵਿਘਨ) ਮੈਨੂੰ ਕੋਈ ਇਤਰਾਜ਼ ਨਹੀਂ ਹੈ। ਮੈਂ ਜਿਹੜਾ ਜ਼ਿਕਰ ਕਰ ਰਿਹਾ ਹਾਂ, ਜਾਖੜ ਸਾਹਿਬ, ਬੜੀ ਅਫਸੋਸ ਦੀ ਗੱਲ ਹੈ....

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ ਸਾਹਿਬਾਨ ਅਤੇ ਰੂਲਿੰਗ ਪਾਰਟੀ ਦੇ ਕਈ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**Mr Speaker:** Please sit down. ਤੁਸੀਂ ਬੈਠ ਤਾਂ ਜਾਉ।

**ਉਪ ਮੁੱਖ ਮੰਤਰੀ:** ਮੈਂ ਕੋਈ ਪੁਲੀਟੀਕਲ ਗੱਲ ਨਹੀਂ ਕਰ ਰਿਹਾ। ਅਸੀਂ ਪੁਲੀਟੀਕਲ ਗੱਲ ਤਾਂ ਬਾਹਰ ਵੀ ਕਰ ਸਕਦੇ ਹਾਂ। ਮੈਂ ਸੌ ਵਾਰ ਰਿਪੀਟ ਕੀਤਾ ਹੈ। ਪਰ ਅੱਜ ਕਿਉਂ ਕੀਤਾ ਹੈ, ਅੱਜ ਇਸ ਵਾਸਤੇ ਕੀਤਾ ਹੈ ਕਿਉਂਕਿ ਅੱਜ ਉਹ ਦਿਨ ਆ ਗਿਆ।(ਵਿਘਨ) ਇਸ ਕਰਕੇ ਕੀਤਾ ਸੀ। ਅਸੀਂ ਇਸ ਦੀ ਸਟੇਟਮੈਂਟ ਤਾਂ ਬਾਹਰ ਵੀ ਦੇ ਸਕਦੇ ਹਾਂ। ਪਰ ਅੱਜ ਦੇ ਦਿਨ ਪਹਿਲੀ ਵਾਰ ਇਥੇ ਹਾਊਸ ਅਸੈਂਬਲ ਹੋਇਆ ਹੈ, ਨਹੀਂ ਤਾਂ ਅੱਜ ਦੇ ਦਿਨ ਪਹਿਲਾਂ ਕਦੇ ਹਾਊਸ ਅਸੈਂਬਲ ਨਹੀਂ ਹੋਇਆ। ਇਸ ਕਰਕੇ ਅਸੀਂ ਗੱਲ ਕਰ ਰਹੇ ਹਾਂ। ਅਸੀਂ ਦੋ ਮਿੰਟ ਵਾਸਤੇ ਕਿਹਾ ਹੈ ਕਿ ਦੋ ਮਿੰਟ ਲਈ ਅਸੈਂਬਲੀ ਵਿੱਚ ਖੜ੍ਹੇ ਹੋ ਕੇ ਆਪਾਂ ਮੌਨ ਧਾਰਨ ਕਰੀਏ। ਇਸ ਵਿੱਚ ਕੋਈ ਵੱਡੀ ਗੱਲ ਹੈ ?(ਵਿਘਨ) (ਸ਼ੋਰ) ਮੈਂ ਕਿਹਾ ਅਸੀਂ ਸਾਰਿਆਂ ਦਾ ਕਰ ਲੈਂਦੇ ਹਾਂ। (ਵਿਘਨ) (ਸ਼ੋਰ) ਮੈਂ ਸਭ ਕੁਝ ਦੇਖ ਲਿਆ, ਮੈਂ ਕੰਗ ਸਾਹਿਬ ਤੁਹਾਡੇ ਤੇ ਹੈਰਾਨ ਹਾਂ। (ਵਿਘਨ) (ਸ਼ੋਰ) ਮੈਂ ਕਹਿ ਰਿਹਾ ਹਾਂ ਕਿ ਸਭ ਦਾ ਕਰ ਲੈਂਦੇ ਹਾਂ। (ਵਿਘਨ)

**ਮਾਨਯੋਗ ਸਪੀਕਰ:** ਸਾਰਿਆਂ ਦਾ ਕਰ ਲੈਂਦੇ ਹਾਂ ਜੀ। ਤੁਸੀਂ ਬੈਠ ਜਾਉ।

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਕਹਿ ਰਿਹਾ ਹਾਂ ਕਿ ਆਪਾਂ ਸਾਰਿਆਂ ਦਾ ਕਰਦੇ ਹਾਂ ਪਰ ਜਿਹੜੀ ਵੱਡੀ ਗੱਲ ਹੈ (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਾਹਿਬਾਨ ਸਰਦਾਰ ਚਰਨਜੀਤ ਸਿੰਘ ਚੰਨੀ ਅਤੇ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਬਿਨਾਂ ਇਜਾਜ਼ਤ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ਸਰਕਾਰ ਵਿਰੋਧੀ ਨਾਅਰੇ ਲਗਾ ਰਹੇ ਸਨ ।)

**ਉਪ ਮੁੱਖ ਮੰਤਰੀ:** ਚੰਨੀ ਸਾਹਿਬ, ਜੇ ਆਪਾਂ ਕਤਲੇਆਮ ਤੇ ** ** ਕਰਨਾ ਹੈ ਤਾਂ ਮੈਂ ਤੁਹਾਡੇ ਤੇ ਹੈਰਾਨ ਹਾਂ। (ਵਿਘਨ) (ਸ਼ੋਰ) ਚੰਨੀ ਸਾਹਿਬ, ਮੈਨੂੰ ਬਹੁਤ ਅਫਸੋਸ ਹੈ। ਜਿਹੜਾ ਕਤਲੇਆਮ ਹੋਇਆ ਹੈ, ਮੈਂ ਉਸ ਬਾਰੇ ਕੁਝ ਨਹੀਂ ਕਹਿੰਦਾ ਪਰ ਅਸੀਂ ਕੇਵਲ

**Expunged as ordered by the Chair.

[ ਉਪ ਮੁੱਖ ਮੰਤਰੀ ]

ਇੰਨਾ ਹੀ ਕਿਹਾ ਹੈ ਕਿ ਦੋ ਮਿੰਟ ਵਾਸਤੇ ਖੜ੍ਹੇ ਹੋ ਕੇ ਅਫਸੋਸ ਪ੍ਰਗਟ ਕਰ ਲਈਏ ਪਰ ਜੇ ਤੁਸੀਂ ਇੰਨਾ ਹੀ ਐਂਟੀ ਹੋ ਤਾਂ (ਵਿਘਨ) (ਸ਼ੋਰ) ਸਪੀਕਰ ਸਾਹਿਬ, ਜੇ ਕਾਂਗਰਸ ਪਾਰਟੀ ਇੰਨੀ ਹੀ ਐਂਟੀ ਹੈ ਤਾਂ ਅਸੀਂ ਮੌਨ ਰੱਖ ਲੈਂਦੇ ਹਾਂ ਤੁਸੀਂ ਨਾ ਰੱਖੋ।

**ਸ਼੍ਰੀ ਸੁਨੀਲ ਜਾਖੜ:** ਅਸੀਂ ਸਾਰਿਆਂ ਵਾਸਤੇ ਰੱਖ ਲੈਂਦੇ ਹਾਂ, ਤੁਸੀਂ ਨਾ ਰੱਖੋ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਮੈਂ ਕਿਹਾ ਜੀ, ਮੈਂ ਕਰਵਾਉਂਦਾ ਹਾਂ, ਤੁਸੀਂ ਬੈਠ ਜਾਉ। ਡਿਪਟੀ ਸੀ.ਐਮ. ਸਾਹਿਬ, ਤੁਸੀਂ ਬੈਠ ਜਾਉ, ਮੈਂ ਕਰਵਾਉਂਦਾ ਹਾਂ। No, this is wrong.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਤੇ ਸਦਨ ਵਿਚ ਬਹੁਤ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

(ਇਸ ਸਮੇਂ ਰੂਲਿੰਗ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ ਸਾਹਿਬਾਨ ਨੇ 1984 ਵਿਚ ਨਵੀਂ ਦਿੱਲੀ ਵਿਖੇ ਕਤਲੇਆਮ ਕੀਤੇ ਗਏ ਸਿੱਖਾਂ ਦੀ ਯਾਦ ਵਿਚ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਦੋ ਮਿੰਟ ਦਾ ਮੌਨ ਧਾਰਨ ਕੀਤਾ।)

**ਮਾਨਯੋਗ ਸਪੀਕਰ:** ਤੁਸੀਂ ਬੈਠ ਜਾਓ। ਮੈਂ ਪਰਾਪਰ ਮੂਵ ਕਰਵਾਉਂਦਾ ਹਾਂ।

**Shri Sunil Jakhar:** Have you moved the Resolution?

**ਮਾਨਯੋਗ ਸਪੀਕਰ:** ਮੈਂ ਉਹੀ ਕਹਿ ਰਿਹਾ ਹਾਂ ਕਿ ਪਹਿਲਾਂ ਬੈਠ ਜਾਉ, ਮੈਂ ਪਰਾਪਰ ਮੂਵ ਕਰਵਾਉਂਦਾ ਹਾਂ। ਤੁਸੀਂ ਬੈਠ ਜਾਉ, ਮੈਂ ਪਰਾਪਰ ਮੂਵ ਕਰਵਾ ਦਿੰਦਾ ਹਾਂ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਹੋਣ ਕਾਰਨ ਕੁਝ ਸਪਸ਼ਟ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ:** ਤੁਹਾਡੀ ਪ੍ਰਾਪਰ ਮੂਵ ਕਰਵਾਉਣ ਦੀ ਨੀਅਤ ਹੀ ਨਹੀਂ ਹੈ।

**ਸਰਦਾਰ ਜਗਮੋਹਨ ਸਿੰਘ ਕੰਗ:** ਤੁਸੀਂ ਰੈਜ਼ੋਲਿਊਸ਼ਨ ਤਾਂ ਮੂਵ ਕੀਤਾ ਨਹੀਂ?

**ਮਾਨਯੋਗ ਸਪੀਕਰ:** ਮੈਂ ਤਾਂ ਕਰਨ ਲੱਗਿਆ ਸੀ ਪਰ ਤੁਸੀਂ ਕਰਨ ਨਹੀਂ ਦਿੱਤਾ। ਤੁਸੀਂ ਰੋਕਿਆ ਹੈ। ਚਲੋ, ਹੁਣ ਕੁਐਸਚਨ ਆਵਰ। ਹਾਂ ਜੀ, ਸਰਦਾਰ ਜੋਗਿੰਦਰ ਸਿੰਘ ਜਿੰਦੂ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, With all due respect ...

**Mr. Speaker:** No, no. This is wrong. ਜਾਖੜ ਸਾਹਿਬ, ਮੈਂ ਤੁਹਾਡੀ ਬਹੁਤ ਇੱਜ਼ਤ ਕਰਦਾ ਹਾਂ ਪਰ ਤੁਸੀਂ ਇਹ ਗਲਤ ਕੀਤਾ ਹੈ। ਹਾਂ ਜੀ, ਕੁਐਸਚਨ ਆਵਰ, ਸਰਦਾਰ ਜੋਗਿੰਦਰ ਸਿੰਘ ਜਿੰਦੂ ਜੀ।

-------

# STARRED QUESTIONS AND ANSWERS

## ਵੈਟਰਨਰੀ ਡਾਕਟਰ ਦੀ ਆਸਾਮੀ ਭਰਨਾ

***997. ਸਰਦਾਰ ਜੋਗਿੰਦਰ ਸਿੰਘ ਜਿੰਦੂ:** ਕੀ ਪਸ਼ੂ ਪਾਲਣ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਪਸ਼ੂ ਡਿਸਪੈਂਸਰੀ, ਮੁਦਕੀ, ਜ਼ਿਲ੍ਹਾ ਫਿਰੋਜ਼ਪੁਰ ਵਿਖੇ ਵੈਟਰਨਰੀ ਡਾਕਟਰ ਦੀ ਆਸਾਮੀ ਕਿੰਨੇ ਸਮੇਂ ਤੋਂ ਖਾਲੀ ਪਈ ਹੈ ਅਤੇ ਇਸ ਨੂੰ ਰੈਗੂਲਰ ਤੌਰ ਤੇ ਕਦੋਂ ਤੱਕ ਭਰ ਦਿੱਤਾ ਜਾਵੇਗਾ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ:** ਪਸ਼ੂ ਹਸਪਤਾਲ ਮੁਦਕੀ, ਜ਼ਿਲ੍ਹਾ ਫਿਰੋਜ਼ਪੁਰ ਵਿਖੇ ਵੈਟਰਨਰੀ ਡਾਕਟਰ ਦੀ ਅਸਾਮੀ ਜੁਲਾਈ, 2012 ਤੋਂ ਲੈ ਕੇ ਜੂਨ, 2013 ਤੱਕ ਖਾਲੀ ਰਹੀ ਹੈ ਅਤੇ ਹੁਣ ਉਥੇ ਵੈਟਰਨਰੀ ਡਾਕਟਰ ਦੀ ਤਾਇਨਾਤੀ ਮਿਤੀ 6 ਜੂਨ, 2013 ਤੋਂ ਕਰ ਦਿੱਤੀ ਗਈ ਹੈ ।

**ਸਰਦਾਰ ਜੋਗਿੰਦਰ ਸਿੰਘ ਜਿੰਦੂ:** ਸਪੀਕਰ ਸਾਹਿਬ, ਧੰਨਵਾਦ ਜੀ।

--------

## ਜ਼ਿਲ੍ਹਾ ਰੋਪੜ ਦੇ ਪਿੰਡਾਂ ਨੂੰ ਕੰਢੀ ਏਰੀਏ ਵਿਚ ਸ਼ਾਮਲ ਕਰਨਾ

***1066. ਡਾਕਟਰ ਦਲਜੀਤ ਸਿੰਘ ਚੀਮਾ :** ਕੀ ਯੋਜਨਾਬੰਦੀ ਮੰਤਰੀ, ਪੰਜਾਬ ਕਿਰਪਾ ਕਰਕੇ ਦੱਸਣਗੇ ਕਿ-

(ੳ) ਸਰਕਾਰ ਵਲੋਂ ਜਾਰੀ ਕੀਤੇ ਗਏ ਹੁਕਮਾਂ ਵਿਚ ਜ਼ਿਲ੍ਹਾ ਰੋਪੜ ਦੇ ਬਲਾਕ ਨੂਰਪੁਰ ਬੇਦੀ ਦੇ ਛਿਆਲੀ ਪਿੰਡਾਂ, ਬੇਈਹਾਰਾ, ਸੈਦਪੁਰ, ਸੰਗਤਪੁਰ, ਸਾਖਪੁਰ, ਚੌਂਤਾਂ, ਛੱਜਾ, ਨੰਗਲ, ਮਾਧੋਪੁਰ, ਥਾਣਾਭੈਣੀ, ਗੋਬਿੰਦਪੁਰ ਬੇਲਾ, ਅਮਰਪੁਰ ਬੇਲਾ, ਮਵਾ, ਮੁਕਾਰੀ, ਮੋਠਾਪੁਰ, ਸਿੰਬਲ ਮਾਜਰਾ, ਸੈਣੀਮਾਜਰਾ, ਨੂਰਪੁਰ ਕਲਾਂ, ਬਾਸ ਬਿਲਪੁਰ, ਰੌਲੀ, ਝਿੰਜੜੀ, ਲਖਣੌ, ਕੁੰਭੇਵਾਲ, ਸਸਕੋਰ, ਖੇੜੀ, ਭਟੌਲੀ, ਸ਼ਾਹਪੁਰ ਬੇਲਾ, ਬਸੀ, ਮੀਰਪੁਰ, ਬੜਵਾ, ਲਾਲਪੁਰ, ਸੇਖਪੁਰ, ਚੈਹੜ ਮਜਾਰਾ, ਮੂਸਾਪੁਰ, ਸੰਦੋਆ, ਔਲਖ, ਲੈਹੜੀਆਂ, ਅਸਾਲਤਪੁਰ, ਸਰਾਂਏ, ਭਾਓਵਾਲ, ਬੈਂਸ, ਤ਼ਖਤਗੜ੍ਹ, ਟੱਪਰੀਆਂ, ਢਾਹਾਂ ਬਸਤੀ, ਅਬਾਦੀ ਬਾਹਤੀਆਂ ਅਤੇ ਬਜਰੂੜ ਨੂੰ ਕੰਢੀ ਏਰੀਏ ਵਿਚ ਸ਼ਾਮਲ ਨਾ ਕਰਨ ਦੇ ਕੀ ਕਾਰਨ ਹਨ?

(ਅ) ਬਲਾਕ ਰੋਪੜ ਦੇ ਛੇ ਪਿੰਡਾਂ ਸੈਣੀ ਮਾਜਰਾ, ਪੱਤੀ ਜੱਟਾਂ, ਚੱਕ ਕਰਮਾ, ਘਨੌਲੀ ਦੀ ਬੇਗਮਪੁਰਾ ਅਬਾਦੀ, ਨਵੀਂ ਅਬਾਦੀ ਮਲਕਪੁਰ, ਰਾਮਪੁਰ ਮਾਜਰੀ ਅਤੇ ਮਾਜਰੀ ਨੇੜੇ ਰੋਪੜ ਨੂੰ ਵੀ ਜੋ ਉਕਤ ਏਰੀਏ ਵਿਚ ਸ਼ਾਮਲ ਹੋਣ ਦੀਆਂ ਸ਼ਰਤਾਂ ਪੂਰੀਆਂ ਕਰਦੇ ਹਨ, ਨੂੰ ਕਦੋਂ ਤੱਕ ਕੰਢੀ ਏਰੀਏ ਵਿਚ ਸ਼ਾਮਲ ਕਰ ਦਿੱਤਾ ਜਾਵੇਗਾ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** (ੳ) ਬਲਾਕ ਨੂਰਪੁਰ ਬੇਦੀ ਦੇ ਇਹ ਸਾਰੇ ਛਿਆਲੀ ਪਿੰਡ ਚੰਡੀਗੜ੍ਹ-ਪਠਾਨਕੋਟ ਸੜਕ ਦੇ ਪੂਰਬ-ਉੱਤਰ ਵਿਚ ਪੈਂਦੇ ਹਨ ਜਿਸ ਕਰਕੇ ਇਹ ਸਾਰੇ ਪਿੰਡ ਨੀਮ ਪਹਾੜੀ ਅਤੇ ਕੰਢੀ ਖੇਤਰ ਦੀ ਪਰਿਭਾਸ਼ਾ ਸਬੰਧੀ ਜਾਰੀ ਨੋਟੀਫਿਕੇਸ਼ਨ/ਪੱਤਰਾਂ ਅਨੁਸਾਰ ਕੰਢੀ ਏਰੀਏ ਵਿਚ ਫਾਲ ਕਰਦੇ ਹਨ।

(ਅ) ਬਲਾਕ ਰੋਪੜ ਦੇ 6 ਪਿੰਡ ਪਹਿਲਾਂ ਹੀ ਕੰਢੀ ਖੇਤਰ ਵਿਚ ਸ਼ਾਮਲ ਕੀਤੇ ਹੋਏ ਹਨ।

**ਡਾਕਟਰ ਦਲਜੀਤ ਸਿੰਘ ਚੀਮਾ:** ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਮਾਨਯੋਗ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਇਹ ਸਵੀਕਾਰ ਕੀਤਾ ਹੈ ਕਿ ਇਹ ਨੂਰਪੁਰ ਬੇਦੀ ਬਲਾਕ ਦੇ 46 ਪਿੰਡ ਔਰ 6 ਪਿੰਡ ਰੋਪੜ ਬਲਾਕ ਦੇ ਜਿਨ੍ਹਾਂ ਨੂੰ ਅੱਜ ਤੱਕ ਕੰਢੀ ਏਰੀਏ ਦੀਆਂ ਸਹੂਲਤਾਂ ਨਹੀਂ ਮਿਲੀਆਂ ਸਨ ਪਰ ਇਹ ਕੰਢੀ ਏਰੀਏ ਵਿਚ ਪੈਂਦੇ ਹਨ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਕੰਢੀ ਏਰੀਏ ਵਿਚ ਕਿਹੜੇ ਪਿੰਡ ਪੈਂਦੇ ਹਨ, ਇਸ ਦਾ ਕਰਾਈਟੇਰੀਆ ਕੀ ਹੈ?

**ਮਾਨਯੋਗ ਸਪੀਕਰ:** ਵੈਸੇ ਉਨ੍ਹਾਂ ਨੇ ਤੁਹਾਡੇ ਕਰ ਲਏ ਹਨ।

**ਮੰਤਰੀ :** ਸਪੀਕਰ ਸਾਹਿਬ, ਅੰਬਾਲਾ ਤੋਂ ਚੰਡੀਗੜ੍ਹ ਅਤੇ ਚੰਡੀਗੜ੍ਹ ਤੋਂ ਪਠਾਨਕੋਟ ਜਿਹੜੀ ਸੜਕ ਹੈ ਵਾਇਆ ਰੋਪੜ੍ਹ, ਬਲਾਚੌਰ, ਹੁਸ਼ਿਆਰਪੁਰ, ਦਸੂਹਾ ਅਤੇ ਪਠਾਨਕੋਟ, ਇਹ ਸਾਰੀ ਸੜਕ ਦੇ ਜਿਹੜੇ ਉੱਤਰ ਵਿੱਚ ਪਿੰਡ ਪੈਂਦੇ ਹਨ, ਉਨ੍ਹਾਂ ਸਾਰਿਆਂ ਨੂੰ ਕੰਢੀ ਏਰੀਏ ਦੇ ਵਿੱਚ ਲਿਆ ਗਿਆ ਹੈ, ਇਹ ਇੱਕ ਬੇਸਿਕ ਪ੍ਰਿੰਸੀਪਲ ਅਸੀਂ ਅਡਾਪਟ ਕੀਤਾ ਹੈ, ਉਸ ਤੋਂ ਇਲਾਵਾ ਹੋਰ ਪਿੰਡਾਂ ਨੂੰ ਜੇ ਅਸੀਂ ਸਮਝ ਲਈਏ ਕਿ ਕੰਢੀ ਖੇਤਰ ਵਿੱਚ ਹੋਣੇ ਚਾਹੀਦੇ ਹਨ ਤਾਂ ਉਸ ਦੇ ਵਾਸਤੇ ਸਪੈਸ਼ਲ ਕਮੇਟੀ ਬਣੀ ਹੈ ਉਸ ਦੇ ਕੋਲ ਅਰਜ਼ੀ ਦੇ ਕੇ, ਉਹ ਕਮੇਟੀ ਸਾਰਾ ਚੈੱਕ ਕਰ ਸਕਦੀ ਹੈ ਅਤੇ ਜੇ ਉਹ ਕੰਢੀ ਖੇਤਰ ਦਾ ਕਰਾਈਟੀਰੀਆ ਪੂਰਾ ਕਰਦੇ ਹੋਏ ਤਾਂ ਉਨ੍ਹਾਂ ਨੂੰ ਵੀ ਉਸ ਦੇ ਵਿੱਚ ਵਿਚਾਰਿਆ ਜਾ ਸਕਦਾ ਹੈ।

-----

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1022**

**ਮਾਨਯੋਗ ਸਪੀਕਰ:** ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਉ ਕਰ ਦਿੱਤੀ ਹੈ।

------

## ਕੈਂਸਰ ਦੀਆਂ ਦਵਾਈਆਂ ਵਿੱਚ ਇਕਸਾਰਤਾ ਲਿਆਉਣਾ

***1051. ਸਰਦਾਰ ਮਹੇਸ਼ਇੰਦਰ ਸਿੰਘ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਵੱਖ-ਵੱਖ ਜ਼ਿਲ੍ਹਿਆਂ ਅਤੇ ਵੱਖ-ਵੱਖ

**For Starred Question No. 1022 and reply thereto, please seeAppendix to this Debates

ਥਾਵਾਂ ਤੇ ਕੈਂਸਰ ਦੀਆਂ ਦਵਾਈਆਂ ਦੇ ਰੇਟਾਂ ਵਿੱਚ ਹੁਣ ਇਕਸਾਰਤਾ ਲਿਆ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਕਿਹੜੀਆਂ ਦਵਾਈਆਂ ਦੇ ਰੇਟ ਜੋ ਪਹਿਲਾਂ ਵੱਧ ਲਏ ਜਾਂਦੇ ਸਨ, ਘਟਾਏ ਗਏ ਹਨ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ:** ਸ਼੍ਰੀਮਾਨ ਜੀ, ਜੀ ਹਾਂ, ਰਾਜ ਵਿੱਚ ਵੱਖ-ਵੱਖ ਥਾਵਾਂ ਤੇ ਕੈਂਸਰ ਦੀਆਂ ਦਵਾਈਆਂ ਦੇ ਰੇਟਾਂ ਵਿੱਚ ਹੁਣ ਇਕਸਾਰਤਾ ਲਿਆ ਦਿੱਤੀ ਗਈ ਹੈ। ਇਸ ਮੰਤਵ ਲਈ 118 ਦਵਾਈਆਂ ਦਾ ਰੇਟ ਕੰਟਰੈਕਟ ਓਪਨ ਟੈਂਡਰ ਰਾਹੀਂ ਅਤੇ ਟਾਟਾ ਮੈਮੋਰੀਅਲ ਸੈਂਟਰ, ਮੁੰਬਈ ਦੇ ਸਹਿਯੋਗ ਨਾਲ ਕਰ ਦਿੱਤਾ ਗਿਆ ਹੈ। ਇਨ੍ਹਾਂ ਸਭ ਦਵਾਈਆਂ ਦੇ ਰੇਟ ਮਾਰਕੀਟ ਰੇਟਾਂ ਨਾਲੋਂ ਤਕਰੀਬਨ 40%-50% ਘੱਟ ਹਨ (ਰੇਟਾਂ ਦੀ ਤੁਲਨਾ ਦੀ ਲਿਸਟ "ਅਨੁਲੱਗ 'ੳ' ਤੇ ਨੱਥੀ ਹੈ:-

**ਅਨੁਲੱਗ 'ੳ'**

| Sr. No. | Name of the Item | | Strength | Unit pack Size | Rates under RC (In Rs.) | Retail Sales Price (In Rs.) | Difference in MRP and RC Rate | % Difference from MRP |
|---|---|---|---|---|---|---|---|---|
| 1 | Bicalutamide Tab | M/s Fresenius Kabi Onocology Ltd., New Delhi | 50 mg | Strip of 10 Tabs | 113.40 | 408.75 | 295.35 | 72.26 |
| 2 | Bleomycin | M/s Naprod Life Sciences P. Ltd., Mumbai | 15 mg | Vial | 270.00 | 800.00 | 530.00 | 66.25 |
| 3 | Bortezomib | M/s Naprod Life Sciences P. Ltd., Mumbai | 3.5 mg | vial | 3045.00 | 18900.00 | 15855.00 | 83.89 |
| 4 | Carboplatin Inj. | M/s Naprod Life Sciences P. Ltd., Mumbai | 150 mg | vial | 440.00 | 1250.00 | 810.00 | 64.80 |
| 5 | Carboplatin Inj. | M/s Fresenius Kabi Onocology Ltd., New Delhi | 450 mg | Vial | 1207.50 | 2319.99 | 1112.49 | 47.95 |
| 6 | Cisplatin inj. | M/s Naprod Life Sciences P. Ltd., Mumbai | 10 mg | vial | 47.00 | 110.00 | 63.00 | 57.27 |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| | | | | | | | | |
|---|---|---|---|---|---|---|---|---|
| 7 | Cytarabine | M/s Naproad Life Sciences P. Ltd., Mumbai | 100 mg, | vial | 44.10 | 175.00 | 130.90 | 74.80 |
| 8 | Cytarabine | M/s Fresenius Kabi Onocology Ltd., New Delhi | 500 mg, | vial | 142.80 | 593.46 | 450.66 | 75.94 |
| 9 | Cytarabine | M/s Fresenius Kabi Onocology Ltd., New Delhi | 1000 mg | vial | 274.05 | 1040.75 | 766.70 | 73.67 |
| 10 | Dacarbazine | M/s Naprod Life Sciences P. Ltd., Mumbai | 200 mg | vial | 91.35 | 540.00 | 448.65 | 83.08 |
| 11 | Daunorubicin | M/s Naprod Life Sciences P. LTD., Mumbai | 20 mg | vial | 123.90 | 400.00 | 276.10 | 69.03 |
| 12 | Docetaxel Inj | M/s Naprod Life Sciences P. Ltd., Mumbai | 120mg | vial | 898.00 | 13440.00 | 12542.00 | 93.32 |
| 13 | Epirubicin Inj. | M/s Naprod Life Sciences P. Ltd., Mumbai | 50 mg | vial | 550.00 | 2200.00 | 1650.00 | 75.00 |
| 14 | Etoposide Inj | M/s Naprod Life Sciences P. Ltd., Mumbai | 100 mg | vial | 50.40 | 190.00 | 139.60 | 73.47 |
| 15 | Filgrastim Inj | M/s Reliance Life Sciences P. Ltd., Mumbai | 300mcg | per PFS | 197.40 | 2300 | 2102.60 | 91.42 |
| 16 | Fludarabine Phosphate | M/s United Biotech (P.) Ltd., New Delhi | 50 mg | vial | 3087.00 | 10500.00 | 7413.00 | 70.60 |
| 17 | Geftinib tab | M/s Naprod Life Sciences P. Ltd., Mumbai | 250 mg | Strip of 10 Tabs | 346.50 | 3303.00 | 2956.50 | 89.51 |
| 18 | Gemcitabine Inj. | M/s Fresenius Kabi Onocology Ltd., New Delhi | 1400mg | vial | 2247.00 | 8573.30 | 6326.30 | 73.79 |

[ ਸਰਦਾਰ ਮਨਜੀਤ ਸਿੰਘ ਮੀਆਂਵਿੰਡ ]

ਦੀ ਗਿਣਤੀ ਵਿੱਚ ਲੋਕ ਦਰਸ਼ਨ ਕਰਨ ਵਾਸਤੇ ਆਉਂਦੇ ਹਨ। ਉਥੇ ਸੜਕਾਂ ਦਾ ਬਹੁਤ ਹੀ ਬੁਰਾ ਹਾਲ ਹੈ, ਇਨ੍ਹਾਂ ਨੇ 8 ਮਹੀਨਿਆਂ ਦਾ ਸਮਾਂ ਦੇ ਦਿੱਤਾ ਹੈ ਕਿ ਇਸ ਨੂੰ ਜੂਨ, 2014 ਵਿੱਚ ਮੁਕੰਮਲ ਕੀਤਾ ਜਾਵੇਗਾ। ਮੈਂ ਤੁਹਾਡੇ ਦੁਆਰਾ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਦਾ ਸਮਾਂ ਆਪਾਂ ਨੇੜੇ ਲਿਆਈਏ ਕਿਉਂਕਿ ਜਿਹੜੇ ਉਥੇ ਸ਼ਰਧਾਲੂ ਆਉਂਦੇ ਹਨ, ਉਨ੍ਹਾਂ ਨੂੰ ਬੜੀ ਮੁਸ਼ਕਲ ਆਉਂਦੀ ਹੈ। ਉਥੇ ਸੜਕ ਦਾ ਬੜਾ ਬੁਰਾ ਹਾਲ ਹੈ, ਕੀ ਇਹ ਦੱਸਣਗੇ ਕਿ ਇਸ ਸਮੇਂ ਤੋਂ ਪਹਿਲਾਂ ਉਥੇ ਸੜਕਾਂ ਠੀਕ ਕਰਵਾ ਦਿੱਤੀਆਂ ਜਾਣਗੀਆਂ।

**ਮੰਤਰੀ :** ਸਰ, ਜਿਹੜੀ ਦੂਲੋ ਨੰਗਲ ਵਾਲੇ ਪਾਸੇ ਦੀ ਬਕਾਇਆ ਸੜਕ ਰਹਿੰਦੀ ਸੀ ਉਸ ਬਾਰੇ ਤਾਂ ਅਸੀਂ ਕਹਿ ਦਿੱਤਾ ਕਿ ਹੁਣ ਕੰਪਲੀਟ ਕਰ ਦਿਆਂਗੇ। ਜਿਹੜਾ ਦੂਸਰਾ ਪੋਰਸ਼ਨ ਹੈ...

**ਮਾਨਯੋਗ ਸਪੀਕਰ:** ਇਹ ਜੂਨ, 2013 ਵਿੱਚ ਮੁਕੰਮਲ ਕਰ ਲਈ ਗਈ ਹੈ।

**ਮੰਤਰੀ :** ਦੂਸਰੀ ਸੜਕ ਵੀ ਜੂਨ, 2014 ਤੱਕ ਮੁਕੰਮਲ ਕਰ ਦਿਆਂਗੇ ਜੀ। ਜੂਨ, 2014 ਤੱਕ ਹੀ ਹੋਣੀ ਹੈ ਜੀ। ਹੋਰ ਤਾਂ ਕੋਈ ਪੀਰੀਅਡ ਹੈ ਨਹੀਂ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ :** ਸਪੀਕਰ ਸਾਹਿਬ, ਜੂਨ, 2014 ਤੱਕ ਤਾਂ ਅਜੇ 8 ਮਹੀਨੇ ਪਏ ਹਨ। ਉਥੇ ਬੜੀ ਬੁਰੀ ਹਾਲਤ ਹੈ। ਜੇਕਰ ਇਸ ਤੋਂ ਪਹਿਲਾਂ ਸੜਕ ਦੀ ਮੁਰੰਮਤ ਕਰਵਾ ਦੇਣ ਤਾਂ ਠੀਕ ਹੋਵੇਗਾ, ਉਥੋਂ ਲੰਘਿਆ ਵੀ ਨਹੀਂ ਜਾਂਦਾ।

**ਮੰਤਰੀ:** ਦੂਜੀ ਬੇਨਤੀ ਹੈ ਕਿ ਇਨ੍ਹਾਂ ਦੇ ਇਲਾਕੇ ਵਿੱਚ ਟੋਟਲ 199 ਕਿਲੋਮੀਟਰ ਸੜਕ ਰਿਪੇਅਰ ਵਾਸਤੇ ਆਈ ਸੀ। ਇਹ ਸਾਰੀ ਦੀ ਸਾਰੀ ਮਨਜ਼ੂਰ ਹੋ ਚੁੱਕੀ ਹੈ। ਜਿਹੜਾ ਇਹ ਪੋਰਸ਼ਨ ਹੈ, ਇਹ ਸਾਰਾ ਜੂਨ, 2014 ਤੱਕ ਕੰਪਲੀਟ ਕਰ ਦਿਆਂਗੇ।

---------

## ਨਿਸ਼ਾਨ ਵਾਲਾ ਪ੍ਰਸ਼ਨ ਨੰ: 986

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋ ਸਕਿਆ।)

------

## ਅੰਮ੍ਰਿਤਸਰ ਅਤੇ ਗੁਰਦਾਸਪੁਰ ਜ਼ਿਲ੍ਹਿਆਂ ਵਿਚੋਂ ਲੰਘਦੇ ਸੱਕੀ/ਕਿਰਨ ਨਾਲੇ ਦਾ ਪ੍ਰਾਜੈਕਟ

***1084 ਸਰਦਾਰ ਸੁਖਜਿੰਦਰ ਸਿੰਘ:** ਕੀ ਸਿੰਜਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :ਖ਼-

(ੳ) ਕੀ ਇਹ ਠੀਕ ਹੈ ਕਿ ਅੰਮ੍ਰਿਤਸਰ ਅਤੇ ਗੁਰਦਾਸਪੁਰ ਜ਼ਿਲ੍ਹਿਆਂ ਵਿੱਚੋਂ ਲੰਘਦੇ ਸੱਕੀ/ ਕਿਰਨ ਨਾਲੇ ਦੀ ਚੈਨੇਲਾਈਜੇਸ਼ਨ, ਡੂੰਘਾ ਅਤੇ ਚੌੜਾ ਕਰਨ ਲਈ

ਪ੍ਰਾਜੈਕਟ ਮਨਜ਼ੂਰ ਕੀਤਾ ਗਿਆ ਸੀ ਅਤੇ ਸਾਲ, 2008 ਵਿੱਚ ਕੇਂਦਰ ਸਰਕਾਰ ਦੁਆਰਾ ਫੰਡ ਵੀ ਮਨਜ਼ੂਰ ਕੀਤੇ ਗਏ ਸਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਰਾਜ ਸਰਕਾਰ ਦੁਆਰਾ ਹੁਣ ਤੱਕ ਕੁੱਲ ਕਿੰਨੀ ਰਕਮ ਪ੍ਰਾਪਤ ਕੀਤੀ ਗਈ ਹੈ ਅਤੇ ਇਸ ਦੀ ਵਰਤੋਂ ਦੇ ਵੇਰਵੇ ਕੀ ਹਨ;

(ੲ) ਪ੍ਰਾਜੈਕਟ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸ ਨੂੰ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਜਨਮੇਜਾ ਸਿੰਘ ਸੇਖੋਂ:** (ੳ) ਹਾਂ ਜੀ, ਇਹ ਪ੍ਰਾਜੈਕਟ ਮਨਜ਼ੂਰ ਹੋਇਆ ਸੀ ਅਤੇ ਇਸ ਦੇ ਫੰਡ ਵੀ ਮਨਜ਼ੂਰ ਕੀਤੇ ਗਏ ਸਨ।

(ਅ) ਇਸ 118.05 ਕਰੋੜ ਰੁਪਏ ਦੀ ਲਾਗਤ ਦੇ ਪ੍ਰਾਜੈਕਟ ਲਈ ਕੇਂਦਰ ਸਰਕਾਰ ਵੱਲੋਂ ਹੁਣ ਤੱਕ 21.51 ਕਰੋੜ ਰੁਪਏ ਦੇ ਫੰਡਜ ਜਾਰੀ ਕੀਤੇ ਗਏ ਹਨ ਅਤੇ ਪੰਜਾਬ ਸਰਕਾਰ ਵੱਲੋਂ ਸਟੇਟ ਸ਼ੇਅਰ ਅਧੀਨ 7.17 ਕਰੋੜ ਰੁਪਏ ਦੇ ਫੰਡਜ ਜਾਰੀ ਕੀਤੇ ਗਏ ਹਨ। ਇਸ ਤਰ੍ਹਾਂ ਹੁਣ ਤੱਕ ਇਸ ਪ੍ਰਾਜੈਕਟ ਤੇ 28.68 ਕਰੋੜ ਰੁਪਏ ਖਰਚ ਕੀਤੇ ਜਾ ਚੁੱਕੇ ਹਨ। ਇਨ੍ਹਾਂ ਫੰਡਜ ਦੀ ਵਰਤੋਂ ਨਾਲ 17 ਪੁਲਾਂ ਦੀ ਉਸਾਰੀ ਕੀਤੀ ਗਈ ਹੈ।

(ੲ) ਇਸ ਕੰਮ ਦਾ ਰੀਵਾਈਜਡ ਪ੍ਰਾਜੈਕਟ ਅਨੁਮਾਨ 350.00 ਕਰੋੜ ਰੁਪਏ ਦਾ ਤਿਆਰ ਕਰਕੇ ਭਾਰਤ ਸਰਕਾਰ ਨੂੰ ਮਨਜ਼ੂਰੀ ਹਿੱਤ ਭੇਜਿਆ ਗਿਆ ਹੈ। ਰਿਵਾਈਜਡ ਪ੍ਰਾਜੈਕਟ ਮਨਜ਼ੂਰ ਹੋਣ ਅਤੇ ਫੰਡਜ ਜਾਰੀ ਹੋਣ ਤੇ ਬਾਕੀ ਰਹਿੰਦੇ ਕੰਮ ਮੁਕੰਮਲ ਕਰਵਾ ਦਿੱਤੇ ਜਾਣਗੇ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਲ 2008 ਵਿੱਚ 118.05 ਕਰੋੜ ਰੁਪਏ ਦਾ ਇਹ ਪ੍ਰੋਜੈਕਟ ਪਾਸ ਹੋਇਆ ਸੀ। ਇਨ੍ਹਾਂ ਨੇ ਪੰਜ ਸਾਲ ਬੀਤ ਜਾਣ ਦੇ ਬਾਵਜੂਦ ਅਜੇ ਇਸ ਤੇ ਸਿਰਫ 28 ਕਰੋੜ ਰੁਪਿਆ ਖਰਚ ਕੀਤਾ ਹੈ। ਕੱਲ੍ਹ ਹੀ ਇਹ ਕਹਿ ਰਹੇ ਸੀ ਕਿ ਕੇਂਦਰ ਸਰਕਾਰ ਵੱਲੋਂ ਕਦੇ ਕੋਈ ਫੰਡ ਨਹੀਂ ਆਇਆ। ਪਹਿਲੀ ਚੀਜ਼ ਇਹ ਹੈ ਕਿ ਸਾਡੇ ਗੁਰਦਾਸਪੁਰ ਡਿਸਟ੍ਰਿਕਟ ਵਿੱਚ ਸੱਕੀ ਨਾਲੇ ਲਈ, ਜਿਸ ਕਾਰਨ ਹਰ ਸਾਲ ਜਦੋਂ ਵੀ ਕਦੇ ਪਾਣੀ ਆਉਂਦਾ ਹੈ ਤਾਂ ਕਾਫ਼ੀ ਨੁਕਸਾਨ ਹੁੰਦਾ ਹੈ ਅਤੇ ਕਾਫ਼ੀ ਪਿੰਡਾਂ ਦਾ ਨੁਕਸਾਨ ਹੋ ਜਾਂਦਾ ਹੈ। ਇਸ ਨੂੰ ਚੈਨੇਲਾਈਜ਼ ਕਰਨ ਲਈ ਇਨ੍ਹਾਂ ਪੰਜ ਸਾਲਾਂ ਵਿੱਚ ਪੈਸਾ ਕਿਉਂ ਖਰਚ ਨਹੀਂ ਕੀਤਾ ਗਿਆ? ਇਹ ਸਿਰਫ ਬੋਰਡ ਬਣਾਉਣ ਤੱਕ ਹੀ ਸੀਮਤ ਸਨ। ਦੂਸਰੀ ਗੱਲ, ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ 350 ਕਰੋੜ ਰੁਪਏ ਦਾ ਰਿਵਾਈਜ਼ਡ ਐਸਟੀਮੇਟ ਉਥੇ ਭੇਜ ਦਿੱਤਾ ਗਿਆ, ਕੀ ਇਸ 350 ਕਰੋੜ ਰੁਪਏ ਦੀ ਆਪਣੇ ਬਜਟ ਵਿੱਚ ਪ੍ਰੋਵੀਜ਼ਨ ਕੀਤੀ ਹੈ? ਜਿਹੜਾ ਅਸੀਂ ਆਪਣਾ ਸ਼ੇਅਰ ਪਾਉਣਾ ਹੈ, ਇਸ ਵਿੱਚ ਪੰਜਾਬ ਸਰਕਾਰ ਦਾ ਕਿੰਨਾ ਸ਼ੇਅਰ ਹੈ ਅਤੇ ਕੇਂਦਰ ਸਰਕਾਰ ਦਾ ਸ਼ੇਅਰ ਕਿੰਨਾ ਹੈ? ਜਿਹੜਾ ਉਥੇ ਲੋਕਾਂ ਦਾ ਨੁਕਸਾਨ ਹੋਇਆ ਹੈ, ਮੇਰਾ ਖਿਆਲ ਹੈ ਕਿ ਗੁਰਦਾਸਪੁਰ ਤੋਂ ਲੈ ਕੇ ਅਜਨਾਲੇ ਤੱਕ ਐਤਕੀਂ ਬਹੁਤ ਜ਼ਿਆਦਾ

[ ਸਰਦਾਰ ਸੁਖਜਿੰਦਰ ਸਿੰਘ ]

ਫਸਲਾਂ ਦਾ ਨੁਕਸਾਨ ਹੋਇਆ ਹੈ। ਇਸ ਨੁਕਸਾਨ ਦੀ ਪੂਰਤੀ ਕੌਣ ਕਰੇਗਾ ? ਮੈਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਪੈਸੇ ਹਨ, ਇਹ ਕਿਉਂ ਖਰਚ ਨਹੀਂ ਹੋਏ? ਜਿਹੜਾ 350 ਕਰੋੜ ਰੁਪਏ ਦਾ ਰਿਵਾਈਜ਼ਡ ਐਸਟੀਮੇਟ ਭੇਜਿਆ ਹੈ, ਇਸ ਵਿੱਚ ਸਰਕਾਰ ਦਾ ਸ਼ੇਅਰ ਕਿੰਨਾ ਹੈ ਅਤੇ ਗੌਰਮਿੰਟ ਆਫ਼ ਇੰਡੀਆ ਦਾ ਕਿੰਨਾ ਹੈ? ਕੀ ਇਸ ਦੀ ਬਜਟ ਵਿੱਚ ਪ੍ਰੋਵੀਜ਼ਨ ਕੀਤੀ ਗਈ ਹੈ ਕਿ ਅਸੀਂ ਇੰਨਾ ਪੈਸਾ ਪਾਵਾਂਗੇ?

**ਮਾਨਯੋਗ ਸਪੀਕਰ:** ਇਹ ਕਰਕੇ ਹੀ ਭੇਜਿਆ ਹੁੰਦਾ ਹੈ।

**ਮੰਤਰੀ:** ਜਿਹੜਾ ਪ੍ਰੋਜੈਕਟ ਲੇਟ ਹੋਇਆ ਹੈ, ਇਸ ਕਰਕੇ ਹੋਇਆ ਹੈ ਕਿ ਆਰਮੀ ਨੇ ਐਨ.ਓ.ਸੀ. ਨਹੀਂ ਦਿੱਤੇ ਸੀ। ਦੋ ਸਾਲ ਅਸੀਂ ਡਿਫੈਂਸ ਵਾਲਿਆਂ ਨਾਲ ਮਾਮਲਾ ਟੇਕ ਅੱਪ ਕਰਦੇ ਰਹੇ। ਦੋ ਸਾਲਾਂ ਬਾਅਦ ਸਾਨੂੰ ਐਨ.ਓ.ਸੀ. ਮਿਲਿਆ। ਇੱਕ ਸਾਲ ਬਾਅਦ ਜ਼ਮੀਨ ਦੀ ਕੀਮਤ ਦਾ ਅਵਾਰਡ ਦੁਬਾਰਾ ਕਰਨਾ ਪੈਂਦਾ ਹੈ। ਇਹ ਲਾਅ ਹੈ। ਮੈਨੂੰ ਲਗਦਾ ਹੈ ਕਿ ਇਸ ਵਿੱਚ ਜ਼ਮੀਨ ਦੀ ਕੀਮਤ 47 ਕਰੋੜ ਰੁਪਏ ਤੋਂ ਵੱਧ ਕੇ 182 ਕਰੋੜ ਰੁਪਏ ਹੋ ਗਈ। ਇਹ ਡਿਫੈਂਸ ਵਲੋਂ ਲੇਟ ਹੋਇਆ ਹੈ, ਸਾਡੇ ਵਲੋਂ ਨਹੀਂ ਹੋਇਆ।

**ਮਾਨਯੋਗ ਸਪੀਕਰ:** ਹਾਂ ਜੀ, ਰੰਧਾਵਾ ਸਾਹਿਬ।

**ਸਰਦਾਰ ਸੁਖਜਿੰਦਰ ਸਿੰਘ:** ਇਹ ਡਿਫੈਂਸ ਵੱਲੋਂ ਲੇਟ ਹੋਇਆ ਇਹ ਠੀਕ ਹੈ ਕਿ ਉਥੇ ਬੰਕਰ ਬਣਨੇ ਸੀ ਪਰ ਇਹ ਜਿਹੜਾ ਸੱਕੀ ਨਾਲਾ ਹੈ ਇਹ ਸੈਕਿੰਡ ਡਿਫੈਂਸ ਲਾਈਨ ਹੈ। ਇਸ ਦੀ ਮਨਜ਼ੂਰੀ ਤੁਹਾਨੂੰ ਪਹਿਲਾਂ ਲੈਣੀ ਚਾਹੀਦੀ ਸੀ, ਤੁਸੀਂ ਇਸ ਦੀ ਮਨਜ਼ੂਰੀ ਇੰਨੀ ਲੇਟ ਕਿਉਂ ਲਈ? ਮੰਤਰੀ ਜੀ, ਤੁਸੀਂ ਮੇਰੀ ਸੁਜੈਸ਼ਨ ਸੁਣ ਲਓ ਕਿ ਹੁਣ ਤੁਹਾਨੂੰ ਇਕ ਪ੍ਰਾਬਲਮ ਹੋਰ ਆਉਣੀ ਹੈ ਕਿ ਜਿਵੇਂ ਹੁਣ ਤੁਸੀਂ 350 ਕਰੋੜ ਦਾ ਰਿਵਾਈਜ਼ਡ ਪ੍ਰਾਜੈਕਟ ਕੇਂਦਰ ਸਰਕਾਰ ਪਾਸ ਭੇਜਿਆ ਹੈ ਇਸ ਦੇ ਨਾਲ ਹੀ 50-60 ਕਰੋੜ ਹੋਰ ਭੇਜਣਾ ਹੈ ਤਾਂ ਉਹ ਵੀ ਹੁਣੇ ਹੀ ਭੇਜ ਦਿਉ ਕਿਉਂਕਿ ਜਦੋਂ ਬੰਕਰ ਬਣਦੇ ਹਨ ਤਾਂ ਉਨ੍ਹਾਂ ਵਿਚ ਸੀਪੇਜ ਹੋ ਜਾਂਦੀ ਹੈ ਇਹ ਵੀ ਇਸ ਦੇ ਨਾਲ ਹੀ ਗੌਰਮਿੰਟ ਆਫ ਇੰਡੀਆ ਨੂੰ ਭੇਜ ਦਿਉ। (ਵਿਘਨ) ਸੇਖੋਂ ਸਾਹਿਬ, ਤੁਸੀਂ ਮੇਰੀ ਸੁਜੈਸ਼ਨ ਸੁਣ ਲਵੋ, ਤੁਸੀਂ ਸੜਕ ਬਣਾਉਣ ਦਾ ਪ੍ਰਾਜੈਕਟ ਵੀ ਭੇਜ ਦਿਉ।

**ਮਾਨਯੋਗ ਸਪੀਕਰ:** ਧੰਨਵਾਦ ਜੀ ।

**ਮੰਤਰੀ:** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ....

**ਮਾਨਯੋਗ ਸਪੀਕਰ:** ਸਰਦਾਰ ਜਨਮੇਜਾ ਸਿੰਘ ਜੀ, ਤੁਸੀਂ ਬੈਠ ਜਾਉ। ਕੋਈ ਲੋੜ ਨਹੀਂ।

**ਸਰਦਾਰ ਸੁਖਜਿੰਦਰ ਸਿੰਘ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ....

**ਮਾਨਯੋਗ ਸਪੀਕਰ:** ਨਹੀਂ ਜੀ, ਤੁਸੀਂ ਕੋਈ ਸਪਲੀਮੈਂਟਰੀ ਤਾਂ ਕੀਤੀ ਨਹੀਂ। You are giving the suggestions. ਜੇ ਤੁਸੀਂ ਕੋਈ ਸਪਲੀਮੈਂਟਰੀ ਪੁੱਛੀ ਹੁੰਦੀ ਤਾਂ ਮੈਂ

ਕਹਿੰਦਾ। ਤੁਸੀਂ ਤਾਂ ਸੁਜੈਸ਼ਨਜ਼ ਦਿੱਤੀਆਂ ਹਨ। ਹਾਂ ਜੀ, ਨੈਕਸਟ ਸਵਾਲ, ਸਰਦਾਰ ਜਗਮੋਹਨ ਸਿੰਘ ਕੰਗ ਜੀ।

------

## ਹਸਪਤਾਲਾਂ ਵਿਚ ਡਾਕਟਰਾਂ ਅਤੇ ਪੈਰਾ-ਮੈਡੀਕਲ ਸਟਾਫ਼ ਦੀਆਂ ਖਾਲੀ ਪਈਆਂ ਅਸਾਮੀਆਂ

***1131. ਸਰਦਾਰ ਜਗਮੋਹਨ ਸਿੰਘ ਕੰਗ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਅਜੀਤਗੜ੍ਹ (ਮੋਹਾਲੀ) ਦੇ ਖਰੜ, ਕੁਰਾਲੀ ਅਤੇ ਬੂਥਗੜ੍ਹ ਹਸਪਤਾਲਾਂ ਵਿਚ ਡਾਕਟਰਾਂ ਅਤੇ ਪੈਰਾ-ਮੈਡੀਕਲ ਸਟਾਫ ਦੀਆਂ ਕਿੰਨੀਆਂ ਮਨਜ਼ੂਰਸ਼ੁਦਾ ਅਸਾਮੀਆਂ ਵਿਚੋਂ ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ ਅਤੇ ਖਾਲੀ ਪਈਆਂ ਅਸਾਮੀਆਂ ਨੂੰ ਕਦੋਂ ਤੱਕ ਭਰ ਦਿੱਤਾ ਜਾਵੇਗਾ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਸ਼੍ਰੀਮਾਨ ਜੀ, (ੳ) ਲੋੜੀਂਦੀ ਸੂਚਨਾ ਅਨੁਲਗ 'ੳ' ਤੇ ਰੱਖੀ ਜਾਂਦੀ ਹੈ ਜੀ।

(ਅ) ਵਿਭਾਗ ਵਿੱਚ ਡਾਕਟਰਾਂ ਅਤੇ ਪੈਰਾ ਮੈਡੀਕਲ ਸਟਾਫ਼ ਦੀਆਂ ਜੋ ਅਸਾਮੀਆਂ ਖਾਲੀ ਪਈਆਂ ਹਨ ਉਨ੍ਹਾਂ ਨੂੰ ਭਰਨ ਲਈ ਵੱਖ-ਵੱਖ ਪੱਧਰ ਉਪਰਾਲੇ ਕੀਤੇ ਜਾ ਰਹੇ ਹਨ।

### ਅਨੁਲੱਗ 'ੳ'

ਜ਼ਿਲ੍ਹਾ ਅਜੀਤਗੜ੍ਹ (ਮੋਹਾਲੀ) ਦੇ ਸਿਵਲ ਹਸਪਤਾਲ ਖਰੜ, ਕਮਿਊਨਿਟੀ ਹੈਲਥ ਸੈਂਟਰ, ਕੁਰਾਲੀ ਅਤੇ ਪ੍ਰਾਇਮਰੀ ਹੈਲਥ ਸੈਂਟਰ, ਬੂਥਗੜ੍ਹ ਵਿੱਚ ਮਨਜ਼ੂਰਸ਼ੁਦਾ, ਖਾਲੀ ਅਤੇ ਭਰੀਆਂ ਅਸਾਮੀਆਂ ਦੀ ਸ਼੍ਰੇਣੀਵਾਰ ਗਿਣਤੀ :

**ਸੰਸਥਾ ਦਾ ਨਾਮ : ਸਿਵਲ ਹਸਪਤਾਲ, ਖਰੜ**

| ਲੜੀ ਨੰ: | ਅਸਾਮੀ ਦਾ ਨਾਮ | ਮਨਜ਼ੂਰਸ਼ੁਦਾ ਅਸਾਮੀਆਂ | ਭਰੀਆਂ ਅਸਾਮੀਆਂ | ਖਾਲੀ ਅਸਾਮੀਆਂ | ਵਿਸ਼ੇਸ਼ ਕਥਨ |
|---|---|---|---|---|---|
| 1 | ਸੀਨੀਅਰ ਮੈਡੀਕਲ ਅਫ਼ਸਰ | 1 | 1 | 0 | |
| 2 | ਮੈਡੀਕਲ ਅਫ਼ਸਰ | 15 | 13 | 2 | |
| 3 | ਮੈਡੀਕਲ ਅਫ਼ਸਰ (ਡੈਂਟਲ) | 1 | 1 | 0 | |
| 4 | ਨਰਸਿੰਗ ਸਿਸਟਰ | 1 | 1 | 0 | |
| 5 | ਸਟਾਫ਼ ਨਰਸ | 10 | 10+3 | 0 | 3 ਆਰਜ਼ੀ ਤੌਰ ਤੇ ਕੰਮ ਕਰ ਰਹੀਆਂ ਹਨ। |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| | | | | | |
|---|---|---|---|---|---|
| 6 | ਚੀਫ਼ ਫਾਰਮਾਸਿਸਟ | 1 | 1 | 0 | |
| 7 | ਫਾਰਮਾਸਿਸਟ | 2 | 2+3 | 0 | 3 ਆਰਜ਼ੀ ਤੌਰ ਤੇ ਕੰਮ ਕਰ ਰਹੀਆਂ ਹਨ। |
| 8 | ਰੇਡੀਓਗਰਾਫਰ | 3 | 1 | 2 | |
| 9 | ਐਮ.ਐਲ.ਟੀ. ਗਰੇਡ-1 | 1 | 1 | 0 | |
| 10 | ਐਮ.ਐਲ.ਟੀ. ਗਰੇਡ-2 | 3 | 0 | 3 | |
| 11 | ਅਪਥਲਮਿਕ ਅਫਸਰ | 1 | 1 | 0 | |
| 12 | ਮ.ਸੁਪ. (ਫੀਮੇਲ) | 1 | 1 | 0 | |
| 13 | ਮ.ਪ.ਹ.ਵ.(ਫੀਮੇਲ) | 1 | 1 | 0 | |
| 14 | ਮ.ਪ.ਹ.ਵ.(ਮੇਲ) | 1 | 0 | 1 | |
| 15 | ਅਪਰੇਸ਼ਨ ਥੀਏਟਰ ਅਟੈਂਡੈਂਟ | 1 | 0 | 1 | |
| 16 | ਟ੍ਰੇਂਡ ਦਾਈ | 2 | 2 | 0 | |
| 17 | ਦਰਜਾ 4 | 10 | 7 | 3 | ਇੱਕ ਕਰਮਚਾਰੀ ਸੀ.ਐਚ.ਸੀ. ਮੁਹਾਲੀ ਵਿਖੇ ਕੰਮ ਕਰ ਰਿਹਾ ਹੈ। |
| 18 | ਸਵੀਪਰ | 2 | 2 | 0 | |
| 19 | ਹੋਮਿਓਪੈਥਿਕ ਮੈਡੀਕਲ ਅਫ਼ਸਰ (ਐਨ.ਆਰ.ਐਚ.ਐਮ.) | 1 | 1 | 0 | |
| 20 | ਮੈਡੀਕਲ ਅਫ਼ਸਰ (ਗਾਇਨੀ) (ਐਨ.ਆਰ.ਐਚ.ਐਮ.) | 0 | 0 | 0 | 1 ਆਰਜ਼ੀ ਤੌਰ ਤੇ ਕੰਮ ਕਰ ਰਹੀ ਹੈ । |
| 21 | ਹੋਮਿਓਪੈਥੀ ਡਿਸਪੈਂਸਰ (ਐਨ.ਆਰ.ਐਚ.ਐਮ.) | 1 | 1 | 0 | |

| | | | | | |
|---|---|---|---|---|---|
| 22 | ਸਟਾਫ਼ ਨਰਸ (ਐਨ.ਆਰ.ਐਚ.ਐਮ.) | 0 | 0 | 0 | 3 ਆਰਜ਼ੀ ਤੌਰ ਤੇ ਕੰਮ ਕਰ ਰਹੀਆਂ ਹਨ |
| 23 | ਕੌਂਸਲਰ (ਐਨ.ਆਰ.ਐਚ.ਐਮ.) | 1 | 1 | 0 | |
| 24 | ਲੈਬਾਰਟਰੀ ਟੈਕਨੀਸ਼ੀਅਨ (ਐਨ.ਆਰ.ਐਚ.ਐਮ.) | 1 | 1 | 0 | ਆਈ.ਸੀ.ਟੀ.ਸੀ. ਸਕੀਮ ਅਧੀਨ |
| 25 | ਲੈਬਾਰਟਰੀ ਟੈਕਨੀਸ਼ੀਅਨ (ਐਨ.ਆਰ.ਐਚ.ਐਮ.) | 1 | 1 | 0 | ਆਰ.ਐਨ.ਟੀ. ਸੀ.ਪੀ. ਸਕੀਮ ਅਧੀਨ |
| 26 | ਟੀ.ਬੀ. ਹੈਲਥ ਵਿਜ਼ੀਟਰ (ਐਨ.ਆਰ.ਐਚ.ਐਮ.) | 1 | 1 | 0 | -ਉਹੀ- |
| | ਕੁੱਲ ਜੋੜ | 63 | 51 | 12 | |

**ਸੰਸਥਾ ਦਾ ਨਾਮ : ਸੀ.ਐਚ.ਸੀ., ਕੁਰਾਲੀ**

| ਲੜੀ ਨੰ: | ਅਸਾਮੀ ਦਾ ਨਾਮ | ਮਨਜ਼ੂਰਸ਼ੁਦਾ ਅਸਾਮੀਆਂ | ਭਰੀਆਂ ਅਸਾਮੀਆਂ | ਖਾਲੀ ਅਸਾਮੀਆਂ | ਵਿਸ਼ੇਸ਼ ਕਥਨ |
|---|---|---|---|---|---|
| 1 | ਸੀਨੀਅਰ ਮੈਡੀਕਲ ਅਫ਼ਸਰ | 1 | 1 | 0 | |
| 2 | ਮੈਡੀਕਲ ਅਫ਼ਸਰ | 5 | 5 | 0 | 1 ਡਾਕਟਰ ਲੰਮੀ ਛੁੱਟੀ ਅਤੇ 1 ਪ੍ਰਸੂਤਾ ਛੁੱਟੀ ਤੇ ਹੈ। |
| 3 | ਮੈਡੀਕਲ ਅਫ਼ਸਰ (ਡੈਂਟਲ) | 1 | 1 | 0 | |
| 4 | ਨਰਸਿੰਗ ਸਿਸਟਰ | 1 | 1 | 0 | |
| 5 | ਸਟਾਫ਼ ਨਰਸ | 6 | 6 | 0 | |
| 6 | ਫਾਰਮਾਸਿਸਟ | 2 | 2 | 0 | 1 ਆਰਜ਼ੀ ਤੌਰ ਤੇ ਕੰਮ ਕਰ ਰਹੀ ਹੈ। |
| 7 | ਰੇਡੀਓਗਰਾਫਰ | 2 | 1 | 1 | |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| | | | | | |
|---|---|---|---|---|---|
| 8 | ਐਮ.ਐਲ.ਟੀ. ਗਰੇਡ-2 | 1 | 1 | 0 | |
| 9 | ਅਪਰੇਸ਼ਨ ਥੀਏਟਰ ਅਟੈਂਡੈਟ | 1 | 0 | 1 | |
| 10 | ਦਰਜਾ 4 | 10 | 8 | 2 | |
| 11 | ਸਵੀਪਰ | 1 | 1 | 0 | |
| 12 | ਏ.ਐਮ.ਓ. (ਐਨ.ਆਰ.ਐਚ.ਐਮ.) | 1 | 1 | 0 | |
| 13 | ਮੈਡੀਕਲ ਅਫ਼ਸਰ (ਐਨ.ਆਰ.ਐਚ.ਐਮ.) | 1 | 1 | 0 | ਬੱਚਿਆਂ ਦੇ ਮਾਹਿਰ |
| 14 | ਮ.ਪ.ਹ.ਵ.(ਫੀਮੇਲ) (ਐਨ.ਆਰ.ਐਚ.ਐਮ.) | 0 | 0 | 0 | ਆਰਜ਼ੀ ਤੌਰ ਇੱਕ ਬੂਥਗੜ੍ਹ ਅਤੇ ਇੱਕ ਡੇਰਾਬੱਸੀ ਤੋਂ ਕੰਮ ਕਰ ਰਹੀ ਹੈ। |
| 15 | ਸਟਾਫ਼ ਨਰਸ (ਐਨ.ਆਰ.ਐਚ.ਐਮ.) | 5 | 4 | 1 | |
| 16 | ਲੈਬਾਰਟਰੀ ਟੈਕਨੀਸ਼ੀਅਨ (ਐਨ.ਆਰ.ਐਚ.ਐਮ.) | 1 | 1 | 0 | ਆਈ.ਸੀ.ਟੀ.ਸੀ. ਸਕੀਮ ਅਧੀਨ |
| 17 | ਕੌਂਸਲਰ (ਐਨ.ਆਰ.ਐਚ.ਐਮ.) | 1 | 1 | 0 | ਆਈ.ਸੀ.ਟੀ.ਸੀ. ਸਕੀਮ ਅਧੀਨ |
| | ਕੁੱਲ ਜੋੜ | 40 | 35 | 5 | |

**ਸੰਸਥਾ ਦਾ ਨਾਮ : ਪ੍ਰਾਇਮਰੀ ਹੈਲਥ ਸੈਂਟਰ, ਬੂਥਗੜ੍ਹ**

| ਲੜੀ ਨੰ: | ਅਸਾਮੀ ਦਾ ਨਾਮ | ਮਨਜ਼ੂਰ ਅਸਾਮੀਆਂ | ਭਰੀਆਂ ਅਸਾਮੀਆਂ | ਖਾਲੀ ਅਸਾਮੀਆਂ | ਵਿਸ਼ੇਸ਼ ਕਥਨ |
|---|---|---|---|---|---|
| 1 | ਸੀਨੀਅਰ ਮੈਡੀਕਲ ਅਫ਼ਸਰ | 1 | 1 | 0 | |
| 2 | ਮੈਡੀਕਲ ਅਫ਼ਸਰ | 1 | 1 | 0 | |
| 3 | ਮੈਡੀਕਲ ਅਫ਼ਸਰ (ਡੈਂਟਲ) | 1 | 1 | 0 | |

| | | | | | |
|---|---|---|---|---|---|
| 4 | ਚੀਫ਼ ਫਾਰਮਾਸਿਸਟ | 1 | 1 | 0 | |
| 5 | ਫਾਰਮਾਸਿਸਟ | 0 | 0 | 0 | 1 ਆਰਜ਼ੀ ਤੌਰ ਤੇ ਕੰਮ ਕਰ ਰਹੀ ਹੈ। |
| 6 | ਬੀ.ਈ.ਈ. | 1 | 1 | 0 | |
| 7 | ਐਮ.ਐਲ.ਟੀ. ਗਰੇਡ-1 | 2 | 2 | 0 | |
| 8 | ਅਪਥਲਮਿਕ ਅਫ਼ਸਰ | 1 | 1 | 0 | |
| 9 | ਮ.ਸੁਪ. (ਫੀਮੇਲ) | 1 | 1 | 0 | |
| 10 | ਮ.ਪ.ਸੁਪ. (ਮੇਲ) | 1 | 1 | 0 | |
| 11 | ਟ੍ਰੇਂਡ ਦਾਈ | 2 | 2 | 0 | |
| 12 | ਦਰਜਾ 4 | 7 | 6 | 1 | |
| 13 | ਸਵੀਪਰ | 1 | 1 | 0 | |
| 14 | ਸਵਾਸਥ ਸਹਾਇਕ | 1 | 1 | 0 | |
| 15 | ਡਰਾਇਵਰ | 2 | 2 | 0 | |
| 16 | ਏ.ਐਮ.ਓ. (ਐਨ.ਆਰ.ਐਚ.ਐਮ.) | 1 | 1 | 0 | |
| 17 | ਐਫ. ਐਮ.ਓ. (ਐਨ.ਆਰ.ਐਚ.ਐਮ.) | 1 | 0 | 1 | |
| 18 | ਯੂ.ਐਮ.ਓ. (ਐਨ.ਆਰ.ਐਚ.ਐਮ.) | 1 | 1 | 0 | |
| 19 | ਸਟਾਫ਼ ਨਰਸ (ਐਨ.ਆਰ.ਐਚ.ਐਮ.) | 3 | 2 | 1 | |
| | ਕੁੱਲ ਜੋੜ | 29 | 26 | 3 | |

**ਸਰਦਾਰ ਜਗਮੋਹਨ ਸਿੰਘ ਕੰਗ:** ਸਪੀਕਰ ਸਾਹਿਬ, ਇਹ ਕੋਈ ਨਵੀਂ ਗੱਲ ਨਹੀਂ ਹੈ।ਅੱਜ ਪੰਜਾਬ ਦੇ ਵਿੱਚ ਕੋਈ ਅਦਾਰਾ ਹੋਵੇ ਉਹ ਚਾਹੇ ਐਜੂਕੇਸ਼ਨ ਦਾ ਹੋਵੇ ਜਾਂ ਹੈਲਥ ਦਾ ਹੋਵੇ ਉਸ ਵਿਚ ਅਸਾਮੀਆਂ ਖਾਲੀ ਪਈਆਂ ਹਨ ਪਰ ਇਹ ਖੁਸ਼ਖਬਰੀ ਹੈ ਕਿ ਕੈਬਿਨਟ ਦੀਆਂ ਅਸਾਮੀਆਂ ਫੁੱਲ ਹਨ, ਚੀਫ਼ ਪਾਰਲੀਮਾਨੀ ਸਕੱਤਰ ਦੀਆਂ ਅਸਾਮੀਆਂ ਫੁੱਲ ਹਨ, ਇਨ੍ਹਾਂ ਵਿਚੋਂ ਕੋਈ ਅਸਾਮੀ ਖਾਲੀ ਨਹੀਂ। ਇਸ ਤੋਂ ਇਲਾਵਾ ਮੇਰੀ ਬੇਨਤੀ ਹੈ ਕਿ ਰਾਜ ਦੀ ਹੈਲਥ ਸਰਵਿਸਿਜ਼ ਦੀ ਪੁਜ਼ੀਸ਼ਨ ਬੜੀ ਮਾੜੀ ਹੈ। ਪੱਲੇ ਨੀ ਧੇਲਾ ਕਰਦੀ ਮੇਲਾ ਮੇਲਾ । ਬਾਦਲ ਸਾਹਿਬ ਕਹਿ ਦਿੰਦੇ ਹਨ ਕਿ ਸਾਡੇ ਕੋਲ ਪੈਸਾ ਬਹੁਤ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੁਝ ਦਿਨ ਪਹਿਲਾਂ ਕੁਰਾਲੀ ਵਿਖੇ ਹਸਪਤਾਲ

[ ਸਰਦਾਰ ਜਗਮੋਹਨ ਸਿੰਘ ਕੰਗ ]

ਨੂੰ ਤਾਲਾ ਲੱਗ ਗਿਆ,ਉਥੇ ਐਮਰਜੈਂਸੀ ਬੰਦ ਹੋ ਗਈ ਤੇ ਦਾਸ ਨੂੰ ਧਰਨਾ ਮਾਰਨਾ ਪਿਆ। ਫਿਰ ਮੈਂ ਮੁੱਖ ਮੰਤਰੀ ਸਾਹਿਬ ਨੂੰ ਚਿੱਠੀ ਲਿਖੀ ਤੇ ਬੀਬੀ ਵਿੰਨੀ ਮਹਾਜਨ, ਸੈਕ੍ਰੇਟਰੀ ਹੈਲਥ ਨਾਲ ਟੈਲੀਫੋਨ ਤੇ ਗੱਲ ਕੀਤੀ। ਮੈਂ ਸੈਕ੍ਰੇਟਰੀ ਹੈਲਥ ਦੀ ਤਾਰੀਫ ਕਰਦਾ ਹਾਂ ਕਿ ਉਹ ਬੜੇ ਆਨੈਸਟ, ਐਫੀਸ਼ੀਐਂਟ ਅਫ਼ਸਰ ਹਨ। Within no time ਉਨ੍ਹਾਂ ਨੇ ਪੋਸਟਾਂ ਭਰਨ ਦੀ ਕੋਸ਼ਿਸ਼ ਕੀਤੀ ਪਰ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਪੋਸਟਾਂ ਭਰਨ ਵਾਸਤੇ ਪਲੈਨਿੰਗ ਕੀਤੀ ਹੈ, ਕੀ ਮੰਤਰੀ ਜੀ ਡਿਟੇਲ ਦੱਸਣਗੇ ਕਿ ਇਹ ਪੋਸਟਾਂ ਕਦੋਂ ਤੱਕ ਭਰਨਗੇ। ਕਿੰਨਾ ਪੈਸਾ ਹੈ ? ਮੇਰਾ ਕੁਐਸਚਨ ਨੰਬਰ ਦੋ ਇਹ ਹੈ ਕਿ ਹੈਲਥ ਸਰਵਿਸਿਜ਼ ਵਾਸਤੇ ਕਰੰਟ ਈਅਰ ਦੇ ਵਿਚ ਕਿੰਨਾ ਬਜਟ ਰੱਖਿਆ ਗਿਆ ਹੈ?

**ਮਾਨਯੋਗ ਸਪੀਕਰ:** ਨਹੀਂ ਜੀ, one question at a time. ਤੁਸੀਂ ਕਨਫਿਊਜ਼ ਨਾ ਕਰੋ।

**ਮੰਤਰੀ:** ਸਪੀਕਰ ਸਾਹਿਬ, ਸਾਡੇ ਕੋਲ ਜਿਹੜੀ ਡਿਟੇਲ ਹੈ, ਇਸ ਵਿਚ ਕੁਰਾਲੀ ਦੀਆਂ ਅਸਾਮੀਆਂ ਦੀ ਗਿਣਤੀ 63 ਹੈ ਤੇ ਇਨ੍ਹਾਂ ਵਿਚੋਂ 51 ਅਸਾਮੀਆਂ ਭਰੀਆਂ ਹੋਈਆਂ ਹਨ। ਇਸ ਤੋਂ ਇਲਾਵਾ ਆਰਜ਼ੀ ਅਸਾਮੀਆਂ ਵੀ ਦੇ ਰੱਖੀਆਂ ਹਨ ਔਰ ਹਸਪਤਾਲ ਦਾ ਪੂਰਾ ਕੰਮ ਚੱਲ ਰਿਹਾ ਹੈ। ਇਨ੍ਹਾਂ ਦੀ ਐਵੇਂ ਐਲੀਗੇਸ਼ਨ ਲਗਾਉਣ ਦੀ ਆਦਤ ਹੈ ਤੇ ਇਹ ਲਗਾਉਂਦੇ ਰਹਿੰਦੇ ਹਨ। ਬਾਕੀ ਜਿਹੜਾ ਸਟਾਫ਼ ਹੈ ਉਸ ਵਾਸਤੇ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਸਪੈਸ਼ੇਲਿਸਟ ਡਾਕਟਰਾਂ ਦੀ ਕਮੇਟੀ ਬਣਾਈ ਹੋਈ ਹੈ। ੪ ਪਿਛਲੇ ਦਿਨੀਂ ਰੱਖੇ ਹਨ। ਡਾਕਟਰਾਂ ਦੀ ਜਲਦੀ ਹੀ ਇੰਟਰਵਿਊ ਕਰਕੇ ਖਾਲੀ ਅਸਾਮੀਆਂ ਭਰ ਦਿੱਤੀਆਂ ਜਾਣਗੀਆਂ। ਬਾਕੀ ਜਿਹੜੀ ਗੱਲ ਹੈ ਤੁਹਾਡੇ ਇਲਾਕੇ ਦੀ..

**ਮਾਨਯੋਗ ਸਪੀਕਰ:** ਜਿੰਨਾ ਕੰਗ ਸਾਹਿਬ ਨੇ ਸਵਾਲ ਪੁੱਛਿਆ ਹੈ, ਉਨਾ ਹੀ ਜਵਾਬ ਦਿਉ। ਹਾਂ ਜੀ, ਕੰਗ ਸਾਹਿਬ।

**ਸਰਦਾਰ ਜਗਮੋਹਨ ਸਿੰਘ ਕੰਗ:** ਸਪੀਕਰ ਸਾਹਿਬ, ਕੁਰਾਲੀ ਵਿਚ 5 ਪੋਸਟਾਂ ਖਾਲੀ ਪਈਆਂ ਹਨ, ਖਰੜ ਵਿਚ ਵੀ 12 ਪੋਸਟਾਂ ਖਾਲੀ ਪਈਆਂ ਹਨ ਅਤੇ ਬੂਥਗੜ੍ਹ ਵਿਚ 3 ਖਾਲੀ ਹਨ। ਮੈਂ ਹੈਰਾਨ ਹਾਂ। ਇਹ ਕਿਸ ਤਰ੍ਹਾਂ ਦੀ ਪਲੈਨਿੰਗ ਹੈ? ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਖਾਲੀ ਪੋਸਟਾਂ ਭਰਨ ਲਈ ਸਰਕਾਰ ਦੀ ਵਿਉਂਤਬੰਦੀ ਕੀ ਹੈ? ਮੇਰਾ ਦੂਜਾ ਸਵਾਲ ਇਹ ਹੈ ਕਿ ਕਰੰਟ ਫਾਈਨੈਂਸ਼ੀਅਲ ਈਅਰ ਵਿਚ ਕਿੰਨਾ ਪੈਸਾ ਰੱਖਿਆ ਹੈ, ਨੰਬਰ ਤਿੰਨ ਇਹ ਖਾਲੀ ਪੋਸਟਾਂ ਕਦੋਂ ਤੱਕ ਭਰਨਗੇ?

**ਮਾਨਯੋਗ ਸਪੀਕਰ:** ਨਹੀਂ ਜੀ, ਮੈਂ ਤੁਹਾਨੂੰ ਪੁੱਛ ਦਿੰਦਾ ਹਾਂ। ਹਾਂ ਜੀ, ਮੰਤਰੀ ਸਾਹਿਬ ਦੱਸੋ ਕਿ ਕਦੋਂ ਤੱਕ ਪੋਸਟਾਂ ਭਰ ਦਿਉਗੇ?

**ਮੰਤਰੀ:** ਸਪੀਕਰ ਸਾਹਿਬ, ਬੜੀ ਜਲਦੀ ਭਰ ਦਿਆਂਗੇ। (ਵਿਘਨ)(ਸ਼ੋਰ) ਖਰੜ ਵਾਲੀਆਂ ਪੋਸਟਾਂ ਤਾਂ ਜਦੋਂ ਕਹਿਣਗੇ ਉਦੋਂ ਵੀ ਭਰ ਸਕਦੇ ਹਾਂ ਪਰ ਅਸੀਂ ਆਰਜ਼ੀ ਕਰਮਚਾਰੀ ਵੀ ਲਗਾ ਰੱਖੇ ਹਨ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

-------

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਪਿੰਡ ਹਲਵਾਰਾ ਨੂੰ ਮੁਢਲੀਆਂ ਸਹੂਲਤਾਂ ਦੇਣਾ

***1078. ਸਰਦਾਰ ਗੁਰਚਰਨ ਸਿੰਘ :** ਕੀ ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡ ਹਲਵਾਰਾ ਅਤੇ ਇਸ ਵਿਚ ਸਰਕਾਰ ਦੁਆਰਾ ਬਣਾਈ ਗਈ ਕਲੋਨੀ ਵਿਚ ਗਲੀਆਂ, ਨਾਲੀਆਂ ਅਤੇ ਗੰਦੇ ਪਾਣੀ ਦੇ ਨਿਕਾਸ ਲਈ ਮੁਢਲੀਆਂ ਸਹੂਲਤਾਂ ਦਾ ਢੁਕਵਾਂ ਪ੍ਰਬੰਧ ਨਹੀਂ ਹੈ; ਜੇਕਰ ਅਜਿਹਾ ਹੋਵੇ ਤਾਂ ਉਕਤ ਪਿੰਡ ਦੇ ਵਸਨੀਕਾਂ ਨੂੰ ਮੁਢਲੀਆਂ ਸਹੂਲਤਾਂ ਮੁਹੱਈਆ ਕਰਵਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ?

**ਸਰਦਾਰ ਸੁਰਜੀਤ ਸਿੰਘ ਰੱਖੜਾ:** ਹਾਂ ਜੀ। ਪਿੰਡ ਹਲਵਾਰਾ ਵਿਚ ਬਣਾਈ ਗਈ ਕਲੋਨੀ ਵਿਖੇ ਗਲੀਆਂ ਦੀ ਉਸਾਰੀ ਲਈ 10.00 ਲੱਖ ਰੁਪਏ ਅਤੇ ਗੰਦੇ ਪਾਣੀ ਦੇ ਨਿਕਾਸ/ਨਾਲੀਆਂ ਦੀ ਉਸਾਰੀ ਲਈ 5.00 ਲੱਖ ਰੁਪਏ ਦੀ ਅਨੁਮਾਨਿਤ ਲਾਗਤ ਹੈ। ਗੰਦੇ ਪਾਣੀ ਦੇ ਨਿਕਾਸ/ਨਾਲੀਆਂ ਲਈ 5.00 ਲੱਖ ਰੁਪਏ ਦੀ ਗਰਾਂਟ 13ਵੇਂ ਵਿੱਤ ਕਮਿਸ਼ਨ ਦੀ ਗਰਾਂਟ ਵਿਚੋਂ ਗ੍ਰਾਮ ਪੰਚਾਇਤ ਨੂੰ ਦੇ ਦਿੱਤੀ ਹੈ ਅਤੇ ਇਹ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ। ਜਦੋਂ ਫੰਡਜ਼ ਉਪਲਬਧ ਹੋਣਗੇ ਉਦੋਂ ਗਲੀਆਂ ਦੀ ਉਸਾਰੀ ਦਾ ਕੰਮ ਕਰਵਾ ਦਿੱਤਾ ਜਾਵੇਗਾ।

-----

### ਝੋਨੇ ਦੀ ਸਿੱਧੀ ਬਿਜਾਈ 15 ਮਈ ਤੋਂ ਸ਼ੁਰੂ ਕਰਨ ਸਬੰਧੀ

***1101. ਸਰਦਾਰ ਮਨਪ੍ਰੀਤ ਸਿੰਘ ਇਯਾਲੀ :** ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਝੋਨੇ ਦੀ ਸਿੱਧੀ ਬਿਜਾਈ ਹਰ ਸਾਲ 1 ਜੂਨ ਤੋਂ ਸ਼ੁਰੂ ਕਰਨ ਦੀ ਬਜਾਏ 15 ਮਈ ਤੋਂ ਸ਼ੁਰੂ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ :** ਕਿਉਂਜੋ "ਦਿ ਪੰਜਾਬ ਪਰਜ਼ਰਵੇਸ਼ਨ ਆਫ ਸਬ ਸੋਇਲ ਵਾਟਰ ਐਕਟ, 2009" ਝੋਨੇ ਦੀ ਸਿੱਧੀ ਬਿਜਾਈ ਤੇ ਲਾਗੂ ਨਹੀਂ ਹੈ, ਇਸ ਲਈ ਝੋਨੇ ਦੀ ਸਿੱਧੀ ਬਿਜਾਈ ਹਰ ਸਾਲ 10 ਜੂਨ ਤੋਂ ਪਹਿਲਾਂ ਕੀਤੀ ਜਾ ਸਕਦੀ ਹੈ।

------

## UNSTARRED QUESTIONS AND ANSWERS

### ਮਾਲ ਪਟਵਾਰੀਆਂ ਦੀਆਂ ਬਦਲੀਆਂ ਸਬੰਧੀ

58. **ਸ਼੍ਰੀਮਤੀ ਅਰੁਨਾ ਚੌਧਰੀ:** ਕੀ ਮਾਲ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਮਾਲ ਪਟਵਾਰੀਆਂ ਦੀ ਬਦਲੀ ਦੇ ਸਬੰਧ ਵਿਚ ਸਰਕਾਰ ਦੀ ਮੌਜੂਦਾ ਨੀਤੀ ਕੀ ਹੈ;

(ਅ) ਅਪ੍ਰੈਲ, 2012 ਤੋਂ ਲੈ ਕੇ ਮਿਤੀ ਅੰਤ ਤੱਕ ਜ਼ਿਲ੍ਹਾ ਗੁਰਦਾਸਪੁਰ ਵਿਚ ਬਦਲੇ ਗਏ ਪਟਵਾਰੀਆਂ ਦੀ ਸੂਚੀ ਕੀ ਹੈ ਅਤੇ ਹਰ ਇਕ ਕੇਸ ਵਿਚ ਬਦਲੀ ਦੇ ਹੁਕਮਾਂ ਦੇ ਕਾਰਨ ਕੀ ਸਨ;

(ੲ) ਪਿਛਲੇ ਤਿੰਨ ਸਾਲਾਂ ਤੋਂ ਜ਼ਿਆਦਾ ਸਮੇਂ ਲਈ ਇਕੋ ਸਟੇਸ਼ਨ ਤੇ ਕੰਮ ਕਰ ਰਹੇ ਅਤੇ ਆਪਣੇ ਕੁੱਲ ਸੇਵਾਕਾਲ ਦੇ ਦੌਰਾਨ ਪੰਜ ਸਾਲਾਂ ਨਾਲੋਂ ਵੱਧ ਸਮੇਂ ਲਈ ਇਕੋ ਸਟੇਸ਼ਨ ਤੇ ਕੰਮ ਕਰ ਰਹੇ ਪਟਵਾਰੀਆਂ ਦੀ ਸੂਚੀ ਕੀ ਹੈ ਅਤੇ ਹਰ ਇਕ ਕੇਸ ਵਿਚ ਇਸਦੇ ਕਾਰਨ ਕੀ ਹਨ?

**ਸਰਦਾਰ ਬਿਕਰਮ ਸਿੰਘ ਮਜੀਠੀਆ:** (ੳ) ਮਾਲ ਪਟਵਾਰੀਆਂ ਦੀ ਬਦਲੀ ਦੇ ਸਬੰਧ ਵਿਚ ਸਰਕਾਰ ਦੀ ਮੌਜੂਦਾ ਨੀਤੀ ਮੀਮੋ ਨੰ: 31/5/2012-ਮਬ-1/11233-60 ਮਿਤੀ 07-06-2013 (ਅਨੁਲੱਗ-1** ), ਪ੍ਰਸੋਨਲ ਵਿਭਾਗ ਦੇ ਪੱਤਰ ਨੰ: 7/1/12-1ਪੀ ਪੀ 2/492 ਮਿਤੀ 10-4-2012 (ਅਨੁਲੱਗ-II**) ਅਤੇ ਪੱਤਰ ਨੰ: 7/1/13-1ਪੀ ਪੀ 2/476 ਮਿਤੀ 30-07-2013 (ਅਨੁਲੱਗ-III**) ਅਨੁਸਾਰ ਹੈ।

ਅ) ਅਪ੍ਰੈਲ 2012 ਤੋਂ ਲੈ ਕੇ ਮਿਤੀ ਅੰਤ ਤੱਕ ਜ਼ਿਲ੍ਹਾ ਗੁਰਦਾਸਪੁਰ ਵਿਚ ਬਦਲੇ ਗਏ ਪਟਵਾਰੀਆਂ ਦੀ ਸੂਚੀ (ਅਨੁਲੱਗ-IV**) ਅਨੁਸਾਰ ਹੈ।

ੲ) ਪਿਛਲੇ ਤਿੰਨ ਸਾਲਾਂ ਤੋਂ ਜ਼ਿਆਦਾ ਸਮੇਂ ਲਈ ਇਕੋ ਸਟੇਸ਼ਨ ਤੇ ਕੰਮ ਕਰ ਰਹੇ ਪਟਵਾਰੀਆਂ ਦੀ ਸੂਚੀ (ਅਨੁਲੱਗ-V**) ਤੇ ਅਤੇ ਪੰਜ ਸਾਲਾਂ ਨਾਲੋਂ ਵੱਧ ਸਮੇਂ ਲਈ ਇਕੋ ਸਟੇਸ਼ਨ ਤੇ ਕੰਮ ਕਰ ਰਹੇ ਪਟਵਾਰੀਆਂ ਦੀ ਲੋਕ ਹਿੱਤ ਵਿਚ ਕੀਤੀ ਬਦਲੀ ਸੂਚੀ (ਅਨੁਲੱਗ-VI**) ਅਨੁਸਾਰ ਹੈ।

-----

### ਹਲਕਾ ਚਮਕੌਰ ਸਾਹਿਬ ਦੇ ਪਿੰਡਾਂ ਦੇ ਵਿਕਾਸ ਲਈ ਫੰਡ ਜਾਰੀ ਕਰਨੇ

59. **ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਹਲਕਾ ਸ੍ਰੀ ਚਮਕੌਰ ਸਾਹਿਬ ਅਧੀਨ ਪੈਂਦੇ ਪਿੰਡਾਂ ਦੇ ਵਿਕਾਸ ਲਈ ਅਪ੍ਰੈਲ, 2012 ਤੋਂ ਹੁਣ ਤੱਕ ਸਰਕਾਰ ਵੱਲੋਂ ਕੁੱਲ ਜਾਰੀ ਕੀਤੇ ਗਏ ਫੰਡਾਂ ਦੇ ਵੇਰਵੇ

**Placed in the Revisor Branch.

ਕੀ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਦਰਸਾਏ ਪਿੰਡਾਂ ਲਈ ਕੇਂਦਰੀ ਸਰਕਾਰ ਤੋਂ ਵੱਖ -ਵੱਖ ਸਕੀਮਾਂ ਅਧੀਨ ਉਕਤ ਸਮੇਂ ਦੌਰਾਨ ਪ੍ਰਾਪਤ ਹੋਈ ਕੁੱਲ ਰਕਮ ਵਿੱਚੋਂ ਕਿੰਨੀ ਰਕਮ ਵੰਡ ਦਿੱਤੀ ਗਈ ਹੈ ਅਤੇ ਬਕਾਇਆ ਰਕਮ ਕਦੋਂ ਤੱਕ ਜਾਰੀ ਕੀਤੀ ਜਾਵੇਗੀ ?

**ਸਰਦਾਰ ਸੁਰਜੀਤ ਸਿੰਘ ਰੱਖੜਾ :** ਸ਼੍ਰੀਮਾਨ ਜੀ (ੳ) ਹਲਕਾ ਸ੍ਰੀ ਚਮਕੌਰ ਸਾਹਿਬ ਅਧੀਨ ਪੈਂਦੇ ਪਿੰਡਾਂ ਦੇ ਵਿਕਾਸ ਲਈ ਅਪ੍ਰੈਲ, 2012 ਤੋਂ ਮਿਤੀ 30.9.2013 ਤੱਕ ਕੇਂਦਰ ਸਰਕਾਰ ਅਤੇ ਰਾਜ ਸਰਕਾਰ ਵੱਲੋਂ ਕੁੱਲ ਜਾਰੀ ਕੀਤੇ ਗਏ ਫੰਡਾਂ ਦਾ ਵੇਰਵਾ ਅਨੁਲੱਗ 'ੳ' ਤੇ ਹੈ ਜੀ ।

(ਅ) ਕੇਂਦਰ ਸਰਕਾਰ ਤੋਂ ਵੱਖ-ਵੱਖ ਸਕੀਮਾਂ ਅਧੀਨ ਉਕਤ ਸਮੇਂ ਦੌਰਾਨ ਪ੍ਰਾਪਤ ਹੋਈ ਕੁੱਲ ਰਕਮ ਵਿੱਚੋਂ ਵੰਡ ਕੀਤੀ ਰਕਮ ਅਤੇ ਬਕਾਇਆ ਰਕਮ ਦਾ ਵੇਰਵਾ ਅਨੁਲੱਗ 'ਅ' ਤੇ ਹੈ ਜੀ ।

## ਅਨੁਲੱਗ 'ੳ'

ਅਪ੍ਰੈਲ, 2012 ਤੋਂ ਮਿਤੀ 30.9.2013 ਤੱਕ ਕੇਂਦਰ ਸਰਕਾਰ ਵੱਲੋਂ ਜਾਰੀ ਕੀਤੀ ਰਾਸ਼ੀ (ਲੱਖਾਂ ਵਿੱਚ)

| ਲੜੀ ਨੰ. | ਸਕੀਮ ਦਾ ਨਾਮ | ਜਾਰੀ ਕੀਤੀ ਗ੍ਰਾਂਟ |
|---|---|---|
| 1 | ਮਹਾਤਮਾ ਗਾਂਧੀ ਨੈਸ਼ਨਲ ਰੂਰਲ ਇੰਪਲਾਇਮੈਂਟ ਗਾਰੰਟੀ ਸਕੀਮ (ਮਗਨਰੇਗਾ) | 247.03 |
| 2 | ਰੂਰਲ ਹਾਟ | 12.00 |
| 3 | ਸਵਰਨ ਜੈਅੰਤੀ ਗ੍ਰਾਮ ਸਵੈ ਰੋਜ਼ਗਾਰ ਯੋਜਨਾ (ਐਸ.ਜੀ.ਐਸ.ਵਾਈ.) | 1.10 |
| 4 | ਮੈਂਬਰ ਪਾਰਲੀਮੈਂਟ ਲੋਕਲ ਏਰੀਆ ਡਿਵੈਲਪਮੈਂਟ ਫੰਡ (ਐਮ.ਪੀ.ਲੈਂਡ.) | 115.00 |
| 5 | ਕੰਡੀ ਏਰੀਆ(13ਵਾਂ ਵਿੱਤ ਕਮਿਸ਼ਨ) | 342.00 |
| 6 | ਬਲਾਕਾਂ ਦਾ ਵਿਕਾਸ (13ਵਾਂ ਵਿੱਤ ਕਮਿਸ਼ਨ) | 213.35 |

ਅਪ੍ਰੈਲ, 2012 ਤੋਂ ਮਿਤੀ 30.9.2013 ਤੱਕ ਰਾਜ ਸਰਕਾਰ ਵੱਲੋਂ ਜਾਰੀ ਕੀਤੀ ਰਾਸ਼ੀ (ਲੱਖਾਂ ਵਿੱਚ)

| ਲੜੀ ਨੰ. | ਸਕੀਮ ਦਾ ਨਾਮ | ਜਾਰੀ ਕੀਤੀ ਗ੍ਰਾਂਟ |
|---|---|---|
| 1. | ਵਿਵੇਕੀ ਗਰਾਂਟ | 43.50 |

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

| | | |
|---|---|---|
| 2. | ਬੰਧਨ ਮੁਕਤ ਸਕੀਮ | 8.60 |
| 3. | ਰੂਰਲ ਹਾਟ | 3.00 |
| 4. | ਆਰ.ਡੀ.ਓ. (ਐਸ.ਸੀ. ਬਸਤੀ) | 2.74 |

## ਅਨੁਲੱਗ 'ਅ'

ਕੇਂਦਰ ਸਰਕਾਰ ਤੋਂ ਪ੍ਰਾਪਤ ਫੰਡਾਂ ਦੀ ਵੰਡ ਅਤੇ ਬਕਾਇਆ (ਲੱਖਾਂ ਵਿੱਚ)

| ਲੜੀ ਨੰ. | ਸਕੀਮ ਦਾ ਨਾਮ | ਕੇਂਦਰ ਸਰਕਾਰ ਵੱਲੋਂ ਪ੍ਰਾਪਤ ਰਕਮ | ਵੰਡੀ ਰਕਮ | ਬਕਾਇਆ | ਵਿਸ਼ੇਸ ਕਥਨ |
|---|---|---|---|---|---|
| 1 | ਮਹਾਤਮਾ ਗਾਂਧੀ ਨੈਸ਼ਨਲ ਰੂਰਲ ਇੰਪਲਾਇਮੈਂਟ ਗਾਰੰਟੀ ਸਕੀਮ (ਮਗਨਰੇਗਾ) | 247.03 | 196.76 | 50.27 | ਮਗਨਰੇਗਾ ਸਕੀਮ ਤਹਿਤ ਡਿਮਾਂਡ ਪ੍ਰਾਪਤ ਹੋਣ ਤੇ ਬਕਾਇਆ ਫੰਡ ਜਾਰੀ ਕਰ ਦਿੱਤੇ ਜਾਣਗੇ। |
| 2 | ਰੂਰਲ ਹਾਟ | 12.00 | 12.00 | - | - |
| 3 | ਸਵਰਨ ਜੈਅੰਤੀ ਗ੍ਰਾਮ ਸਵੈ ਰੋਜ਼ਗਾਰ ਯੋਜਨਾ (ਐਸ.ਜੀ.ਐਸ.ਵਾਈ.) | 1.10 | 1.10 | - | - |
| 4 | ਮੈਂਬਰ ਪਾਰਲੀਮੈਂਟ ਲੋਕਲ ਏਰੀਆ ਡਿਵੈਲਪਮੈਂਟ ਫੰਡ (ਐਮ.ਪੀ.ਲੈਂਡ) | 115.00 | 115.00 | - | - |
| 5 | ਕੰਡੀ ਏਰੀਆ (13ਵਾਂ ਵਿੱਤ ਕਮਿਸ਼ਨ) | 342.00 | 342.00 | - | - |
| 6 | ਬਲਾਕਾਂ ਦਾ ਵਿਕਾਸ (13ਵਾਂ ਵਿੱਤ ਕਮਿਸ਼ਨ) | 213.35 | 213.35 | - | - |

-------

## ਸ੍ਰੀ ਚਮਕੌਰ ਸਾਹਿਬ ਵਿਚ ਥੀਮ ਪਾਰਕ ਦੀ ਉਸਾਰੀ

**60. ਸਰਦਾਰ ਚਰਨਜੀਤ ਸਿੰਘ ਚੰਨੀ:** ਕੀ ਸੈਰ-ਸਪਾਟਾ ਮੰਤਰੀ ਕ੍ਰਿਪਾ

ਕਰਕੇ ਦੱਸਣਗੇ ਕਿ-

(ੳ) ਸ੍ਰੀ ਚਮਕੌਰ ਸਾਹਿਬ ਵਿਖੇ ਬਣਾਏ ਜਾ ਰਹੇ ਥੀਮ ਪਾਰਕ ਅਤੇ ਸ੍ਰੀ ਚਮਕੌਰ ਸਾਹਿਬ ਨੂੰ ਸੈਰ ਸਪਾਟੇ ਵਜੋਂ ਵਿਕਸਤ ਕਰਨ ਲਈ ਸਾਲ 2007 ਤੋਂ ਹੁਣ ਤੱਕ ਸਰਕਾਰ ਵਲੋਂ ਆਪਣੇ ਫੰਡਾਂ ਵਿਚੋਂ ਕੁੱਲ ਕਿੰਨਾ ਪੈਸਾ ਖਰਚ ਕੀਤਾ ਗਿਆ ਹੈ ਅਤੇ ਉਕਤ ਮੰਤਵ ਲਈ ਕੇਂਦਰ ਸਰਕਾਰ ਪਾਸੋਂ ਕ੍ਰਮਵਾਰ ਕੁੱਲ ਕਿੰਨੀ ਰਕਮ ਪ੍ਰਾਪਤ ਹੋਈ ਅਤੇ ਉਸ ਵਿਚੋਂ ਕਿੰਨੀ ਖਰਚ ਕੀਤੀ ਗਈ;

(ਅ) ਭਾਗ (ੳ) ਵਿਚ ਦਰਸਾਏ ਥੀਮ ਪਾਰਕ ਦੀ ਉਸਾਰੀ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸ ਨੂੰ ਕਦੋਂ ਤੱਕ ਮੁਕੰਮਲ ਕਰ ਦਿੱਤਾ ਜਾਵੇਗਾ?

**ਸਰਦਾਰ ਸਰਵਣ ਸਿੰਘ ਫਿਲੌਰ:** (ੳ) ਸਰਕਾਰ ਵੱਲੋਂ ਆਪਣੇ ਫੰਡਾਂ ਵਿਚੋਂ ਸਭਿਆਚਾਰਕ ਮਾਮਲੇ ਵਿਭਾਗ ਰਾਹੀਂ ਥੀਮ ਪਾਰਕ ਦੀ ਉਸਾਰੀ ਲਈ ਸਾਲ 2007 ਤੋਂ ਲੈ ਕੇ ਹੁਣ ਤੱਕ ਰਕਮ 4.13 ਕਰੋੜ ਰੁਪਏ ਖਰਚ ਕੀਤੇ ਜਾ ਚੁੱਕੇ ਹਨ। ਇਸ ਤੋਂ ਇਲਾਵਾ ਭਾਰਤ ਸਰਕਾਰ ਯਾਤਰਾ ਮੰਤ੍ਰਾਲਿਆ ਤੋਂ ਸ੍ਰੀ ਚਮਕੌਰ ਸਾਹਿਬ ਨੂੰ ਟੂਰਿਸਟ ਡੈਸਟੀਨੇਸ਼ਨ ਦੇ ਤੌਰ ਤੇ ਵਿਕਸਤ ਕਰਨ ਲਈ ਰਕਮ 178.40 ਲੱਖ ਰੁਪਏ ਪ੍ਰਾਪਤ ਕੀਤੇ ਹਨ ਅਤੇ ਇਹ ਫੰਡ ਖਰਚ ਕਰ ਲਏ ਗਏ ਹਨ।

(ਅ) ਥੀਮ ਪਾਰਕ ਦੀ ਉਸਾਰੀ ਦੀ ਮੌਜੂਦਾ ਸਥਿਤੀ ਹੇਠ ਲਿਖੇ ਅਨੁਸਾਰ ਹੈ:-

| | | |
|---|---|---|
| 1. | ਮੇਨ ਬਿਲਡਿੰਗ ਬਲਾਕ ਦਾ ਫਾਊਂਡੇਸ਼ਨ ਵਰਕ | ਮੁਕੰਮਲ |
| 2. | ਓਪਨ ਏਅਰ ਥੀਏਟਰ ਦਾ ਕੰਮ | ਮੁਕੰਮਲ ਹੋਣ ਦੇ ਨੇੜੇ |
| 3. | ਬਾਊਂਡਰੀ ਵਾਲ, ਪਾਰਕਿੰਗ ਸਥਲ, ਦੁਕਾਨਾਂ ਅਤੇ ਪਿੰਡ ਸਹੇੜੀ ਵਿਖੇ ਯਾਦਗਾਰੀ ਸੜਕ ਦੀ ਉਸਾਰੀ ਦਾ ਕੰਮ | 65% ਮੁਕੰਮਲ (ਅੰਦਾਜ਼ਨ) |
| 4. | ਅਰਥ ਪੇਵਿੰਗ ਏਰੀਆ ਅਤੇ ਪਬਲਿਕ ਹੈਲਥ ਅਤੇ ਲੈਂਡ ਸਕੇਪਿੰਗ ਦਾ ਕੰਮ | 85% ਮੁਕੰਮਲ |
| 5. | ਟਾਇਲਟ ਬਲਾਕ | 90% ਮੁਕੰਮਲ |
| 6. | ਰਿਸੈਪਸ਼ਨ ਸੈਂਟਰ | 75% ਮੁਕੰਮਲ |
| 7. | ਚਾਰਦੀਵਾਰੀ, ਪਬਲਿਕ ਹੈਲਥ, ਸੈਪਟਿਕ ਟੈਂਕ ਅਤੇ ਟਿਊਬਵੈੱਲ | ਮੁਕੰਮਲ |

ਥੀਮ ਪਾਰਕ ਦੀ ਉਸਾਰੀ ਦੇ ਕੰਮ ਜਲਦ ਹੀ ਮੁਕੰਮਲ ਹੋਣ ਦੀ ਉਮੀਦ ਹੈ।

------

## ਜ਼ਿਲ੍ਹਾ ਰੋਪੜ ਅਤੇ ਮੋਹਾਲੀ ਦੇ ਜ਼ਿਲ੍ਹਾ ਪ੍ਰੀਸ਼ਦ ਅਧੀਨ ਆਉਂਦੇ ਪਿੰਡਾਂ ਦੇ ਐਲੀਮੈਂਟਰੀ ਸਕੂਲ

**61. ਸ੍ਰੀ ਜੋਗਿੰਦਰ ਪਾਲ ਜੈਨ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਰੋਪੜ ਅਤੇ ਮੋਹਾਲੀ ਵਿੱਚ ਕਿਹੜੇ-ਕਿਹੜੇ ਪਿੰਡਾਂ ਦੇ ਐਲੀਮੈਂਟਰੀ ਸਕੂਲ ਜ਼ਿਲ੍ਹਾ ਪ੍ਰੀਸ਼ਦ ਦੇ ਅਧੀਨ ਆਉਂਦੇ ਹਨ ਇਨ੍ਹਾਂ ਪਿੰਡਾਂ ਅਤੇ ਸਕੂਲਾਂ ਦੇ ਨਾਵਾਂ ਦਾ ਬਲਾਕ-ਵਾਰ ਵੇਰਵਾ ਦਿੱਤਾ ਜਾਵੇ?

**ਸਰਦਾਰ ਸੁਰਜੀਤ ਸਿੰਘ ਰੱਖੜਾ :** ਸ਼੍ਰੀਮਾਨ ਜੀ,ਰਾਜ ਵਿੱਚ ਪੇਂਡੂ ਵਿਕਾਸ ਅਤੇ ਪੰਚਾਇਤਾਂ ਵਿਭਾਗ ਅਧੀਨ ਜ਼ਿਲ੍ਹਾ ਪ੍ਰੀਸ਼ਦ ਰੋਪੜ ਅਤੇ ਮੋਹਾਲੀ ਅਧੀਨ ਆਉਂਦੇ ਪਿੰਡਾਂ ਦੇ ਐਲੀਮੈਂਟਰੀ ਸਕੂਲਾਂ ਦੇ ਨਾਵਾਂ ਦਾ ਵੇਰਵਾ ਅਨੁਲੱਗ 'ੳ'* ਅਤੇ ਅਨੁਲੱਗ 'ਅ'* ਤੇ ਰੱਖਿਆ ਜਾਂਦਾ ਹੈ।

-----

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ:62**

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

-----

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ:63***

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

-----

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ:64****

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

-----

## STATEMENT BY THE REVENUE AND REHABILIATION MINISTER REGARDING ENCROACHMENT ON SHAMLAT LAND

**ਮਾਨਯੋਗ ਸਪੀਕਰ:** ਹੁਣ ਏਜੰਡੇ ਦੀ ਅਗਲੀ ਆਈਟਮ ਲਵਾਂਗੇ। ਮਜੀਠੀਆ ਸਾਹਿਬ ਜੀ ਸਟੇਟਮੈਂਟ ਕਰਨਾ ਚਾਹੁੰਦੇ ਹਨ।

---

* Placed in the Revisor Branch.

** Reply to Unstarred Question nos. 62 & 64 has not been received till 14.7.14 i.e. the date on which this debates was sent to the press for find printing.

*** For Unstarred Questions No. 63 and reply thereto, please seeAppendix to this debates.

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਕੱਲ੍ਹ ਆਨਰੇਬਲ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਇਹ ਗੱਲ ਕੀਤੀ ਸੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਨਾ ਇਨ੍ਹਾਂ ਨੂੰ ਵਿਜੀਲੈਂਸ ਵਿੱਚ ਭਰੋਸਾ ਹੈ ਅਤੇ ਨਾ ਸ਼ਾਇਦ ਸਾਨੂੰ ਕਾਂਗਰਸ ਬਿਊਰੋ ਆਫ ਇਨਵੈਸਟੀਗੇਸ਼ਨ ਵਿੱਚ ਭਰੋਸਾ ਹੈ। ਸੁਪਰੀਮ ਕੋਰਟ ਦੀ ਵੀ.....(ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਜਦ ਮੈਂ ਕਿਹਾ ਜੀ ਕਿ Minister can make statement at any time. Please sit down. ਮੈਂ ਕਿਹਾ ਜੀ ਕਿ ਮਨਿਸਟਰ ਸਾਹਿਬ ਕਿਸੇ ਵੇਲੇ ਵੀ ਸਟੇਟਮੈਂਟ ਦੇ ਸਕਦੇ ਹਨ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਲੀਡਰ ਆਫ ਦਿ ਆਪੋਜ਼ੀਸ਼ਨ ਨੇ ਕੱਲ੍ਹ regarding Judicial Inquiry ਬਾਰੇ ਕਿਹਾ ਸੀ (ਵਿਘਨ) ਮਾਨਯੋਗ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਇਸ ਦੀ ਇਨਕੁਆਇਰੀ ਦੀ ਗੱਲ ਕੀਤੀ ਸੀ।(ਵਿਘਨ)

**ਮਾਨਯੋਗ ਸਪੀਕਰ :** ਸ਼੍ਰੀ ਤਰਲੋਚਨ ਸਿੰਘ ਜੀ, ਜਦ ਮੈਂ ਕਿਹਾ ਹੈ ਕਿ Minister can make statement at any time.

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਤੁਸੀਂ ਕੱਲ੍ਹ ਕਿਹਾ ਸੀ....(ਵਿਘਨ)(ਸ਼ੋਰ) ਤੁਸੀਂ ਜੋ ਗੱਲ ਕੱਲ੍ਹ ਕੀਤੀ ਸੀ। ਸਪੀਕਰ ਸਾਹਿਬ, ਇਨ੍ਹਾਂ ਨੇ ਇੱਕ ਗੱਲ ਕੀਤੀ, ਸਪੀਕਰ ਸਾਹਿਬ, ਸੁਪਰੀਮ ਕੋਰਟ ਦੀ ਸੀ.ਬੀ.ਆਈ ਬਾਰੇ ਟਿੱਪਣੀ ਹੈ, ਉਹ ਗੱਲ ਵੱਖਰੀ ਹੈ। ਮੈਂ ਇੱਕ ਗੱਲ ਕਰ ਰਿਹਾ ਹਾਂ ਕਿ ਕੱਲ੍ਹ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਇਹ ਗੱਲ ਕੀਤੀ ਸੀ....(ਵਿਘਨ)

**ਮਾਨਯੋਗ ਸਪੀਕਰ :** ਚਲੋ ਕੋਈ ਨਹੀਂ, ਤੁਹਾਨੂੰ ਟਾਈਮ ਚਾਹੀਦਾ ਹੈ।ਜ਼ੀਰੋ ਆਵਰ ਦਾ ਟਾਈਮ ਨਹੀਂ ਖਤਮ ਹੋਵੇਗਾ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਸਪੀਕਰ ਸਾਹਿਬ, ਬੜਾ ਅਫਸੋਸ ਹੈ ਕਿ ਇਸ ਗੱਲ ਤੋਂ ਇਹ ਭੱਜਦੇ ਹਨ। ਕੱਲ੍ਹ ਇਨ੍ਹਾਂ ਨੇ ਆਪ ਇਹ ਗੱਲ ਕੀਤੀ ਸੀ ਕਿ ਅਸੀਂ ਜਸਟਿਸ ਕੁਲਦੀਪ ਸਿੰਘ ਜੀ ਦੀ ਰਿਪੋਰਟ ਨੂੰ ਮੰਨਾਂਗੇ। ਇਨ੍ਹਾਂ ਨੇ ਇਹ ਗੱਲ ਕੀਤੀ ਸੀ ਕਿ ਇਸ ਦੀ ਸਿਟਿੰਗ ਜੱਜ ਦੀ ਇਨਕੁਆਰੀ ਹੋਵੇ। ਸਪੀਕਰ ਸਾਹਿਬ, ਮੈਂ with facts ਇੱਕ ਇੱਕ ਕਾਗਜ਼ ਲੈ ਕੇ ਆਇਆ ਹਾਂ ਜਿਹੜੇ ਮੈਂ ਸਦਨ ਵਿੱਚ ਹੁਣ ਪੇਸ਼ ਕਰਨੇ ਹਨ।

**ਮਾਨਯੋਗ ਸਪੀਕਰ:** ਤੁਸੀਂ ਉਸ ਦੀ ਸਟੇਟਮੈਂਟ ਦਿਉ ਜੀ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ**

**ਤੇ ਐਨ.ਆਰ.ਆਈ. ਮਾਮਲੇ ਮੰਤਰੀ:** ਸਪੀਕਰ ਸਾਹਿਬ, ਮੈਂ ਜਿਹੜੀ ਗੱਲ ਕਰ ਰਿਹਾ ਹਾਂ, ਮੇਰੀ ਬੇਨਤੀ ਹੈ ਕਿ ਇਹ ਹਾਈ ਕੋਰਟ ਦੇ ਜਸਟਿਸ ਭੱਲਾ ਜੀ ਦਾ ਆਰਡਰ ਹੈ, ਜਸਟਿਸ ਭੱਲਾ ਜੀ ਨੇ ਕਿਹਾ ਹੈ We have heard Learned Counsels of all the Parties. No hesitation in (interruptions)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਸਪੀਕਰ ਸਾਹਿਬ, ਇਨ੍ਹਾਂ ਨੂੰ ਬਿਠਾਓ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ) ਇਹ ਕੋਈ ਗੱਲ ਹੈ। ਇਹ ਮੰਤਰੀ ਜੀ ਦਾ ਜਵਾਬ ਵੀ ਨਹੀਂ ਸੁਣਦੇ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ :** ਸਪੀਕਰ ਸਾਹਿਬ, ਕੱਲ੍ਹ ਇਨ੍ਹਾਂ ਨੇ ਆਪ ਜਵਾਬ ਮੰਗਿਆ ਹੈ ਤੇ ਹੁਣ ਮੇਰਾ ਇਹ ਜਵਾਬ ਸੁਣਨ ਨੂੰ ਰਾਜ਼ੀ ਨਹੀਂ ਹਨ (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਇਨ੍ਹਾਂ ਦੀ ਸਟੇਟਮੈਂਟ ਤੋਂ ਬਾਅਦ ਜ਼ੀਰੋ ਆਵਰ ਸਟਾਰਟ ਹੋਵੇਗਾ। ਜ਼ੀਰੋ ਆਵਰ ਦਾ ਸਮਾਂ ਇਸ ਦੇ ਵਿੱਚ ਇਨਕਲੂਡ ਨਹੀਂ ਕੀਤਾ ਜਾਵੇਗਾ। ਇਨ੍ਹਾਂ ਦੀ ਸਟੇਟਮੈਂਟ ਤੋਂ ਬਾਅਦ ਜ਼ੀਰੋ ਆਵਰ ਹੋਵੇਗਾ।(ਵਿਘਨ)(ਸ਼ੋਰ) ਤੁਹਾਨੂੰ ਕੀ ਇਤਰਾਜ਼ ਹੈ ਜੇ ਇਹ ਸਟੇਟਮੈਂਟ ਪਹਿਲਾਂ ਦੇ ਦੇਣ? ਆਪਾਂ ਨੂੰ ਕੀ ਇਤਰਾਜ਼ ਹੈ?

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਹੈਰਾਨ ਹਾਂ, ਮੈਨੂੰ ਹੈਰਾਨਗੀ ਹੁੰਦੀ ਹੈ ਕਿ ਜਾਖੜ ਸਾਹਿਬ ਜਿਹੜੇ ਬੜੇ ਚੰਗੇ ਇਮਾਨਦਾਰ ਨਫੀਸ ਬੰਦੇ ਹਨ, ਕੱਲ੍ਹ ਫਲੋਰ ਆਫ ਦਿ ਹਾਊਸ ਵਿੱਚ ਇਨ੍ਹਾਂ ਨੇ ਕਿਹਾ ਕਿ ਇਸ ਦੀ ਇਨਕੁਆਇਰੀ ਕਰਵਾ ਦਿਓ। ਇਨਕੁਆਇਰੀ ਹੋਈ ਹੈ, ਮੈਂ ਉਸ ਦੀ ਰਿਪੋਰਟ ਪੇਸ਼ ਕਰਨ ਆਇਆ ਹਾਂ। ਇਹ ਉਸ ਗੱਲ ਤੋਂ ਭੱਜਦੇ ਹਨ। ਸੁਭਾਵਿਕ ਹੈ ਦਾਲ ਵਿੱਚ ਕੁਝ ਕਾਲਾ ਹੈ, ਦਾਲ ਹੀ ਸਾਰੀ ਕਾਲੀ ਹੈ, ਇਹ ਤਦੇ ਰੌਲਾ ਪਾਉਂਦੇ ਹਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ਨਾਅਰੇ ਮਾਰ ਰਹੇ ਸਨ ਅਤੇ ਜ਼ੀਰੋ ਆਵਰ ਦੀ ਮੰਗ ਕਰ ਰਹੇ ਸਨ।)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ:** ਸਪੀਕਰ ਸਾਹਿਬ, ਮੈਂ ਇਹ ਸਾਰੇ ਕਾਗਜ਼ ਜਿਸ ਦੇ ਵਿੱਚ ਜਸਟਿਸ (ਵਿਘਨ) ਤੁਸੀਂ ਰੌਲਾ ਪਾਓ.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ਨਾਅਰੇ ਮਾਰ ਰਹੇ ਸਨ।)

**Expunged as ordered by the Chair.

**ਮਾਨਯੋਗ ਸਪੀਕਰ:** ** ** ਨਾਅਰੇ ਐਕਸਪੰਜ ਕਰ ਦਿਉ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ , ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ):** ਸਾਡਾ ਜਵਾਬ ਆਏਗਾ ਫਿਰ ਇਹ ਬੋਲਣਗੇ...(ਵਿਘਨ) ਤੁਹਾਡੇ ਫਾਇਦੇ ਦੀ ਗੱਲ ਕਰ ਰਹੇ ਹਾਂ।(ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਤੁਸੀਂ ਬੈਠ ਜਾਉ। ਬੈਠ ਜਾਉ। (ਵਿਘਨ)(ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ।)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ :** ਸਪੀਕਰ ਸਾਹਿਬ, Yesterday Leader of the Opposition ਨੇ ਆਪ ਕਿਹਾ ਸੀ ਕਿ ਇਸ ਦੀ ਇਨਕੁਆਇਰੀ ਕਰਵਾ ਦਿਉ। ਇਸ ਦੀ ਇਨਕੁਆਇਰੀ ਕਿਸੇ ਸਾਬਕਾ ਜੱਜ ਤੋਂ ਕਰਵਾ ਦਿਉ। ਮੈਂ ਤਾਂ ਸਿਰਫ ਤੇ ਸਿਰਫ ਇਨਕੁਆਇਰੀ ਪੇਸ਼ ਕਰ ਰਿਹਾ ਹਾਂ (ਵਿਘਨ).

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** * * ਨਾਅਰੇ ਮਾਰ ਰਹੇ ਸਨ ਅਤੇ ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਸੀ ।)

----

## SHORT ADJOURNMENT OF THE HOUSE

**Mr. Speaker :** The House is adjourned for 15 minutes.

*11.06 ਪੂ.ਦ.

(*ਇਸ ਸਮੇਂ ਸਦਨ 15 ਮਿੰਟ ਲਈ ਸਥਗਿਤ ਹੋ ਗਿਆ ਅਤੇ ਸਦਨ 11.19 ਵਜੇ ਪੂਰਵ ਦੁਪਹਿਰ ਮੁੜ ਇਕੱਤਰ ਹੋਇਆ।)

----

## MATTERS RAISED DURING ZERO HOUR AND STATEMENTS MADE BY THE MINISTER THEREON

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ):** ਸਪੀਕਰ ਸਾਹਿਬ, ਕੱਲ੍ਹ ਜਿਹੜਾ ਕੁਐਸਚਨ ਰੇਜ਼ ਹੋਇਆ ਸੀ, ਜਿਵੇਂ ਜਾਖੜ ਸਾਹਿਬ ਨੇ ਜ਼ਿਕਰ ਕੀਤਾ ਹੈ, ਉਸ ਸਬੰਧੀ ਮੰਤਰੀ ਜੀ ਨੇ ਰਿਪਲਾਈ ਦੇਣਾ ਹੈ। ਜਿਵੇਂ ਜਾਖੜ ਸਾਹਿਬ ਕਹਿੰਦੇ ਹਨ ਕਿ ਜ਼ੀਰੋ ਆਵਰ ਹੋਣ ਦਿਓ, ਸ਼ੁਰੂਆਤ ਹੋਣ ਦਿਉ, ਬਾਅਦ ਵਿੱਚ ਮਨਿਸਟਰ ਸਾਹਿਬ ਆਪਣੀ ਸਟੇਟਮੈਂਟ ਦੇ ਦੇਣਗੇ। ਮੈਂ ਜਾਖੜ ਸਾਹਿਬ ਨੂੰ ਇਕੋ ਹੀ ਬੇਨਤੀ ਕਰਨੀ ਹੈ ਕਿ ਜਵਾਬ ਸੁਣ ਕੇ ਜਾਣ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਇਹ ਜਵਾਬ ਉਦੋਂ ਦੇਣ ਜਦੋਂ ਅਸੀਂ

**Expunged as ordered by the Chair.

[ ਸ਼੍ਰੀ ਸੁਨੀਲ ਜਾਖੜ ]

ਸਾਰੇ ਬੈਠੇ ਹੋਈਏ। We have very serious reservation. ਜ਼ੀਰੋ ਆਵਰ ਵਿੱਚ ਬਹੁਤ ਸਾਰੇ ਮੁੱਦੇ ਜਿਹੜੇ ਆਮ ਲੋਕਾਂ ਨਾਲ ਜੁੜੇ ਹੋਏ ਹਨ, ਉਹ ਅਸੀਂ ਚੁੱਕਣੇ ਹਨ। ਉਸ ਤੋਂ ਬਾਅਦ ਸਾਨੂੰ ਪੂਰਾ ਸਮਾਂ ਦਿਉ। ਸਾਡੀ ਏਨੀ ਕੁ ਗੁਜ਼ਾਰਿਸ਼ ਹੈ।

**ਮਾਨਯੋਗ ਸਪੀਕਰ:** ਤੁਹਾਨੂੰ ਪੂਰਾ ਅੱਧਾ ਘੰਟਾ ਦਿਆਂਗੇ ਜੀ।

**ਸ਼੍ਰੀ ਸੁਨੀਲ ਜਾਖੜ:** ਚਲੋ ਠੀਕ ਹੈ ਜੀ, ਬਹੁਤ ਮਿਹਰਬਾਨੀ।

**ਉਪ ਮੁੱਖ ਮੰਤਰੀ:** ਮੇਰਾ ਮਤਲਬ ਹੈ ਕਿ ਇੰਝ ਨਾ ਹੋਵੇ ਕਿ ਜਵਾਬ ......

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਬਲਬੀਰ ਸਿੰਘ ਸਿੱਧੂ ਜ਼ੀਰੋ ਆਵਰ ਦੇ ਦੌਰਾਨ ਆਪਣਾ ਪੁਆਇੰਟ ਰੇਜ਼ ਕਰਨ ਲਈ ਸਬੰਧਤ ਕਾਗਜ਼ ਨੂੰ ਹਾਊਸ ਦੇ ਅੰਦਰ ਲਹਿਰਾ ਰਹੇ ਸਨ।)

**ਮਾਨਯੋਗ ਸਪੀਕਰ:** ਮੈਂ ਵੈਸੇ ਇਕ ਬੇਨਤੀ ਦੋਵੇਂ ਧਿਰਾਂ ਨੂੰ ਕਰਾਂ। ਮੇਰੀ ਬੇਨਤੀ ਹੈ ਕਿ ਜਿਹੜਾ ਆਪਾਂ ਪੇਪਰ ਲਹਿਰਾਉਣ ਵਾਲੀ ਗੱਲ ਕਰਦੇ ਹਾਂ ਇਸ ਤੋਂ ਅਵਾਇਡ ਕਰਿਆ ਕਰੋ। ਇਸ ਨੂੰ ਕੋਟ ਕਰੀਦਾ ਹੈ। ਇਹ ਚੰਗਾ ਨਹੀਂ ਲਗਦਾ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ, ਇਹ ਤਾਂ ਮੈਂ ਦਿਖਾਉਣ ਲਈ ਕੀਤਾ ਸੀ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਸਰਦਾਰ ਲਾਲ ਸਿੰਘ ਜੀ, ਤੁਹਾਡਾ ਹੀ ਬੰਦਾ ਖਲੋਤਾ ਹੈ, ਜੇਕਰ ਤੁਸੀਂ ਬੋਲਣਾ ਹੈ ਤਾਂ ਤੁਸੀਂ ਬੋਲ ਲਓ।

**ਸਰਦਾਰ ਲਾਲ ਸਿੰਘ:** ਸਪੀਕਰ ਸਾਹਿਬ, ਮੈਂ ਕੱਲ੍ਹ ਵੀ ਕਿਹਾ ਸੀ ਅਤੇ ਅੱਜ ਵੀ ਕਹਿੰਦਾ ਹਾਂ ਕਿ ਮੈਂ ਤੁਹਾਡਾ ਬਹੁਤ ਸਤਿਕਾਰ ਕਰਦਾ ਹਾਂ। ਜ਼ੀਰੋ ਆਵਰ ਵਿੱਚ ਸਾਨੂੰ ਆਪਣੀ ਗੱਲ ਕਹਿਣ ਦਾ ਇਕ ਮੌਕਾ ਮਿਲਦਾ ਹੈ। ਜੇ ਜ਼ੀਰੋ ਆਵਰ ਵੀ ਤੁਸੀਂ ਇਨ੍ਹਾਂ ਨੂੰ ਹੀ ਦੇ ਦੇਣਾ ਹੈ ਤਾਂ ਫੇਰ ਤਾਂ ਸਾਡੀ ਵਾਰੀ ਆਉਣੀ ਹੀ ਨਹੀਂ।

**ਮਾਨਯੋਗ ਸਪੀਕਰ:** ਤੁਸੀਂ ਪਹਿਲਾਂ ਮੇਰੀ ਇਕ ਗੱਲ ਸੁਣੀ ਨਹੀਂ। ਮੈਂ ਤਾਂ ਇਹ ਕਿਹਾ ਸੀ ਕਿ ਮਨਿਸਟਰ ਨੂੰ ਸਟੇਟਮੈਂਟ ਕਰਨ ਤੋਂ ਰੋਕਿਆ ਨਹੀਂ ਜਾ ਸਕਦਾ। ਉਹ ਕਿਸੇ ਵੀ ਟਾਈਮ ਤੇ ਸਟੇਟਮੈਂਟ ਦੇ ਸਕਦਾ ਹੈ। ਦੂਜੀ ਗੱਲ ਮੈਂ ਇਹ ਕਹੀ ਸੀ ਕਿ ਉਹ ਜਿੰਨਾ ਸਮਾਂ ਬੋਲੇਗਾ ਉਹ ਜ਼ੀਰੋ ਆਵਰ ਦੇ ਵਿੱਚ ਇਨਕਲੂਡ ਨਹੀਂ ਹੋਵੇਗਾ। ਜ਼ੀਰੋ ਆਵਰ ਦਾ ਜਿਹੜਾ ਤੁਹਾਡਾ ਸਮਾਂ ਹੈ ਉਹ ਵੱਖਰਾ ਹੈ। ਹੁਣ ਮੈਂ ਤੁਹਾਨੂੰ ਜ਼ੀਰੋ ਆਵਰ ਦੇ ਦਿੱਤਾ ਹੈ।

**(ਇਕ ਆਵਾਜ਼:** ਇਸ ਜ਼ੀਰੋ ਆਵਰ ਨੂੰ ਅੱਧੇ ਘੰਟੇ ਤੋਂ ਵਧਾ ਦਿਓ ਜੀ।)....(ਵਿਘਨ)......(ਸ਼ੋਰ)...

**ਮਾਨਯੋਗ ਸਪੀਕਰ:** ਇਹ ਜ਼ੀਰੋ ਆਵਰ ਦਾ ਅੱਧੇ ਘੰਟੇ ਦਾ ਸਮਾਂ ਤੁਹਾਡੇ ਵੇਲੇ ਤੋਂ ਹੀ ਚਲਿਆ ਆ ਰਿਹਾ ਹੈ। ਜੇ ਇਸ ਵਿੱਚ ਕੋਈ ਅਮੈਂਡਮੈਂਟ ਕੀਤੀ ਹੈ ਤਾਂ ਤੁਸੀਂ ਦੱਸੋ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ, ਅੱਜ ਸੈਸ਼ਨ ਦਾ ਲਾਸਟ ਦਿਨ ਹੈ ਜੇਕਰ ਪੀਸਫੁਲੀ ਹੋ ਜਾਵੇ ਤਾਂ ਵਧੀਆ ਗੱਲ ਹੈ। (ਹਾਸਾ) ਸਪੀਕਰ ਸਾਹਿਬ, ਕੱਲ੍ਹ

ਅਖਬਾਰ ਦੇ ਵਿੱਚ ਆਇਆ ਹੈ ਕਿ ਪਿੰਡ ਬਿਸ਼ਨਪੁਰਾ ਅਤੇ ਗਾਜੀਪੁਰ ਦੋ ਪਿੰਡਾਂ ਵਿੱਚ ਐਨ.ਕੇ. ਸ਼ਰਮਾ ਐਂਡ ਕੰਪਨੀ ਦੇ ਸਵਿੱਤਰੀ ਗ੍ਰੀਨ ਦੇ ਨਾਂ ਤੇ ਪ੍ਰਾਜੈਕਟ ਹਨ। (ਵਿਘਨ)(ਸ਼ੋਰ)

(ਇਸ ਸਮੇਂ ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ, ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਪਰ ਉਨ੍ਹਾਂ ਦਾ ਮਾਈਕ ਬੰਦ ਸੀ।)

**ਮਾਨਯੋਗ ਸਪੀਕਰ:** ਮਜੀਠੀਆ ਸਾਹਿਬ, ਹਾਲੇ ਤਾਂ ਉਨ੍ਹਾਂ ਨੇ ਬੋਲਣਾ ਹੀ ਸ਼ੁਰੂ ਕੀਤਾ ਹੈ। (ਵਿਘਨ)(ਸ਼ੋਰ)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਸਪੀਕਰ ਸਾਹਿਬ, ਜਦ ਤਾਂ ਮੈਂ ਏਸੇ ਗੱਲ ਦਾ ਜਵਾਬ ਦੇਣ ਲਈ ਖੜ੍ਹਾ ਹੋਵਾਂ ਤਾਂ ਉਦੋਂ ਇਹ ਕਹਿੰਦੇ ਹਨ ਕਿ ਬਹਿ ਜਾ। ਸਿੱਧੂ ਸਾਹਿਬ, ਹੁਣ ਪਹਿਲਾਂ ਮੇਰੀ ਗੱਲ ਤਾਂ ਸੁਣ ਲੈਂਦੇ।....(ਵਿਘਨ)....(ਸ਼ੋਰ)....ਮੇਰੀ ਬੇਨਤੀ ਤਾਂ ਸੁਣੋ। ਜਿਹੜਾ ਤੁਸੀਂ ਅੱਜ ਦਾ ਅਖਬਾਰ ਪੜ੍ਹ ਕੇ ਆਏ ਹੋ, ਵੱਡੇ ਭਰਾ ਜੀ, ਮੈਨੂੰ ਵੀ ਰੱਬ ਨੇ ਅੱਖਾਂ ਦਿੱਤੀਆਂ ਹੋਈਆਂ ਹਨ। ਮੈਂ ਵੀ ਇਹੀ ਅਖਬਾਰ ਪੜ੍ਹ ਕੇ ਆਇਆ ਹਾਂ ਅਤੇ ਮੈਂ ਵੀ ਇਹੀ ਗੱਲ ਕਰਨ ਲੱਗਾ ਸੀ.....(ਵਿਘਨ)...(ਸ਼ੋਰ)

**ਸ਼੍ਰੀ ਸੁਨੀਲ ਜਾਖੜ:** ਇਨ੍ਹਾਂ ਨੂੰ ਕੀ ਪਤਾ ਕਿ ਅਸੀਂ ਕਿਹੜੀ ਗੱਲ ਕਰਨ ਲੱਗੇ ਹਾਂ।..(ਵਿਘਨ)..(ਸ਼ੋਰ)...ਇਸਦਾ ਮਤਲਬ ਹੈ ਕਿ ** **

**ਮਾਨਯੋਗ ਸਪੀਕਰ:** ਇਹ ** ** ਲਫਜ਼ ਜਿਹੜੇ ਇਨ੍ਹਾਂ ਨੇ ਕਹੇ ਹਨ, ਉਹ ਐਕਸਪੰਜ ਕਰ ਦਿੱਤੇ ਜਾਣ। ਇਸ ਤੋਂ ਪਹਿਲਾਂ ਵੀ ਜੇਕਰ ਕੋਈ ਅਨਪਾਰਲੀਮੈਂਟਰੀ ਲਫਜ਼ ਵਰਤੇ ਗਏ ਹਨ, ਉਹ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਵਾਤਾਵਰਣ ਜੰਗਲਾਤ ਮੰਤਰਾਲੇ ਵੱਲੋਂ ਮਿਤੀ 14.9.2006 ਨੂੰ ਇਕ ਨੋਟੀਫਿਕੇਸ਼ਨ ਜਾਰੀ ਕੀਤਾ ਗਿਆ ਸੀ..

**ਮਾਨਯੋਗ ਸਪੀਕਰ:** ਕਦੋਂ ਜਾਰੀ ਕੀਤਾ ਗਿਆ ਸੀ?

**ਸਰਦਾਰ ਬਲਬੀਰ ਸਿੱਧੂ:** ਇਹ ਨੋਟੀਫਿਕੇਸ਼ਨ ਇਨਵਾਇਰਨਮੈਂਟ ਤੇ ਫੌਰੈਸਟ ਮਨਿਸਟਰੀ ਵੱਲੋਂ ਜਾਰੀ ਹੋਇਆ ਸੀ।

**ਮਾਨਯੋਗ ਸਪੀਕਰ:** ਮੇਰਾ ਮਤਲਬ ਹੈ ਕਿ ਜਿਹੜਾ ਤੁਸੀਂ ਕੁਐਸਚਨ ਕੀਤਾ ਹੈ, ਕੀ ਉਹ ਇਸ ਵੇਲੇ ਚਲ ਰਿਹਾ ਹੈ?

**ਸਰਦਾਰ ਬਲਬੀਰ ਸਿੰਘ ਸਿੱਧੂ:** ਹਾਂ ਜੀ ਸਰ, ਤਾਜ਼ਾ ਹੈ ਤੇ ਲੇਟੈਸਟ ਹੈ, ਅੱਜ ਦਾ ਮੁੱਦਾ ਹੈ। (ਵਿਘਨ) ਪਹਿਲਾਂ ਸੁਣ ਲਵੋ। ਜਿਸ ਅਨੁਸਾਰ ਕੋਈ ਵੀ ਪ੍ਰੋਜੈਕਟ ਉਸ ਦੀ ਮਨਜ਼ੂਰੀ ਤੋਂ ਬਗੈਰ ਲੱਗ ਨਹੀਂ ਸਕਦਾ, ਬਣ ਨਹੀਂ ਸਕਦਾ। ਇਥੋਂ ਤੱਕ ਕਿ ਇਕ ਇੱਟ

**Expunged as ordered by the Chair.

[ ਸਰਦਾਰ ਬਲਬੀਰ ਸਿੰਘ ਸਿੱਧੂ ]

ਵੀ ਨਹੀਂ ਲਗਾਈ ਜਾ ਸਕਦੀ। ਬਕਾਇਦਾ ਇਕ ਸੇਮ ਕੈਟੇਗਰੀ ਦਾ ਪ੍ਰੋਜੈਕਟ ਟਾਟਾ ਕੈਮਲਾਟ ਵੀ ਰੁਕਿਆ ਪਿਆ ਹੈ ਜਿਹੜਾ ਸੁਖਨਾ ਝੀਲ ਦੇ ਨੇੜੇ ਬਣਨਾ ਸੀ ਕਿਉਂਕਿ ਉਸ ਨੂੰ ਵੀ ਮਨਜ਼ੂਰੀ ਨਹੀਂ ਮਿਲੀ। ਪਰ ਸਾਡੇ ਮਿੱਤਰ ਨੇ ਜਿਹੜਾ ਕਿ ਚੀਫ ਪਾਰਲੀਮਾਨੀ ਸਕੱਤਰ ਹੈ, ਉਸ ਨੇ ਇਕ ਨਹੀਂ ਬਲਕਿ ਕਈ ਪ੍ਰੋਜੈਕਟ ਬਿਨਾਂ ਮਨਜ਼ੂਰੀ ਤੋਂ ਖੜ੍ਹੇ ਕਰ ਦਿੱਤੇ ਹਨ। ਉਹ ਸਾਰੇ ਪ੍ਰੋਜੈਕਟ ਖੜ੍ਹੇ ਕਰਕੇ ਅੱਗੇ ਵੇਚ ਵੀ ਦਿੱਤੇ ਹਨ। (ਸ਼ੋਰ) (ਵਿਘਨ) ਪਹਿਲਾਂ ਸੁਣ ਤਾਂ ਲਵੋ। ਸਵਿੱਤਰੀ ਗਰੀਨ, ਬਿਸ਼ਨਪੁਰੇ ਪਿੰਡ ਦਾ ਪ੍ਰੋਜੈਕਟ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਮਨਜ਼ੂਰੀ ਨਾ ਮਿਲਣ ਕਰਕੇ ਟਾਟਾ ਵਾਲਾ ਪ੍ਰੋਜੈਕਟ ਵੀ ਰੁਕਿਆ ਪਿਆ ਹੈ, ਪਰ ਇਧਰ ਸਾਰੇ ਪ੍ਰੋਜੈਕਟ ਬਣ ਗਏ ਅਤੇ ਅੱਗੇ ਵੇਚ ਵੀ ਦਿੱਤੇ। ਦੂਸਰਾ, ਇਸ ਦੀ ਏਅਰ ਪੋਰਟ ਅਥਾਰਿਟੀ ਤੋਂ ਪਰਮਿਸ਼ਨ ਲੈਣੀ ਪੈਂਦੀ ਹੈ। ਉਨ੍ਹਾਂ ਅਨੁਸਾਰ 45 ਮੀਟਰ ਤੱਕ ਜਾ ਸਕਦੇ ਹੋ, ਇਹ 58 ਮੀਟਰ ਤੱਕ ਪਹੁੰਚ ਗਏ। 13 ਮੀਟਰ ਹਵਾ ਵਿਚ ਹੀ ਕਰ ਦਿੱਤਾ। ਕਿੰਨੇ ਹੀ ਲੋਕਾਂ ਨਾਲ ਇਹ ਧੋਖਾ ਹੋਇਆ ਹੈ, ਜਿਨ੍ਹਾਂ ਨੇ ਫਲੈਟ ਖਰੀਦੇ ਹਨ ਜਾਂ ਮਕਾਨ ਲਏ ਹਨ, ਉਨ੍ਹਾਂ ਦਾ ਕਰੋੜਾਂ ਰੁਪਿਆ ਇਨਵਾਲਵ ਹੋਇਆ ਹੈ। ਅਗਲੀ ਗੱਲ ਹੋਰ ਕਿ ਪਲਿਊਸ਼ਨ ਕੰਟਰੋਲ ਬੋਰਡ ਨੇ ਉਨ੍ਹਾਂ ਦੇ ਖਿਲਾਫ ਮਿਤੀ 18.10.13 ਨੂੰ ਡੇਰਾਬੱਸੀ ਅਦਾਲਤ ਵਿਚ ਪਰਚਾ ਦਰਜ ਕਰਵਾਇਆ ਹੈ। ਉਸ ਅਨੁਸਾਰ 5 ਸਾਲ ਤੱਕ ਦੀ ਸਜ਼ਾ ਹੋ ਸਕਦੀ ਹੈ। ਕੀ ਇਨ੍ਹਾਂ ਨੂੰ ਆਪਣੇ ਅਹੁਦੇ ਤੇ ਬਣੇ ਰਹਿਣ ਦਾ ਕੋਈ ਹੱਕ ਹੈ?....

**Mr. Speaker:** No. Please next .

**ਸਰਦਾਰ ਬਲਬੀਰ ਸਿੰਘ ਸਿੱਧੂ:** ਜਿਹੜਾ ਲੋਕਾਂ ਨਾਲ ਧੋਖਾ ਕੀਤਾ ਗਿਆ ਹੈ ਅਤੇ ਫਲੈਟ ਵੇਚੇ ਗਏ ਹਨ। ਕੀ ਉਨ੍ਹਾਂ ਨੂੰ ਇਨਸਾਫ ਮਿਲੇਗਾ?

**ਮਾਨਯੋਗ ਸਪੀਕਰ:** ਨਹੀਂ ਜੀ। ਤੁਹਾਡਾ ਪੁਆਇੰਟ ਆ ਗਿਆ ਹੈ। (.ਸ਼ੋਰ)...(ਵਿਘਨ.)

(ਇਸ ਸਮੇਂ ਵੀ ਸਰਦਾਰ ਬਲਬੀਰ ਸਿੰਘ ਸਿੱਧੂ ਬਿਨਾਂ ਇਜਾਜ਼ਤ ਤੋਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਉਨ੍ਹਾਂ ਦਾ ਮਾਈਕ ਬੰਦ ਸੀ।)

**ਮਾਨਯੋਗ ਸਪੀਕਰ:** ਦੇਖੋ ਜ਼ੀਰੋ ਆਵਰ ਵਿਚ ਸਰਕਾਰ ਦਾ ਧਿਆਨ ਮਸਲੇ ਵੱਲ ਦਿਵਾਉਣਾ ਹੁੰਦਾ ਹੈ, ਲੈਕਚਰ ਕਰਨ ਲਈ ਨਹੀਂ ਹੁੰਦਾ। (ਵਿਘਨ.)(ਸ਼ੋਰ) ਤੁਹਾਡਾ ਪੁਆਇੰਟ ਆ ਗਿਆ ਹੈ।

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ (ਸ਼੍ਰੀ ਐਨ.ਕੇ. ਸ਼ਰਮਾ) :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ (ਵਿਘਨ) (ਸ਼ੋਰ) (ਆਪੋਜ਼ੀਸ਼ਨ ਪਾਰਟੀ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ)

**ਮਾਨਯੋਗ ਸਪੀਕਰ:** ਤੁਸੀਂ ਸਾਰੇ ਬੈਠ ਜਾਉ।

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ:** ਸਪੀਕਰ ਸਾਹਿਬ, ਵਿਧਾਨ ਸਭਾ ਵਿਚ ਸਾਡੇ ਮਾਨਯੋਗ ਐਮ.ਐਲ.ਏ. ਸਾਹਿਬ ਨੇ ਬੜੇ ਹੀ ਗੰਭੀਰ ਦੋਸ਼ ਲਗਾਏ ਹਨ ਕਿ ਕਿਸੇ ਵੀ ਪ੍ਰੋਜੈਕਟ ਵਿਚ ਇਨਵਾਇਰਨਮੈਂਟ ਦੀ ਕਲੀਅਰੈਂਸ ਨਹੀਂ ਹੈ। ਹੁਣ ਮੈਨੂੰ ਨਹੀਂ

ਪਤਾ ਕਿ ਵਿਧਾਨ ਸਭਾ ਵਿਚ ਆ ਕੇ ਗੁੰਮਰਾਹ ਕਰਨ ਅਤੇ ਝੂਠ ਬੋਲਣ ਦੀ ਸਜ਼ਾ ਕੀ ਹੈ? (ਟਰੈਜ਼ਰੀ ਬੈਂਚਾਂ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਮੈਨੂੰ ਪਤਾ ਸੀ ਕਿ ਇਨ੍ਹਾਂ ਨੇ ਇਥੇ ਆ ਕੇ ਵੀ (ਵਿਘਨ)(ਸ਼ੋਰ) ਸੁਣ ਤਾਂ ਲਵੋ।

(ਇਸ ਸਮੇਂ ਸਰਦਾਰ ਬਲਬੀਰ ਸਿੰਘ ਸਿੱਧੂ ਬਿਨਾਂ ਆਗਿਆ ਬੋਲ ਰਹੇ ਸਨ ਅਤੇ ਉਨ੍ਹਾਂ ਦਾ ਮਾਈਕ ਬੰਦ ਸੀ।)

**ਮਾਨਯੋਗ ਸਪੀਕਰ:** ਜੋ ਵੀ ਮੇਰੀ ਆਗਿਆ ਤੋਂ ਬਗੈਰ ਬੋਲਿਆ ਜਾ ਰਿਹਾ ਹੈ। ਉਹ ਰਿਕਾਰਡ ਨਾ ਕੀਤਾ ਜਾਵੇ। Nothing to be recorded. ਕੁਝ ਵੀ ਰਿਕਾਰਡ ਨਹੀਂ ਕਰਨਾ । (ਵਿਘਨ) (ਸ਼ੋਰ)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ** : ਸਪੀਕਰ ਸਾਹਿਬ, ਮੇਰੀ ਇੱਕ ਬੇਨਤੀ ਹੈ ਕਿ ਜਿਹੜੇ ਇਹ ਕਾਗਜ਼ ਚੁੱਕੀ ਫਿਰਦੇ ਹਨ, ਇਹ ਵੀ ਜਮ੍ਹਾਂ ਕਰਵਾ ਦੇਣ। ਮੈਂ ਵੀ ਬੜੇ ਕਾਗਜ਼ ਇਕੱਠੇ ਕਰਕੇ ਆਇਆ ਹਾਂ। ਤੁਸੀਂ ਮੁੜ ਕੇ ਦੇਖ ਲੈਣਾ ਕਿ ਕੌਣ ਸੱਚਾ ਹੈ ਤੇ ਕੌਣ ਝੂਠਾ ਹੈ। (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ** : ਸਪੀਕਰ ਸਾਹਿਬ, ਮੈਨੂੰ ਗੱਲ ਕਰ ਲੈਣ ਦਿਉ। ਮੇਰੇ ਤੇ ਐਲੀਗੇਸ਼ਨ ਲਗਾਏ ਗਏ ਹਨ। (ਵਿਘਨ) (ਸ਼ੋਰ) ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਨੇ ਐਨਵਾਇਰਨਮੈਂਟਲ ਕਲੀਅਰੈਂਸ ਦੀ ਗੱਲ ਕੀਤੀ ਹੈ, ਗਰਾਊਂਡ ਲੈਵਲ ਵਾਟਰ ਦੀ ਗੱਲ ਕੀਤੀ ਹੈ ਜਾਂ ਹਾਈਟ ਦੀ ਗੱਲ ਕੀਤੀ ਹੈ, ਇਨ੍ਹਾਂ ਸਬੰਧੀ ਮੈਂ ਸਾਰੇ ਡਾਕੂਮੈਂਟਸ ਜਾਖੜ ਸਾਹਿਬ ਨੂੰ ਹੁਣੇ ਫੜਾ ਦਿੰਦਾ ਹਾਂ । ਇਹ ਫਿਰ ਖੜ੍ਹੇ ਹੋ ਕੇ ਕਹਿ ਦੇਣ ਕਿ ਮੈਂ ਝੂਠ ਬੋਲ ਰਿਹਾ ਹਾਂ ਜਾਂ ਬਲਬੀਰ ਸਿੰਘ ਸਿੱਧੂ ਝੂਠ ਬੋਲ ਰਿਹਾ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਸਿੱਧੂ ਸਾਹਿਬ, ਕੀ ਮੈਂ ਤੁਹਾਡੇ ਸਮੇਂ ਕਿਸੇ ਨੂੰ ਬੋਲਣ ਦਿੱਤਾ ਹੈ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ** : ਮੈਂ ਇਕੱਲੀ ਇਕੱਲੀ ਗੱਲ ਦੱਸਦਾ ਹਾਂ । ਵੀ. ਐਨ. ਸ਼ਰਮਾ ਪ੍ਰਾਜੈਕਟ ਦੀ ਇਨਵਾਇਰਨਮੈਂਟਲ ਕਲੀਅਰੈਂਸ ਦੀ ਕਾਪੀ ਮੇਰੇ ਕੋਲ ਪਈ ਹੈ ਇਹ ਸੈਂਟਰ ਦੀ ਮਨਿਸਟਰੀ ਨੇ ਦਿੱਤੀ ਹੋਈ ਹੈ। ਆਹ ਦੇਖੋ । ਮੈਂ ਹੁਣੇ ਇਹ ਜਾਖੜ ਸਾਹਿਬ ਨੂੰ ਦੇ ਦਿੰਦਾ ਹਾਂ। ਗਰਾਊਂਡ ਵਾਟਰ ਲੈਵਲ ਕਲੀਅਰੈਂਸ, ਇਨਵਾਇਰਨਮੈਂਟਲ ਕਲੀਅਰੈਂਸ, ਹਾਈਟ ਕਲੀਅਰੈਂਸ, ਤਿੰਨੇ ਕਲੀਅਰੈਂਸਾਂ ਮੇਰੇ ਕੋਲ ਹਨ । (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਮੈਂ ਕਿਹਾ ਜੀ ਕਿ ਸਿੱਧੂ ਸਾਹਿਬ ਬੈਠੋ । (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ** : ਸਪੀਕਰ ਸਾਹਿਬ, ਜਿਹੜੇ 650 ਫਲੈਟ ਬਣੇ ਹਨ, ਇਨ੍ਹਾਂ ਦੀਆਂ ਸਾਰੀਆਂ ਕਲੀਅਰੈਂਸਾਂ ਮਿਲੀਆਂ ਹੋਈਆਂ ਹਨ । ਮੈਂ ਹੁਣੇ ਜਾਖੜ ਸਾਹਿਬ ਨੂੰ ਕਾਪੀ ਪਹੁੰਚਾ ਦਿੰਦਾ ਹਾਂ। ਇਹ ਖੜ੍ਹੇ ਹੋ ਕੇ ਜਵਾਬ ਦੇ ਦੇਣ ਕਿ ਮੈਂ ਝੂਠ ਬੋਲ ਰਿਹਾ ਹਾਂ ਜਾਂ ਸੱਚ ਬੋਲ ਰਿਹਾ ਹਾਂ। (ਰੂਲਿੰਗ ਪਾਰਟੀ ਵੱਲੋਂ ਥੰਪਿੰਗ)

**Mr. Speaker :** This is not a debate.

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਸਪੀਕਰ ਸਾਹਿਬ, ਬਿਜ਼ਨੈਸ ਮੇਰੀਆਂ ਕੰਪਨੀਆਂ ਕਰਦੀਆਂ ਹਨ । ਮੇਰੇ ਛੋਟੇ ਬਰਦਰ ਕਰਦੇ ਹਨ ਤੇ ਉਸ ਕੰਪਨੀ ਵਿਚ 1000 ਮੁਲਾਜ਼ਮ ਕੰਮ ਕਰਦਾ ਹੈ । ਇੱਕ ਇੱਕ ਕੰਮ ਬਿਲਕੁਲ ਕਲੀਅਰੈਂਸ ਲੈ ਕੇ ਹੁੰਦਾ ਹੈ । ਇਹ ਮੇਰੀ ਏ. ਬੀ. ਸੀ. ਸਾਈਟ ਦੀ ਕਲੀਅਰੈਂਸ ਹੈ, ਇਹ ਵੀ. ਐਨ. ਬਿਲਡਰ ਸਾਈਟ ਦੀ ਕਲੀਅਰੈਂਸ ਹੈ । ਇਸ ਤੋਂ ਇਲਾਵਾ ਜਿਹੜੀ ਇਨ੍ਹਾਂ ਨੇ ਤਕਸੀਮ ਦੀ ਗੱਲ ਕੀਤੀ ਹੈ, 2005 ਵਿੱਚ ਉਸ ਜ਼ਮੀਨ ਦੀ ਤਕਸੀਮ ਹੋਈ ਪਈ ਹੈ । ਇਹ ਡਾਕੂਮੈਂਟਸ ਵੀ ਮੈਂ ਜਾਖੜ ਸਾਹਿਬ ਨੂੰ ਦੇ ਦਿੰਦਾ ਹਾਂ । ਇਹ ਚੈੱਕ ਕਰਕੇ ਬਿਆਨ ਦੇ ਦੇਣ ਕਿ ਇਹ ਝੂਠ ਹੈ ਜਾਂ ਸੱਚ ਹੈ । ਫਿਰ ਚਲੋ ਕਈ ਵਾਰ ਕਈ ਹਜ਼ਾਰਾਂ ਪ੍ਰਾਜੈਕਟ ਜਦੋਂ ਚਲਦੇ ਹਨ, ਕਿਸੇ ਕੰਪਨੀ ਨੂੰ ਕੋਈ ਨੋਟਿਸ ਹੋ ਜਾਂਦਾ ਹੈ । ਨੋਟਿਸ ਦਾ ਮਤਲਬ ਇਹ ਨਹੀਂ ਹੁੰਦਾ ਕਿ ਮੈਂ ਕ੍ਰਿਮੀਨਲ ਹਾਂ । ਚਲੋ ਇਨ੍ਹਾਂ ਨੇ ਕਿਹਾ ਹੈ ਕਿ (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਸਰਦਾਰ ਲਾਲ ਸਿੰਘ ਜੀ, ਜਿੰਨੀ ਦੇਰ ਤੱਕ ਇਹ ਬੋਲ ਰਹੇ ਹਨ, ਉਨੀ ਦੇਰ ਤੱਕ ਤੁਸੀਂ ਬੈਠ ਜਾਓ । ਮੈਂ ਤੁਹਾਨੂੰ ਟਾਈਮ ਦਿਆਂਗਾ ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਇਨ੍ਹਾਂ ਨੇ ਕਿਹਾ ਹੈ ਕਿ ਪੰਜ ਸਾਲ ਦੀ ਸਜ਼ਾ ਹੁੰਦੀ ਹੈ ਪਰ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਤਲ ਦੀ ਸਜ਼ਾ ਕਿੰਨੀ ਹੁੰਦੀ ਹੈ ? 20 ਸਾਲ । ਸਿੱਧੂ ਸਾਹਿਬ ਤੇ ਕਤਲ ਦਾ ਪਰਚਾ ਦਰਜ ਹੋਇਆ ਪਿਆ ਹੈ । (ਸ਼ੇਮ ਸ਼ੇਮ ਦੀਆਂ ਅਵਾਜ਼ਾਂ)

**ਸਰਦਾਰ ਬਲਬੀਰ ਸਿੰਘ ਸਿੱਧੂ :** ਪਰਚਾ ਕਿਸ ਨੇ ਦਰਜ ਕਰਵਾਇਆ ਹੈ ?

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਸਪੀਕਰ ਸਾਹਿਬ, ** ** ਮਾਰੀ । ਇਨ੍ਹਾਂ ਦੇ ਸਪੋਕਸਮੈਨ ਨੇ ਗੌਰਮਿੰਟ ਦੀ 9 ਮਰਲੇ ਜ਼ਮੀਨ ਆਪਣੇ ਨਾਂ ਤੇ ਕਰਵਾਈ ਹੈ ।ਮੈਂ ਤੁਹਾਨੂੰ ਸਬੂਤ ਦੇ ਰਿਹਾ ਹਾਂ । ਕਰੋਰਾਂ ਪਿੰਡ ਵਿੱਚ ਸ਼ਾਮਲਾਤ ਜ਼ਮੀਨ ਤੇ ਪਲਾਟ ਕੱਟ ਕੇ ਇਨ੍ਹਾਂ ਦਾ ਸਪੋਕਸਮੈਨ ਵੇਚ ਗਿਆ। (ਵਿਘਨ) (ਸ਼ੋਰ) 18 ਲੱਖ ਰੁਪਏ ਇਨ੍ਹਾਂ ਦੇ ਨਾਂ ਤੇ ਖੜ੍ਹੇ ਹਨ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਸਿਰਫ ਸ਼੍ਰੀ ਐਨ. ਕੇ. ਸ਼ਰਮਾ ਦੀ ਸਪੀਚ ਰਿਕਾਰਡ ਕੀਤੀ ਜਾਵੇ । ਹੋਰ ਕਿਸੇ ਦੀ ਸਪੀਚ ਰਿਕਾਰਡ ਨਹੀਂ ਕਰਨੀ । Whoever speaks without my permission should not be recorded.

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਸਰ, ਇਹ ਕਹਿ ਰਹੇ ਹਨ ਕਿ ਕੰਸਟਰਕਸ਼ਨ ਸ਼ੁਰੂ ਨਹੀਂ ਕਰ ਸਕਦੇ ਔਰ ਇਹ ਕੰਸਟਰਕਸ਼ਨ ਦੋ ਮਹੀਨੇ ਵਿੱਚ ਨਹੀਂ ਹੋ ਸਕਦੀ ਪਰ ਮੇਰੀ ਕੰਪਨੀ ਤਾਂ ਇੱਕ ਲੱਖ ਫੁੱਟ ਹਰ ਮਹੀਨੇ ਕੰਸਟਰਕਸ਼ਨ ਕਰਦੀ ਹੈ। ਇਹ ਆਨ ਰਿਕਾਰਡ ਹੈ । ਜਿਹੜੀ ਇਹ ਗੱਲ ਕਹਿ ਰਹੇ ਹਨ ਕਿ ਬਾਈ ਚਾਂਸ ਕਿਸੇ ਕੰਸਟਰਕਸ਼ਨ ਦੀ ਵਾਇਲੇਸ਼ਨ ਕੀਤੀ ਹੈ, ਜੇ ਵਾਇਲੇਸ਼ਨ ਹੋਈ ਵੀ ਹੈ ਤਾਂ ਉਹ ਢਹਿ ਵੀ

**Expunged as ordered by the Chair.

ਸਕਦੀ ਹੈ। (ਵਿਘਨ) (ਸ਼ੋਰ) ਜਿੱਥੋਂ ਤੱਕ ਕਿਸੇ ਇਨਕੁਆਰੀ ਦਾ ਸਵਾਲ ਹੈ, ਪੰਜਾਬ ਗੌਰਮਿੰਟ ਕਰ ਲਵੇ, ਸੀ. ਬੀ. ਆਈ. ਕਰ ਲਵੇ, ਆਈ. ਬੀ. ਕਰ ਲਵੇ, ਅਮਰੀਕਾ ਦੀ ਏਜੰਸੀ ਐਫ.ਬੀ.ਆਈ. ਕਰ ਲਵੇ, ਜਾਖੜ ਸਾਹਿਬ ਕਰ ਲੈਣ, ਇਹੀ ਦੱਸ ਦੇਣ ਕਿ ਸੱਚ ਕੀ ਹੈ ਤੇ ਝੂਠ ਕੀ ਹੈ । (ਥੰਪਿੰਗ)

**ਮਾਨਯੋਗ ਸਪੀਕਰ :** ਸਰਦਾਰ ਲਾਲ ਸਿੰਘ ਜੀ । (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਇਹ ** ** ਹੈ । ਬਰਿਆਨੀ ਪਿੰਡ ਵਿੱਚ ਟੋਭੇ ਦੀ ਜ਼ਮੀਨ ਤੇ ਕਬਜ਼ਾ ਹੋਇਆ । ਇਨ੍ਹਾਂ ਤੇ ਪਰਚਾ ਦਰਜ ਹੋਇਆ । 20 ਸਾਲ ਦੀ ਸਜ਼ਾ ਇਸ ਵਿੱਚ ਹੋ ਸਕਦੀ ਹੈ । ਇਹ ਰਿਜ਼ਾਈਨ ਕਰਨ । (ਵਿਘਨ) (ਸ਼ੋਰ)

**Mr. Speaker :** This is not a debate. Please address to the Chair. (Interruptions) Not to be recorded.

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ:** ਇਹ ਆਪ ** ** ਹੈ। ਬਰਿਆਨੀ ਪਿੰਡ ਵਿੱਚ ਟੋਭੇ ਤੇ ਕਬਜ਼ੇ ਕਰਕੇ ਕਤਲ ਹੋਇਆ ਸੀ .....(ਵਿਘਨ)..... ਜਿਹੜਾ ਪਰਚਾ ਇਨ੍ਹਾਂ ਤੇ ਦਰਜ ਹੈ, ਉਸ ਦੀ 20 ਸਾਲ ਦੀ ਸਜ਼ਾ ਹੈ ....(ਵਿਘਨ)

**Mr. Speaker :** Please address to the Chair. .....(Interruptions) ..... Please address to the Chair. ** ** ਸ਼ਬਦ not to be recorded.

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਬਰਿਆਨੀ ਪਿੰਡ ਵਿੱਚ ਟੋਭੇ ਤੇ ਕਬਜ਼ਾ ਕੀਤਾ ਹੋਇਆ ਹੈ, ਜਿਸ ਕਰਕੇ ਕਤਲ ਹੋਇਆ ਸੀ (ਵਿਘਨ)(ਸ਼ੋਰ)

**Mr. Speaker :** Please sit down.

**ਸਰਦਾਰ ਲਾਲ ਸਿੰਘ:** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। (ਵਿਘਨ)

**ਮਾਨਯੋਗ ਸਪੀਕਰ:** ਹਾਂ ਜੀ, ਸਰਦਾਰ ਲਾਲ ਸਿੰਘ ਜੀ।

**ਸਰਦਾਰ ਲਾਲ ਸਿੰਘ:** ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਕੱਲ੍ਹ ਤੋਂ ਅਸੀਂ ਦੇਖ ਰਹੇ ਹਾਂ। ਸਿੱਧੂ ਸਾਹਿਬ, ਇੱਕ ਮਿੰਟ ਗੱਲ ਕਰ ਲੈਣ ਦਿਉ ।(ਵਿਘਨ) ਸਪੀਕਰ ਸਾਹਿਬ, ਕੱਲ੍ਹ ਤੋਂ ਅਸੀਂ ਦੇਖ ਰਹੇ ਹਾਂ। ਸਾਰਾ ਪੰਜਾਬ ਦੇਖ ਰਿਹਾ ਹੈ। ਇੱਕ ਦੂਜੇ ਨੂੰ ਨੀਚਾ ਦਿਖਾਉਣ ਵਾਸਤੇ ਸਿਵਾਏ ਮਿਹਣੋ-ਮਿਹਣੀ ਦੇ ਹੋਰ ਕੋਈ ਗੱਲ ਵਿਧਾਨ ਸਭਾ ਵਿੱਚ ਨਹੀਂ ਹੋ ਰਹੀ, ਸਾਡੇ ਵੱਲੋਂ ਵੀ (ਵਿਘਨ) ਤੁਸੀਂ ਮੇਰੀ ਗੱਲ ਧਿਆਨ ਨਾਲ ਸੁਣ ਲਵੋ। ਇਹ ਕੋਈ ਅੱਛੀ ਪ੍ਰਥਾ ਨਹੀਂ। ਮਾਮਲਾ ਸਾਰਾ ਪੁਲੀਟੀਕਲੀ ਹੈ। ਇੱਕ ਦੂਜੇ ਤੇ ਇਲਜ਼ਾਮਬਾਜ਼ੀ ਹੋ ਰਹੀ ਹੈ। ਕੱਲ੍ਹ ਸਰਦਾਰ ਪ੍ਰਤਾਪ ਸਿੰਘ ਬਾਜਵਾ ਤੇ ਹੋਈ, ਅੱਜ ਸ਼ਰਮਾ ਜੀ ਤੇ ਹੋਈ। ਮੈਂ ਇੱਕ ਪਾਸੇ ਦੀ ਗੱਲ ਨਹੀਂ ਕਰਦਾ, ਦੋਨੋਂ ਪਾਸੇ ਦੀ ਗੱਲ ਕਰਨ ਲੱਗਿਆ ਹਾਂ। ਇਸ ਨਾਲ ਇਸ ਅਸੰਬਲੀ ਦੀ ਲੋਕਾਂ ਵਿੱਚ ਕੋਈ ਅੱਛੀ ਸ਼ੋਭਾ ਨਹੀਂ ਬਣਦੀ। ਆਪਾਂ ਇਕ ਦੂਜੇ ਉਤੇ

**Expunged/Not recorded as ordered by the Chair.

[ ਸਰਦਾਰ ਲਾਲ ਸਿੰਘ ]

ਪੁਲੀਟੀਕਲ ਸਕੋਰ ਸੈਟਲ ਕਰਨ ਵਾਸਤੇ ਝੂਠੇ ਸੱਚੇ ਇਲਜ਼ਾਮ ਲਗਾਉਣ ਦੀ ਕੋਸ਼ਿਸ਼ ਕਰ ਰਹੇ ਹਾਂ .....(ਵਿਘਨ).... ਮੈਨੂੰ ਗੱਲ ਪੂਰੀ ਕਰ ਲੈਣ ਦਿਉ। ਮੈਂ ਕਿਸੇ ਇੱਕ ਦੀ ਗੱਲ ਨਹੀਂ ਕਰ ਰਿਹਾ, ਮੈਂ ਜਨਰਲ ਗੱਲ ਕਰ ਰਿਹਾ ਹਾਂ। ਸਪੀਕਰ ਸਾਹਿਬ, ਕੱਲ੍ਹ ਸਰਦਾਰ ਪ੍ਰਤਾਪ ਸਿੰਘ ਬਾਜਵਾ ਤੇ ਅਟੈਕ ਹੋਇਆ ਹੈ। ਇਹ ਸਾਰਾ ਮਾਮਲਾ ਪੁਲੀਟੀਕਲ ਹੈ। ਜਿਸ ਦਿਨ ਤੋਂ ਸਰਦਾਰ ਪ੍ਰਤਾਪ ਸਿੰਘ ਬਾਜਵਾ ਐਕਟਿਵ ਹੋਇਆ ਹੈ, ਉਸ ਦੀ ਛਵੀ ਜਿਹੜੀ ਬਣੀ ਹੈ, ਉਸ ਦੀ ਲੋਕਪ੍ਰੀਅਤਾ ਇਨ੍ਹਾਂ ਤੋਂ ਬਰਦਾਸ਼ਤ ਨਹੀਂ ਹੋਈ .....(ਵਿਘਨ).... ਬਰਦਾਸ਼ਤ ਨਹੀਂ ਹੋਈ। ਉਸ ਨੂੰ ਨੀਚਾ ਦਿਖਾਉਣ ਵਾਸਤੇ ਸੱਚੇ-ਝੂਠੇ ਇਲਜ਼ਾਮ ਲਗਾ ਦਿੱਤੇ .....(ਵਿਘਨ)....

**ਮਾਨਯੋਗ ਸਪੀਕਰ:** ਗੱਲ ਸ਼ੁਰੂ ਇਧਰੋਂ ਹੋਈ ਹੈ।(ਵਿਰੋਧੀ ਧਿਰ ਵੱਲ ਇਸ਼ਾਰਾ)

**ਉਪ ਮੁੱਖ ਮੰਤਰੀ:** ਲਾਲ ਸਿੰਘ ਜੀ, ਦਿਲੋਂ ਕਹਿ ਰਹੇ ਹੋ ?

**ਸਰਦਾਰ ਲਾਲ ਸਿੰਘ:** ਦਿਲੋਂ, ਦਿਲੋਂ, ਸੌ ਪਰਸੈਂਟ ਦਿਲੋਂ ....(ਵਿਘਨ)... (ਦਿਲ ਤੇ ਹੱਥ ਰੱਖ ਕੇ) ਮੈਂ ਦਿਲੋਂ ਕਹਿੰਦਾ ਹਾਂ।

**ਉਪ ਮੁੱਖ ਮੰਤਰੀ:** ਮੈਨੂੰ ਕੁਝ ਹੋਰ ਕਹਿ ਰਹੇ ਸੀ (ਹਾਸਾ) (ਵਿਘਨ)

**ਮਾਨਯੋਗ ਸਪੀਕਰ:** ਹਾਂ ਜੀ, ਲਾਲ ਸਿੰਘ ਜੀ।

**ਸਰਦਾਰ ਲਾਲ ਸਿੰਘ:** ਜਿਹੜਾ ਤੁਸੀਂ ਚੂੰਡੀਆਂ ਵੱਢ ਕੇ ਸਵਾਦ ਲੈਂਦੇ ਹੋ, ਇਸ ਵਿੱਚ ਕੁਝ ਨਹੀਂ ਹੈ। ਅਸੀਂ ਆਪਣੀ ਪਾਰਟੀ ਨਾਲ, ਪਾਰਟੀ ਦੇ ਪ੍ਰੋਗਰਾਮ ਨਾਲ ਪੂਰੀ ਤਰ੍ਹਾਂ ਸਨਸੀਅਰ ਹਾਂ। ਮੈਨੂੰ 40 ਸਾਲ ਪਾਰਟੀ ਵਿੱਚ ਹੋ ਗਏ ਹਨ ....

**ਮਾਨਯੋਗ ਸਪੀਕਰ:** ਲਾਲ ਸਿੰਘ ਜੀ, ਇਹ ਡਿਬੇਟ ਤਾਂ ਹੈ ਨਹੀਂ (ਵਿਘਨ)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਪ੍ਰਧਾਨਗੀ ਨਿਕਲ ਆਏਗੀ ਬਾਹਰ ....(ਵਿਘਨ)(ਸ਼ੋਰ).

**ਸਰਦਾਰ ਲਾਲ ਸਿੰਘ :** ਮੈਂ ਕਿਸੇ ਚੀਜ ਦੀ ਇੱਛਾ ਨਹੀਂ ਰੱਖਦਾ। ਮੈਂ ਪਾਰਟੀ ਦੇ ਹਰ ਅਹੁਦੇ ਤੇ ਰਿਹਾ ਹਾਂ। I am totally satisfied. ਮੈਨੂੰ ਹੁਣ ਕਿਸੇ ਚੀਜ਼ ਦੀ ਇੱਛਾ ਨਹੀਂ।

**ਮਾਨਯੋਗ ਸਪੀਕਰ:** ਤੁਹਾਡਾ ਪੁਆਇੰਟ ਆ ਗਿਆ ਹੈ। ਸਾਰਿਆਂ ਨੇ ਸੁਣ ਲਿਆ ਹੈ।

**ਸਰਦਾਰ ਲਾਲ ਸਿੰਘ:** ਇਸ ਨੂੰ ਕੰਟਰੋਲ ਕਰੋ। ਪੰਜਾਬ ਦੇ ਲੋਕਾਂ ਵਿੱਚ ਮਜ਼ਾਕ ਉੱਡ ਰਿਹਾ ਹੈ ਕਿ ਅਸੀਂ ਇਥੇ ਲੋਕਾਂ ਦੀ ਗੱਲ ਨਹੀਂ ਕਰਦੇ ....(ਵਿਘਨ)...

**ਮਾਨਯੋਗ ਸਪੀਕਰ:** ਕੰਟਰੋਲ ਤੁਹਾਡੀ ਕੋਆਪਰੇਸ਼ਨ ਨਾਲ ਹੀ ਹੋਣਾ ਹੈ।

**ਸਰਦਾਰ ਲਾਲ ਸਿੰਘ :** ਅਸੀਂ ਇਥੇ ਇੱਕ ਦੂਜੇ ਨਾਲ ਸਕੋਰ ਸੈਟਲ ਕਰਨ ਨਹੀਂ ਆਏ। ਇਸ ਕਰਕੇ ਮੇਰੀ ਤੁਹਾਨੂੰ ਵੀ ਅਤੇ ਇਧਰ ਵੀ ਬੇਨਤੀ ਹੈ ਕਿ ਇਸ ਇਸ਼ੂ ਨੂੰ ਆਪਾਂ ਠੀਕ ਕਰੀਏ। ਇਸ ਵਿਚੋਂ ਕੁਝ ਨਹੀਂ ਲੱਭਣਾ ਸਿਵਾਏ ਆਪਣਾ ਸਾਰੇ ਪੰਜਾਬ ਵਿੱਚ ਮਜ਼ਾਕ ਉਡ ਰਿਹਾ ਹੈ। ਮੈਂ ਜਨਰਲ ਗੱਲ ਕੀਤੀ ਹੈ। ਮੈਂ ਕਿਸੇ ਦੇ ਖਿਲਾਫ ਗੱਲ ਨਹੀਂ ਕੀਤੀ। ਇੱਕ ਦੂਜੇ ਦੇ ਖਿਲਾਫ ਇਲਜ਼ਾਮਬਾਜ਼ੀ ਕਰ ਰਹੇ ਹਾਂ। ਸਿਵਾਏ ਚਿੱਕੜ ਉਛਾਲਣ ਦੇ ਆਪਾਂ ਕੋਈ ਗੱਲ ਨਹੀਂ ਕਰ ਰਹੇ। ਇਹ ਲੋਕਾਂ ਦੇ ਭਲੇ ਦੀ ਗੱਲ ਨਹੀਂ ਹੈ।

**ਮਾਨਯੋਗ ਸਪੀਕਰ :** ਸਰਦਾਰ ਲਾਲ ਸਿੰਘ ਜੀ, please sit down. .....(ਵਿਘਨ) ..

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ...(ਵਿਘਨ)....

**ਮਾਨਯੋਗ ਸਪੀਕਰ:** ਸ਼ਰਮਾ ਜੀ, ਤੁਹਾਡਾ ਪੁਆਇੰਟ ਆ ਗਿਆ ਹੈ (ਵਿਘਨ)....(ਸ਼ੋਰ) ਹਾਂ ਜੀ, ਬ੍ਰਹਮ ਮਹਿੰਦਰਾ ਜੀ।

**ਸ਼੍ਰੀ ਬ੍ਰਹਮ ਮਹਿੰਦਰਾ:** ਸਪੀਕਰ ਸਾਹਿਬ,ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਪਟਿਆਲੇ ਸ਼ਹਿਰ ਦਾ ਇੱਕ ਬੜਾ ਬਰਨਿੰਗ ਇਸ਼ੂ ਤੁਹਾਡੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਕਰੰਟ ਇਸ਼ੂ ਹੈ ?

**ਸ਼੍ਰੀ ਬ੍ਰਹਮ ਮਹਿੰਦਰਾ:** ਬਿਲਕੁਲ ਕਰੰਟ ਹੈ, ਸਰ। ਬਿਜਲੀ ਵਰਗਾ ਕਰੰਟ ਹੈ ਜੀ ....(ਹਾਸਾ)...

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਬੈਠੇ ਬੈਠੇ):** ਕੈਪਟਨ ਸਾਹਿਬ ਦੇ ਮਗਰੋਂ ਪਟਿਆਲੇ ਵਿਚੋਂ ਕਰੰਟ ਖਤਮ ਹੋ ਗਿਆ ਹੈ।

**ਸ਼੍ਰੀ ਬ੍ਰਹਮ ਮਹਿੰਦਰਾ:** ਸਪੀਕਰ ਸਾਹਿਬ, ਪਟਿਆਲਾ ਸ਼ਹਿਰ ਵਿੱਚ ਇੱਕ ਕਲੋਨੀ ਹੈ ਜਿਸ ਦਾ ਨਾਂ ਰਾਜਪੁਰਾ ਕਲੋਨੀ ਹੈ। ਉਥੇ ਵੀਰ ਹਕੀਕਤ ਰਾਏ ਜੀ ਦਾ ਸਟੈਚੂ ਲੱਗਿਆ ਹੋਇਆ ਹੈ। ਉਥੇ ਕਲੋਨੀ ਦੇ ਸੈਂਟਰ ਵਿੱਚ ਬਹੁਤ ਵੱਡਾ ਗਰਾਊਂਡ ਹੈ। ਸਾਰੇ ਪਟਿਆਲੇ ਸ਼ਹਿਰ ਵਿੱਚ ਕੋਈ ਗਰਾਊਂਡ ਨਹੀਂ ਰਿਹਾ। ਕਿਸੇ ਤੇ ਸਰਕਾਰੀ ਬਿਲਡਿੰਗਾਂ ਬਣ ਗਈਆਂ, ਕੋਈ ਪੁੱਡਾ ਦੇ ਘੇਰੇ ਵਿੱਚ ਆ ਗਿਆ।ਇਹ ਜਿਹੜੀ ਰਾਜਪੁਰਾ ਕਲੋਨੀ ਹੈ, ਇਹ ਇੰਪਲਾਈਜ਼ ਦੀ ਕਲੋਨੀ ਸੀ। ਇਥੇ ਕੁਆਰਟਰ ਬਣੇ ਹੋਏ ਹਨ, ਇਹ ਡਿਲਾਪੀਡੇਟਿਡ ਕੰਡੀਸ਼ਨ ਵਿੱਚ ਹਨ।ਇਸ ਦੇ ਸੈਂਟਰ ਵਿੱਚ ਗਰਾਊਂਡ ਹੈ। ਬੱਚਿਆਂ ਦੇ ਖੇਡਣ ਲਈ ਪਟਿਆਲੇ ਸ਼ਹਿਰ ਵਿੱਚ ਕੋਈ ਗਰਾਊਂਡ ਨਹੀਂ ਹੈ। ਦੁਸ਼ਹਿਰਾ ਮਨਾਉਣ ਲਈ ਗਰਾਊਂਡ ਨਹੀਂ, ਕੀਰਤਨ ਕਰਨ ਲਈ ਗਰਾਊਂਡ ਨਹੀਂ ਹੈ। ਕੋਈ ਧਾਰਮਿਕ ਫੰਕਸ਼ਨ, ਕੋਈ ਸੈਮੀਨਾਰ ਕਰਾਉਣ ਲਈ ਕੋਈ ਗਰਾਊਂਡ ਨਹੀਂ ਹੈ। ਸਿਰਫ ਇਹੋ ਹੀ ਇਕ ਹੀ ਗਰਾਊਂਡ

[ ਸ਼੍ਰੀ ਬ੍ਰਹਮ ਮਹਿੰਦਰਾ ]

ਹੈ ਤੇ ਇਸ ਨੂੰ ਵੀਰ ਹਕੀਕਤ ਰਾਏ ਗਰਾਊਂਡ ਕਹਿੰਦੇ ਹਾਂ। ਹੁਣ ਸਥਿਤੀ ਇਹ ਆ ਗਈ ਹੈ ਕਿ ਸਰਕਾਰ ਨੇ ਉਸ ਸਾਰੀ ਕਲੋਨੀ ਨੂੰ ਪੁੱਡਾ ਨੂੰ ਦੇ ਦਿੱਤਾ ਹੈ, ਉਸ ਵਿਚ ਗਰਾਊਂਡ ਵੀ ਆ ਗਿਆ ਹੈ। ਪੁੱਡਾ ਨੂੰ ਜਿਸ ਵੇਲੇ ਹੁਣ ਦੇ ਦਿੱਤਾ ਹੈ ਤੇ ਪੁੱਡਾ ਉਸ ਨੂੰ ਵੇਚਣ ਲੱਗੀ ਹੈ ਉਸ ਵਿਚ ਉਨ੍ਹਾਂ ਨੇ ਰੈਜੀਡੈਂਸ਼ੀਅਲ ਕਲੋਨੀਆਂ ਵੀ ਬਣਾਉਣੀਆਂ ਹਨ ਤੇ ਉਸ ਵਿਚ ਕਮਰਸ਼ੀਅਲ ਏਰੀਆ ਵੀ ਕੱਟਣਾ ਹੈ। ਸਰਕਾਰ ਨੂੰ ਪੈਸੇ ਦੀ ਲੋੜ ਹੈ ਤੇ ਸਰਕਾਰ ਪੁੱਡਾ ਦੇ ਰਾਹੀਂ ਇਨਕਮ ਕਰੀ ਜਾ ਰਹੀ ਹੈ, ਕਲੋਨੀਆਂ ਵੇਚੀ ਜਾਂਦੇ ਹਨ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਟਿਆਲੇ ਸ਼ਹਿਰ ਦੀ ਇਸ ਸਮੱਸਿਆ ਨੂੰ ਮੁੱਖ ਰੱਖਦੇ ਹੋਏ ਕਿ ਕੋਈ ਉਥੇ ਗਰਾਊਂਡ ਨਹੀਂ ਹੈ, ਇਕ ਸਿਟੀ ਗਰਾਊਂਡ ਹੁੰਦਾ ਸੀ ਉਥੇ ਲੈਂਗੁਏਜ਼ ਡਿਪਾਰਟਮੈਂਟ ਬਣ ਗਿਆ ਹੈ। ਉਥੇ ਵੀਰ ਹਕੀਕਤ ਰਾਏ ਗਰਾਊਂਡ ਤੋਂ ਇਲਾਵਾ ਹੋਰ ਕੋਈ ਗਰਾਊਂਡ ਨਹੀਂ ਹੈ। ਜਿਹੜੀ ਕਲੋਨੀ ਹੁਣ ਪੁੱਡਾ ਨੇ ਵੇਚ ਕੇ ਬਣਾਉਣੀ ਹੈ, ਉਸ ਵਿਚ ਮੈਂ ਚਾਹੁੰਦਾ ਹਾਂ ਕਿ ਇਸ ਨੂੰ ਇਨਸ਼ੋਅਰ ਕੀਤਾ ਜਾਵੇ ਕਿ ਉਸ ਗਰਾਊਂਡ ਨੂੰ as it is ਮੇਨਟੇਨ ਕੀਤਾ ਜਾਵੇਗਾ। ਇਹ ਪਟਿਆਲੇ ਸ਼ਹਿਰ ਦੇ ਲੋਕਾਂ ਦੀ ਬਹੁਤ ਭਾਰੀ ਮੰਗ ਹੈ। ਮੈਂ ਚਾਹਾਂਗਾ ਕਿ ਇਸ ਦੇ ਉਤੇ ਜੇ ਕੋਈ ਕਨਸਰਨਡ ਮਨਿਸਟਰ ਜਵਾਬ ਦੇ ਦੇਵੇ ਤਾਂ ਜ਼ਿਆਦਾ ਅੱਛਾ ਹੋਵੇਗਾ। ਧੰਨਵਾਦ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਵੈਸੇ ਤਾਂ ਇਹ ਮੁੱਦਾ ਡਿਸਕਸ਼ਨ ਦੇ ਉਤੇ ਰੱਖਿਆ ਸੀ ਲੇਕਿਨ ਸਮਾਂ ਘੱਟ ਹੋਣ ਕਰਕੇ ਤੁਸੀਂ ਇਸ ਨੂੰ ਅਲਾਓ ਨਹੀਂ ਕਰ ਪਾ ਰਹੇ ਹੋ । ਮੈਂ ਬੇਨਤੀ ਕਰਾਂਗਾ ਕਿ ਅੱਜ ਇਸ ਮਸਲੇ ਨੂੰ ਜ਼ਰੂਰ ਸਮਾਂ ਦਿਉ। ਮੈਂ ਗੱਲ ਕਰਨੀ ਚਾਹੁੰਦਾ ਹਾਂ ਪੰਜਾਬ ਦੇ ਕਿਸਾਨਾਂ ਦੀ, ਮੈਂ ਗੱਲ ਕਰਨੀ ਚਾਹੁੰਦਾ ਹਾਂ ਉਹ ਕਿਸਾਨ ਜਿਹੜਾ ਪੂਰੇ ਦੇਸ਼ ਦਾ ਅੰਨਦਾਤਾ ਕਹਿਲਾਉਂਦਾ ਸੀ...

**ਮਾਨਯੋਗ ਸਪੀਕਰ:** ਤੁਸੀਂ ਬਹੁਤ ਬਰੀਫ ਗੱਲ ਕਰਨਾ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਅੱਜ ਪੰਜਾਬ ਦੇ ਕਿਸਾਨ ਦੀ ਮੰਡੀਆਂ ਵਿਚ ਬਹੁਤ ਦੁਰਦਸ਼ਾ ਹੋ ਰਹੀ ਹੈ ਅਤੇ ਪਿਛਲੇ 25 ਦਿਨਾਂ ਤੋਂ ਕਿਸਾਨ ਮੰਡੀਆਂ ਵਿਚ ਬੈਠਾ ਹੈ । ਅੱਜ ਇੰਜ ਜਾਪਦਾ ਹੈ ਕਿ ਕੱਲ੍ਹ ਇਥੇ ਪਟਾਕਿਆਂ ਦੀਆਂ, ਦੀਵਾਲੀ ਦੀਆਂ ਵਧਾਈਆਂ ਦਿੱਤੀਆਂ ਗਈਆਂ। ਮੈਨੂੰ ਲੱਗਦਾ ਹੈ ਕਿ ਸਾਡੇ ਪੰਜਾਬ ਦੇ ਕਿਸਾਨ ਦੀ, ਉਸ ਅੰਨਦਾਤੇ ਦੀ ਦੀਵਾਲੀ ਵੀ ਮੰਡੀਆਂ ਵਿਚ ਬੀਤੇਗੀ। ਇਸ ਪਿਛੇ ਮੈਂ ਸਮਝਦਾ ਹਾਂ ਕਿ ਸਾਰੀਆਂ ਪੰਜਾਬ ਸਰਕਾਰ ਦੀਆਂ ਗਲਤ ਨੀਤੀਆਂ ਹਨ। ਇਸ ਦਾ ਹੱਲ ਹੋ ਸਕਦਾ ਹੈ, ਇਹ ਸਾਰੇ ਦਾ ਸਾਰਾ ਸੈਂਟਰ ਗੌਰਮਿੰਟ ਉਤੇ ਇਲਜ਼ਾਮ ਲਗਾਇਆ ਜਾਂਦਾ ਹੈ । ਇਸ ਦਾ ਹੱਲ ਹੋ ਸਕਦਾ ਹੈ। ਹੁਣ ਮੰਡੀਆਂ ਵਿਚ ਪੈਡੀ ਦੀ ਪਰੋਕਿਉਰਮੈਂਟ ਦਾ ਸੀਜ਼ਨ ਚਲਦਾ ਹੈ, ਇਸ ਵਾਸਤੇ ਚਾਹੇ ਸੈਂਟਰ ਸਰਕਾਰ ਪਰੋਕਿਉਰਮੈਂਟ ਦਾ ਪੈਸਾ ਦਿੰਦੀ ਹੈ ਪਰ ਇਸ ਦੇ ਨਾਲ ਨਾਲ ਮਾਰਕਫੈੱਡ, ਪਨਸਪ, ਫੂਡ ਐਂਡ ਸਿਵਲ ਸਪਲਾਈ ਵਿਭਾਗ ਮਾਲ ਖਰੀਦ ਰਿਹਾ ਹੈ। ਐਫ.ਸੀ.ਆਈ. ਵੀ ਮਾਲ ਖਰੀਦ ਰਹੀ ਹੈ ਅਤੇ ਇਸ ਵਿਚ 10% ਐਫ.ਸੀ.ਆਈ.ਦਾ ਸ਼ੇਅਰ ਹੈ । ਉਹ ਅਸੀਂ ਜਿਹੜਾ ਨਮੀ ਵਾਲੇ ਝੋਨੇ ਦਾ ਰੌਲਾ ਪਾਉਂਦੇ ਹਾਂ ਕਿ ਨਮੀ ਵਾਲਾ ਝੋਨਾ ਹੈ, ਝੋਨਾ ਖਰਾਬ ਹੋ ਗਿਆ, ਬਦਰੰਗ ਹੋ ਗਿਆ, ਇਸ ਕਰਕੇ ਅਸੀਂ ਚੁੱਕ ਨਹੀਂ

ਰਹੇ। ਜਿਹੜੀ ਐਫ.ਸੀ.ਆਈ.ਹੈ ਤੇ ਉਸ ਦਾ ਪੰਜਾਬ ਦੀਆਂ ਮੰਡੀਆਂ ਵਿਚ 10 ਪ੍ਰਤੀਸ਼ਤ ਸ਼ੇਅਰ ਹੈ, ਓਹ ਆਪਣਾ ਸ਼ੇਅਰ ਖਰੀਦ ਰਹੀ ਹੈ, ਉਹ ਚੁੱਕ ਰਹੀ ਹੈ, (ਵਿਘਨ) ਇਕ ਮਿੰਟ ਮੈਨੂੰ ਬੋਲਣ ਦਿਉ। ਸਪੀਕਰ ਸਾਹਿਬ, ਕਿਸਾਨ ਨੂੰ ਐਫ.ਸੀ.ਆਈ ਕੋਈ ਦਿੱਕਤ ਨਹੀਂ ਦੇ ਰਹੀ ਕਿਉਂਕਿ ਜਿੰਨਾ ਸ਼ੇਅਰ ਉਨ੍ਹਾਂ ਦਾ ਬਣਦਾ ਹੈ ਉਤਨਾ ਉਹ ਚੁੱਕ ਰਹੀ ਹੈ ਉਹ ਦਿੱਕਤ ਕਿਉਂ ਨਹੀਂ ਹੋ ਰਹੀ, ਮੈਂ ਉਸ ਦਾ ਕਾਰਨ ਦੱਸਦਾ ਹਾਂ (ਵਿਘਨ) ਸਪੀਕਰ ਸਾਹਿਬ,ਉਸ ਦਾ ਕਾਰਨ ਇਹ ਹੈ ਕਿ ਐਫ.ਸੀ.ਆਈ. ਮਾਲ ਖਰੀਦਦੀ ਹੈ ਤਾਂ ਚੁੱਕ ਕੇ ਆਪ ਦੀਆਂ ਪਲੰਥਾਂ ਉਤੇ ਆਪਣੇ ਗੋਡਾਊਨ ਵਿਚ ਲੈ ਜਾਂਦੀ ਹੈ ਉਸ ਤੋਂ ਬਾਅਦ ਵਪਾਰੀਆਂ ਤੋਂ ਐਡਵਾਂਸ ਰਾਈਸ ਲੈ ਕੇ, ਐਡਵਾਂਸ ਰਾਈਸ ਲਈ ਉਹ ਦੋ ਗੱਡੀਆਂ ਲਗਾ ਆਉਂਦੇ ਹਨ ਤੇ ਉਸ ਤੋਂ ਬਾਅਦ ਐਡਵਾਂਸ ਰਾਈਸ ਦਾ ਜਿਹੜਾ ਝੋਨਾ ਹੁੰਦਾ ਹੈ ਉਹ ਚੁੱਕ ਲਿਆਉਂਦੇ ਹਨ। ਪਹਿਲਾਂ ਇਹ ਰੀਤੀ ਰਿਵਾਜ ਸੀ ਤੇ ਕਿਸਾਨ ਨੂੰ ਕੋਈ ਦਿੱਕਤ ਨਹੀਂ ਸੀ ਆਉਂਦੀ। ਪੰਜਾਬ ਗੌਰਮਿੰਟ ਕਿਉਂ ਨਹੀਂ ਇਹ ਕਰਦੀ ਕਿ ਜਿੰਨਾ ਉਨ੍ਹਾਂ ਦਾ ਆਪਣਾ ਜੋ ਸ਼ੇਅਰ ਹੈ ਉਹ ਕਿਸਾਨਾਂ ਦਾ ਜਿਹੜਾ (ਵਿਘਨ) ਇਕ ਮਿੰਟ ਜੀ ਕਿਸਾਨਾਂ ਦਾ ਜਿਹੜਾ ਝੋਨਾ ਹੈ ਉਹ ਆਪ ਦੀਆਂ ਪਲੰਥਾਂ ਦੇ ਉਤੇ ਲੈ ਕੇ ਜਾਣ ਜਦੋਂ ਉਨ੍ਹਾਂ ਨੂੰ ਸਾਂਭ ਸੰਭਾਲ ਦੇ ਪੈਸੇ ਦਿੱਤੇ ਜਾਂਦੇ ਹਨ..

**Mr.Speaker:** Thank you.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਇਹ ਆਪ ਦੀ ਨਹੀਂ, ਇਹ ਸ਼ੈਲਰਾਂ ਵਿਚ ਸਿੱਧਾ ਮਾਲ ਲਗਵਾਉਂਦੀ ਹੈ, ਇਸ ਕਰਕੇ ਅੱਜ ਕਿਸਾਨਾਂ ਦੇ ਝੋਨੇ ਦਾ ਐਮ.ਐਸ.ਪੀ. ਰੇਟ 1345/- ਰੁਪਏ ਕੁਇੰਟਲ ਸੀ ਪਰ 1150/- ਰੁਪਏ ਪ੍ਰਤੀ ਕੁਇੰਟਲ ਮੁਕਤਸਰ ਵਿਚ, ਤਰਨਤਾਰਨ ਵਿਚ ਝੋਨਾ ਵਿਕ ਰਿਹਾ ਹੈ ।(ਵਿਰੋਧੀ ਧਿਰ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਇਥੋਂ ਤੱਕ ਕਿ ਮੇਰਾ ਖਿਆਲ ਹੈ ਕਿ ਸਾਡੀ ਸਰਕਾਰ 2002 ਤੋਂ 2007 ਤੱਕ ਰਹੀ ਹੈ, ਕੋਈ ਧਰਨਾ ਨਹੀਂ ਲੱਗਿਆ । ਅੱਜ ਮੈਂ ਤੁਹਾਨੂੰ 2009 ਤੇ 2010 ਦੇ ਅੰਕੜੇ ਦੇਣਾ ਚਾਹੁੰਦਾ ਹਾਂ..

**ਮਾਨਯੋਗ ਸਪੀਕਰ:** ਤੁਹਾਡਾ ਪੁਆਇੰਟ ਆ ਗਿਆ ਹੈ, ਤੁਸੀਂ ਬੈਠੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਉਹ ਮਾਲ ਕਿਉਂ ਨਹੀਂ ਚੁੱਕਿਆ ਜਾ ਰਿਹਾ, ਉਹ ਮਾਲ ਇਸ ਕਰਕੇ ਨਹੀਂ ਚੁੱਕਿਆ ਜਾ ਰਿਹਾ ਕਿਉਂਕਿ ਜਿਹੜੀਆਂ ਹਾਈਬ੍ਰਿਡ ਵੈਰਾਇਟੀਜ਼ ਜਿਨ੍ਹਾਂ ਉਤੇ ਸਰਕਾਰ ਨੇ ਬੈਨ ਲਗਾਇਆ ਹੈ ਜਿਵੇਂ ਪਾਇਓਨੀਅਰ 71, ਪ੍ਰੋ-ਐਗਰੋ 6444, ਮੈਨਸੈਂਟੋ 257 ਇਹ ਤਿੰਨ ਵੈਰਾਇਟੀਆਂ ਜਿਹੜੀਆਂ ਹਨ, ਇਨ੍ਹਾਂ ਦੇ ਵਿਚ ਡੈਮੇਜ, ਡਿਸਕਲਰ ਜ਼ਿਆਦਾ ਹੁੰਦਾ ਹੈ ਅਤੇ ਟੋਟਾ ਵੀ ਜ਼ਿਆਦਾ ਬਣਦਾ ਹੈ। ਇਸ ਕਰਕੇ ਇਨ੍ਹਾਂ ਉਤੇ ਸਰਕਾਰ ਨੇ ਬੈਨ ਲਗਾਇਆ ਹੈ ਫਿਰ ਉਸ ਨੂੰ ਐਫ.ਸੀ.ਆਈ. ਕਿਵੇਂ ਖਰੀਦੇਗੀ । ਉਹੀ ਝੋਨਾ ਅੱਜ ਸਸਤੇ ਰੇਟ ਉਤੇ ਪੰਜਾਬ ਵਿਚ ਵਿਕ ਰਿਹਾ ਹੈ ।

**Mr. Speaker :** Thank you. Next, Cheema ji. Please be very brief.

**ਡਾਕਟਰ ਦਲਜੀਤ ਸਿੰਘ ਚੀਮਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਵਿੱਚ ਇਕ ਬਹੁਤ ਹੀ ਜ਼ਰੂਰੀ ਮਤਾ ਲਿਆਉਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਮਤਾ ਨਹੀਂ ਜੀ।

**ਡਾਕਟਰ ਦਲਜੀਤ ਸਿੰਘ ਚੀਮਾ :** ਬਹੁਤ ਇੰਪਾਰਟੈਂਟ ਮੁੱਦਾ ਹੈ ਜੀ। (ਸ਼ੋਰ)(ਵਿਘਨ)

**ਮਾਨਯੋਗ ਸਪੀਕਰ :** ਇਨ੍ਹਾਂ ਨੂੰ ਸੁਣਨ ਤਾਂ ਦਿਉ।

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਚੰਨੀ ਸਾਹਿਬ, ਉਨ੍ਹਾਂ ਨੂੰ ਸੁਣਨ ਤਾਂ ਦਿਓ। ਤੁਹਾਡਾ ਪੁਆਇੰਟ ਆ ਗਿਆ ਹੈ। (ਸ਼ੋਰ)(ਵਿਘਨ) ** ** Nothing should be recorded. (ਸ਼ੋਰ)** ** (ਵਿਘਨ) ਮੈਂ ਕਿਹਾ ਜੀ ਕੋਈ ਫਾਇਦਾ ਨਹੀਂ। ਤੁਹਾਡਾ ਕੁਝ ਵੀ ਰਿਕਾਰਡ ਨਹੀਂ ਹੋ ਰਿਹਾ। ਜੋ ਕਹਿਣਾ ਸੀ, ਉਹ ਰਾਜਾ ਜੀ ਨੇ ਕਹਿ ਦਿੱਤਾ ਹੈ। Please sit down. You are wasting the time. ਜਦੋਂ ਟਾਈਮ ਦਿਆਂਗਾ ਉਦੋਂ ਬੋਲ ਲੈਣਾ। ਹਾਂ ਜੀ, ਚੀਮਾ ਸਾਹਿਬ, ਤੁਸੀਂ ਬੋਲੋ।

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਧਰਮਸੋਤ ਜੀ, ਤੁਸੀਂ ਬੈਠ ਜਾਉ। ਮੈਂ ਤਾਂ ਹੈਰਾਨ ਹਾਂ ਕਿ ਤੁਸੀਂ ਦੋ ਤਿੰਨ ਵਾਰ ਐਮ.ਐਲ.ਏ. ਬਣ ਕੇ ਆ ਚੁੱਕੇ ਹੋ। ਕੀ ਮੈਂ ਕਿਸੇ ਨੂੰ ਕੰਪੈਲ ਕਰ ਸਕਦਾ ਹਾਂ? ਨਹੀਂ ਜੀ। ਚੀਮਾ ਸਾਹਿਬ, ਤੁਸੀਂ ਬੋਲੋ।

**ਡਾਕਟਰ ਦਲਜੀਤ ਸਿੰਘ ਚੀਮਾ :** ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀ ਮੈਂ ਗੱਲ ਕਰਨ ਲੱਗਿਆ ਹਾਂ ਇਸ ਦਾ ਸਬੰਧ ਰਾਜਨੀਤੀ ਨਾਲ ਨਹੀਂ ਹੈ। ਮੈਂ ਆਸ ਕਰਦਾ ਹਾਂ ਕਿ ਜਿਹੜੇ ਸਾਡੇ ਸਾਹਮਣੇ ਬੈਠੇ ਵੀਰ ਹਨ, ਉਹ ਵੀ ਇਸ ਦਾ ਸਮਰਥਨ ਕਰਨਗੇ ਕਿ ਪਿਛਲੇ ਦਿਨੀਂ....(ਸ਼ੋਰ)( ਵਿਘਨ)

**ਮਾਨਯੋਗ ਸਪੀਕਰ :** ਚੀਮਾ ਸਾਹਿਬ ਦੀ ਗੱਲ ਸੁਣਨ ਦਿਉ। ਤੁਹਾਡੀ ਗੱਲ ਸੁਣ ਲਈ ਹੈ। (ਸ਼ੋਰ)(ਵਿਘਨ)

**ਡਾਕਟਰ ਦਲਜੀਤ ਸਿੰਘ ਚੀਮਾ :** ਇਹ ਕੋਈ ਰਾਜਨੀਤਿਕ ਮੁੱਦਾ ਨਹੀਂ ਹੈ, ਸਾਰਿਆਂ ਦਾ ਸਾਂਝਾ ਮੁੱਦਾ ਹੈ।

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਕੁਝ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**Mr. Speaker :** You are wasting your time. ਮੰਤਰੀ ਦਾ ਬਿਆਨ ਆਵੇ ਇਹ ਕੋਈ ਜ਼ਰੂਰੀ ਨਹੀਂ ਹੈ।

---

**Not recorded as ordered by the Chair.

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਮੂਹ ਮੈਂਬਰ ਸਾਹਿਬਾਨ ** ** ਨਾਅਰੇ ਮਾਰਦੇ ਹੋਏ ਵੈੱਲ ਆਫ਼ ਦਿ ਹਾਊਸ ਵਿੱਚ ਆ ਗਏ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਚੰਨੀ ਜੀ, ਆਪਣੀ ਸੀਟ ਤੇ ਜਾਓ। No, No. Please sit down. ਚੀਮਾ ਸਾਹਿਬ, ਤੁਸੀਂ ਬੋਲੋ।

**ਡਾਕਟਰ ਦਲਜੀਤ ਸਿੰਘ ਚੀਮਾ :** ਮਾਨਯੋਗ ਸਪੀਕਰ ਸਾਹਿਬ, ਜਿਹੜਾ ਮੁੱਦਾ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ...(ਸ਼ੋਰ) (ਵਿਘਨ)

**ਮਾਨਯੋਗ ਸਪੀਕਰ :** ਚੀਮਾ ਜੀ, ਤੁਸੀਂ ਬੈਠ ਜਾਉ। ਮਨਿਸਟਰ ਸਾਹਿਬ ਖੜ੍ਹੇ ਹਨ।

**ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ) :** ਸਪੀਕਰ ਸਾਹਿਬ, ਇਸ ਦਾ ਜਵਾਬ ਇਕ ਮਿੰਟ ਦਾ ਨਹੀਂ ਹੈ। ਜੇ ਸਹੀ ਤਰ੍ਹਾਂ ਅੰਡਰਸਟੈਂਡਿੰਗ ਕਰਨੀ ਹੈ ਤਾਂ ਇਸ ਦਾ ਬੜਾ ਲੰਬਾ ਚੌੜਾ ਜਵਾਬ ਹੈ। ਮੈਂ ਆਪ ਇਨ੍ਹਾਂ ਵਿਚੋਂ ਕਈਆਂ ਨੂੰ ਇਨਵਾਈਟ ਕਰ ਲਵਾਂਗਾ ਅਤੇ ਇਸ ਸਾਰੇ ਇਸ਼ੂ ਤੇ ਐਜੂਕੇਟ ਕਰ ਦੇਵਾਂਗਾ ਕਿਉਂਕਿ ਗੱਲ ਕੀਤੀ ਹੈ ਇਸ ਕਰਕੇ ਮੈਂ ਐਮ.ਐਲ.ਏ. ਸਾਹਿਬਾਨ ਨੂੰ ਆਪ ਥੋੜ੍ਹਾ-ਬਹੁਤਾ ਕਲੀਅਰ ਕਰ ਦਿੰਦਾ ਹਾਂ। ਸਾਰਿਆਂ ਤੋਂ ਪਹਿਲੀ ਗੱਲ ਇਹ ਹੈ ਕਿ ਮੈਂ ਕਲੀਅਰ ਕਰ ਦਿਆਂ it is not a political statement. ਜੇਕਰ ਬਿਆਨ ਦੇਣਾ ਹੁੰਦਾ ਤਾਂ ਅਖ਼ਬਾਰਾਂ ਵਿੱਚ ਬਿਆਨ ਦੇਣ ਦੇ ਬੜੇ ਮੌਕੇ ਹਨ because at the end of the day ਇਹ ਸਾਡੇ ਸਾਰਿਆਂ ਲਈ ਜ਼ਰੂਰੀ ਹੈ ਕਿ ਅਸੀਂ ਪੰਜਾਬ ਦੀ ਸਾਰੀ ਕਿਸਾਨੀਅਤ, ਭਾਈਚਾਰਾ, ਜਿਹੜੀ ਇਸ ਨਾਲ ਲੇਬਰ ਜੁੜੀ ਹੈ, ਅਰਥਚਾਰਾ ਜੁੜਿਆ ਹੈ, ਇੰਡਸਟਰੀ ਜੁੜੀ ਹੈ, ਇਸ ਸਭ ਦੀ ਅਸੀਂ ਖੁਸ਼ਹਾਲੀ ਚਾਹੁੰਦੇ ਹਾਂ। ਦਰਅਸਲ ਜਿੰਨੀ ਵੀ ਪੈਡੀ ਜਾਂ ਵ੍ਹੀਟ ਚੁੱਕੀ ਜਾਂਦੀ ਹੈ ਇਸ ਵਾਸਤੇ ਗੌਰਮਿੰਟ ਆਫ਼ ਇੰਡੀਆ ਦੀ ਫੰਡਿੰਗ ਹੁੰਦੀ ਹੈ। ਗੌਰਮਿੰਟ ਆਫ਼ ਇੰਡੀਆ ਫੰਡ ਦਿੰਦੀ ਹੈ, ਸੈਂਟਰਲ ਗ੍ਰਾਂਟ ਆਉਂਦੀ ਹੈ ਜਿਸ ਨਾਲ ਸਪੈਸੀਫਿਕੇਸ਼ਨਾਂ ਹੁੰਦੀਆਂ ਹਨ ਕਿ ਇਸ ਹਿਸਾਬ ਨਾਲ ਝੋਨਾ ਚੁੱਕਿਆ ਜਾਣਾ ਹੈ, ਕਣਕ ਚੁੱਕੀ ਜਾ ਸਕਦੀ ਹੈ। ਇਸ ਵਿੱਚ ਸਾਡੀ ਕੋਈ ਮਨਮਰਜ਼ੀ ਨਹੀਂ ਹੁੰਦੀ ਕਿਉਂਕਿ ਇਸ ਨਾਲ ਉਨ੍ਹਾਂ ਦੀ ਸਕੀਮ ਦੀ ਵਾਇਓਲੇਸ਼ਨ ਹੋ ਜਾਵੇਗੀ। ਇਥੋਂ ਤੱਕ ਕਿ ਜਿਹੜਾ ਬਾਰਦਾਨਾ ਆਉਣਾ ਹੈ ਉਹ ਵੀ ਸੈਂਟਰ ਸਰਕਾਰ ਨੇ ਅਰੇਂਜ ਕਰਵਾ ਕੇ ਦੇਣਾ ਹੈ, ਆਪ ਉਨ੍ਹਾਂ ਨੇ ਸਾਰੀ ਪਰਚੇਜ਼ ਕਰਵਾ ਕੇ ਦੇਣੀ ਹੈ। ਜੇਕਰ ਅਸੀਂ ਵੇਅਰ ਹਾਊਸ ਵੀ ਬਣਾਉਣਾ ਹੈ ਤਾਂ ਉਸ ਬਾਰੇ ਵੀ ਸੈਂਟਰ ਸਰਕਾਰ ਹੀ ਦੱਸਦੀ ਹੈ ਕਿ ਇੱਥੇ ਬਣਾਓ, ਇੰਨਾ ਵੱਡਾ ਬਣਾਓ, ਇਸ ਨਕਸ਼ੇ ਦਾ ਬਣਾਓ। ਇਸ ਨੂੰ ਪਾਸ ਵੀ ਦਿੱਲੀ ਵਿੱਚ ਬੈਠੀ ਉਨ੍ਹਾਂ ਦੀ ਹਾਈ ਪਾਵਰਡ ਕਮੇਟੀ ਕਰਦੀ ਹੈ। ਇਸ ਤੋਂ ਅੱਗੇ, ਜਿਹੜਾ ਰਾਈਸ ਪੈਡੀ ਵਿਚੋਂ ਬਣਨਾ ਹੈ, ਉਸ ਦੀਆਂ ਸਪੈਸੀਫਿਕੇਸ਼ਨਾਂ ਵੀ...(ਵਿਘਨ) ਢਿਲੋਂ ਸਾਹਿਬ, ਮੈਨੂੰ ਬੋਲ ਲੈਣ ਦਿਓ।

**ਸਰਦਾਰ ਕੇਵਲ ਸਿੰਘ ਢਿਲੋਂ :** ਇਹ ਬਾਰਦਾਨੇ ਬਾਰੇ ਸੈਂਟਰ ਸਰਕਾਰ ਨੂੰ ਨਹੀਂ ਕਹਿ ਸਕਦੇ। 35/- ਰੁਪਏ ਵਾਲਾ ਬਾਰਦਾਨਾ 55/- ਰੁਪਏ ਵਿੱਚ ਖਰੀਦਦੇ ਹਨ ਜੀ।

**Not recorded as ordered by the Chair.

**ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ :** ਜੇ ਢਿੱਲੋਂ ਸਾਹਿਬ ਨੂੰ ਇਸ ਗੱਲ ਤੇ ਇੰਨਾ ਹੀ ਯਕੀਨ ਹੈ ਤਾਂ ਇਹ ਮੇਰੇ ਕੋਲ ਆ ਜਾਣ। ਮੈਂ ਇਨ੍ਹਾਂ ਨੂੰ ਸਾਰਾ ਕੁਝ ਕਲੀਅਰ ਕਰ ਦਿੰਦਾ ਹਾਂ। ਇਹ ਕਲੀਅਰ ਹੋਣ ਤੋਂ ਬਾਅਦ ਅਸੈਂਬਲੀ ਵਿੱਚ ਆ ਕੇ ਬਿਆਨ ਦੇ ਦੇਣ ਕਿ ਗੱਲ ਕਲੀਅਰ ਹੋ ਗਈ ਹੈ। ਕੁਝ ਵੀ ਹੈ, ਆਪਾਂ ਫਾਰਮਰ ਦੀ ਗੱਲ ਨੂੰ ਡੈਵੀਏਟ ਕਿਉਂ ਕਰ ਰਹੇ ਹਾਂ? ਚਲੋ, ਜੋ ਤੁਸੀਂ ਕਹਿ ਰਹੇ ਹੋ, ਆਪਾਂ ਫਾਰਮਰ ਦੀ ਗੱਲ ਨੂੰ ਡੈਵੀਏਟ ਨਾ ਕਰੀਏ। ਜਿੰਨਾ ਰਾਈਸ ਵੀ ਬਣਦਾ ਹੈ, ਉਸ ਬਾਰੇ ਸਪੈਸੀਫਿਕੇਸ਼ਨਾਂ ਸਾਰੀਆਂ ਗੌਰਮਿੰਟ ਆਫ਼ ਇੰਡੀਆ ਦਿੰਦੀ ਹੈ। ਅਸੀਂ ਉਸੇ ਤਰ੍ਹਾਂ ਹੀ ਖਰੀਦਦੇ ਹਾਂ। ਮੈਂ ਕੋਈ ਨਵੀਂ ਗੱਲ ਨਹੀਂ ਕਹਿ ਰਿਹਾ। (ਵਿਘਨ) ਜਾਖੜ ਸਾਹਿਬ, ਮੈਨੂੰ ਆਪਣੀ ਗੱਲ ਕਹਿ ਲੈਣ ਦਿਉ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਇਹ ਬੜਾ ਅਹਿਮ ਮੁੱਦਾ ਹੈ। ਮੈਂ ਮੰਤਰੀ ਸਾਹਿਬ ਨਾਲ ਬਿਲਕੁਲ ਸਹਿਮਤ ਹਾਂ ਕਿ ਇਸ ਦਾ ਜਵਾਬ ਬੜਾ ਲੰਬਾ ਹੈ। ਮੈਂ ਕਹਿੰਦਾ ਹਾਂ ਕਿ ਇਸ ਮੁੱਦੇ ਤੇ ਡਿਸਕਸ਼ਨ ਕਰਵਾ ਲਉ। ਇਹ ਬਹੁਤ ਅਹਿਮ ਮੁੱਦਾ ਹੈ। ਡਰੱਗ ਵਾਲੇ ਵਿਸ਼ੇ ਤੇ ਜੋ ਆਪਣੀ ਡਿਸਕਸ਼ਨ ਹੈ, ਉਸ ਤੇ ਡਿਸਕਸ਼ਨ ਅੱਗੇ ਕਰਵਾ ਲਉ। ਮਹਿੰਗਾਈ ਦੇ ਮੁੱਦੇ ਤੋਂ ਬਾਅਦ ਇਸ ਵਿਸ਼ੇ ਤੇ ਡਿਸਕਸ਼ਨ ਕਰਵਾ ਲਉ। ਅਸੀਂ ਹੁਣ ਬੱਚੇ ਤਾਂ ਰਹੇ ਨਹੀਂ ਕਿ ਘਰੇ ਜਾ ਕੇ ਪਟਾਕੇ ਚਲਾਉਣੇ ਹਨ। ਇਹ ਬਹੁਤ ਹੀ ਅਹਿਮ ਮੁੱਦਾ ਹੈ, ਇਸ ਵਿਸ਼ੇ ਤੇ ਡਿਸਕਸ਼ਨ ਹੋ ਜਾਵੇ we have more serious issues than that.

**FOOD AND CIVIL SUPPLIES AND INFORMATION TECHNOLOGY MINISTER:** We can do it right now.

**ਸ਼੍ਰੀ ਸੁਨੀਲ ਜਾਖੜ:** ਜ਼ੀਰੋ ਆਵਰ ਵਿੱਚ ਤੁਹਾਡੇ ਨਾਲ ਹੋਰ ਵੀ ਗੱਲਾਂ ਕਰਨੀਆਂ ਹਨ।

**FOOD AND CIVIL SUPPLIES AND INFORMATION TECHNOLOGY MINISTER:** I am ready for it. Am I running away from it? ਮੈਂ ਜਵਾਬ ਦੇ ਰਿਹਾ ਹਾਂ। ਜਿੰਨੀਆਂ ਰਾਈਸ ਦੀਆਂ ਸਪੈਸੀਫਿਕੇਸ਼ਨਾਂ ਹਨ ਕਿ ਕਿੰਨਾ ਇੱਕ ਫੈਕਟਰੀ ਜਾਂ ਸ਼ੈਲਰ ਵਾਲੇ ਨੇ ਮਾਲ ਲੈ ਕੇ ਉਸ ਦਾ ਕਿੰਨਾ ਚੌਲ ਬਣਾਉਣਾ ਹੈ, ਇਸ ਗੱਲ ਨੂੰ ਵੀ ਗੌਰਮਿੰਟ ਆਫ਼ ਇੰਡੀਆ ਡਿਸਾਈਡ ਕਰਦੀ ਹੈ। ਉਸ ਵਿਚ ਕਿੰਨਾ ਮੋਆਇਸਚਰ ਹੋਣਾ ਚਾਹੀਦਾ ਹੈ, ਇਸ ਬਾਰੇ ਵੀ ਗੌਰਮਿੰਟ ਆਫ਼ ਇੰਡੀਆ ਡਿਸਾਈਡ ਕਰਦੀ ਹੈ। ਇਸ ਹਾਲਾਤ ਵਿੱਚ ਜੋ ਅਸੀਂ ਖਰੀਦ ਕਰਨ ਜਾਂਦੇ ਹਾਂ, ਵੈਸੇ ਤਾਂ ਐਫ.ਸੀ.ਆਈ. ਦੀ ਖਰੀਦ ਕਰਨੀ ਬਣਦੀ ਹੈ। ਮੈਂ ਥੋੜ੍ਹਾ ਜਿਹਾ ਇਨ੍ਹਾਂ ਨੂੰ ਫੈਕਟਸ ਕੁਰੈਕਟ ਕਰ ਦੇਵਾਂ, ਇਹ ਨਹੀਂ ਹੈ ਕਿ ਮੈਂ ਗੱਲ ਲਗਾ ਕੇ ਕਹਿ ਰਿਹਾ ਹਾਂ। ਬਣਦੀ ਤਾਂ ਸਾਰੀ ਐਫ.ਸੀ.ਆਈ. ਦੀ ਖਰੀਦ ਹੀ ਸੀ ਪਰ ਐਫ.ਸੀ.ਆਈ. ਹੌਲੀ ਹੌਲੀ ਆਪਣੀ ਖਰੀਦ ਘਟਾਉਂਦੀ ਗਈ। ਇਹ ਨਹੀਂ ਕਿ ਇਕੱਲੀ ਸਾਡੀ ਪਾਰਟੀ ਦੀ ਗੱਲ ਹੈ, ਇਹ ਪੰਜਾਬ ਦੀ ਗੱਲ ਹੈ, ਇਸ ਵਿੱਚ ਸਾਰਿਆਂ ਦਾ ਹੀ ਭਲਾ ਹੁੰਦਾ ਹੈ। ਆਪਾਂ ਤਾਂ ਕਿਸਾਨ ਦਾ ਕੰਮ ਸੌਖਾ ਕਰਨਾ ਹੈ ਅਤੇ ਉਸ ਦਾ ਮਾਲ ਚੁੱਕਣਾ ਹੈ।ਇਹ ਰੋਲ ਫਿਰ ਸਟੇਟ ਦੀਆਂ

ਏਜੰਸੀਆਂ ਨੇ ਅਡਾਪਟ ਕਰਨਾ ਸ਼ੁਰੂ ਕਰ ਦਿੱਤਾ ਕਿ ਜੇਕਰ ਸੈਂਟਰ ਗੌਰਮਿੰਟ ਵੇਲੇ ਸਿਰ ਅਨਾਜ ਦੀ ਲਿਫਟਿੰਗ ਨਹੀਂ ਕਰਦੀ ਤਾਂ ਸਟੇਟ ਦੀਆਂ ਏਜੰਸੀਆਂ ਲਿਫਟਿੰਗ ਕਰ ਲਿਆ ਕਰਨ। ਇਹ ਕੰਮ ਸ਼ੁਰੂ ਹੋਇਆ ਕਿ ਸਟੇਟ ਦੀਆਂ ਏਜੰਸੀਆਂ ਲਿਫਟਿੰਗ ਕਰ ਲੈਣ (ਵਿਘਨ) ਢਿੱਲੋਂ ਸਾਹਿਬ, ਮੈਨੂੰ ਬੋਲ ਲੈਣ ਦਿਉ। ਮੈਂ ਤਾਂ ਸਗੋਂ ਤੁਹਾਨੂੰ ਡਿਟੇਲ ਵਿੱਚ ਪੂਰਾ ਆਂਸਰ ਦੇ ਰਿਹਾ ਹਾਂ। ਤੁਸੀਂ ਮੈਨੂੰ ਫਿਰ ਡਿਸਟਰਬ ਕਰ ਰਹੇ ਹੋ।

**ਸਰਦਾਰ ਕੇਵਲ ਸਿੰਘ ਢਿੱਲੋਂ:** ਇਹ ਗਲਤ ਕਹਿ ਰਹੇ ਹਨ ਜੀ।

**ਮਾਨਯੋਗ ਸਪੀਕਰ:** ਪਲੀਜ਼ ਤੁਸੀਂ ਬੈਠ ਜਾਉ। ਇਨ੍ਹਾਂ ਨੂੰ ਬੋਲ ਲੈਣ ਦਿਉ।

**ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ:** ਤੁਸੀਂ ਮੈਨੂੰ ਲਿਖ ਕੇ ਦਿਉ। ਜੇਕਰ ਮੈਂ ਗਲਤ ਹੋਵਾਗਾਂ ਤਾਂ ਮੈਂ ਮੁਆਫੀ ਮੰਗ ਲਵਾਂਗਾ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਸਰਦਾਰ ਲਾਲ ਸਿੰਘ ਹੁਰਾਂ ਨੇ ਕੁਰੈਕਟ ਕਰ ਦਿੱਤਾ ਕਿ ਇਹ ਸੈਂਟਰ ਨੇ ਹੀ ਕਰਨਾ ਹੈ। ਮੈਂ ਕਹਿੰਦਾ ਹਾਂ ਕਿ ਲਾਲ ਸਿੰਘ ਹੋਰਾਂ ਨੇ ਕਹਿ ਦਿੱਤਾ ਹੈ, ਫਿਰ ਵੀ ਨਹੀਂ ਬਹਿੰਦੇ। ਤੁਸੀਂ ਜਵਾਬ ਹੀ ਨਹੀਂ ਸੁਣਨਾ ਚਾਹੁੰਦੇ। ਤੁਸੀਂ ਜਵਾਬ ਤਾਂ ਸੁਣੋ।

**ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ:** ਪਹਿਲਾਂ ਮੈਨੂੰ ਬੋਲ ਲੈਣ ਦਿਉ। (ਵਿਘਨ) ਸਪੀਕਰ ਸਾਹਿਬ, ਜਿਵੇਂ ਢਿੱਲੋਂ ਸਾਹਿਬ ਨੇ ਕਿਹਾ ਹੈ, ਜੇਕਰ ਕੋਈ ਗੱਲ ਗਲਤ ਹੋਵੇਗੀ ਤਾਂ I will come and stand to apologise, there is nothing. ਜੇ ਮੈਂ ਗਲਤ ਹੋਵਾਗਾਂ ਤਾਂ ਮੈਂ ਹਾਊਸ ਤੋਂ ਮੁਆਫੀ ਮੰਗ ਲਵਾਂਗਾ। ਇਸ ਤੋਂ ਅੱਗੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਹੌਲੀ ਹੌਲੀ ਐਫ.ਸੀ.ਆਈ. ਨੇ ਆਪਣੀ ਖਰੀਦ ਘਟਾਉਣੀ ਸ਼ੁਰੂ ਕਰ ਦਿੱਤੀ ਜਿਹੜੀ ਕਿ ਸੈਂਟਰ ਸਰਕਾਰ ਦੀ ਜ਼ਿੰਮੇਵਾਰੀ ਸੀ। ਅਜਿਹਾ ਕਰਦੇ ਕਰਦੇ, 100% ਜਾਂ ਜਿੰਨਾ ਵੀ ਇਨ੍ਹਾਂ ਦਾ ਬਣਦਾ ਸੀ, ਉਸ ਤੋਂ ਘਟਦੇ ਘਟਦੇ ਇਹ ਡੇਢ ਪਰਸੈਂਟ ਤੇ ਆ ਗਏ ਕਿ ਜੇਕਰ 130 ਲੱਖ ਟਨ ਮਾਲ ਸਟੋਰ ਲਈ ਆਇਆ ਹੈ ਤਾਂ ਇਨ੍ਹਾਂ ਨੇ ਉਸ ਦਾ ਡੇਢ ਪਰਸੈਂਟ ਖਰੀਦਣਾ ਹੈ। ਮਤਲਬ ਕਿ ਇਸ ਵਿੱਚੋਂ ਸਿਰਫ 2 ਲੱਖ ਟਨ ਖਰੀਦਣਾ ਹੈ। ਇਹ ਮੌਕਰੀ ਹੈ। ਇਹ ਟੋਟਲ ਮੌਕਰੀ ਬਣ ਗਈ। ਅਸੀਂ ਪਹਿਲਾਂ ਇਨ੍ਹਾਂ ਦਾ ਕੋਟਾ 20% ਕਰਦੇ ਸੀ ਪਰ ਇਹ ਡੇਢ ਪਰਸੈਂਟ ਚੁੱਕਦੇ ਸੀ। ਅਸੀਂ ਇਨ੍ਹਾਂ ਨੂੰ ਬੁਲਾ ਕੇ ਕਿਹਾ ਕਿ ਸਾਨੂੰ ਰੀਅਲਿਸਟਿਕ ਫਿਗਰ ਦੇ ਦਿਉ ਕਿਉਂਕਿ ਸਾਡੀ ਸਾਰੀ ਪਲਾਨਿੰਗ ਹਿੱਲ ਜਾਂਦੀ ਹੈ। ਤੁਸੀਂ ਇੰਨੀ ਐਲੋਕੇਸ਼ਨ ਕਰਵਾ ਕੇ ਫਿਰ ਚੁੱਕਦੇ ਨਹੀਂ ਅਤੇ ਸਾਨੂੰ ਫਿਰ ਸਟੇਟ ਏਜੰਸੀਆਂ ਰਸ਼ ਕਰਨੀਆਂ ਪੈਂਦੀਆਂ ਹਨ। ਫਿਰ ਸਟੇਟ ਏਜੰਸੀਆਂ ਲਗਵਾਉਂਦੇ ਹਾਂ ਅਤੇ ਮਾਲ ਮੁਸ਼ਕਲ ਨਾਲ ਜਾ ਕੇ ਚੁੱਕਦੇ ਹਾਂ। ਇਨ੍ਹਾਂ ਨੇ ਕਿਹਾ ਕਿ ਸਾਨੂੰ 10% ਕਰ ਦਿਉ, ਇੰਨਾ ਚੁੱਕਿਆ ਕਰਾਂਗੇ। ਅੱਜ ਤੱਕ ਇਨ੍ਹਾਂ 10% ਤਾਂ ਕੀ ਚੁੱਕਣਾ ਸੀ, 5% ਵੀ ਨਹੀਂ ਟਪਾਇਆ। ਜੋ ਇਨ੍ਹਾਂ ਦਾ ਕਹਿਣਾ ਹੈ ਕਿ 10% ਚੁੱਕਦੇ ਹਨ ਜਾਂ 5% ਚੁੱਕਦੇ ਹਨ, ਇਹ ਮਿਸਟੇਕਨ ਹੈ। ਤੁਸੀਂ ਬੇਸ਼ੱਕ ਬਾਅਦ ਵਿੱਚ ਆ ਕੇ ਮੀਟਿੰਗ ਵਿੱਚ ਮੇਰੇ ਕੋਲ ਰਿਕਾਰਡ ਦੇਖ ਲਓ। ਮੈਂ ਆਫੀਸ਼ੀਅਲ ਰਿਕਾਰਡ ਦਿਖਾ ਦੇਵਾਂਗਾ। ਅੱਜ ਦੀ ਤਰੀਕ ਵਿੱਚ ਵੀ ਇਨ੍ਹਾਂ ਦੀ ਲਿਫਟਿੰਗ 4.5 ਪਰਸੈਂਟ ਹੈ। ਜਿਹੜਾ ਬਾਕੀ 5.5 ਪਰਸੈਂਟ ਦਾ ਕੋਟਾ ਹੈ, that is being lifted by the state agaencies not by any body else. ਇਸ ਤੋਂ ਅੱਗੇ ਮੈਂ

[ ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ ]

ਕਹਿਣਾ ਚਾਹੁੰਦਾ ਹਾਂ ਕਿ ਜਦੋਂ ਵੀ ਇਸ਼ੂ ਹੁੰਦਾ ਹੈ, ਸਰਕਾਰ ਇਸ ਵਾਸਤੇ ਡਿਊਟੀ ਬਾਊਂਡ ਹੈ ਕਿ ਅਸੀਂ ਸਾਰਾ ਮਾਲ ਐਮ.ਐਸ.ਪੀ. ਤੇ ਚੁੱਕਦੇ ਹਾਂ। ਅੱਜ ਦੀ ਤਰੀਕ ਵਿੱਚ ਤਕਰੀਬਨ 90 ਲੱਖ ਟਨ ਦੇ ਕਰੀਬ ਮੰਡੀਆਂ ਵਿੱਚ ਮਾਲ ਆ ਗਿਆ ਹੈ, ਜਿਸ ਦੀਆਂ ਸਭ ਬੋਲੀਆਂ ਹੋ ਚੁੱਕੀਆਂ ਹਨ। ਇਹ 90 ਲੱਖ ਟਨ ਦਾ ਸਾਡੇ ਕੋਲ ਰਿਕਾਰਡ ਹੈ। ਸਾਡੇ ਕੋਲ ਇਲੈਕਟ੍ਰੋਨਿਕ ਪੇਮੈਂਟਸ ਹਨ। ਇੱਕ ਇੱਕ ਚੀਜ਼ ਦਾ ਸਬੂਤ ਹੈ। ਜਦੋਂ ਮਰਜ਼ੀ ਇਹ ਆ ਜਾਣ, ਅੱਜ ਆ ਜਾਣ ਜਾਂ ਸਵੇਰੇ ਆ ਜਾਣ, ਇੱਕ ਇੱਕ ਪੇਮੈਂਟ ਦਾ ਇਲੈਕਟ੍ਰੋਨਿਕਲੀ ਡਾਕੂਮੈਂਟਿਡ ਰਿਕਾਰਡ at M.S.P. ਇਹ ਦੇਖ ਸਕਦੇ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ,...(ਵਿਘਨ)

**ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ:** ਚੰਨੀ ਸਾਹਿਬ, ਮੈਨੂੰ ਪਹਿਲਾਂ ਬੋਲ ਲੈਣ ਦਿਓ। ਮੈਂ ਤੁਹਾਡੀ ਗੱਲ ਤੇ ਆ ਜਾਂਦਾ ਹਾਂ। ਪਹਿਲਾਂ ਮੈਨੂੰ ਬੋਲ ਲੈਣ ਦਿਉ। ਇਹ ਦੇਖ ਸਕਦੇ ਹਨ (ਵਿਘਨ) (ਸ਼ੋਰ) ਇਕ ਮਿੰਟ ਜੀ ਚੰਨੀ ਸਾਹਿਬ, ਮੈਨੂੰ ਬੋਲ ਲੈਣ ਦਿਓ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ।)

**Mr.Speaker:** Please sit down, nothing is going to be recorded. Nothing should be recorded. ਤੁਸੀਂ ਐਵੇਂ ਗਲਤ ਕਿਉਂ ਬੋਲ ਰਹੇ ਹੋ? Please sit down .

**ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ:** ਮੈਂ ਤੁਹਾਡੇ ਜ਼ਜ਼ਬਾਤ ਸਮਝਦਾ ਹਾਂ, ਮੈਂ ਤੁਹਾਡੀ ਸੁਜੈਸ਼ਨ ਨੂੰ ਕਵਰ ਕਰਾਂਗਾ (ਵਿਘਨ) I will take it. I will answer that. I will address the point. (ਵਿਘਨ) (ਸ਼ੋਰ) ਢਿਲੋਂ ਸਾਹਿਬ, ਮੈਂ ਐਡਰੈਸ ਕਰਾਂਗਾ, ਜਿਹੜਾ ਤੁਸੀਂ ਇਸ਼ੂ ਰੇਜ਼ ਕੀਤਾ ਹੈ। I will address it right now to your satisfaction. (ਵਿਘਨ)(ਸ਼ੋਰ) ਕੰਗ ਸਾਹਿਬ, ਮੈਂ ਦੱਸਾਂਗਾ (ਵਿਘਨ) (ਸ਼ੋਰ)

**ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਇੰਨਾ ਲੰਮਾ ਜਵਾਬ ਮੰਤਰੀ ਜੀਂ ਦਾ, ਮੈਂ ਕਾਗਜ਼ ਵੀ ਵੇਖ ਲਵਾਂਗਾ ਜਿਹੜੇ ਮੰਤਰੀ ਜੀ ਕਹਿੰਦੇ ਹਨ।ਇਥੇ ਤਾਂ ਜਿਹੜੀ ਗੱਲ ਮੈਂ ਕਹਿ ਰਿਹਾ ਹਾਂ ਉਹ ਵੀ ਸੱਚ ਹੈ ਤੇ ਜੋ ਮੰਤਰੀ ਜੀ ਸਦਨ ਵਿਚ ਕਹਿ ਰਹੇ ਹਨ, ਉਹ ਵੀ ਸੱਚ ਹੀ ਮੰਨੀ ਜਾਣੀ ਹੈ।ਮੈਂ ਕਹਿ ਰਿਹਾ ਹਾਂ ਕਿ 10 ਫੀਸਦੀ ਖਰੀਦ ਹੋਈ ਹੈ। ਚਲੋ ਇਨ੍ਹਾਂ ਗੱਲਾਂ ਨੂੰ ਛੱਡ ਕੇ I just want a clarification on one issue ਕਿ ਮਾਲ ਮੰਡੀਆਂ ਦੇ ਵਿਚ ਆਉਂਦਾ ਹੈ ਤੇ ਤੁਸੀਂ ਕਹਿੰਦੇ ਹੋ ਕਿ ਉਸ ਨੂੰ ਐਫ.ਸੀ.ਆਈ. ਨਹੀਂ ਚੁੱਕਦੀ। ਪਰ ਤੁਸੀਂ ਇਹ ਮੰਨਦੇ ਹੋ ਕਿ ਸੈਂਟਰ ਸਰਕਾਰ ਪ੍ਰਕਿਉਰਮੈਂਟ ਵਾਸਤੇ ਪੈਸਾ ਦਿੰਦੀ ਹੈ। ਸੈਂਟਰ

ਸਰਕਾਰ ਤੁਹਾਨੂੰ ਕਿਸਾਨਾਂ ਦਾ ਮਾਲ ਚੁੱਕਣ ਵਾਸਤੇ ਪੈਸਾ ਦਿੰਦੀ ਹੈ, ਤੁਸੀਂ ਉਸ ਦੀ ਸਾਂਭ ਸੰਭਾਲ (ਵਿਘਨ) ਇਕ ਮਿੰਟ ਮਿੱਤਲ ਸਾਹਿਬ, ਇੰਝ ਨਾ ਕਰੋ ਪਲੀਜ਼, ਪਲੀਜ਼ ਇਕ ਮਿੰਟ, ਮਿੱਤਲ ਸਾਹਿਬ, ਕਮਾਲ ਹੋ ਗਈ। I said one second. (ਵਿਘਨ) (ਸ਼ੋਰ)

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ (ਵਿਘਨ)(ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ, ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸਰਦਾਰ ਪਰਮਿੰਦਰ ਸਿੰਘ ਪਿੰਕੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉੱਚੀ ਉੱਚੀ ਬੋਲ ਰਹੇ ਸਨ ਜੋ ਕਿ ਸਦਨ ਵਿਚ ਕਾਫੀ ਸ਼ੋਰ ਹੋਣ ਕਾਰਨ ਸੁਣਾਈ ਨਹੀਂ ਦੇ ਰਿਹਾ ਸੀ। )

**ਮਾਨਯੋਗ ਸਪੀਕਰ:** ਹਾਂ ਜੀ, ਮਿੱਤਲ ਸਾਹਿਬ। (ਵਿਘਨ) (ਸ਼ੋਰ)

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ :** ਮੈਂ ਬੇਨਤੀ ਕਰਨੀ ਚਾਹੁੰਦਾ ਹਾਂ (ਵਿਘਨ)(ਸ਼ੋਰ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਤੁਸੀਂ ਆਦੇਸ਼ ਪ੍ਰਤਾਪ ਜੀ ਤੋਂ ਸੀਨੀਅਰ ਹੋ? ਕਮਾਲ ਹੋ ਗਈ।(ਵਿਘਨ) (ਸ਼ੋਰ)

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ :** ਇਕ ਪਾਸੇ ਤਾਂ ਮੰਤਰੀ ਜੀ ਜਵਾਬ ਦੇ ਰਹੇ ਹਨ (ਵਿਘਨ) (ਸ਼ੋਰ)

**Mr. Speaker:** Please sit down, ਜਦੋਂ ਮੰਤਰੀ ਜੀ ਬੋਲ ਰਹੇ ਹਨ। Please sit down. ਮੈਂ ਕਿਹਾ ਜੀ ਕਿ ਤੁਸੀਂ ਬੈਠ ਜਾਓ।ਮੈਂ ਕਿਹਾ ਰਾਜਾ ਜੀ ਬੈਠ ਜਾਓ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ :** ਮੈਂ ਪਰਮਿਸ਼ਨ ਨਾਲ ਬੋਲ ਰਿਹਾ ਹਾਂ, ਮੈਂ ਤੁਹਾਡੀ ਗੱਲ ਦਾ ਸਮਰਥਨ ਕਰਾਂਗਾ। ਸਰ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਦਨ ਵਿਚ ਕੋਈ ਮੰਤਰੀ ਨੂੰ ਜਵਾਬ ਦੇਣ ਵਾਸਤੇ ਕੰਪੈਲ ਨਹੀਂ ਕਰ ਸਕਦਾ ਔਰ ਜੇ ਉਹ ਜਵਾਬ ਨਹੀਂ ਦੇ ਰਹੇ ਤਾਂ they all came into the well of the House including the Leader of the Opposition. ਔਰ ਜਦੋਂ ਇਹ ਖੜ੍ਹੇ ਹੋ ਕੇ ਜਵਾਬ ਦੇਣ ਲੱਗ ਗਏ ਤਾਂ ਤੁਸੀਂ ਸੁਣ ਤਾਂ ਲਵੋ। (ਵਿਘਨ) (ਸ਼ੋਰ)

**ਉੱਪ ਮੁੱਖ ਮੰਤਰੀ:** ਮੰਤਰੀ ਜੀ ਜਵਾਬ ਦੇ ਦਿੰਦੇ ਹਨ।ਤੁਸੀਂ ਬੈਠ ਜਾਉ।

**ਮਾਨਯੋਗ ਸਪੀਕਰ:** ਡਿਪਟੀ ਸੀ.ਐਮ. ਸਾਹਿਬ ਬੋਲ ਰਹੇ ਹਨ, ਪਲੀਜ਼ ਤੁਸੀਂ ਬੈਠ ਜਾਉ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ, ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਮੈਂ ਕਿਹਾ ਰਾਜਾ ਜੀ, this is not the stage ਉਹ ਜਵਾਬ ਦੇ ਰਹੇ ਹਨ, ਉਸ ਤੋਂ ਬਾਅਦ ਤੁਸੀਂ ਪੁੱਛ ਲੈਣਾ। Any Minister can intervene at any time.

**ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਰ, ਜੋ ਵੀ ਫੈਕਟਸ ਇਥੇ ਕਹੇ ਗਏ, ਜਿਵੇਂ ਮੰਤਰੀ ਜੀ ਨੇ ਕਿਹਾ ਕਿ 2 ਲੱਖ ਟਨ ਝੋਨਾ ਐਫ.ਸੀ.ਆਈ. ਨੇ ਖਰੀਦਿਆ ਹੈ।ਇਨ੍ਹਾਂ ਦੀ ਗੱਲ ਮੰਨ ਲੈਂਦੇ ਹਾਂ ਕਿ ਇਨ੍ਹਾਂ ਨੇ ਕਿਹਾ ਸੀ ਕਿ ਵੱਧ ਖਰੀਦੋ ਪਰ ਐਫ.ਸੀ.ਆਈ. ਨੇ ਘੱਟ ਖਰੀਦਿਆ।ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਐਫ.ਸੀ.ਆਈ. ਨੇ ਤੁਹਾਡੇ ਤੇ ਕੋਈ ਐਸੀ ਪਾਬੰਦੀ ਲਗਾਈ ਹੈ ਕਿ ਤੁਸੀਂ ਮੰਡੀਆਂ ਵਿਚੋਂ ਡਾਇਰੈਕਟ ਝੋਨਾ ਕਿਉਂ ਚੁੱਕਦੇ ਹੋ।ਅੱਜ ਤੋਂ 3-4 ਸਾਲ ਪਹਿਲਾਂ ਆਪਣੇ ਗੋਦਾਮਾਂ ਤੇ ਜੋ ਮਾਲ ਲੈ ਕੇ ਜਾਂਦੇ ਸੀ ਤੇ ਅਸੀਂ ਉਥੋਂ ਪਹਿਲਾਂ ਮਾਲ ਅਡਵਾਂਸ ਲਿਆ ਕੇ ਜਿਵੇਂ ਐਫ.ਸੀ.ਆਈ. ਪੈਟਰਨ ਚੱਲ ਰਿਹਾ ਹੈ, ਜਿੰਨਾ ਵੀ ਝੋਨਾ ਐਫ.ਸੀ.ਆਈ. ਨੇ ਖਰੀਦਿਆ, ਚਾਹੇ ਉਹ 2 ਲੱਖ ਟਨ ਖਰੀਦਿਆ, ਚਾਹੇ 5 ਲੱਖ ਟਨ ਖਰੀਦਿਆ। ਅਸੀਂ ਪਹਿਲਾਂ ਐਫ.ਸੀ.ਆਈ. ਨੂੰ ਚਾਵਲ ਦੇ ਕੇ ਆਉਂਦੇ ਹਾਂ ਫਿਰ ਉਨ੍ਹਾਂ ਤੋਂ ਝੋਨਾ ਚੁੱਕ ਕੇ ਲਿਆਉਂਦੇ ਹਾਂ।ਐਫ.ਸੀ.ਆਈ. ਜਿਹੜਾ ਝੋਨਾ ਖਰੀਦਦੀ ਹੈ ਉਹ ਕੋਈ ਵੱਖਰੀ ਵੈਰਾਇਟੀ ਨਹੀਂ ਹੈ, ਉਥੋਂ ਹੀ ਅਸੀਂ ਖਰੀਦਦੇ ਹਾਂ। ਮੇਰਾ ਸਵਾਲ ਇਹ ਹੈ ਕਿ ਕੀ ਤੁਹਾਡੇ ਉਤੇ ਕੇਂਦਰ ਸਰਕਾਰ ਨੇ ਅਜਿਹੀ ਕੋਈ ਸ਼ਰਤ ਰੱਖੀ ਹੈ ਜਾਂ ਕੀ ਤੁਹਾਨੂੰ ਇਹ ਕਿਹਾ ਹੈ ਕਿ ਤੁਸੀਂ ਡਾਇਰੈਕਟ ਸ਼ੈਲਰਾਂ ਵਾਲਿਆਂ ਨੂੰ ਮਾਲ ਚੁਕਵਾਉ ਕਿ ਤੁਸੀਂ ਆਪਣੇ ਗੁਦਾਮਾਂ ਤੇ ਲਿਜਾ ਕੇ ਸ਼ੈਲਰ ਵਾਲਿਆਂ ਨੂੰ ਐਡਵਾਂਸ ਰਾਈਸ ਦੇ ਕੇ ਮਾਲ ਚੁਕਵਾਉ ਤਾਂ ਕਿਸੇ ਵੀ ਬੰਦੇ ਨੂੰ ਪ੍ਰੋਕਿਓਰਮੈਂਟ ਵਿਚ ਬਿਲਕੁਲ ਕੋਈ ਦਿੱਕਤ ਵੀ ਨਹੀਂ ਆਏਗੀ। ਮੈਂ ਤੁਹਾਨੂੰ ਇਸ ਗੱਲ ਲਈ ਪੁੱਛਣਾ ਚਾਹੁੰਦਾ ਹਾਂ (ਵਿਘਨ)

**Mr. Speaker:** Please sit down. ਮੈਂ ਕਿਹਾ ਚੰਨੀ ਜੀ, ਤੁਸੀਂ ਬੈਠ ਜਾਓ। No, I will not allow you. Please sit down. ਹਾਂ ਜੀ, ਮੈਂ ਕਿਹਾ ਮਨਿਸਟਰ ਸਾਹਿਬ ਬੋਲ ਰਹੇ ਹਨ, ਤੁਸੀਂ ਜੇ ਜਵਾਬ ਨਾ ਆਇਆ ਤਾਂ ਫਿਰ ਕਹਿਣਾ। You are making the noise without any purpose, without any aim. Please sit down.

**ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ :** ਸਪੀਕਰ ਸਾਹਿਬ, ਮੈਂ ਪਹਿਲਾਂ ਜ਼ਰਾ ਵੜਿੰਗ ਸਾਹਿਬ ਦੀ ਗੱਲ ਦਾ ਜਵਾਬ ਦੇ ਦੇਵਾਂ। ਗੱਲ ਇਹ ਹੈ ਕਿ ਕਿ ਜਿਹੜੀ ਡਾਇਰੈਕਟ ਡਿਲੀਵਰੀ ਦੀ ਗੱਲ ਕੀਤੀ ਹੈ, it is a very old issue. ਮੈਂ ਫਿਰ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਇੱਥੇ ਇਹ ਗੱਲ ਨਾ ਛੇੜਣ I can talk with him for 15-20 minutes. ਤੁਸੀਂ ਮੇਰੇ ਨਾਲ ਆ ਜਾਓ, ਸ਼ਾਮ ਨੂੰ ਮਿਲ ਲਓ I will talk and I will answer this and I will explain this to you ਕਿ ਕਿਹੜੇ ਰੀਜ਼ਨਜ਼ ਹਨ ਅਤੇ ਕਿਥੇ ਐਫ.ਸੀ.ਆਈ is wrong, ਕਿਥੇ ਸ਼ਾਇਦ

ਅਸੀਂ ਉਨ੍ਹਾਂ ਤੇ ਪਰਚਾ ਪਾਉਣ ਲਈ ਵੀ ਕਿਹਾ ਹੋਵੇ। I don't know ਸ਼ਾਇਦ ਅਸੀਂ ਉਨ੍ਹਾਂ ਬਾਰੇ ਸੈਕਸ਼ਨ 120 ਬੀ ਵਿੱਚ ਲਿਆਉਣ ਦੀ ਵੀ ਗੱਲ ਕੀਤੀ ਹੋਵੇ On certain issues. I can explain it to you, regarding ਜਿਹੜੀ ਇਨ੍ਹਾਂ ਨੇ ਕਿਹਾ ਹੈ ਕਿ ਫਾਰਮਰ ਨੂੰ ਇਸ ਤਰ੍ਹਾਂ ਦੀ ਗੱਲ ਹੋ ਰਹੀ ਹੈ ਜਾਂ ਦਿੱਕਤ ਆ ਰਹੀ ਹੈ। ਮੈਂ ਥੋੜ੍ਹਾ ਜਿਹਾ ਹਾਊਸ ਨੂੰ ਐਕਸਪਲੇਨ ਕਰਨਾ ਚਾਹਾਂਗਾ ਕਿ ਇਸ ਦੇ ਵਿੱਚ ਜਿਹੜੀ ਫੂਡ ਡਿਪਾਰਟਮੈਂਟ ਦੀ ਨਿੱਜੀ ਜ਼ਿੰਮੇਵਾਰੀ ਹੁੰਦੀ ਹੈ ਉਹ ਇਹ ਹੈ ਕਿ ਪਹਿਲਾ ਐਮ.ਐਸ.ਪੀ. ਤੇ ਪਰਚੇਜ਼ ਕਰਨਾ । ਇਹ ਐਨਸ਼ਿਓਰ ਕਰਨਾ ਕਿ ਜਿਹੜਾ ਵੀ ਫਾਰਮਰਜ਼ ਦਾ ਚੁਣਿਆ ਹੋਇਆ ਆੜ੍ਹਤੀਆ ਹੈ, ਜਿਸ ਦੇ ਰਾਹੀਂ ਉਸ ਨੂੰ ਉਸ ਦੀ ਫਸਲ ਦੀ ਅੱਗੇ ਪੇਮੈਂਟ ਜਾਣੀ ਹੈ ਕਿ ਸਾਡੇ ਕੋਲੋਂ, ਡਿਪਾਰਟਮੈਂਟ ਕੋਲੋਂ, ਸਰਕਾਰ ਕੋਲੋਂ ਉਹ ਐਮ.ਐਸ.ਪੀ. ਰੇਟ ਉਤੇ ਹੀ ਪੇਮੈਂਟ ਜਾਵੇ, ਕਿਸਾਨ ਨੂੰ ਐਮ.ਐਸ.ਪੀ. ਰੇਟ ਤੋਂ ਘੱਟ ਪੇਮੈਂਟ ਨਾ ਜਾਵੇ। ਇਸ ਗੱਲ ਲਈ ਮੈਂ ਫਿਰ ਦੁਬਾਰਾ ਕਹਿੰਦਾ ਹਾਂ ਕਿ ਇਹ ਮੇਰੀ ਗਾਰੰਟੀ ਹੈ ਕਿ ਜਿੰਨੀ ਪੇਮੈਂਟ ਡਿਪਾਰਟਮੈਂਟ ਤੋਂ ਹੋਈ ਹੈ, ਜਿੰਨੀ ਕੋਈ ਖਰੀਦ ਹੋਈ ਹੈ, ਏਜੰਸੀਆਂ ਤੋਂ ਹੋਈ ਹੈ ਸਾਰੀ ਐਮ.ਐਸ.ਪੀ. ਉਤੇ ਹੋਈ ਹੈ ਪ੍ਰੰਤੂ ਨਾਲ ਦੀ ਨਾਲ ਮੈਂ (ਵਿਘਨ) ਢਿੱਲੋਂ ਸਾਹਿਬ, ਮੈਨੂੰ ਬੋਲ ਲੈਣ ਦਿਉ (ਵਿਘਨ) ਕੰਗ ਸਾਹਿਬ, ਪਲੀਜ਼ ਮੈਨੂੰ ਬੋਲ ਲੈਣ ਦਿਉ, ਮੈਂ ਇਸ਼ੂ ਐਡਰੈਸ ਕਰ ਰਿਹਾ ਹਾਂ। (ਵਿਘਨ)(ਸ਼ੋਰ)

**Mr. Speaker:** Please sit down. ਮੈਂ ਕਿਹਾ ਜੀ ਮਨਿਸਟਰ ਸਾਹਿਬ ਸਟੇਟਮੈਂਟ ਦੇ ਰਹੇ ਹਨ ਅਤੇ ਤੁਸੀਂ ਰੌਲਾ ਪਾਈ ਜਾ ਰਹੇ ਹੋ।

**ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ:** ਮੈਂ ਫਿਰ ਇਸ ਪੁਆਇੰਟ ਨੂੰ ਕਹਿੰਦਾ ਹਾਂ ਕਿ ਜਿਵੇਂ ਫਾਰਮਰ ਵੱਲੋਂ ਨੋਮੀਨੇਟਿਡ ਏਜੰਟ ਹੁੰਦਾ ਹੈ ਜਾਂ ਆੜ੍ਹਤੀਆ ਹੁੰਦਾ ਹੈ, ਡਿਪਾਰਟਮੈਂਟ ਪੇਮੈਂਟ ਉਸ ਨੂੰ ਕਰਦਾ ਹੈ, ਇਹ ਡਿਪਾਰਟਮੈਂਟ ਦੀ ਜ਼ਿੰਮੇਵਾਰੀ ਹੈ ਕਿ ਜਿੰਨਾ ਉਸ ਨੇ ਬਿੱਲ ਪੁੱਟ ਅੱਪ ਕੀਤਾ, ਜਿੰਨਾ ਉਸ ਨੇ ਸਟੋਰ ਕੀਤਾ ਉਸ ਦੀ ਪੇਮੈਂਟ ਐਮ.ਐਸ.ਪੀ. ਤੇ ਹੋਵੇ। ਸੋ, ਜਿਥੋਂ ਤੱਕ ਇਹ ਡਾਕੂਮੈਂਟ ਰਿਕਾਰਡ ਹੈ, ਡਿਪਾਰਟਮੈਂਟ ਵੱਲੋਂ ਇਹ ਸਾਰੀ ਦੀ ਸਾਰੀ ਪੇਮੈਂਟ ਐਮ.ਐਸ.ਪੀ. ਤੇ ਹੋਈ ਹੈ। ਜਿਵੇਂ ਚੰਨੀ ਜੀ ਨੇ ਕਿਹਾ ਕਿ ਕਈ ਥਾਵਾਂ ਤੇ ਜਿਹੜਾ ਆੜ੍ਹਤੀਆ ਹੈ ਉਹ ਅੱਗੇ ਰੇਟ ਘੱਟ ਦਿੰਦਾ ਹੈ। ਇਹ ਪੁਆਇੰਟ ਹੈ ਤੁਹਾਡਾ, ਇਹ ਠੀਕ ਹੈ (ਵਿਘਨ) ਢਿੱਲੋਂ ਸਾਹਿਬ, ਮੈਨੂੰ ਸੁਣ ਲਓ। ਇਨ੍ਹਾਂ ਨੇ ਇਹ ਇਸ਼ੂ ਰੇਜ਼ ਕੀਤੇ ਹਨ। ਇਨ੍ਹਾਂ ਦੇ ਵਿੱਚ ਸਾਡੀ ਸਟੈਂਡਿੰਗ ਇੰਸਟਰਕਸ਼ਨ ਹੈ ਕਿ ਵੈਸੇ ਜਿਥੇ ਵੀ ਹੈ ਤਾਂ ਮੇਰੇ ਡੋਮੇਨ ਵਿੱਚ ਡਾਇਰੈਕਟਲੀ ਨਹੀਂ ਆਉਂਦਾ ਇਹ ਤਾਂ ਮੰਡੀ ਬੋਰਡ ਅਧੀਨ ਆਉਂਦਾ ਹੈ। ਸਾਡੀ ਪੇਮੈਂਟ ਆੜ੍ਹਤੀਆਂ ਦੇ ਲੈਵਲ ਤੇ ਜਾ ਕੇ ਮੁੱਕ ਜਾਂਦੀ ਹੈ, ਉਸ ਤੋਂ ਅੱਗੇ ਮੰਡੀ ਬੋਰਡ ਦਾ ਓਪਰੇਸ਼ਨ ਆ ਜਾਂਦਾ ਹੈ to ensure subsequent payment as per the rules and regulations. ਉਸ ਦੇ ਵਿੱਚ ਫਿਰ ਵੀ ਅਸੀਂ ਸਟੇਟ ਕੀਤਾ ਹੋਇਆ ਹੈ ਕਿ ਜਿਥੇ ਕਿਤੇ ਕੋਈ ਫਾਰਮਰ ਨੂੰ ਪ੍ਰੋਬਲਮ ਹੈ, ਪੈਸਾ ਘੱਟ ਆਇਆ, ਉਹ ਮੰਡੀ ਬੋਰਡ ਨੂੰ ਰਿਪੋਰਟ ਕਰੇ ਉਹ ਇਸ ਨੂੰ ਫੂਡ ਡਿਪਾਰਟਮੈਂਟ ਵੀ ਨਾਲ ਹੋ ਕੇ ਚੈੱਕ ਕਰਵਾ ਦੇਵੇਗਾ। ਕਿਵੇਂ? ਪਿਛਲੀ ਵਾਰ 2-3 ਸਾਲ ਪਹਿਲਾਂ ਪੰਜਾਬ ਸਰਕਾਰ ਨੇ ਇੱਕ ਸਿਸਟਮ ਆਫ ਪੇਮੈਂਟ ਬੜਾ ਕਲੀਅਰਲੀ ਡਿਫਾਇਨ ਕੀਤਾ ਹੋਇਆ ਹੈ ਕਿ ਜਿੰਨੀ ਪੇਮੈਂਟ

[ ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ ]

ਖਰੀਦ ਵਾਸਤੇ ਜਾਂਦੀ ਹੈ ਤਾਂ ਅਸੀਂ ਕੇਵਲ ਤੇ ਕੇਵਲ ਇੱਕ ਅਕਾਊਂਟ ਹਰੇਕ ਕਮਿਸ਼ਨ ਏਜੰਟ ਨੂੰ ਸਪੈਸੀਫਾਈ ਕੀਤਾ ਹੋਇਆ ਹੈ ਕਿ ਤੁਸੀਂ ਅਕਾਊਂਟ ਰਜਿਸਟਰਡ ਕਰਵਾਉ। ਜਿੰਨੀ ਪੇਮੈਂਟ ਅਤੇ ਜਿੰਨੀ ਟਰਾਂਜ਼ੈਕਸ਼ਨ ਡਿਪਾਰਟਮੈਂਟ ਦੀ, ਏਜੰਸੀਆਂ ਦੀ, ਕਿਸੇ ਦੀ ਵੀ ਤੁਹਾਡੇ ਨਾਲ ਹੋਵੇਗੀ ਉਹ ਇੱਕ ਰਜਿਸਟਰਡ ਅਕਾਊਂਟ ਦੇ ਰਾਹੀਂ ਹੋ ਸਕਦੀ ਹੈ ਨਾ ਕਿ ਤਿੰਨ-ਚਾਰ ਰੈਂਡਮ ਅਕਾਊਂਟਾਂ ਦੇ ਨਾਲ ਹੋ ਸਕਦੀ ਹੈ। ਕਿਸਾਨ ਨੂੰ ਜਿਹੜੀ ਪੇਮੈਂਟ ਜਾਣੀ ਹੈ ਉਹ ਕੇਵਲ ਤੇ ਕੇਵਲ ਉਸ ਅਕਾਊਂਟ ਤੋਂ ਪੇਮੈਂਟ ਅੱਗੇ ਜਾਣੀ ਹੁੰਦੀ ਹੈ ਔਰ ਉਹ ਪੇਮੈਂਟ ਜਿਹੜੀ ਜਾਂਦੀ ਹੈ ਉਸ ਦੇ ਵਿੱਚ ਕੈਸ਼ ਟਰਾਂਸਜ਼ੈਕਸ਼ਨ per season be more than Rs. 10,000 ਬਾਕੀ ਸਾਰੀ ਪੇਮੈਂਟ ਜਿਹੜੀ ਜਾਣੀ ਹੈ ਉਹ ਵਾਈਡ ਚੈੱਕ ਜਾਂ ਇਲੈਕਟਰਾਨਿਕ ਟਰਾਂਸਫਰ ਰਾਹੀਂ ਹੀ ਜਾਣੀ ਹੁੰਦੀ ਹੈ। ਸੋ, ਜੇ ਕਿਸੇ ਨੂੰ ਉਥੇ ਸੋਰਟ ਪੇਮੈਂਟ ਆਉਂਦੀ ਹੈ, ਜੇ ਉਹ ਕੰਪਲੇਂਟ ਕਰਦੇ ਹਨ ਤਾਂ ਉਸ ਚੀਜ਼ ਨੂੰ ਚੈੱਕ ਕਰਵਾ ਕੇ ਵੈਰੀਫਾਈ ਕਰਵਾਇਆ ਜਾ ਸਕਦਾ ਹੈ। ਉਹ ਮੰਡੀ ਬੋਰਡ ਕੋਲ ਕੰਪਲੇਂਟ ਆਉਣੀ ਹੈ, ਮੇਰੇ ਕੋਲ ਨਹੀਂ ਆਉਣੀ ਹੈ ਪ੍ਰੰਤੂ ਡੈਫੀਨੇਟਲੀ ਮੈਂ ਨਾਲ insist ਕਰਵਾ ਕੇ rather ਅਸੀਂ ਕੀ ਕਰ ਰਹੇ ਹਾਂ ਅਸੀ ਅਵੇਟ ਕਰ ਰਹੇ ਹਾਂ ਅਤੇ ਅਸੀਂ ਸੈਂਟਰ ਦੇ ਮੰਤਰੀ, ਥੋਮਸ ਸਾਹਿਬ ਨਾਲ ਸਵੇਰੇ ਗੱਲ ਕਰਕੇ ਅੰਦਰ ਆਏ ਹਾਂ। ਕੱਲ੍ਹ ਵੀ ਇਹ ਗੱਲ ਕੀਤੀ। ਮੇਰੀ ਆਲਮੋਸਟ ਡੇਲੀ ਬੇਸਿਜ਼ ਤੇ ਗੱਲ ਹੋ ਰਹੀ ਹੈ। ਅਸੀਂ ਬੜੀ ਐਕਟਿਵਲੀ ਉਡੀਕ ਰਹੇ ਹਾਂ ਕਿ ਉਨ੍ਹਾਂ ਦੀ ਕਦੋਂ ਸਾਡੇ ਕੋਲ ਸਪੈਸੀਫਿਕੇਸ਼ਨ ਅਤੇ ਰਿਲੈਕਸੇਸ਼ਨ ਦੀ ਚਿੱਠੀ ਆਉਂਦੀ ਹੈ। ਰਿਲੈਕਸੇਸ਼ਨ ਦੀ ਚਿੱਠੀ ਦੇ ਨਾਲ ਨਾਲ ਸਟੇਟ ਵੱਲੋਂ ਇਹ ਵੀ ਸਟੇਟਮੈਂਟ ਅਖਬਾਰ ਵਿੱਚ ਆ ਰਹੀ ਹੈ ਕਿ ਜੇ ਕਿਸੇ ਕਿਸਾਨ ਨੂੰ ਘੱਟ ਰੇਟ ਮਿਲਿਆ ਹੈ ਤਾਂ ਸਾਨੂੰ ਰਿਪੋਰਟ ਕਰੇ। Action will be taken. ਇਹ ਗੌਰਮਿੰਟ ਵੱਲੋਂ ਨਾਲ ਦੀ ਨਾਲ ਸਟੇਟਮੈਂਟ ਵੀ ਆਏਗੀ। ਇਹ ਇਨਸ਼ਿਓਰ ਕੀਤਾ ਜਾਵੇਗਾ, ਜਿੱਥੇ ਕੰਪਲੇਂਟ ਹੈ ਉਸ ਦੀ ਰੀਡਰੈਸਲ ਹੋਵੇਗੀ (ਵਿਘਨ)

**ਮਾਨਯੋਗ ਸਪੀਕਰ :** ਇੱਕ ਮਿੰਟ ਗੱਲ ਸੁਣ ਲਉ ਜੀ। ਜ਼ੀਰੋ ਆਵਰ ਤਾਂ 11.50 ਤੇ ਖਤਮ ਹੋ ਗਿਆ। ਹਾਂ ਜੀ, ਸਰਦਾਰ ਲਾਲ ਸਿੰਘ ਜੀ।

**ਸਰਦਾਰ ਲਾਲ ਸਿੰਘ :** ਠੀਕ ਹੈ ਜੀ। ਮੇਰਾ ਤਾਂ ਸੁਭਾਅ ਤੁਹਾਡੇ ਨਾਲ ਮਿਲਦਾ ਹੈ, ਤੁਸੀਂ ਕਿਉਂ ਘਬਰਾਉਂਦੇ ਹੋ? (ਹਾਸਾ) ਮੈਨੂੰ ਤੁਹਾਡੇ ਤੇ ਮਾਣ ਹੈ। ਮੇਰਾ ਸੁਭਾਅ ਵੀ ਮਿਲਦਾ ਹੈ, ਸਾਡੀ ਹਾਈਟ ਵੀ ਮਿਲਦੀ ਹੈ, ਅਸੀਂ ਇਕੱਠੇ 1977 ਵਿੱਚ ਆਏ। ਮੈਨੂੰ ਥੋੜ੍ਹਾ ਜਿਹਾ ਡਾਊਟ ਇਹ ਹੈ ਕਿ ਜਿਸ ਤਰ੍ਹਾਂ ਮੇਰੀ ਖੱਬੀ ਅੱਖ ਦੀ ਨਿਗਾਹ ਘੱਟ ਹੈ, ਤੁਹਾਡੀ ਵੀ ਘੱਟ ਲੱਗਦੀ ਹੈ। (ਹਾਸਾ) ਇਹ ਚੈੱਕ ਕਰਵਾਉ। ਤੁਸੀਂ ਸਾਡੇ ਵੱਲ ਦੇਖਦੇ ਹੀ ਨਹੀਂ। ਉਧਰ ਦੇਖੀ ਜਾਂਦੇ ਹੋ।

**ਮਾਨਯੋਗ ਸਪੀਕਰ :** ਨਹੀਂ ਨਹੀਂ, ਮੈਂ ਦੋਨਾਂ ਪਾਸਿਆਂ ਨੂੰ ਇੱਕੋ ਜਿਹਾ ਦੇਖ ਰਿਹਾ ਹਾਂ। ਮੈਂ ਦੋਨੋਂ ਸਾਈਡਾਂ ਇੱਕੋ ਜਿਹੀਆਂ ਦੇਖ ਰਿਹਾ ਹਾਂ।

**ਸਰਦਾਰ ਲਾਲ ਸਿੰਘ :** ਮੈਂ ਇਸ ਤੇ ਬੋਲਣਾ ਨਹੀਂ ਸੀ ਪਰ ਮੈਂ ਕੁਝ ਗੱਲਾਂ ਕਹਿਣੀਆਂ ਹਨ ਕਿ ਇਹ ਜਿਹੜਾ ਮਸਲਾ ਹੈ, ਇਹ ਕੁਦਰਤ ਕਰਕੇ ਹੋਇਆ ਹੈ, ਇਹ ਮੌਸਮ ਦੀ ਖਰਾਬੀ ਕਰਕੇ ਹੋਇਆ ਹੈ।

**ਮਾਨਯੋਗ ਸਪੀਕਰ :** ਮੈਂ ਇਸੇ ਕਰਕੇ ਹੀ ਟਾਈਮ ਦਿੱਤਾ ਹੈ।

**ਸਰਦਾਰ ਲਾਲ ਸਿੰਘ :** ਇਸ ਕਰਕੇ ਇਹ ਪ੍ਰਾਬਲਮ ਆਈ ਹੈ।ਇਸ ਵਿਚ ਸਪੈਸੀਫਿਕੇਸ਼ਨ ਦਾ ਰੌਲਾ ਹੈ। ਇਹ ਭਾਰਤ ਸਰਕਾਰ ਤੈਅ ਕਰਦੀ ਹੈ ਕਿ ਮੋਆਇਸਚਰ ਕਿੰਨਾ ਹੋਵੇ, ਟੋਟਾ ਕਿੰਨਾ ਹੋਵੇ ਔਰ ਕਲਰ-ਡਿਸਕਲਰ ਦੀ ਰੇਸ਼ੋ ਕੀ ਹੋਵੇ, ਇਹ ਸਾਰਾ ਕੁਝ ਭਾਰਤ ਸਰਕਾਰ ਤੈਅ ਕਰਦੀ ਹੈ। ਇਸ ਮੌਸਮ ਕਰਕੇ ਸਾਰਾ ਅੱਪਸੈੱਟ ਹੋ ਗਿਆ। ਇਹ ਪਹਿਲਾਂ 1996 ਵਿੱਚ ਸਾਡੇ ਵੇਲੇ ਵੀ ਆਇਆ ਸੀ। ਇਹ ਕਦੇ-ਕਦੇ ਆਉਂਦਾ ਹੈ, ਹਰ ਸਾਲ ਨਹੀਂ ਆਉਂਦਾ। ਜਿਹੜਾ ਉਨ੍ਹਾਂ ਦਾ ਮੁੱਦਾ ਹੈ, ਉਹ ਸਿਰਫ ਇੰਨਾ ਹੈ ਕਿ ਜਿਹੜੀ ਐਫ.ਸੀ.ਆਈ. ਮਾਲ ਖਰੀਦ ਕਰਦੀ ਹੈ, ਉਹ ਮਾਲ ਖਰੀਦ ਕਰਕੇ ਆਪਣੀ ਕਸਟਡੀ ਵਿੱਚ ਰੱਖਦੀ ਹੈ। ਬਾਅਦ ਵਿੱਚ ਉਹ ਸ਼ੈਲਰਾਂ ਵਾਲਿਆਂ ਨੂੰ ਐਡਵਾਂਸ ਰਾਈਸ ਉਤੇ ਦਿੰਦੀ ਹੈ, ਉਨ੍ਹਾਂ ਦਾ ਮੁੱਦਾ ਸਿਰਫ ਇੰਨਾ ਹੈ। ਉਨ੍ਹਾਂ ਦਾ ਕਹਿਣਾ ਇਹ ਸੀ ਕਿ ਐਫ.ਸੀ.ਆਈ. ਪੈਟਰਨ ਤੇ, ਹੁਣ ਇਸ ਸਾਲ ਨਹੀਂ ਹੋ ਸਕਦਾ ਪਰ ਅੱਗੇ ਲਈ ਮੇਰਾ ਸੁਝਾਅ ਹੈ, ਉਨ੍ਹਾਂ ਦਾ ਵੀ ਸੁਝਾਅ ਹੈ ਕਿ ਵਜ਼ੀਰ ਸਾਹਿਬ ਵੀ ਬੈਠੇ ਹਨ, ਸਾਨੂੰ ਵੀ ਸੋਚਣਾ ਪਵੇਗਾ ਕਿ ਜੇ ਅਜਿਹੇ ਹਾਲਾਤ ਹੋਣ ਤਾਂ ਅਸੀਂ ਕਿਸਾਨਾਂ ਨੂੰ ਬਚਾਉਣ ਵਾਸਤੇ ਕਿ ਉਨ੍ਹਾਂ ਦੀ ਖੱਜਲ ਖੁਆਰੀ ਨਾ ਹੋਵੇ, ਇਹ ਆਲਟਰਨੇਟਿਵ ਪ੍ਰਬੰਧ ਸਟੋਰੇਜ ਦਾ ਸਾਡੀਆਂ ਏਜੰਸੀਆਂ ਨੂੰ ਵੀ ਐਫ.ਸੀ.ਆਈ. ਪੈਟਰਨ ਤੇ ਕਰਨਾ ਚਾਹੀਦਾ ਹੈ ਤਾਂ ਕਿ ਲੋਕ ਬਚ ਸਕਣ, ਕਿਸਾਨ ਬਚ ਸਕੇ। ਜਿਹੜੀ ਹੁਣ ਇਹ ਪ੍ਰਾਬਲਮ ਆਈ ਹੈ, ਜਦੋਂ ਤੱਕ ਸਪੈਸੀਫਿਕੇਸ਼ਨ ਦਾ ਫੈਸਲਾ ਭਾਰਤ ਸਰਕਾਰ ਨਹੀਂ ਕਰਦੀ, ਉਦੋਂ ਤੱਕ ਮਾਲ ਸ਼ੈਲਰਾਂ ਵਾਲੇ ਨਹੀਂ ਚੁੱਕ ਸਕਣਗੇ, ਉਹ ਮਰ ਜਾਣਗੇ। ਉਹ ਕਿਸ ਤਰ੍ਹਾਂ ਰਾਈਸ ਪੂਰਾ ਕਰਨਗੇ।ਫਸਲ ਦੀ ਯੀਲਡ ਕਿੰਨੀ ਘੱਟ ਗਈ ਹੈ, ਕਲਰ-ਡਿਸਕਲਰ ਜ਼ਿਆਦਾ ਵਧ ਗਿਆ, ਟੋਟਾ ਜ਼ਿਆਦਾ ਵਧ ਗਿਆ ਜਿਸ ਕਰਕੇ ਉਨ੍ਹਾਂ ਦਾ ਚੌਲ ਕਿਸੇ ਨੇ ਲੈਣਾ ਨਹੀਂ। ਇਸ ਕਰਕੇ ਬਹੁਤ ਵੱਡੀ ਸਮੱਸਿਆ ਹੈ, ਇਸ ਵਿੱਚ ਨਾ ਕਸੂਰ ਭਾਰਤ ਸਰਕਾਰ ਦਾ ਹੈ, ਨਾ ਪੰਜਾਬ ਸਰਕਾਰ ਦਾ ਹੈ। ਪ੍ਰਾਬਲਮ ਇਹ ਹੈ ਕਿ ਹਾਲਾਤ ਪੈਦਾ ਹੋ ਗਏ ਹਨ। ਉਨ੍ਹਾਂ ਦਾ ਸੁਝਾਅ ਇਹ ਹੈ, ਮੈਂ ਵੀ ਇਸ ਨਾਲ ਸਹਿਮਤ ਹਾਂ ਕਿ ਅੱਗੇ ਲਈ ਸਾਨੂੰ ਇਹ ਸੋਚਣਾ ਪਵੇਗਾ ਕਿ ਜਿਸ ਤਰ੍ਹਾਂ ਡਾਇਰੈਕਟ ਝੋਨਾ ਪਰਚੇਜ਼ ਕਰਕੇ ਐਫ.ਸੀ.ਆਈ. ਆਪਣੀ ਸਟੋਰੇਜ ਆਪ ਕਰਦੀ ਹੈ, ਸਾਡੀਆਂ ਏਜੰਸੀਆਂ ਨੂੰ ਇਸ ਵਾਸਤੇ ਤਿਆਰ ਹੋਣਾ ਪਵੇਗਾ ਕਿ ਐਸੇ ਹਾਲਾਤ ਵਿੱਚ ਕਿਸਾਨਾਂ ਦਾ ਝੋਨਾ ਮੰਡੀਆਂ ਵਿੱਚੋਂ ਚੁੱਕਿਆ ਜਾਵੇ। ਕਿਉਂਕਿ ਪੈਸਾ ਵੀ ਆਪਣਾ ਹੈ, ਬਾਰਦਾਨਾ ਵੀ ਆਪਣਾ ਹੈ, ਕਰੇਟਸ ਵੀ ਆਪਣਾ ਹੈ, ਕੋਈ ਚੀਜ਼ ਕਿਸੇ ਦੀ ਹੈ ਨਹੀਂ। ਜੋ ਐਫ.ਸੀ.ਆਈ. ਨੂੰ ਫੈਸੀਲਿਟੀਜ਼ ਹਨ ਉਹ ਸਾਨੂੰ ਸਾਰਿਆਂ ਨੂੰ ਵੀ ਹੈ, ਸਾਡੀਆਂ ਏਜੰਸੀਆਂ ਨੂੰ ਵੀ ਹੈ। ਸਾਨੂੰ ਇਸ ਵਾਸਤੇ ਇਹ ਸੋਚਣਾ ਪਵੇਗਾ ਕਿ ਖੁਦਾ ਨਾ ਖਾਸਤਾ ਐਸੀ ਨੌਬਤ ਨਾ ਆਵੇ, ਜੇ ਆਵੇ ਵੀ ਤਾਂ ਸਾਨੂੰ ਵੀ ਐਫ.ਸੀ.ਆਈ. ਪੈਟਰਨ ਤੇ ਆਪਣਾ ਆਲਟਰਨੇਟਿਵ ਪ੍ਰਬੰਧ ਕਰਨਾ ਚਾਹੀਦਾ ਹੈ।ਜੇ ਐਸੇ ਹਾਲਾਤ ਹੋਣ ਤਾਂ ਅਸੀਂ ਮੰਡੀਆਂ ਵਿੱਚੋਂ ਝੋਨਾ ਚੁੱਕ ਸਕੀਏ ਅਤੇ ਕਿਸਾਨ ਖੱਜਲ ਖੁਆਰ ਨਾ ਹੋਵੇ। ਭਾਰਤ ਸਰਕਾਰ ਨਾਲ ਸਟੇਟ ਗੌਰਮਿੰਟ ਆਪ ਬਾਅਦ ਵਿੱਚ ਇਹ ਫੈਸਲਾ ਕਰਦੀ ਰਹੇ, ਜੋ ਫੈਸਲਾ ਹੋਵੇ, ਉਹ ਸਾਰੇ ਸ਼ੈਲਰਾਂ ਵਾਲਿਆਂ ਨੂੰ ਵੀ ਮਨਜ਼ੂਰ ਹੋਵੇਗਾ ਕਿਉਂਕਿ ਅੱਜ ਸ਼ੈਲਰਾਂ ਵਾਲੇ ਮਾਲ ਨਹੀਂ ਚੁੱਕਣਗੇ ਕਿਉਂਕਿ ਮੰਡੀਆਂ ਵਿੱਚ

[ ਸਰਦਾਰ ਲਾਲ ਸਿੰਘ ]

ਫਸਲ ਦਾ ਗਲੱਟ ਆ ਗਿਆ ਹੈ। ਝੋਨਾ ਖਰਾਬ ਹੋ ਰਿਹਾ ਹੈ ਇਹ ਹੋਰ ਵਿਗੜ ਜਾਣਾ ਹੈ। ਉਸ ਵਿੱਚ ਬਰੋਕਨ ਵਧ ਜਾਣੀ ਹੈ, ਉਹ ਪਿਆ ਪਿਆ ਹੋਰ ਡਿਸਕਲਰ ਹੋ ਜਾਣਾ ਹੈ। ਇਸ ਕਰਕੇ ਜਿਹੜਾ ਉਨ੍ਹਾਂ ਦਾ ਸੁਝਾਅ ਸੀ, ਮੁੱਖ ਮੁੱਦਾ ਇਹ ਹੈ ਕਿ ਸਾਨੂੰ ਵੀ ਐਫ.ਸੀ.ਆਈ ਪੈਟਰਨ ਤੇ ਸਟੇਟ ਏਜੰਸੀਆਂ ਨੂੰ ਅੱਗੇ ਲਈ ਕੋਈ ਆਲਟਰਨੇਟ ਪ੍ਰਬੰਧ ਕਰਨਾ ਚਾਹੀਦਾ ਹੈ। (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ)

**Mr. Speaker :** Thank you.

**ਸਰਦਾਰ ਲਾਲ ਸਿੰਘ :** ਮੇਰਾ ਸਿਰਫ ਇੰਨਾ ਹੀ ਪੁਆਇੰਟ ਸੀ। ਜਦ ਤੱਕ ਸਪੈਸੀਫਿਕੇਸ਼ਨ ਦਾ ਫੈਸਲਾ ਨਹੀਂ ਹੁੰਦਾ। ਹੁਣ ਵੀ ਜੇ ਸਟੋਰੇਜ ਲਈ ਸਪੇਸ ਦੀ ਪ੍ਰਾਬਲਮ ਹੈ ਤਾਂ ਸ਼ੈਲਰਾਂ ਵਾਲਿਆਂ ਕੋਲ ਹੀ ਆਪਣੀ ਕਸਟਡੀ ਵਿੱਚ ਸਟੋਰ ਕਰ ਲੈਣਾ ਚਾਹੀਦਾ ਹੈ। ਉਹ ਕਿਹੜਾ ਨਾਂਹ ਕਰਨ ਲੱਗੇ ਹਨ। ਤੁਸੀਂ ਕਰ ਲਉ, ਹੁਣ ਕਿਹੜਾ ਕੋਈ ਰੋਕਦਾ ਹੈ। ਕਿਉਂਕਿ ਸਾਰਾ ਕੁਝ ਤੁਹਾਡਾ ਹੈ, ਕਿਸੇ ਨੂੰ ਕੁਝ ਨਹੀਂ ਦੇਣਾ ਹੈ। (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ) ਸਿਰਫ ਸਪੇਸ ਦੀ ਪ੍ਰਾਬਲਮ ਹੈ ਤਾਂ ਸ਼ੈਲਰਾਂ ਵਾਲੇ ਜਵਾਬ ਨਹੀਂ ਦਿੰਦੇ ਪਰ ਸਵਾਲ ਕਸਟਡੀ ਦਾ ਹੈ। ਕਸਟਡੀ ਤੁਹਾਡੀ ਹੋਵੇ, ਤੁਸੀਂ ਮੰਡੀਆਂ ਵਿੱਚੋਂ ਮਾਲ ਚੁੱਕ ਕੇ ਸ਼ੈਲਰਾਂ ਵਿੱਚ ਲਗਾ ਦਿਉ, ਬਾਕੀ ਤਾਂ ਕੋਈ ਲੈਣਾ-ਦੇਣਾ ਨਹੀਂ ਹੈ, ਸਭ ਕੁਝ ਤੁਹਾਡੇ ਕੋਲ ਹੈ। ਜਿੱਥੋਂ ਤੱਕ ਬਾਰਦਾਨੇ ਦਾ ਸਵਾਲ ਹੈ, ਬਾਰਦਾਨਾ ਭਾਰਤ ਸਰਕਾਰ ਹੀ ਦਿੰਦੀ ਹੈ, ਸਟੇਟ ਗੌਰਮਿੰਟ ਨਹੀਂ ਖਰੀਦਦੀ, ਉਨ੍ਹਾਂ ਨੂੰ ਸ਼ਾਇਦ ਇਸ ਗੱਲ ਦਾ ਇਲਮ ਨਹੀਂ ਹੈ। ਇਸ ਕਰਕੇ ਇਹ ਸੁਝਾਅ ਬਹੁਤ ਅੱਛਾ ਹੈ, ਇਹ ਮੰਨ ਲੈਣਾ ਚਾਹੀਦਾ ਹੈ।

**Mr. Speaker :** Thank you, Cheema Sahib Ji.

**ਸਰਦਾਰ ਲਾਲ ਸਿੰਘ :** ਇਸ ਦਾ ਪਰਮਾਨੈਂਟ ਹੱਲ ਇੱਕ ਹੀ ਹੈ। (ਵਿਘਨ) (ਸ਼ੋਰ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਹਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਹੁਣ ਚੀਮਾ ਸਾਹਿਬ ਬੋਲਣਗੇ। (ਵਿਘਨ) (ਸ਼ੋਰ) ਮੈਂ ਕਿਹਾ ਜੀ ਇਧਰੋਂ ਦੋ ਤਿੰਨ ਮੈਂਬਰ ਬੋਲ ਚੁੱਕੇ ਹਨ। ਹੁਣ ਉਧਰੋਂ ਵੀ ਬੋਲ ਲੈਣ ਦਿਓ।(ਵਿਘਨ)(ਸ਼ੋਰ) ਇਨ੍ਹਾਂ ਨੂੰ ਦੋ ਮਿੰਟ ਬੋਲ ਲੈਣ ਦਿਉ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ):** ਸਪੀਕਰ ਸਾਹਿਬ, ਆਪਾਂ ਜਿਵੇਂ ਹੁਣ ਮੋਸ਼ਨ ਹੈਂ ਜਿਵੇਂ ਚੱਲ ਰਿਹਾ ਹੈ ਉਵੇਂ ਚੱਲਣ ਦਿਓ। ਤੁਸੀਂ ਜ਼ੀਰੋ ਆਵਰ ਦੇ ਬਾਰੇ ਕਿਹਾ, ਅਸੀਂ ਉਹ ਕਰ ਦਿੱਤਾ।(ਵਿਘਨ) (ਸ਼ੋਰ)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, can I make my statement. (interruptions)

**ਮਾਨਯੋਗ ਸਪੀਕਰ:** ਜ਼ੀਰੋ ਆਵਰ ਤਾਂ ਖਤਮ ਹੋ ਗਿਆ ਹੈ। ਇਹ ਤਾਂ ਪੈਡੀ ਦੇ ਸਬੰਧ ਵਿੱਚ ਹੈ। ਇਹ ਆਪਣੇ ਪੇਪਰ ਦੇ ਦੇਣ। ਇਹ ਕਹਿ ਰਹੇ ਹਨ ਕਿ ਇਸ ਤੋਂ ਬਾਅਦ ਦੇਵਾਂਗੇ। (ਵਿਘਨ) (ਸ਼ੋਰ)

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਮੈਂ ਤੁਹਾਨੂੰ ਇਕ ਨੋਟਿਸ ਭੇਜਿਆ ਸੀ ਕਿ ਸਾਡੇ ਪੰਜਾਬੀ ਭਰਾ ਜਿਹੜੇ ਗੁਜਰਾਤ ਦੇ ਵਿੱਚ ਬੈਠੇ ਹਨ, ਕੱਲ੍ਹ ਚੀਮਾ ਸਾਹਿਬ ਦਾ ਏਥੇ ਬਿਆਨ ਆਇਆ ਸੀ ਕਿ..... (ਵਿਘਨ)

**ਮਾਨਯੋਗ ਸਪੀਕਰ:** ਮੇਰੀ ਪਹਿਲਾਂ ਇਕ ਬੇਨਤੀ ਸੁਣ ਲਵੋ। We can not compel other State Government. ਉਹ ਦੂਸਰੀ ਸਟੇਟ ਦਾ ਮਸਲਾ ਹੈ ਜੀ। ਨਹੀਂ, ਨਹੀਂ..

**ਸ਼੍ਰੀ ਸੁਨੀਲ ਜਾਖੜ:** ਚੀਮਾ ਸਾਹਿਬ, ਕੱਲ੍ਹ ਕੈਨੇਡਾ ਦੇ ਕਿਊਬਿਕ ਸਟੇਟ ਬਾਰੇ ਫਰੰਟ ਖੋਲ੍ਹਣ ਨੂੰ ਤਿਆਰ ਸਨ ਕਿਉਂਕਿ ਉਥੇ ਪ੍ਰੋਵਿੰਸ ਦੇ ਵਿੱਚ ਪੰਜਾਬੀਆਂ ਦੇ ਨਾਲ ਧੱਕਾ ਹੋ ਰਿਹਾ ਹੈ, ਉਥੇ ਵਾਸਤੇ ਤਾਂ ਤੁਸੀਂ ਰੈਜ਼ੋਲਿਊਸ਼ਨ ਮੂਵ ਕਰ ਦਿੱਤਾ। ਪੰਜਾਬ ਦੇ ਪੰਜਾਬੀ ਗੁਜਰਾਤ ਦੇ ਵਿੱਚ ਬੈਠੇ ਹਨ ਉਨ੍ਹਾਂ ਵਾਸਤੇ ਤਾਂ ਤੁਸੀਂ ਰੈਜ਼ੋਲਿਊਸ਼ਨ ਮੂਵ ਨਹੀਂ ਕੀਤਾ। (ਵਿਘਨ)

**ਮਾਨਯੋਗ ਸਪੀਕਰ:** ਨਹੀਂ ਨਹੀਂ। ਚੀਮਾ ਸਾਹਿਬ ਜੀ, ਤੁਸੀਂ ਬੋਲੋ।

**ਸ਼੍ਰੀ ਸੁਨੀਲ ਜਾਖੜ:** ਪੰਜਾਬ ਦੇ ਪੰਜਾਬੀ ਉਥੇ ਬੈਠੇ ਹਨ। ਆਪਾਂ ਏਥੇ ਲਾਅ ਐਂਡ ਆਰਡਰ ਦੀ ਗੱਲ ਕਰਦੇ ਹਾਂ। ਕੱਲ੍ਹ ਪੰਜਾਬੀ ਭਰਾ ਦੀਆਂ ਫੋਟੋਆਂ ਅਖਬਾਰਾਂ ਵਿਚ ਲੱਗੀਆਂ ਹਨ ਕਿ ਉਥੇ ਗੁਜਰਾਤ ਦੇ ਵਿੱਚ ਉਸ ਦੀਆਂ ਲੱਤਾਂ ਤੋੜੀਆਂ ਗਈਆਂ, ਅਖਬਾਰਾਂ ਦੇ ਵਿੱਚ ਇਸ ਚੀਜ਼ ਦੀਆਂ ਫੋਟੋਆਂ ਲੱਗੀਆਂ ਹਨ। ਇਸ ਸਬੰਧ ਵਿਚ ਆਪਣਾ ਹਾਊਸ ਯੂਨਾਨੀਮਸਲੀ ਇਕ ਰੈਜ਼ੋਲਿਊਸ਼ਨ ਪਾਸ ਕਰਕੇ ਗੁਜਰਾਤ ਦੇ ਚੀਫ ਮਨਿਸਟਰ ਸਾਹਿਬ ਨੂੰ ਭੇਜੇ ਕਿ ਸੁਪਰੀਮ ਕੋਰਟ ਵਿੱਚ ਜਿਹੜੀ ਅਪੀਲ ਕੀਤੀ ਹੈ ਉਸਨੂੰ ਵਿਦਡਰਾਅ ਕੀਤਾ ਜਾਵੇ ਅਤੇ ਉਨ੍ਹਾਂ ਕਿਸਾਨਾਂ ਨੂੰ ਰਾਹਤ ਦਿੱਤੀ ਜਾਵੇ।ਇਹ ਤੁਸੀਂ ਕਿਉਂ ਨਹੀਂ ਐਕਸੈਪਟ ਕਰਦੇ। (ਵਿਘਨ)(ਸ਼ੋਰ)

**Mr. Speaker:** Thank you. ਤੁਹਾਡਾ ਪੁਆਇੰਟ ਰਿਕਾਰਡ ਤੇ ਆ ਗਿਆ ਹੈ। ਜਾਖੜ ਸਾਹਿਬ, ਤੁਸੀਂ ਹੁਣ ਬੈਠੋ ਪਲੀਜ਼। (ਵਿਘਨ) (ਸ਼ੋਰ)

**ਸ਼੍ਰੀ ਸੁਨੀਲ ਜਾਖੜ:** ਅੱਜ ਦੇ ਦਿਨ ਆਪਾਂ ਹਰਿਆਣਾ ਬਣਾਉਣ ਵਾਲੇ ਹਾਂ। ਅੱਜ ਦੇ ਦਿਨ ਇਹ ਕਹਿੰਦੇ ਹਨ ਕਿ ਸਾਡੀ ਬੜੀ ਮਹੱਤਤਾ ਹੈ। ਪਹਿਲੀ ਨਵੰਬਰ ਨੂੰ ਪੰਜਾਬ ਹੋਂਦ ਵਿੱਚ ਆਇਆ। ਮੁੱਖ ਮੰਤਰੀ, ਪੰਜਾਬ ਅੱਜ ਕਿੱਥੇ ਹਨ, ਉਹ ਹਰਿਆਣੇ ਦੇ ਵਿੱਚ ਹਨ। (ਵਿਰੋਧੀ ਧਿਰ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਕੱਲ੍ਹ ਪੰਜਾਬ ਵਿੱਚ ਸਨ। ਪੰਜਾਬੀਆਂ ਦੇ ਨਾਲ ਏਨਾ ਵੱਡਾ ਧੱਕਾ ਹੋ ਰਿਹਾ ਹੈ। ਪੰਜਾਬੀਆਂ ਦੇ ਬਾਰੇ ਰੈਜ਼ੋਲਿਊਸ਼ਨ ਜ਼ਰੂਰ ਲੈ ਕੇ ਆਓ ਅਤੇ ਇਸ ਨੂੰ ਐਕਸੈਪਟ ਕਰੋ otherwise we will not participate in the proceedings.

**ਮਾਨਯੋਗ ਸਪੀਕਰ:** ਜਾਖੜ ਸਾਹਿਬ, ਤੁਹਾਡਾ ਪੁਆਇੰਟ ਆ ਗਿਆ ਹੈ। (ਵਿਘਨ) (ਸ਼ੋਰ) You can not compel me or to the State Government that we should act according to you. (Interruptions) You are crossing your limits.

**Shri Sunil Jakhar :** Then we will not participate in the proceedings.

----------

**Walk-out**

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰਜ਼ ਅਤੇ ਅਜ਼ਾਦ ਮੈਂਬਰ ਸ਼੍ਰੀ ਰਜਨੀਸ਼ ਕੁਮਾਰ ਗੁਜਰਾਤ ਸਰਕਾਰ ਵੱਲੋਂ ਉਥੇ ਰਹਿੰਦੇ ਪੰਜਾਬੀਆਂ ਵਿਰੁੱਧ ਕੀਤੀ ਜਾ ਰਹੀ ਧੱਕੇਸ਼ਾਹੀ ਬਾਰੇ ਸਰਕਾਰ ਵੱਲੋਂ ਸਦਨ ਵਿਚ ਮਤਾ ਲਿਆਉਣ ਦੀ ਮੰਗ ਨਾ ਮੰਨੇ ਜਾਣ ਕਾਰਨ ** ** ਨਾਅਰੇ ਮਾਰਦੇ ਹੋਏ ਸਦਨ ਵਿਚੋਂ ਵਾਕ ਆਊਟ ਕਰ ਗਏ।)

--------

**RESOLUTION REGARDING RECOMMENDATION TO THE STATE GOVERNMENT FOR TAKING UP MATTER WITH THE CENTRAL GOVERNMENT FOR TAKING APPROPRIATE MEASURES PERTAINING TO IMPOSITION OF BAN IN QUEBEC PROVINCE (CANADA) ON WEARING OF RELIGIOUS SYMBOLS BY THE PEOPLE OF VARIOUS RELIGIONS EMPLOYED IN GOVERNMENT JOBS.**

**ਮਾਨਯੋਗ ਸਪੀਕਰ:** ਹਾਂ ਜੀ ਚੀਮਾ ਸਾਹਿਬ ਜੀ, ਤੁਸੀਂ ਮਤਾ ਪੇਸ਼ ਕਰੋ।

**ਡਾਕਟਰ ਦਲਜੀਤ ਸਿੰਘ ਚੀਮਾ:** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ-

"ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਉਹ ਕੈਨੇਡਾ ਦੇ ਕਿਊਬਿਕ ਸੂਬੇ ਵਿਚ ਸੂਬਾ ਸਰਕਾਰ ਵੱਲੋਂ ਸਰਕਾਰੀ ਨੌਕਰੀਆਂ ਦੌਰਾਨ ਵੱਖ ਵੱਖ ਧਰਮਾਂ ਨਾਲ ਸਬੰਧਤ ਲੋਕਾਂ ਨੂੰ ਆਪਣੇ ਧਾਰਮਿਕ ਚਿੰਨ੍ਹ ਪਹਿਨਣ ਤੇ ਪਾਬੰਦੀ ਲਗਾਉਣ ਵਾਲੇ ਪ੍ਰਸਤਾਵਿਤ ਕਾਨੂੰਨ ਬਾਰੇ ਢੁੱਕਵੇਂ ਪੱਧਰ ਤੇ ਇਸ ਦੇ ਵਿਰੁੱਧ ਅਵਾਜ਼ ਉਠਾਉਣ ਲਈ ਕੇਂਦਰੀ ਸਰਕਾਰ ਉਤੇ ਜ਼ੋਰ ਪਾਵੇ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ ਕਿ-

"ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਉਹ ਕੈਨੇਡਾ ਦੇ ਕਿਊਬਿਕ ਸੂਬੇ ਵਿਚ ਸੂਬਾ ਸਰਕਾਰ ਵੱਲੋਂ ਸਰਕਾਰੀ ਨੌਕਰੀਆਂ ਦੌਰਾਨ ਵੱਖ ਵੱਖ ਧਰਮਾਂ ਨਾਲ ਸਬੰਧਤ ਲੋਕਾਂ ਨੂੰ ਆਪਣੇ ਧਾਰਮਿਕ ਚਿੰਨ੍ਹ

**Not recorded as ordered by the Chair.

ਪਹਿਨਣ ਤੇ ਪਾਬੰਦੀ ਲਗਾਉਣ ਵਾਲੇ ਪ੍ਰਸਤਾਵਿਤ ਕਾਨੂੰਨ ਬਾਰੇ ਢੁੱਕਵੇਂ ਪੱਧਰ ਤੇ ਇਸ ਦੇ ਵਿਰੁੱਧ ਅਵਾਜ਼ ਉਠਾਉਣ ਲਈ ਕੇਂਦਰੀ ਸਰਕਾਰ ਉਤੇ ਜ਼ੋਰ ਪਾਵੇ।"

ਬਹਿਸ, ਹਾਂ ਜੀ ਚੀਮਾ ਸਾਹਿਬ ਜੀ।

**ਡਾਕਟਰ ਦਲਜੀਤ ਸਿੰਘ ਚੀਮਾ (ਰੂਪਨਗਰ):** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਦੇ ਵਿੱਚ ਇਕ ਬਹੁਤ ਹੀ ਜ਼ਰੂਰੀ ਇਸ਼ੂ ਲਿਆਉਣਾ ਚਾਹੁੰਦਾ ਹਾਂ ਜਿਸ ਤਰ੍ਹਾਂ ਸਾਡੇ ਵਿਰੋਧੀ ਧਿਰ ਦੇ ਆਗੂ ਸ਼੍ਰੀ ਸੁਨੀਲ ਜਾਖੜ ਜੀ ਹੁਣੇ ਹੀ ਕਹਿ ਕੇ ਗਏ ਹਨ ਕਿ ਕੈਨੇਡਾ ਦੇ ਵਿੱਚ ਸਾਡੇ ਬਹੁਤ ਵੱਡੀ ਗਿਣਤੀ ਵਿੱਚ ਦੇਸ਼ ਵਾਸੀਆਂ ਦੀ ਔਰ ਖਾਸ ਤੌਰ ਤੇ ਪੰਜਾਬੀਆਂ ਦੀ ਗਿਣਤੀ ਹੈ।

**Mr. Speaker:** Please be very brief. ਚੀਮਾ ਜੀ, ਤੁਸੀਂ ਦੋ ਮਿੰਟਾਂ ਵਿੱਚ ਹੀ ਆਪਣੀ ਗੱਲ ਕਰ ਲਓ।

**ਡਾਕਟਰ ਦਲਜੀਤ ਸਿੰਘ ਚੀਮਾ:** ਠੀਕ ਹੈ, ਸਰ। ਉਥੇ ਬਹੁਤ ਗਿਣਤੀ ਵਿੱਚ ਪੰਜਾਬੀ ਵਸੇ ਹੋਏ ਹਨ। ਕੈਨੇਡਾ ਦੇ ਵਿੱਚ ਜਿਹੜੀ ਕਿਊਬਿਕ ਦੀ ਸਟੇਟ ਗੌਰਮਿੰਟ ਹੈ ਉਸ ਦੇ ਵਿੱਚ ਉਹ ਬਿਲ ਲਿਆਉਣ ਦੀ ਤਿਆਰੀ ਕਰ ਰਹੇ ਹਨ ਜਿਸ ਦੇ ਤਹਿਤ ਵੱਖ ਵੱਖ ਧਰਮਾਂ ਦੇ ਜਿਹੜੇ ਲੋਕ ਹਨ ਉਹ ਸਰਕਾਰੀ ਨੌਕਰੀਆਂ ਦੌਰਾਨ ਆਪਣੇ ਧਾਰਮਿਕ ਚਿੰਨ੍ਹ ਨਹੀਂ ਪਹਿਨ ਸਕਣਗੇ। ਮੈਂ ਤੁਹਾਨੂੰ ਇਸ ਲਈ ਬੇਨਤੀ ਕਰਨੀ ਚਾਹੁੰਦਾ ਹਾਂ ਕਿਉਂਕਿ ਸਾਡੇ ਸਿੱਖ ਵੀਰ ਵੀ, ਮੁਸਲਮਾਨ ਵੀਰ ਵੀ, ਇਸਾਈ ਅਤੇ ਯਹੂਦੀ ਵੀਰ ਵੀ ਉਥੇ ਵੱਖ ਵੱਖ ਧਰਮਾਂ ਨਾਲ ਸਬੰਧਤ ਲੋਕ ਬੈਠੇ ਹਨ ਜੇਕਰ ਕਿਊਬਿਕ ਸਰਕਾਰ ਵੱਲੋਂ ਇਹ ਐਕਟ ਪਾਸ ਕਰ ਦਿੱਤਾ ਗਿਆ, ਇਸ ਨਾਲ ਸਾਡੇ ਜਿਹੜੇ ਹਜ਼ਾਰਾਂ ਲੋਕ ਉਥੇ ਵਸੇ ਹੋਏ ਹਨ, ਉਹ ਸਾਰੇ ਆਪਣੀਆਂ ਨੌਕਰੀਆਂ ਤੋਂ ਹੱਥ ਧੋ ਬੈਠਣਗੇ। ਇਸ ਨਾਲ ਬਹੁਤ ਵੱਡਾ ethnical ਟਰਾਮਾ ਹੋਵੇਗਾ। ਜਿਵੇਂ ਫਰਾਂਸ ਵਿਚ ਪਹਿਲਾਂ ਦਸਤਾਰ ਉਤੇ ਪਾਬੰਦੀ ਲੱਗੀ ਹੋਈ ਹੈ। ਉਸ ਤੋਂ ਵੀ ਵੱਡੀ ਪ੍ਰਾਬਲਮ ਕੈਨੇਡਾ ਦੇ ਕਿਊਬਿਕ ਸਟੇਟ ਵਿਚ ਖੜ੍ਹੀ ਹੋਣ ਵਾਲੀ ਹੈ।ਭਾਵੇਂ ਕੈਨੇਡਾ ਦੇ ਬਾਕੀ ਸੂਬਿਆਂ ਦੇ ਲੋਕ, ਉਥੋਂ ਦੇ ਪਾਰਲੀਮੈਂਟ ਦੇ ਮੈਂਬਰ, ਇਥੋਂ ਤੱਕ ਕਿ ਉਥੋਂ ਦੇ ਪ੍ਰਧਾਨ ਮੰਤਰੀ ਨੇ ਵੀ ਇਸ ਗੱਲ ਦਾ ਵਿਰੋਧ ਕੀਤਾ ਹੈ। ਉਥੋਂ ਦੇ ਜਿਹੜੇ ਮਲਟੀਕਲਚਰਿਜ਼ਮ ਦੇ ਮੰਤਰੀ ਹਨ, ਉਨ੍ਹਾਂ ਨੇ ਵੀ ਇਸ ਗੱਲ ਦਾ ਵਿਰੋਧ ਕੀਤਾ ਹੈ। ਪਰ ਫਿਰ ਵੀ ਜੋ ਹਾਲਾਤ ਨਜ਼ਰ ਆ ਰਹੇ ਹਨ, ਫਰੈਂਚ ਭਾਸ਼ਾਈ ਸੂਬੇ ਵਿਚ ਉਥੋਂ ਦੀ ਸਰਕਾਰ ਹਾਊਸ ਵਿਚ ਇਸ ਤਰ੍ਹਾਂ ਦਾ ਮਤਾ ਜਾਂ ਬਿਲ ਲਿਆਉਣ ਲਈ ਬਜ਼ਿੱਦ ਹੈ। ਮੇਰੀ ਬੇਨਤੀ ਹੈ ਕਿ ਜਿਹੜਾ ਇਹ ਇਨਸਾਨੀਅਤ ਦਾ ਮਸਲਾ ਹੈ, ਮਨੁੱਖੀ ਅਧਿਕਾਰਾਂ ਦਾ ਮਸਲਾ ਹੈ, ਸਾਨੂੰ ਸਾਰੇ ਹਾਊਸ ਵੱਲੋਂ ਬੇਨਤੀ ਕਰਨੀ ਚਾਹੀਦੀ ਹੈ ਕਿ ਕੇਂਦਰ ਦੀ ਸਰਕਾਰ ਕੈਨੇਡਾ ਸਰਕਾਰ ਨਾਲ ਇਹ ਮਾਮਲਾ ਟੇਕ-ਅੱਪ ਕਰੇ ਅਤੇ ਉਥੋਂ ਦੇ ਲੋਕਾਂ ਦੇ ਮਨੁੱਖੀ ਅਧਿਕਾਰਾਂ ਦੇ ਨੁਕਸਾਨ ਵਾਲਾ ਬਿਲ ਉਥੇ ਨਹੀਂ ਆਉਣਾ ਚਾਹੀਦਾ। ਸਾਡੇ ਜਿਹੜੇ ਵੀਰ ਉਥੇ ਵਸੇ ਹੋਏ ਹਨ ਅਤੇ ਹੋਰਨਾਂ ਧਰਮਾਂ ਦੇ ਲੋਕ ਉਥੇ ਵਸੇ ਹੋਏ ਹਨ, ਉਨ੍ਹਾਂ ਨੂੰ ਕੋਈ ਨੁਕਸਾਨ ਨਾ ਹੋਵੇ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਜਾਖੜ ਸਾਹਿਬ ਨੇ ਗੁਜਰਾਤ ਦੇ ਮਸਲੇ ਬਾਰੇ ਗੱਲ ਕੀਤੀ ਸੀ........

**ਮਾਨਯੋਗ ਸਪੀਕਰ:** ਮਿੱਤਲ ਜੀ, ਇਕ ਮਿੰਟ, ਪਹਿਲਾਂ ਮੇਰੀ ਬੇਨਤੀ ਸੁਣ ਲਵੋ। ਮੈਂ ਇਹ ਨਹੀਂ ਕਹਿੰਦਾ ਕਿ ਤੁਸੀਂ ਗੱਲ ਨਾ ਕਰੋ। ਪਹਿਲਾਂ ਮੇਰੀ ਗੱਲ ਸੁਣ ਲਵੋ। ਮੈਂ ਚਾਹੁੰਦਾ ਹਾਂ ਕਿ ਜੇ ਹਾਊਸ ਦੇ ਆਨਰੇਬਲ ਮੈਂਬਰ ਸਾਹਿਬਾਨ ਦੀ ਸਹਿਮਤੀ ਹੋਵੇ ਕਿ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਭਾਰਤ ਸਰਕਾਰ ਨੂੰ ਇਹ ਸਿਫਾਰਸ਼ ਕਰੇ ਕਿ ਇਹ ਮਸਲਾ ਕੈਨੇਡਾ ਸਰਕਾਰ ਨਾਲ ਟੇਕ-ਅੱਪ ਕੀਤਾ ਜਾਵੇ। ਜਿਹੜਾ ਚੀਮਾ ਸਾਹਿਬ ਨੇ ਕਿਹਾ ਹੈ ਕਿ ਕਿਊਬਿਕ ਦੀ ਸਰਕਾਰ ਪੱਗੜੀ ਜਾਂ ਹੋਰ ਧਾਰਮਿਕ ਚਿੰਨ੍ਹਾਂ ਦੇ ਪਹਿਨਣ ਉਤੇ ਪਾਬੰਦੀ ਲਗਾਉਣ ਜਾ ਰਹੀ ਹੈ। ਸਰਕਾਰ ਉਹ ਮਤਾ ਲਿਆਉਣਾ ਚਾਹੁੰਦੀ ਹੈ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ):** ਸਪੀਕਰ ਸਾਹਿਬ, ਜਿਵੇਂ ਹੀ ਹਾਊਸ ਮਤਾ ਪਾਸ ਕਰ ਦਿੰਦਾ ਹੈ ਤਾਂ ਜਿਹੜਾ ਮਤਾ ਪਾਸ ਕੀਤਾ ਜਾਵੇਗਾ ਉਹ ਅਸੀਂ ਸੈਂਟਰ ਸਰਕਾਰ ਨਾਲ ਗੱਲ ਕਰਾਂਗੇ ਕਿ ਪੰਜਾਬ ਦੇ ਲੋਕਾਂ ਦੀਆਂ ਇਹ ਫੀਲਿੰਗਜ਼ ਹਨ ਅਤੇ ਇਹ ਫੀਲਿੰਗਜ਼ ਕੈਨੇਡਾ ਦੀ ਸਰਕਾਰ ਕੋਲ ਪਹੁੰਚਾਈਆਂ ਜਾਣ ਅਤੇ ਉਨ੍ਹਾਂ ਨੂੰ ਦੱਸਣ ਕਿ ਸਾਡੇ ਦੇਸ਼ ਤੇ ਪੰਜਾਬ ਦੇ ਲੋਕ ਕਿੰਨੇ ਪ੍ਰੇਸ਼ਾਨ ਹਨ ਕਿ ਕਿਊਬਿਕ ਦੇਸ਼ ਵਿਚ ਕਿਵੇਂ ਵਿਤਕਰਾ ਹੋ ਰਿਹਾ ਹੈ। ਕਿਉਂਜੋ ਜਿਹੜਾ ਮਸਲਾ ਡੀਲ ਕਰਨਾ ਹੈ, ਉਹ ਭਾਰਤ ਸਰਕਾਰ ਨੇ ਹੀ ਕੈਨੇਡਾ ਦੀ ਸਰਕਾਰ ਨਾਲ ਡੀਲ ਕਰਨਾ ਹੈ। We will request the Government of India to take it up.

**ਮਾਨਯੋਗ ਸਪੀਕਰ:** ਪ੍ਰਸ਼ਨ ਹੈ ਕਿ-

> "ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਉਹ ਕੈਨੇਡਾ ਦੇ ਕਿਊਬਿਕ ਸੂਬੇ ਵਿਚ ਸੂਬਾ ਸਰਕਾਰ ਵੱਲੋਂ ਸਰਕਾਰੀ ਨੌਕਰੀਆਂ ਦੌਰਾਨ ਵੱਖ ਵੱਖ ਧਰਮਾਂ ਨਾਲ ਸਬੰਧਤ ਲੋਕਾਂ ਨੂੰ ਆਪਣੇ ਧਾਰਮਿਕ ਚਿੰਨ੍ਹ ਪਹਿਨਣ ਤੇ ਪਾਬੰਦੀ ਲਗਾਉਣ ਵਾਲੇ ਪ੍ਰਸਤਾਵਿਤ ਕਾਨੂੰਨ ਬਾਰੇ ਢੁੱਕਵੇਂ ਪੱਧਰ ਤੇ ਇਸ ਦੇ ਵਿਰੁੱਧ ਅਵਾਜ਼ ਉਠਾਉਣ ਲਈ ਕੇਂਦਰੀ ਸਰਕਾਰ ਉਤੇ ਜ਼ੋਰ ਪਾਵੇ।"

*ਪ੍ਰਸਤਾਵ ਪ੍ਰਵਾਨ ਹੋਇਆ।*

-----

## STATEMENT BY THE MINISTER REG. SIKH FARMERS OF GUJARAT

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਤੇ**

**ਸੰਸਦੀ ਮਾਮਲੇ ਮੰਤਰੀ (ਸ੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਮੈਂ ਗੁਜਾਰਿਸ਼ ਕਰਨੀ ਚਾਹੁੰਦਾ ਹਾਂ ਕਿ ਜਿਵੇਂ ਜਾਖੜ ਸਾਹਿਬ ਨੇ ਗੁਜਰਾਤ ਦਾ ਮਸਲਾ ਉਠਾਇਆ ਹੈ। ਉਸ ਬਾਰੇ ਦਰਅਸਲ ਪੁਜ਼ੀਸ਼ਨ ਇਹ ਹੈ ਕਿ ਅਸਲੀਅਤ ਜਾਂ ਤਾਂ ਕੋਈ ਪੜ੍ਹਦਾ ਹੀ ਨਹੀਂ ਹੈ ਜਾਂ ਇਨ੍ਹਾਂ ਨੂੰ ਪਤਾ ਹੀ ਨਹੀਂ ਹੈ । ਜੋ ਜ਼ਮੀਨ ਉਥੇ ਫਰੀਜ਼ ਕੀਤੀ ਗਈ ਹੈ, ਉਹ ਨਾਨ ਐਗਰੀਕਲਚਰਲਿਸਟ ਲੈਂਡ ਹੈ। ਉਹ ਆਰਡਰ ਮਿਤੀ 4.4.1973 ਨੂੰ ਹੋਇਆ ਸੀ ਜਦੋਂ ਉਥੇ ਕਾਂਗਰਸ ਸਰਕਾਰ ਦਾ ਰਾਜ ਸੀ । ਜਿਨ੍ਹਾਂ ਲੋਕਾਂ ਨੂੰ ਸਰਕਾਰ ਨੇ ਬਾਹਰ ਦੇ ਲੋਕ ਹੋਣ ਕਾਰਨ ਜ਼ਮੀਨ ਅਲਾਟ ਕੀਤੀ ਸੀ, ਉਨ੍ਹਾਂ ਵਿੱਚੋਂ ਕਿਸੇ ਨੂੰ ਵੀ ਟੱਚ ਨਹੀਂ ਕੀਤਾ ਗਿਆ । ਜਿਨ੍ਹਾਂ ਲੋਕਾਂ ਨੇ ਬਾਅਦ ਵਿੱਚ ਜਾ ਕੇ ਜ਼ਮੀਨਾਂ ਤੇ ਕਬਜ਼ਾ ਕੀਤਾ, ਉਨ੍ਹਾਂ ਨੂੰ ਫਿਰ ਕਹਿ ਦਿੱਤਾ ਕਿ you are non-agriculralists as per their definition. ਭਾਵੇਂ ਕੋਈ ਟੇਨੈਂਟਸ ਸੀ, ਭਾਵੇਂ ਕਿਸੇ ਨੇ ਜ਼ਮੀਨ ਖਰੀਦੀ ਸੀ, ਭਾਵੇਂ ਕਿਸੇ ਨੂੰ ਵਿਲ ਰਾਹੀਂ ਤੇ ਭਾਵੇਂ ਕਿਸੇ ਨੂੰ ਗਿਫਟ ਵਿੱਚ ਜ਼ਮੀਨ ਮਿਲੀ। ਉਹ ਕਹਿੰਦੇ ਹਨ ਕਿ ਅਸੀਂ ਇਨ੍ਹਾਂ ਨੂੰ ਇੱਥੇ ਅਲਾਓ ਨਹੀਂ ਕਰ ਸਕਦੇ ਕਿਉਂਕਿ ਇਹ ਇੱਥੋਂ ਦੇ ਕਿਸਾਨਾਂ ਦਾ ਇਤਰਾਜ਼ ਹੈ । ਇੱਥੋਂ ਤੱਕ ਗੁਜਰਾਤੀ ਲੋਕਾਂ ਨੂੰ ਜਿਹੜੇ ਉਥੋਂ ਦੇ ਵਸਨੀਕ ਹਨ, they were non-agriculralists. ਉਨ੍ਹਾਂ ਦੀਆਂ ਜ਼ਮੀਨਾਂ ਵੀ ਉਨ੍ਹਾਂ ਨੇ ਫਰੀਜ਼ ਕਰ ਦਿੱਤੀਆਂ । ਇਸ ਕਰਕੇ ਮਸਲਾ ਇਸ ਸਰਕਾਰ ਦਾ ਨਹੀਂ ਹੈ । ਇਹ ਮਸਲਾ ਫਰੀਜ਼ ਕਰਨ ਦਾ ਕਾਂਗਰਸ ਸਰਕਾਰ ਨੇ 1973 ਵਿੱਚ ਕੀਤਾ ਜਿਸ ਗੱਲ ਨੂੰ ਹੁਣ ਇਹ ਰਿਲਾਈਜ਼ ਨਹੀਂ ਕਰਦੇ। ਜਦੋਂ ਸੱਚਾਈ ਸਾਹਮਣੇ ਆਉਂਦੀ ਹੈ, they don't listen. ਕੈਰੋਂ ਸਾਹਿਬ ਨੇ ਜਿਵੇਂ ਖੜ੍ਹੇ ਹੋ ਕੇ ਐਕਸਪਲੇਨ ਕੀਤਾ, they don't listen. ਜੇ ਕੈਰੋਂ ਸਾਹਿਬ ਨਹੀਂ ਬੋਲਦੇ ਤਾਂ ਰੌਲਾ ਪੈਂਦਾ ਹੈ ਕਿ ਮਨਿਸਟਰ ਕਨਸਰਨਡ ਜਵਾਬ ਦੇਵੇ । ਜੇ ਮਨਿਸਟਰ ਜਵਾਬ ਦਿੰਦਾ ਹੈ ਤਾਂ ਉਸ ਨੂੰ ਸੁਣਿਆ ਨਹੀਂ ਜਾਂਦਾ । ਜ਼ੀਰੋ ਆਵਰ ਦਾ ਸਹੀ ਪ੍ਰਯੋਗ ਹੋਣਾ ਚਾਹੀਦਾ ਹੈ । ਸਰਦਾਰ ਲਾਲ ਸਿੰਘ ਜੀ ਨੇ ਵੀ ਖੜ੍ਹੇ ਹੋ ਕੇ ਕਹਿ ਦਿੱਤਾ ਕਿ ਅਸੀਂ ਜ਼ੀਰੋ ਆਵਰ ਵਿੱਚ ਬਿਲਕੁਲ ਪੀਸਫੁਲੀ ਚੱਲਾਂਗੇ। ਆਪਾਂ ਪਰਸਨਲ ਇਤਰਾਜ਼ ਨਾ ਕਰੀਏ ਪਰ ਜਦੋਂ ਸ਼ਰਮਾ ਜੀ ਨੇ ਆਪਣੀ ਐਕਸਪਲੇਨੇਸ਼ਨ ਦਿੱਤੀ ਤੇ ਉਨ੍ਹਾਂ ਕੋਲ ਕੋਈ ਜਵਾਬ ਨਹੀਂ ਸੀ। ਜ਼ੀਰੋ ਆਵਰ ਚਲਾਉਣਾ ਹੈ ਤਾਂ ਚਲਾਓ। ਸਾਨੂੰ ਕੋਈ ਇਤਰਾਜ਼ ਨਹੀਂ। ਹਾਲਾਂ ਕਿ ਜਦੋਂ ਵੀ ਕਾਂਗਰਸ ਪਾਰਟੀ ਦੀ ਸਰਕਾਰ ਆਈ ਹੈ, ਕਦੀ ਵੀ ਜ਼ੀਰੋ ਆਵਰ ਨਹੀਂ ਚੱਲਿਆ । ਅਸੀਂ ਜ਼ੋਰ ਨਾਲ ਹੀ ਕੋਈ ਮਾੜਾ ਮੋਟਾ ਟਾਈਮ ਲੈ ਲਿਆ ਤਾਂ ਲੈ ਲਿਆ, ਲੜ ਕੇ, ਅੜ ਕੇ, ਅਦਰਵਾਈਜ਼ ਕਦੇ ਜ਼ੀਰੋ ਆਵਰ ਨਹੀਂ ਸੀ ਚੱਲਿਆ। ਮੈਂ ਸਮਝਦਾ ਹਾਂ ਕਿ ਅਗਲਾ ਸੈਸ਼ਨ ਜਦੋਂ ਆਵੇਗਾ ਤਾਂ ਇਸ ਬਾਰੇ ਜ਼ਰੂਰ ਕੋਈ ਕੋਡ ਆਫ ਕੰਡਕਟ ਬਣਾਇਆ ਜਾਵੇ ।

ਸਪੀਕਰ ਸਾਹਿਬ, ਦੂਜੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਇਸ ਤੇ ਕਾਂਗਰਸ ਪਾਰਟੀ ਦਾ ਚਿਹਰਾ ਬਿਲਕੁਲ ਨੰਗਾ ਹੋ ਗਿਆ ਕਿਉਂਕਿ ਇਹ ਅੱਜ ਤੋਂ ਨਹੀਂ ਬਲਕਿ ਸ਼ੁਰੂ ਤੋਂ ਹੀ they are anti-Sikh and anti-Punjabi. ਜਦੋਂ ਸਾਡੇ ਲੀਡਰ ਆਫ ਦਿ ਹਾਊਸ ਜੋ ਅੱਜ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਹਨ ਤੇ ਉਨ੍ਹਾਂ ਨੇ ਜਦੋਂ ਇਹ ਮੁੱਦਾ ਉਠਾਇਆ ਕਿ ਜਿਹੜੇ ਲੋਕ ਨਵੰਬਰ, 1984 ਵਿੱਚ ਮਾਰੇ ਗਏ ਤੇ ਜੋ ਕਤਲੇਆਮ ਸ਼ੁਰੂ ਹੋਇਆ ਔਰ ਉਨ੍ਹਾਂ ਲੋਕਾਂ ਲਈ ਸ਼ੋਕ ਦਾ ਮਤਾ ਲਿਆਂਦਾ। ਸ਼ੋਕ ਦੇ ਮਤੇ ਵਿੱਚ ਕੋਈ ਰੌਲਾ ਨਹੀਂ ਪਾਉਂਦਾ।

[ ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਤੇ ਸੰਸਦੀ ਮਾਮਲੇ ਮੰਤਰੀ ]

ਜਦੋਂ ਦੁਸ਼ਮਣ ਦੇ ਘਰ ਵੀ ਕੋਈ ਮੌਤ ਹੋ ਜਾਵੇ ਤਾਂ ਵੀ ਬੰਦਾ ਉੱਥੇ ਸ਼ਾਂਤੀ ਨਾਲ ਜਾ ਕੇ ਅਫਸੋਸ ਕਰਦਾ ਹੈ ਪਰ ਇਹ ਆਪਣੇ ਨੂੰ ਰੀਸਟਰੇਨ ਨਹੀਂ ਕਰ ਸਕੇ । ਇਨ੍ਹਾਂ ਨੇ ਆਪਣੇ ਦਿਲ ਦੇ ਗੁਬਾਰ ਨੂੰ ਬਾਹਰ ਕੱਢ ਕੇ ਸਾਬਤ ਕਰ ਦਿੱਤਾ ਕਿ ਅਸੀਂ ਐਂਟੀ ਸਿੱਖ ਹਾਂ । ਇਥੇ ਮਤਾ ਪੜ੍ਹਿਆ ਜਾ ਰਿਹਾ ਸੀ ਤੇ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਮਤਾ ਮੂਵ ਕਰ ਰਹੇ ਸੀ ਔਰ ਸਪੀਕਰ ਸਾਹਿਬ, ਤੁਸੀਂ ਆਰਡਰ ਵੀ ਕਰ ਦਿੱਤਾ ਕਿ ਦੋ ਮਿੰਟ ਵਾਸਤੇ ਮੋਨ ਧਾਰਨ ਲਈ ਖੜ੍ਹੇ ਹੋਵਾਂਗੇ ਤੇ ਉਸ ਵਕਤ ਵੀ ਇੱਥੇ ਇਹ ਹੂਟਿੰਗ ਕਰਦੇ ਰਹੇ । ਮੈਂ ਅਰਜ਼ ਕਰਦਾ ਹਾਂ ਕਿ ਇਹ ਜੋ ਰਵੱਈਆ ਕਾਂਗਰਸ ਪਾਰਟੀ ਦਾ ਹੈ, ਉਸ ਕਰਕੇ ਹੀ ਪੰਜਾਬ ਨੇ ਹਮੇਸ਼ਾ ਸਫਰ ਕੀਤਾ ਹੈ । ਸੈਂਟਰ ਸਰਕਾਰ ਕੋਲ ਸਾਡਾ ਕੋਈ ਮਸਲਾ ਜਾਂਦਾ ਹੈ ਤੇ ਉਹ ਦੇਖਦੇ ਹਨ ਕਿ ਜੇ ਇਹ ਪੰਜਾਬ ਦਾ ਮਸਲਾ ਹੈ ਤਾਂ ਉਹ ਇਸ ਨੂੰ ਠੱਲ੍ਹ ਪਾ ਦਿੰਦੇ ਹਨ । ਸੋ, ਮੈਂ ਇਸ ਹਾਊਸ ਵਿੱਚ ਬੇਨਤੀ ਕਰਦਾ ਹਾਂ ਕਿ ਜਦੋਂ ਪੰਜਾਬ ਵਿੱਚ ਆਤੰਕਵਾਦ ਆਇਆ ਤਾਂ ਉਹ ਵੀ ਕਾਂਗਰਸ ਦੇ ਹੱਥੋਂ ਆਇਆ। ਜਿੰਨੇ ਲੋਕ ਦੋਸ਼ੀ ਸੀ, ਜਿਨ੍ਹਾਂ ਨੇ ਆਤੰਕਵਾਦ ਲਿਆਂਦਾ, ਅਲਟੀਮੇਟਲੀ ਉਹ ਆਤੰਕਵਾਦੀਆਂ ਦੇ ਹੱਥੋਂ ਮਾਰੇ ਗਏ ਕਿਉਂਕਿ ਉਹ ਹੀ ਪਰੋਪਾਊਂਡਰ ਸਨ, ਉਹ ਹੀ ਸ਼ਿਕਾਰ ਬਣ ਗਏ ਪਰ ਜਿਤਨੇ ਲੋਕ ਆਤੰਕਵਾਦ ਦੌਰਾਨ ਮਾਰੇ ਗਏ, ਭਾਵੇਂ ਉਹ ਹਿੰਦੂ ਸੀ, ਭਾਵੇਂ ਸਿੱਖ ਸੀ, ਭਾਵੇਂ ਡਾਕਟਰ ਸੀ, ਭਾਵੇਂ ਵਕੀਲ ਸੀ, ਭਾਵੇਂ ਪੱਤਰਕਾਰ ਸੀ, ਭਾਵੇਂ ਕੋਈ ਆਫੀਸਰ ਸੀ, ਭਾਵੇਂ ਕੋਈ ਛੋਟਾ ਅਫਸਰ ਸੀ ਤੇ ਭਾਵੇਂ ਵੱਡਾ ਅਫਸਰ ਸੀ, ਭਾਵੇਂ ਧਾਰਮਿਕ ਨੇਤਾ ਸੀ । ਹੁਣ ਦੱਸੋ ਕਿ ਗਿਆਨੀ ਪ੍ਰਤਾਪ ਸਿੰਘ ਜੀ ਦਾ ਕੀ ਕਸੂਰ ਸੀ, ਉਹ ਅੱਸੀ ਸਾਲ ਤੋਂ ਜ਼ਿਆਦਾ ਉਮਰ ਦੇ ਸਨ । ਉਹ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਨ ਤੇ ਉਨ੍ਹਾਂ ਨੂੰ ਵੀ ਮਾਰ ਦਿੱਤਾ ਗਿਆ । ਸੰਤ ਲੌਂਗੋਵਾਲ ਜੀ ਨੂੰ ਮਾਰ ਦਿੱਤਾ ਗਿਆ । ਹਿਤ ਅਭਿਲਾਸ਼ੀ ਨੂੰ ਮਾਰ ਦਿੱਤਾ ਗਿਆ । ਸਰਦਾਰ ਬੇਅੰਤ ਸਿੰਘ ਜੀ ਨੂੰ ਸੈਕਟਰੀਏਟ ਵਿੱਚ ਮਾਰਿਆ ਗਿਆ । ਅਸੀਂ ਕਿਸੇ ਨਾਲ ਵਿਤਕਰਾ ਨਹੀਂ ਕਰਦੇ । ਅਸੀਂ ਸਭ ਦਾ ਸਨਮਾਨ ਕਰਦੇ ਹਾਂ । ਕਿੰਨੇ ਪੁਲਿਸ ਦੇ ਕਰਮਚਾਰੀ ਮਾਰੇ ਗਏ ਜਿਹੜੇ ਆਤੰਕਵਾਦ ਦੇ ਖਿਲਾਫ ਲੜਾਈ ਲੜਦੇ ਸੀ । ਮੈਂ ਬੇਨਤੀ ਕਰਦਾ ਹਾਂ ਕਿ ਸਾਰਿਆਂ ਦੇ ਪ੍ਰਤੀ ਇਹ ਹਾਊਸ ਦੋ ਮਿੰਟ ਲਈ ਸ਼ਾਂਤੀ ਦਾ ਮਤਾ ਪਾਸ ਕਰੇ ਔਰ ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਲਈ ਦੋ ਮਿੰਟ ਵਾਸਤੇ ਖੜ੍ਹਾ ਹੋਵੇ । (ਵਿਘਨ) ਆਤੰਕਵਾਦੀਆਂ ਵਾਲਾ ਨਹੀਂ ਹੋਇਆ । ਪਹਿਲਾਂ ਸਿਰਫ਼ 1984 ਦੇ ਪੀੜਤ ਲੋਕਾਂ ਵਾਲਾ ਹੋਇਆ ਹੈ। (ਵਿਘਨ)

**ਮਾਨਯੋਗ ਸਪੀਕਰ :** ਮਿੱਤਲ ਸਾਹਿਬ, ਹੁਣ ਨੈਕਸਟ ਆਈਟਮ ਜੀ । ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਤੇ ਸੰਸਦੀ ਮਾਮਲੇ ਮੰਤਰੀ :** ਅਸੀਂ ਕਰ ਦਿੱਤਾ ਹੈ । ਤੁਸੀਂ ਤਾਂ ਸ਼ਾਮਲ ਹੀ ਨਹੀਂ ਹੋਏ । ਨਾ ਇੱਧਰ ਤੇ ਨਾ ਉੱਧਰ । ਰਾਮ ਜੀ ਜਦੋਂ ਬਨਵਾਸ ਗਏ ਸੀ ਤੇ ਸਾਰੇ ਲੋਕ ਉੱਠ ਕੇ ਚਲੇ ਗਏ । ਇੱਕ ਸੰਗਤ ਉੱਥੇ ਬੈਠੀ ਰਹੀ । ਉਨ੍ਹਾਂ ਨੂੰ ਕਹਿਣ ਲੱਗੇ ਕਿ ਤੁਸੀਂ ਨਹੀਂ ਗਏ । ਉਹ ਕਹਿੰਦੇ ਕਿ ਅਸੀਂ ਨਹੀਂ ਜਾਣਾ ।

**ਮਾਨਯੋਗ ਸਪੀਕਰ :** ਮਿੱਤਲ ਸਾਹਿਬ, ਕੰਮ ਅੱਜ ਬਹੁਤ ਹੈ ।ਹਾਂ ਜੀ, ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ।

------

## PAPERS TO BE LAID ON THE TABLE OF THE HOUSE

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਨਿਮਨਲਿਖਤ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ:-

1) i) ਪੰਜਾਬ ਪੁਲਿਸ (ਸੋਧਨਾ) ਆਰਡੀਨੈਂਸ, 2013 (2013 ਦਾ ਪੰਜਾਬ ਆਰਡੀਨੈਂਸ ਨੰ:2); ਅਤੇ

ii) ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਆਰਡੀਨੈਂਸ, 2013 (2013 ਦਾ ਪੰਜਾਬ ਆਰਡੀਨੈਂਸ ਨੰ: 5) ;

ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213 (2) (ੳ) ਅਧੀਨ ਲੋੜੀਂਦਾ ਹੈ।

2) 1.4.2012 ਤੋਂ 31.12.2012 ਤੱਕ ਬਜਟ (2012-13) ਅਤੇ 1.4.2013 ਤੋਂ 30.6.2013 ਤੱਕ ਬਜਟ (2013-14) ਦੇ ਸਬੰਧ ਵਿੱਚ ਪ੍ਰਾਪਤੀਆਂ ਅਤੇ ਖਰਚਿਆਂ ਦਾ ਵਿਵਰਣ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ ਐਕਟ, 2003 ਦੀ ਧਾਰਾ 6 (1) ਅਧੀਨ ਲੋੜੀਂਦਾ ਹੈ।

3) ਸਾਲ 2009-10 ਲਈ ਪੰਜਾਬ ਰਾਜ ਅਨਾਜ ਖਰੀਦ ਕਾਰਪੋਰੇਸ਼ਨ ਲਿਮਟਿਡ (ਪੰਜਗ੍ਰੇਨ) ਦੀ 7ਵੀਂ ਸਾਲਾਨਾ ਰਿਪੋਰਟ ਅਤੇ ਲੇਖੇ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

4) 1.4.2010 ਤੋਂ 31.3.2011 ਤੱਕ ਦੇ ਸਮੇਂ ਲਈ ਪੰਜਾਬ ਲੋਕ ਸੇਵਾ ਕਮਿਸ਼ਨ ਦੀ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 323 (2) ਅਧੀਨ ਲੋੜੀਂਦਾ ਹੈ।

5) ਸਾਲ 2007-08 ਅਤੇ 2008-09 ਲਈ ਗੁਲਮੋਹਰ ਟੂਰਿਸਟ ਕੰਪਲੈਕਸ (ਹੋਲੀਡੇ ਹੋਮ) ਦੀ 5ਵੀਂ ਅਤੇ 6ਵੀਂ ਸਾਲਾਨਾ ਰਿਪੋਰਟ ਅਤੇ ਲੇਖੇ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

6) ਸਾਲ 2008-09 ਲਈ ਨੀਮ ਚਮੇਲੀ ਟੂਰਿਸਟ ਕੰਪਲੈਕਸ ਲਿਮਟਿਡ ਦੀ 6ਵੀਂ ਸਾਲਾਨਾ ਰਿਪੋਰਟ ਅਤੇ ਲੇਖੇ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

7) ਸਾਲ 2008-09 ਲਈ ਅੰਮ੍ਰਿਤਸਰ ਹੋਟਲ ਲਿਮਟਿਡ ਦੀ 6ਵੀਂ ਸਾਲਾਨਾ ਰਿਪੋਰਟ ਅਤੇ ਲੇਖੇ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

--------

## PRESENTATION OF REPORT OF GENERAL PURPOSES COMMITTEE

**ਮਾਨਯੋਗ ਸਪੀਕਰ :** ਮੈਂ ਆਪ ਮੰਤਵਾਂ ਸਬੰਧੀ ਕਮੇਟੀ ਦੀ ਸਾਲ 2013-14 ਲਈ ਮੈਂਬਰ ਸਾਹਿਬਾਨ ਦੀ ਤਨਖਾਹ, ਭੱਤੇ ਅਤੇ ਹੋਰ ਸਹੂਲਤਾਂ ਅਤੇ ਸਾਬਕਾ ਮੈਂਬਰ ਸਾਹਿਬਾਨ ਦੀ ਪੈਨਸ਼ਨ ਅਤੇ ਹੋਰ ਸਹੂਲਤਾਂ ਵਿੱਚ ਵਾਧਾ ਕਰਨ ਸਬੰਧੀ ਰਿਪੋਰਟ ਪੇਸ਼ ਕਰਦਾ ਹਾਂ।

**ਮਾਨਯੋਗ ਸਪੀਕਰ:** ਕੀ ਇਹ ਰਿਪੋਰਟ ਸਾਰਿਆਂ ਨੂੰ ਸਰਬਸੰਮਤੀ ਨਾਲ ਮਨਜ਼ੂਰ ਹੈ ?

(ਅਵਾਜ਼ਾਂ: ਹਾਂ ਜੀ।)

*ਰਿਪੋਰਟ ਸਰਬਸੰਮਤੀ ਨਾਲ ਪ੍ਰਵਾਨ ਹੋਈ।*

-----

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਸਪੀਕਰ ਸਾਹਿਬ, ਮੈਂ ਬੋਲਣਾ ਸੀ।

**ਮਾਨਯੋਗ ਸਪੀਕਰ :** ਪਹਿਲਾਂ ਮੈਨੂੰ ਇਹ ਕੰਮ ਕਰ ਲੈਣ ਦਿਓ। ਹਾਂ ਜੀ, ਮਿੱਤਲ ਸਾਹਿਬ ਜੀ।

-------

## MOTION UNDER RULE 16

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

> ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

> ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

> ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

*ਪ੍ਰਸਤਾਵ ਪ੍ਰਵਾਨ ਹੋਇਆ।*

--------

**ਮਾਨਯੋਗ ਸਪੀਕਰ :** ਹੁਣ ਆਪਾਂ ਲੈਜਿਸਲੇਟਿਵ ਬਿਜਨੈਸ ਲਵਾਂਗੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਕੋਈ ਮੈਂਬਰ ਅਜਿਹਾ ਤਾਂ ਨਹੀਂ ਹੈ ਜਿਸ ਕੋਲ ਅੱਜ ਦੇ ਏਜੰਡੇ ਦੇ ਕਾਗਜ਼ ਨਾ ਪਹੁੰਚੇ ਹੋਣ।

(ਇਸ ਸਮੇਂ ਕਿਸੇ ਵੀ ਮਾਨਯੋਗ ਮੈਂਬਰ ਵੱਲੋਂ ਜਵਾਬ ਨਹੀਂ ਦਿੱਤਾ ਗਿਆ।)

**ਮਾਨਯੋਗ ਸਪੀਕਰ :** ਮਜੀਠੀਆ ਸਾਹਿਬ, ਕੁਝ ਕਹਿਣਾ ਚਾਹੁੰਦੇ ਹਨ। ਹਾਂ ਜੀ, ਹੁਣ ਕਹੋ।

---------

## STATEMENT BY THE REVENUE AND REHABILITATION MINISTER REG. ENCROACHMENT ON SHAMLAT LAND *(Resumption)*

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਸਪੀਕਰ ਸਾਹਿਬ, ਮੈਂ ਕੋਈ ਇਹੋ ਜਿਹੀ ਗੱਲ ਨਹੀਂ ਕਰਨਾ ਚਾਹੁੰਦਾ, ਜਿਸ ਨਾਲ ਕਿਸੇ ਨੂੰ ਇਸ ਤਰ੍ਹਾਂ ਮਹਿਸੂਸ ਹੋਵੇ ਕਿ ਮੈਂ ਕਿਸੇ ਦੇ ਪਰਸਨਲ ਖਿਲਾਫ ਹਾਂ। Yesterday ਜਾਖੜ ਸਾਹਿਬ ਨੇ ਬਹੁਤ ਜਿੰਮੇਵਾਰੀ ਨਾਲ ਇਹ ਗੱਲ ਕੀਤੀ ਸੀ ਕਿ ਜਿਹੜਾ ਇਹ ਮਾਮਲਾ ਹਿੰਦੁਸਤਾਨ ਟਾਈਮਜ਼ ਅਖਬਾਰ ਵਿੱਚ ਪੀ.ਪੀ.ਸੀ.ਸੀ. ਪ੍ਰਧਾਨ ਬਾਰੇ ਅਤੇ ਉਨ੍ਹਾਂ ਦੇ ਭਰਾ ਬਾਰੇ ਨਿਕਲਿਆ ਹੈ, ਉਸ ਦੀ ਇਨਕੁਆਇਰੀ ਜਸਟਿਸ ਕੁਲਦੀਪ ਸਿੰਘ ਤੋਂ ਕਰਵਾ ਲਈ ਜਾਵੇ ਜਾਂ ਉਸ ਦੀ ਇਨਕੁਆਇਰੀ ਕਿਸੇ ਸਿਟਿੰਗ ਜੱਜ ਤੋਂ ਕਰਵਾ ਲਈ ਜਾਵੇ। ਉਸ ਤੋਂ ਬਾਅਦ ਮੈਂ ਦਫਤਰ ਜਾ ਕੇ, ਕੱਲ੍ਹ ਵੀ ਇਹ ਗੱਲ ਕਹਿ ਕੇ ਗਿਆ ਸੀ ਕਿ ਇਸ ਮਾਮਲੇ ਦੀ ਜੋ ਸੱਚਾਈ ਹੋਵੇਗੀ, ਉਹ ਮੈਂ ਤੁਹਾਡੇ ਸਾਹਮਣੇ ਲਿਆ ਕੇ ਰੱਖਣ ਦੀ ਕ੍ਰਿਪਾਲਤਾ ਕਰਾਂਗਾ। ਮੈਂ ਕਿਸੇ ਦੇ ਖਿਲਾਫ ਨਹੀਂ। ਜੋ ਕਾਗਜ਼ ਮੈਨੂੰ ਮਿਲੇ ਹਨ, ਮੈਂ ਉਹ ਲੈ ਕੇ ਆਇਆ ਹਾਂ। ਸਪੀਕਰ ਸਾਹਿਬ, ਮੁੱਦਾ ਕੀ ਹੈ ? ਇੱਕ-ਦੋ ਦਿਨ ਪਹਿਲਾਂ ਇਹ ਗੱਲ ਬੜੀ ਚੱਲੀ। ਮੈਂ ਸਮਝਦਾ ਹਾਂ ਕਿ ਜਿੰਨੀ ਸੰਜੀਦਗੀ ਇਸ ਮੁੱਦੇ ਤੇ ਮੈਂ ਰੱਖਦਾ ਹਾਂ, ਉਸ ਤੋਂ ਵੱਧ ਜਾਖੜ ਸਾਹਿਬ ਰੱਖਦੇ ਹੋਣਗੇ। ਇਹ ਸ਼ਾਮਲਾਤ ਦੇਹ ਦੀ ਜ਼ਮੀਨ ਹੈ, ਜਿਸ ਦੇ ਬਾਰੇ ਹਾਈ ਕੋਰਟ ਨੇ ਵੀ ਬੜੇ ਵਿਸਥਾਰਪੂਰਵਕ ਆਰਡਰ ਪਾਸ ਕੀਤੇ ਹਨ। ਇਹ ਜਸਟਿਸ ਭੱਲਾ ਜੀ ਦੇ ਆਰਡਰ ਹਨ about all Shamlat-deh land. "We have heard the learned counsel for the parties. We have no hesitation in holding that the Additional Director (Consolidation) has exceeded his jurisdiction in directing partition of land in dispute. The land in dispute is Shamlat-deh hasab-rasad-zar-khewat. As per the Punjab Village Common-Land Act, 1953, the land described as Shamlat-deh vests in Gram Panchayat."

ਸਪੀਕਰ ਸਾਹਿਬ, ਮੁੱਦਾ ਕੀ ਹੈ ਕਿ ਕਰੋੜਾਂ-ਅਰਬਾਂ ਦੀ ਜ਼ਮੀਨ ਜੋ ਗਰਾਮ

[ ਮਾਲ ਤੇ ਮੁੜ ਵਸੇਬਾ ਮੰਤਰੀ ]

ਪੰਚਾਇਤ ਦੀ ਹੈ ਜਿਸ ਪੰਚਾਇਤ ਨੇ ਆਪ ਉਸ ਆਮਦਨ ਨਾਲ ਲੋਕਾਂ ਦਾ, ਲੋੜਵੰਦਾਂ ਦਾ, ਗਰੀਬਾਂ ਦਾ ਭਲਾ ਕਰਨਾ ਹੋਵੇ ਜਾਂ ਜਿਸ ਆਮਦਨ ਨਾਲ ਉਥੋਂ ਦੇ ਗਰੀਬ ਉਸ ਤੇ ਕੋਈ ਸਾਂਝਾ ਪ੍ਰਾਜੈਕਟ ਲਗਾ ਸਕਣ ਜਿਸ ਨਾਲ ਉਥੋਂ ਦੇ ਗਰੀਬਾਂ ਦਾ ਫਾਇਦਾ ਹੋ ਸਕੇ। ਸਪੀਕਰ ਸਾਹਿਬ, ਉਸ ਉਤੇ ਕਬਜ਼ਾ ਕਰਨ ਦੀ ਗੱਲ ਹੈ, ਇਹ ਜ਼ਮੀਨ ਕੋਈ ਛੋਟੀ ਮੋਟੀ ਨਹੀਂ, You have to lead by example ਮਗਰ ਪੀ.ਪੀ.ਸੀ.ਸੀ. ਦੇ ਪ੍ਰਧਾਨ ਉਤੇ ਜਿਹੜਾ ਆਰੋਪ ਹੈ, ਸਪੀਕਰ ਸਾਹਿਬ, ਉਹ ਇਹ ਹੈ ਕਿ 35 ਕਰੋੜ ਦੀ ਜ਼ਮੀਨ not by me ਜਿਸ ਦੀ ਇਵੈਲਿਊਏਸ਼ਨ ਮੈਂ ਨਹੀਂ ਕੀਤੀ ਹੈ। ਇਨ੍ਹਾਂ ਦੇ ਭਾਈ ਸਾਹਿਬ ਨੇ ਕੀਤੀ ਹੈ ਜਿਹੜੇ ਅੱਜ ਪੰਜਾਬ ਪ੍ਰਦੇਸ਼ ਕਾਂਗਰਸ ਦੇ ਕਰਤਾ ਧਰਤਾ ਹਨ। ਮੈਂ ਉਹ ਵੀ ਦੱਸ ਦਿੰਦਾ ਹਾਂ। ਸਪੀਕਰ ਸਾਹਿਬ, ਇਸ ਆਰਡਰ ਨੂੰ ਇਕ ਵਾਰੀ ਨਹੀਂ, ਚਾਰ ਵਾਰੀ ਸੈਟਲ ਕੀਤਾ ਹੈ। ਜਾਖੜ ਸਾਹਿਬ, I just want to know one thing ਕਿ ਜੋ ਮੈਂ ਪੇਪਰ ਰੱਖ ਰਿਹਾ ਹਾਂ, ਜੋ ਮੈਂ ਗੱਲ ਕਹਿ ਰਿਹਾ ਹਾਂ ਜੇ ਉਹ ਸੱਚ ਹੋਵੇਗੀ will Congress Party or the MLAs sitting here distance themselves from the wrong doings of the PPCC President? You will still come and say that what he has done is right. Now let me read what Justice Kuldip Singh said.

**ਸਰਦਾਰ ਕੁਲਜੀਤ ਸਿੰਘ ਨਾਗਰਾ:** ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ:** ਤੁਸੀਂ ਬੈਠੋ ਜੀ। Nothing should be recorded except the speech of Mr. Majithia. ਮਜੀਠੀਆ ਜੀ ਦੀ ਸਪੀਚ ਤੋਂ ਬਿਨਾਂ ਹੋਰ ਰਿਕਾਰਡ ਨਹੀਂ ਕਰਨਾ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ , ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ:** ਜਸਟਿਸ ਕੁਲਦੀਪ ਸਿੰਘ ਨੇ ਕੀ ਕਿਹਾ ਹੈ। (ਵਿਘਨ)

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਮੈਂ ਜਿਹੜੀ ਕੱਲ੍ਹ ਗੱਲ ਕੀਤੀ ਸੀ । ਮੈਂ ਇਹ ਨਹੀਂ ਕਿਹਾ ਸੀ ਕਿ ਮੈਨੂੰ ਰਿਪੋਰਟ ਪ੍ਰੈਜ਼ੈਂਟ ਕੀਤੀ ਜਾਵੇ। All I had said was that ਸਾਰੇ ਮਸਲੇ ਦੇ ਜਿਹੜੇ ਆਰੋਪ ਲੱਗੇ ਹਨ, ਜਿਹੜਿਆਂ ਦੇ ਉਤੇ ਲੱਗੇ ਹਨ, ਚਾਹੇ ਉਹ ਸਾਡੇ ਵਾਲੇ ਪਾਸੇ ਲੱਗੇ ਹਨ, ਚਾਹੇ ਉਧਰ ਮੰਤਰੀਆਂ ਉਤੇ ਲੱਗੇ ਹਨ, ਉਨ੍ਹਾਂ ਸਾਰਿਆਂ ਦੀ ਘੋਖ ਕਰਕੇ ਉਨ੍ਹਾਂ ਬਾਰੇ ਕੋਈ ਇਨਕੁਆਇਰੀ ਬਿਠਾ ਦਿਉ। Let a Judge decide, why should Sunil or anybody else decide. ਤੁਸੀਂ ਜੱਜ ਕਿਉਂ ਨਹੀਂ ਬਿਠਾਉਂਦੇ ਜਿਸ ਵਿਚ ਤੁਹਾਡੇ ਮੰਤਰੀ ਵੀ ਆਉਣਗੇ। ਮੈਂ ਕਿਹਾ ਸੀ ਕਿ ਸਾਰੇ ਲੋਕ ਜਿਹੜੇ ਜਸਟਿਸ ਕੁਲਦੀਪ ਸਿੰਘ ਦੀ ਰਿਪੋਰਟ ਵਿਚ ਹਨ, ਜੋ ਵੀ ਆਦਮੀ irrespective of his colour and creed ਉਸ ਦੇ ਉਤੇ ਇਨਕੁਆਰੀ ਬਿਠਾਉ। Why do you sensationalize the issue? (ਵਿਘਨ)

**ਮਾਲ ਤੇ ਮੁੜ ਵਸੇਬਾ ਮੰਤਰੀ :** ਸਰ, ਇਕ ਤਾਂ ਇਹ ਭਾਊ (ਸਰਦਾਰ ਕੁਲਜੀਤ ਸਿੰਘ

**Not recorded as ordered by the Chair.

ਨਾਗਰਾ ਵੱਲ ਇਸ਼ਾਰਾ) ਨੂੰ ਮਾੜਾ ਮੋਟਾ, ਵੈਸੇ ਤੁਹਾਡੇ ਆਖੇ ਤਾਂ ਲਗਦਾ ਨਹੀਂ, ਲਗਦਾ ਤਾਂ ਉਧਰ ਦਿੱਲੀ ਵਾਲਿਆਂ ਦੇ ਆਖੇ ਹੈ, ਪਰ ਤੁਹਾਡੇ ਹੱਕ ਵਿਚ ਤਾਂ ਇਹ ਹੈ ਨਹੀਂ ਹੈ। (ਵਿਘਨ) ਭਾਉ ਮੈਂ ਤੇਰੇ ਨਾਲ ਸਹਿਮਤ ਹਾਂ। ਤੂੰ ਸਾਡਾ ਸੀਨੀਅਰ ਬੰਦਾ ਹਾਂ, ਤੇਰੇ ਨਾਲ ਸਹਿਮਤ ਹਾਂ। ਸਪੀਕਰ ਸਾਹਿਬ, ਕੱਲ੍ਹ ਇਨ੍ਹਾਂ ਨੇ ਗੱਲ ਕਹੀ, ਅੱਜ ਤੁਸੀਂ ਬੇਸ਼ਕ ਹਾਊਸ ਦੀਆਂ ਪ੍ਰੋਸੀਡਿੰਗਜ਼ ਨੂੰ ਕਢਵਾ ਲਵੋ **Jakhar Sahib, correct me if I am wrong, you said two things** ਕਿ ਇਸ ਸਾਰੇ ਮਾਮਲੇ ਦੀ ਇਨਕੁਆਰੀ ਜਾਂ ਜਸਟਿਸ ਕੁਲਦੀਪ ਸਿੰਘ ਦੀ ਰਿਪੋਰਟ ਤੋਂ ਆ ਜਾਵੇਗੀ। You took the name of Justice Kuldip Singh. Of course, I can read that report, ਮੈਂ ਤਾਂ ਪਹਿਲਾਂ ਵੇਖੋ ਜਸਟਿਸ ਭੱਲਾ ਜੀ ਦੀ ਰਿਪੋਰਟ ਪੜ੍ਹੀ, ਮੈਂ ਆਪਣੀ ਰਿਪੋਰਟ ਨਹੀਂ ਪੜ੍ਹੀ, ਮੈਂ ਤਾਂ ਰਿਪੋਰਟ ਸਬਮਿਟ ਕਰਾਂਗਾ ਜੀ। ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਹੁਣ ਜਿਹੜੀ ਰਿਪੋਰਟ ਪੜ੍ਹਨ ਲੱਗਿਆ ਹਾਂ, ਇਹ ਰਿਪੋਰਟ ਜਸਟਿਸ ਕੁਲਦੀਪ ਸਿੰਘ ਜੀ ਦੀ ਹੈ, ਜਿਨ੍ਹਾਂ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ। ਸਰ, ਮੈਂ ਤਾਂ ਰੈਵੇਨਿਊ ਰਿਕਾਰਡ ਵੀ ਲੈ ਕੇ ਆਇਆ ਹਾਂ, ਮੇਰੀ ਤਾਂ ਸਾਰੀ ਰਾਤ ਜਾਗਦਿਆਂ ਨੂੰ ਨਿਕਲ ਗਈ ਕਿ ਮੈਂ ਸੱਚਾਈ ਦੱਸਾਂ। ਜਾਖੜ ਸਾਹਿਬ ਨੇ ਮੈਨੂੰ ਕਿਹਾ ਹੈ ਕਿ ਸਾਰੀ ਗੱਲ ਸੱਚ ਦੱਸ ਦਿਉ, ਇਹ ਇਨਕੁਆਰੀ ਮੇਰੀ ਨਹੀਂ ਹੈ। ਇਹ ਇਨਕੁਆਰੀ ਜਾਂ ਜਸਟਿਸ ਕੁਲਦੀਪ ਸਿੰਘ ਨੇ ਕੀਤੀ ਹੈ ਜਾਂ ਸ਼ਾਮਲਾਟ ਦੇਹ ਬਾਰੇ ਟਿੱਪਣੀ ਜੱਜ ਭੱਲਾ ਸਾਹਿਬ ਜੀ ਨੇ ਕੀਤੀ ਹੈ। ਗਰੀਬ (ਮੈਂ) ਤਾਂ ਸਮਝੋ ਇਕੱਲਾ ਪੋਸਟਮੈਨ ਦੇ ਰੂਪ ਵਿਚ ਸੱਚਾਈ ਦੱਸਣ ਤੁਹਾਡੇ ਸਾਹਮਣੇ ਆਇਆ ਹੈ। ਮੈਂ ਹੈਰਾਨ ਹਾਂ ਜਿਵੇਂ ਕਹਿੰਦੇ ਹਨ ਕਿ ਝੂਠ ਆਖਾਂ ਤੇ ਕੁਝ ਬਚਦਾ ਤੇ ਸੱਚ ਆਖਾਂ ਤਾਂ ਭਾਂਬੜ ਮੱਚਦਾ ਹੈ। ਕਾਹਦਾ ਭਾਂਬੜ ਹੈ। ਸਪੀਕਰ ਸਾਹਿਬ, (ਵਿਘਨ) I will come to each and every issue. Speaker Sahib, the issue talked about is about village Bharonjia.

ਸਪੀਕਰ ਸਾਹਿਬ, ਮੈਂ ਜੋ ਚਾਰ-ਪੰਜ ਬੜੇ ਸਿੱਧੇ ਜਿਹੇ ਸਵਾਲ ਲੱਭੇ ਹਨ ਉਹ ਮੈਂ ਦੱਸ ਰਿਹਾ ਹਾਂ। ਜਿਹੜੀ ਡਿਸਪਿਊਟਿਡ ਲੈਂਡ, ਜਿਸ ਦੀ ਗੱਲ ਕੀਤੀ ਗਈ ਹੈ, ਉਸ ਬਾਰੇ ਜਸਟਿਸ ਸਾਹਿਬ ਨੇ ਦੱਸ ਦਿੱਤਾ ਕਿ ਇਹ ਸ਼ਾਮਲਾਟ ਲੈਂਡ ਹੈ। ਅੱਗੇ ਜਸਟਿਸ ਕੁਲਦੀਪ ਸਿੰਘ ਦੱਸਦੇ ਹਨ, ਇਕ ਆਹ ਨੰਬਰ ਲਿਖੇ ਹਨ, ਜਿਹੜੇ ਮੈਂ ਪੀਲੀ ਲਾਈਨ ਲਗਾ ਕੇ ਹਾਈ ਲਾਈਟ ਕੀਤੇ ਹਨ, ਸ਼ਾਇਦ ਕਈ ਵਾਰੀ ਸਾਡੇ ਹੱਥੋਂ ਤਾਂ ਪੜ੍ਹਿਆ ਜਾਂਦਾ ਹੈ ਪਰ ਜਿਸ ਨੇ ਹੱਕ ਦੀ ਗੱਲ ਕਰ ਦਿੱਤੀ ਉਸ ਤੋਂ ਕਦੇ ਕਦੇ ਖੁੰਝ ਜਾਂਦੇ ਹਨ, ਦਿਖਦੇ ਨਹੀਂ ਹਨ, ਇਹ 96,97 ਅਤੇ 98 ਨੰਬਰ ਹਨ। ਮੈਂ ਅੱਗੇ ਜਸਟਿਸ ਕੁਲਦੀਪ ਸਿੰਘ ਦੀ ਰਿਪੋਰਟ ਪੜ੍ਹਨਾ ਚਾਹੁੰਦਾ ਹਾਂ। ਮੈਂ ਇਸ ਦੀ ਇਕ ਕਾਪੀ ਵੀ ਕਢਵਾ ਕੇ ਲਿਆਇਆ ਹਾਂ: The record **of the village was of village Bharonjia. H.B. No. 160, submitted in the** High Court at No. 29. The record of the village was examined alongwith **Halqa Patwari, Shri Kulwinder Singh on 20.06.2013. Consolidation in** this village took place in 1952-53. The Shamlat deh, hasab, Rasab, zar khewat with an area of 783 Bighas 13 Biswas is reflected in the Jamabandi for the year 1952-53. ਸਰ, ਸਾਫ਼ ਲਫ਼ਜ਼ਾਂ ਵਿੱਚ ਜਸਟਿਸ ਕੁਲਦੀਪ ਸਿੰਘ ਕਹਿ ਰਿਹਾ

[ ਮਾਲ ਤੇ ਮੁੜ ਵਸੇਬਾ ਮੰਤਰੀ ]

ਹੈ, ਇਹ ਜਿਹੜੇ ਨੰਬਰ ਮੈਂ ਪੜ੍ਹੇ ਹਨ, ਉਹ ਨੰਬਰ ਇਸ ਵਿੱਚ ਹਾਜ਼ਰ ਹਨ ਅਤੇ 1952-53 ਵਿੱਚ ਇਹ ਸ਼ਾਮਲਾਟ ਜ਼ਮੀਨ ਦੇ ਨੰਬਰ ਸਨ। ਉਸ ਨੇ ਇਸ ਗੱਲ ਨੂੰ ਕਲੈਰੀਫਾਈ ਕੀਤਾ ਹੈ। ਅੱਗੇ ਉਹ ਲਿਖਦਾ ਹੈ - The sale deeds executed by the right holders are also illegal because they had no right to get the shamlat deh hasab, rasab, zar khewat apportioned (voices of shame-shame from ruling Benches) in the shape of shares and selling them to the above mentioned four families. Sale deeds executed by persons in whose favour shares have been appropriated by Gayatri Jain. ਫਿਰ ਉਹ ਗਾਇਤਰੀ ਜੈਨ ਕੰਸੋਲੀਡੇਸ਼ਨ ਦੇ ਅਫਸਰਾਂ ਦੇ ਖਿਲਾਫ ਟਿੱਪਣੀ ਕਰਦਾ ਹੈ ਕਿ ਜਿਹੜੀ ਗਾਇਤਰੀ ਜੈਨ ਦੀ ਇਹ ਰਿਪੋਰਟ ਸੀ, on its basis four separate kurras were set up are also not tenable in the eyes of law because the entire land was gair mumkin Nadi. ਸਪੀਕਰ ਸਾਹਿਬ, ਜਸਟਿਸ ਕੁਲਦੀਪ ਸਿੰਘ ਦੀ ਰਿਪੋਰਟ ਅਤੇ ਇਹ ਨੰਬਰ ਉਹੀ ਹਨ। ਇਹ ਮੇਰੇ ਨਾਲ ਚੱਲਣ, ਗੱਡੀ ਮੇਰੀ, ਤੇਲ ਮੇਰਾ, ਕੋਈ ਦਰਦ ਨਹੀਂ ਹੋਵੇਗਾ, ਇੱਕ ਟੋਆ ਨਹੀਂ ਵੱਜਣ ਦੇਵਾਂਗਾ। ਇਹ ਆ ਕੇ ਦੇਖ ਲੈਣ ਕਿ ਕਬਜ਼ਾ ਕਿਸ ਦਾ ਹੈ। ਸਾਰੀ ਗੱਲ ਸਾਹਮਣੇ ਆ ਜਾਵੇਗੀ ਕਿ ਪੀ.ਪੀ.ਸੀ.ਸੀ. ਦੇ ਪ੍ਰਧਾਨ ਨੇ ਸ਼ਾਮਲਾਟ ਦੀਆਂ ਕਰੋੜਾਂ ਦੀਆਂ ਜ਼ਮੀਨਾਂ ਤੇ ਕਬਜ਼ਾ ਕਰ ਲਿਆ।(ਟਰੈਜ਼ਰੀ ਬੈਂਚਿਜ਼ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ)

ਇਸ ਤੋਂ ਅੱਗੇ ਮੈਂ ਬੇਨਤੀ ਕਰਾਂਗਾ, ਤੁਸੀਂ ਦੇਖੋ ਕਿ ਆਪਣੇ ਦਬਦਬੇ ਨੂੰ ਕਿਸ ਤਰੀਕੇ ਨਾਲ ਵਰਤਿਆ ਗਿਆ ਹੈ। ਸਪੀਕਰ ਸਾਹਿਬ, ਜੇਕਰ ਤੁਸੀਂ ਇਜ਼ਾਜ਼ਤ ਦਿਓ ਤਾਂ ਮੈਂ ਅਫ਼ਸਰ ਦਾ ਨਾਂ ਦੱਸ ਦਿਆਂ, ਉਹ ਅੱਜ ਵੀ ਅਫ਼ਸਰ ਹਨ। ਡਾਇਰੈਕਟਰ ਕੰਸੋਲੀਡੇਸ਼ਨ ਨੇ ਸਾਲ 2003 ਵਿੱਚ ਅਤੇ ਸਾਲ 2004 ਵਿੱਚ ਸੀਨੀਅਰ ਆਈ.ਏ.ਐਸ. ਅਫ਼ਸਰ ਨੇ ਆਰਡਰ ਸੈਟ ਅਸਾਈਡ ਕਰਕੇ ਕਿਹਾ ਕਿ ਇਹ ਸ਼ਾਮਲਾਟ ਜ਼ਮੀਨ ਹੈ, ਇਸ ਨੂੰ ਕੋਈ ਨਹੀਂ ਵੇਚ ਸਕਦਾ ਅਤੇ ਇਸ ਦਾ ਕੁਝ ਨਹੀਂ ਕੀਤਾ ਜਾ ਸਕਦਾ। ਹਾਈਕੋਰਟ ਦੇ ਆਰਡਰਾਂ ਨੂੰ ਪਾਸੇ ਰੱਖ ਕੇ ਅਤੇ ਸਾਰੀਆਂ ਚੀਜ਼ਾਂ ਨੂੰ ਫਰਾਡੈਂਟਲੀ ਪੇਸ਼ ਕਰਕੇ ਇਨ੍ਹਾਂ ਨੇ ਉਹ ਜ਼ਮੀਨ ਲਈ। ਸਪੀਕਰ ਸਾਹਿਬ, ਇਸ ਤੋਂ ਅਗਲੀ ਗੱਲ, ਇੱਕ ਤਾਂ ਇਨ੍ਹਾਂ ਨੇ ਫਰਾਡ ਕੀਤਾ। ਪੀ.ਪੀ.ਸੀ.ਸੀ. ਪ੍ਰਧਾਨ ਜਿਹੜਾ ਵਜ਼ੀਰ ਰਿਹਾ ਹੋਵੇ, ਐਮ.ਐਲ.ਏ. ਬਣਿਆ ਹੋਵੇ, ਐਮ.ਪੀ. ਬਣਿਆ ਹੋਵੇ, don't try and tell me Sir ਕਿ ਉਸ ਨੂੰ ਸ਼ਾਮਲਾਟ ਦੇਹ ਦਾ ਮਤਲਬ ਨਹੀਂ ਪਤਾ ਸੀ। ਅੱਜਕਲ੍ਹ ਤਾਂ ਅਨਪੜ੍ਹ ਬੰਦੇ ਨੂੰ ਵੀ ਸਮਝ ਆ ਗਈ ਹੈ ਕਿਉਂਕਿ ਕੋਰਟ ਨੇ ਇਸ ਵਾਸਤੇ ਸਾਫ਼ ਆਰਡਰਜ਼ ਕੱਢੇ ਹਨ। ਸਪੀਕਰ ਸਾਹਿਬ, ਜਿਹੜੀ ਇਹ ਜ਼ਮੀਨ in question ਹੈ, ਇਹੋ ਜਿਹੀ ਚੀਜ਼ ਪਹਿਲਾਂ ਤਾਂ ਕਦੇ ਵੇਖਣ ਨੂੰ ਨਹੀਂ ਮਿਲੀ, ਮੈਂ ਗੌਰਮਿੰਟ ਆਫ਼ ਇੰਡੀਆ ਦੇ ਡਾਕੂਮੈਂਟਸ ਲੈ ਕੇ ਆਇਆ ਹਾਂ ਅਤੇ ਇਹ ਮੈਂ ਪੇਸ਼ ਕਰਨਾ ਚਾਹੁੰਦਾ ਹਾਂ। ਇਹ ਵੀ ਨਾਲ ਹੀ ਲਗਾਏ ਹੋਏ ਹਨ, ਮੈਨੂੰ ਹੋਰ ਵੀ ਬੜਾ ਕੁਝ ਜੋੜਨਾ ਪਿਆ। ਜਿਵੇਂ ਮੈਂ ਪਹਿਲਾਂ ਵੀ ਦੱਸਿਆ ਸੀ ਕਿ ਮੈਂ ਸਾਰੀ ਰਾਤ ਤੁਹਾਡਾ (ਆਪੋਜ਼ੀਸ਼ਨ

ਪਾਰਟੀ ਵੱਲ ਇਸ਼ਾਰਾ) ਨਾਮ ਜਪ ਜਪ ਕੇ ਕੱਟੀ ਹੈ। ਸਪੀਕਰ ਸਾਹਿਬ, ਗੌਰਮਿੰਟ ਆਫ਼ ਇੰਡੀਆ ਦੀ ਸਾਈਟ ਦਾ ਨਾਮ ਵੀ ਪੜ੍ਹ ਲਓ। www.mca.gov.in ਅੱਜ ਦੀ ਰਾਤ ਤਾਂ ਮੈਂ ਜਾਗ ਕੇ ਕੱਟੀ, ਅਗਲੀ ਰਾਤ ਕਿਸ ਨੇ ਰੋ ਕੇ ਕੱਟਣੀ ਹੈ ਇਹ ਪਤਾ ਨਹੀਂ। Speaker Sahib, this company is called PCB Real Estates Pvt. Limited, ROC Code Chandigarh.

**ਸ਼੍ਰੀ ਸੁਨੀਲ ਜਾਖੜ (ਬੈਠੇ ਬੈਠੇ) :** ਪੀ.ਐਸ.ਈ.ਬੀ. ਤਾਂ ਨਹੀਂ ਹੈ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਜਾਖੜ ਸਾਹਿਬ, ਤੁਸੀਂ ਹੌਸਲਾ ਰੱਖੋ। ਵੈਸੇ ਤਾਂ ਜਿਹੜੇ ਮੂਹਰਲੀ ਕਤਾਰ ਵਿੱਚ ਜਾਂ ਕੁਝ ਵਿਚਕਾਰ ਬੈਠੇ ਹਨ, ਮੈਂ ਉਨ੍ਹਾਂ ਦੇ ਭਲੇ ਦੀ ਗੱਲ ਕਰ ਰਿਹਾ ਹਾਂ। ਇਸ ਦਾ ਬਾਅਦ ਵਿੱਚ ਬਹੁਤ ਵੱਡਾ ਪਟਾਕਾ ਵੱਜ ਜਾਣਾ ਹੈ। ਦੂਜੀ ਗੱਲ, ਸਪੀਕਰ ਸਾਹਿਬ, ਪੀ.ਸੀ.ਬੀ. ਬਾਰੇ ਮੈਂ ਕਾਪੀ ਕੱਢ ਕੇ ਲਿਆਇਆ ਹਾਂ। ਉਸ ਦੀ authorized capital, paid up capital Rs. One lakh ਮੈਂ ਤਾਂ ਕਦੇ ** ** ਦੀ ਕੋਠੀ ਗਿਆ ਨਹੀਂ। ਜਦੋਂ ਕੈਪਟਨ ਅਮਰਿੰਦਰ ਸਿੰਘ ਪ੍ਰਧਾਨ ਸਨ, ਉਦੋਂ ਮੈਨੂੰ ਬੁਲਾ ਲੈਂਦੇ ਸਨ, ਮੁੜ ਕੇ ਤਾਂ ਮੈਨੂੰ ਬੁਲਾਇਆ ਨਹੀਂ। ਇਸ ਦਾ ਹਾਊਸ ਨੰਬਰ 7, ਸੈਕਟਰ-੪, ਚੰਡੀਗੜ੍ਹ ਹੈ। ਇਹ ਮੇਰਾ ਘਰ ਤਾਂ ਸ਼ਾਇਦ ਹੈ ਨਹੀਂ। ਤੁਸੀਂ ਤਾਂ ਜਾਂਦੇ ਰਹਿੰਦੇ ਹੋ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਤੁਹਾਨੂੰ ਪਤਾ ਹੋਵੇਗਾ। ਸਪੀਕਰ ਸਾਹਿਬ, ਜਿਹੜੇ ਇਸ ਵਿੱਚ ਦੋ ਮੈਂਬਰ ਬਣੇ ਹਨ, ਜੋ ਡਾਇਰੈਕਟਰ ਹਨ, ਇਹ ਮੇਰੀ ਸਾਈਡ ਤੋਂ ਨਹੀਂ, ਇਹ ਇਨ੍ਹਾਂ ਦੀ ਜਿਹੜੀ ਯੂ.ਪੀ.ਏ. ਦੀ ਸਰਕਾਰ ਹੈ, ਮੈਂ ਗੌਰਮਿੰਟ ਆਫ਼ ਇੰਡੀਆ ਦੀ ਸਾਈਟ ਦਾ ਰਿਕਾਰਡ ਪੜ੍ਹ ਰਿਹਾ ਹਾਂ। ਇਸ ਵਾਸਤੇ ਗੁੱਸਾ ਨਾ ਕਰ ਜਾਣ। ਦੋ ਬੰਦੇ ਇਸ ਦੇ ਸ਼ੇਅਰ ਹੋਲਡਰ ਹਨ। 50,000 ਰੁਪਿਆ ਪ੍ਰਧਾਨ ਜੀ ਦਾ ਤੇ 50,000 ਰੁਪਿਆ ਮੇਰੇ ਸਤਿਕਾਰਯੋਗ ਮਾਤਾ ਜੀ ** ** ਦਾ ਹੈ। ਚਲੋ, ਮੈਂ ਉਹ ਗੱਲ ਵੀ ਛੱਡ ਦਿੰਦਾ ਹਾਂ। ਫਿਰ ਇਹ ਇਲੈਕਸ਼ਨ ਲੜੇ। ਜਦੋਂ ਇਲੈਕਸ਼ਨ ਲੜੇ ਤਾਂ ਇਨ੍ਹਾਂ ਨੇ ਇਹ ਕਾਗਜ਼ ਨੈਸ਼ਨਲ ਇਲੈਕਸ਼ਨ ਕਮਿਸ਼ਨ ਨੂੰ ਦਿੱਤੇ। ਇਨ੍ਹਾਂ ਨੇ ਆਪ ਆਖਿਆ ਕਿ ਮੇਰੀ ਇੱਕ ਕੰਪਨੀ ਹੈ, ਪੀ.ਸੀ.ਬੀ. ਰੀਅਲ ਅਸਟੇਟ ਤੇ ਮੈਂ ਉਸ ਦੇ 50,000 ਦੇ ਸ਼ੇਅਰ ਲਏ। ਇਹ ਆ ਗਈ ਕੰਪਨੀ ਦੀ ਗੱਲ। ਸਪੀਕਰ ਸਾਹਿਬ, ਇਹ ਗੱਲ ਤਾਂ ਸਪੱਸ਼ਟ ਹੋ ਗਈ ਕਿ ਇਹ ਕੰਪਨੀ ਕਿਸੇ ਹੋਰ ਦੀ ਨਹੀਂ, ਕਿਸੇ ** ** ਦੀ ਨਹੀਂ, ਉਹ ਆਪਣੇ ਪ੍ਰਧਾਨ ਜੀ ਦੀ ਸਤਿਕਾਰਯੋਗ, ਮੈਂ ਨਾਂ ਤਾਂ ਲੈਣਾ ਨਹੀਂ, ਜੇਕਰ ਨਾਂ ਲੈ ਲਿਆ ਤਾਂ ਤੁਸੀਂ ਫਿਰ ਐਕਸਪੰਜ ਕਰਵਾ ਦੇਣਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਕਾਰਨ ਨਾਂ ਨਹੀਂ ਲੈਂਦਾ, ਜਿਹੜੇ ਉਥੇ ਲਿਖਣ ਵਾਲੇ ਹਨ, ਉਨ੍ਹਾਂ ਨੂੰ ਕਈ ਵਾਰੀ ਪਤਾ ਨਹੀਂ ਲਗਦਾ, ਇਸ ਕਾਰਨ ਮੈਂ ਕਈ ਵਾਰੀ ਨਾਂ ਲੈ ਜਾਂਦਾ ਹਾਂ, ਮੈਂ ** ** ਦੀ ਗੱਲ ਕਰਦਾ ਹਾਂ। ਸਪੀਕਰ ਸਾਹਿਬ, ਕਾਗਜ਼ ਵੀ ਬੜੇ ਹੋ ਗਏ ਹਨ। ਜਿਹੜੀ ਗੱਲ ਤੇ ਮੈਂ ਹੁਣ ਆ ਰਿਹਾ ਹਾਂ, ਫਿਰ ਤੁਸੀਂ ਵੇਖੋ ਕਮਾਲ ਹੋ ਗਈ, ਲੱਖ ਰੁਪਏ ਦੀ ਕੰਪਨੀ ਬਣੀ ਹੋਵੇ, ਮੈਂ ਵੀ ਬਿਜ਼ਨਸ਼ ਕਰਦਾ ਹਾਂ। ** ** ਨੇ ਵੀ ਬੜੇ ਕੀਤੇ, ਚਲੋ, ਅਸੀਂ ਉਹ ਕੰਮ

**Expunged as ordered by the Chair.

[ ਮਾਲ ਤੇ ਮੁੜ ਵਸੇਬਾ ਮੰਤਰੀ ]

ਤਾਂ ਨਹੀਂ ਕਰ ਸਕਦੇ ਜਿਹੜੇ ਇਹ ਕਰਦੇ ਹਨ। ਇਹ ਗੱਲ ਛੱਡੋ, ਮੈਨੂੰ ਇੱਕ ਗੱਲ ਦੱਸ ਦੇਣ। (ਵਿਘਨ) ਮੈਂ ਆਪਣੀ ਕੁਰਸੀ ਤੇ ਬਹਿ ਕੇ ਦੱਸਾਂਗਾ। ਤੁਹਾਡੀ ਸਾਰੀ ਗੱਲ ਦੱਸਾਂਗਾ, ਮੇਰਾ ਵੱਡਾ ਵੀਰ ਹੈ। ਮੈਂ ਸਤਿਕਾਰ ਕਰਦਾ ਹਾਂ। I have great respect for you. ਸਪੀਕਰ ਸਾਹਿਬ, ਜਿਹੜੀ ਗੱਲ ਮੈਂ ਕਰਦਾ ਸੀ, ਮੈਨੂੰ ਤਾਂ ਛੱਡੋ। ਮੈਂ ਤਾਂ ਜੰਮਿਆ ਹੀ ਅੱਜ ਦਾ ਹਾਂ। ਇਹ ਗੱਲ ** ** ਦੱਸ ਦੇਣ ਕਿ ਇੱਕ ਲੱਖ ਰੁਪਿਆ ਲਗਾ ਕੇ ਤਿੰਨ ਕਰੋੜ ਰੁਪਿਆ ਕਿਥੋਂ ਬਣ ਜਾਂਦਾ ਹੈ। ਸਪੀਕਰ ਸਾਹਿਬ, ਹੁਣ ਮੈਂ ਕਾਗਜ਼ ਕੱਢ ਕੇ ਲਿਆਇਆ ਹਾਂ। ਇਸ ਵਿੱਚ ਲਿਖਿਆ ਹੈ ਕਿ ਕੁੱਲ ਰਕਮ ਪੇਸ਼ਗੀ, ਇਹ ਦੱਸੋ ਕਿ ਕਦੋਂ ਲਿਖਦੇ ਹਨ, ਜਦੋਂ ਡਰਾਫਟ ਦੀ ਕਾਪੀ ਨਾ ਲਗਾਈ ਹੋਵੇ, ਇਨ੍ਹਾਂ ਨੇ 14 ਲੱਖ ਤੇ ਕੁਝ ਹਜ਼ਾਰ ਰੁਪਿਆ ਸਟੈਂਪ ਡਿਊਟੀ ਦਿੱਤੀ ਤੇ ਉਸ ਡਰਾਫਟ ਦਾ ਨੰਬਰ ਲਿਖਿਆ ਹੋਇਆ ਹੈ। ਪਰ ਜਦੋਂ ਤੁਸੀਂ ਕੈਸ਼ ਦੇ ਦਿਉ ਤਾਂ ਲਿਖਦੇ ਹਨ, 'ਕੁੱਲ ਰਕਮ ਪੇਸ਼ਗੀ।' ਲੱਖ ਰੁਪਏ ਦੀ ਕੰਪਨੀ ਹੋਵੇ, paid up capital ਲੱਖ ਰੁਪਏ ਹੋਵੇ। ਤੁਸੀਂ ਤਿੰਨ ਕਰੋੜ ਰੁਪਏ ਬਲੈਕਮਨੀ ਲਿਆਏ ਕਿੱਥੋਂ? ਕੀ ਇਹ ਸਵਿਟਜ਼ਰਲੈਂਡ ਤੋਂ ਆਏ?

**ਸ਼੍ਰੀ ਸੁਨੀਲ ਜਾਖੜ (ਬੈਠੇ-ਬੈਠੇ):** ਇਹ ਪੇਮੈਂਟ ਚੈਕ ਰਾਹੀਂ ਹੋਈ ਹੈ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਜਾਖੜ ਸਾਹਿਬ, ਇਹ ਕਾਗਜ਼ ਦੇਖ ਲਓ। ਇਹ ਕਾਗਜ਼ ਚੁੱਕੋ। ਕੈਸ਼ ਪੇਮੈਂਟ ਹੈ। ਹਾਰਡ ਕੈਸ਼ ਹੈ। ਜਾਖੜ ਸਾਹਿਬ, you don't know what he was doing from 2002 to 2007. That is what I am trying to tell you. ਤੁਹਾਨੂੰ ਪਤਾ ਹੀ ਨਹੀਂ ਲੱਗਣ ਦਿੱਤਾ। ਨਾ ** ** ਨੂੰ ਪਤਾ ਲੱਗਿਆ, ਜਦੋਂ ਲੁੱਕ ਦਾ ਰੌਲਾ ਨਹੀਂ ਪਿਆ ਸੀ ਕਿ ਸੜਕਾਂ ਤਾਂ ਬਣੀਆਂ ਨਹੀਂ, ਲੁੱਕ ਪਤਾ ਨਹੀਂ ਕੌਣ ਖਾ ਗਿਆ, ਭਾਰ ਪਤਾ ਨਹੀਂ ਵਜ਼ੀਰ ਦਾ ਵੱਧ ਗਿਆ, ਇਹ ਉਸ ਗੱਲ ਦਾ ਰੌਲਾ ਹੈ । ਤਿੰਨ ਕਰੋੜ ਰੁਪਿਆ, here are the receipts that they were paid in cash. The stamp duty of Rs. 14 lacs was paid by draft. ਇਸ ਦੇ ਪੇਪਰ ਵੀ ਮੇਰੇ ਕੋਲ ਹਨ। ਸਪੀਕਰ ਸਾਹਿਬ, ਫਿਰ ਇਹ ਗੱਲ ਛੱਡੋ। ਮੈਨੂੰ ਇਸ ਕਾਰੋਬਾਰ ਦਾ ਸਿਸਟਮ ਦੱਸ ਦਿਉ। ਕੁਝ ਸਮਾਂ ਪਹਿਲਾਂ ਇਹੀ ਜ਼ਮੀਨ, ਅਸਲ ਵਿੱਚ ਕਾਗਜ਼ ਹੀ ਇੰਨੇ ਲੱਭਣੇ ਪਏ ਕਿਉਂਕਿ ਮੈਂ ਆਪਣੇ ਕੋਲੋਂ ਕੁਝ ਬੋਲ ਦੇਵਾਂ ਤਾਂ ਉਦੋਂ ਹੀ ਇਨ੍ਹਾਂ ਸਾਰਿਆਂ ਨੇ ਕਹਿ ਦੇਣਾ ਹੈ ਕਿ ਮਜੀਠੀਆ ਤਾਂ ਐਵੇਂ ਗੱਲਾਂ ਮਾਰੀ ਜਾਂਦਾ ਹੈ। ਸਪੀਕਰ ਸਾਹਿਬ, ਚਾਰ ਮਹੀਨੇ ਪਹਿਲਾਂ ਉਹੀ ਭੜੌਂਜੀਆਂ ਪਿੰਡ ਦੀ ਜ਼ਮੀਨ ਦੋ ਏਕੜ, ਇਨ੍ਹਾਂ ਦੇ ਭਾਈ ਸਾਹਿਬ ਨੇ ਇਨ੍ਹਾਂ ਦੀ ਸਤਿਕਾਰਯੋਗ ਸਾਡੇ ਭੈਣ ਜੀ , ਜਿਨ੍ਹਾਂ ਨਾਲ ਇਨ੍ਹਾਂ ਦੀ ਨਹੀਂ ਬਣਦੀ ਸੀ, ਸਿਸਟਰ-ਇਨ-ਲਾਅ ਜੀ ਨੇ, 1.56 ਕਰੋੜ ਰੁਪਏ ਦੀ ਦੋ ਏਕੜ ਜ਼ਮੀਨ ਵੇਚੀ। (ਵਿਘਨ)(ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸਰਦਾਰ ਸੰਗਤ ਸਿੰਘ

**Expunged as ordered by the Chair.

ਗਿਲਜੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਇਹ ਸਾਰੇ ਡਾਕੂਮੈਂਟਸ ਤੇ ਅੱਜ ਜਿਹੜੀ ਰਿਪੋਰਟ ਸ਼ਰਮਾ ਸਾਹਿਬ ਤੇ ਐਚ.ਟੀ. ਵਿਚ ਲੱਗੀ ਹੈ ਉਹ ਸਾਰੀਆਂ ਹੀ ਇਕ ਜੱਜ ਨੂੰ ਦੇ ਦੇਣ ਤੇ ਬਾਕੀਆਂ ਦਾ ਵੀ ਕਹਿ ਦੇਣ ਕਿ ਇਸ ਦੀ ਘੋਖ ਕਰਕੇ ਜਿਸ ਜਿਸ ਦਾ ਨਾਂ ਹੈ ਉਸ ਨੂੰ ਸਜ਼ਾ ਦਿਉ। (ਵਿਘਨ)(ਸ਼ੋਰ) Let a judge go through these things whether it was by cheque or by cash because the information that I have this money was paid through cheque. He must have withdrawn the money from his account. (ਵਿਘਨ)(ਸ਼ੋਰ) ਇਸ ਦੀ ਪਰਾਪਰ ਇਨਕੁਆਇਰੀ ਹੋਣੀ ਚਾਹੀਦੀ ਹੈ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ):** ਜਾਖੜ ਸਾਹਿਬ,ਇਸ ਦੀ ਇਨਕੁਆਰੀ ਤਾਂ ਹੋ ਗਈ ਹੈ, ਹਾਈ ਕੋਰਟ ਨੇ ਜਸਟਿਸ ਕੁਲਦੀਪ ਸਿੰਘ ਦੀ ਇਨਕੁਆਇਰੀ ਲਗਾਈ, ਉਹ ਅਸੀਂ ਨਹੀਂ ਲਗਾਈ। ਇਸ ਸਬੰਧੀ ਜਸਟਿਸ ਕੁਲਦੀਪ ਸਿੰਘ ਦੀਆਂ ਫਾਈਡਿੰਗਜ਼ ਹਨ ਤੇ ਜਿਹੜੀ ਰਜਿਸਟਰੀ ਦੀ ਗੱਲ ਹੈ ਤੁਸੀਂ ਜਾਣਦੇ ਹੋ ਕਿ ਜਦੋਂ ਚੈੱਕ ਜਾਂ ਡਰਾਫਟ ਰਾਹੀਂ ਪੇਮੈਂਟ ਹੋਵੇ ਤਾਂ ਉਸ ਦਾ ਨੰਬਰ ਲਿਖਿਆ ਜਾਂਦਾ ਹੈ, ਜਿਥੇ ਕੈਸ਼ ਲਿਖਿਆ ਹੁੰਦਾ ਹੈ ਉਸ ਦਾ ਮਤਲਬ ਹੈ ਕਿ ਕੈਸ਼ ਪੇਮੈਂਟ ਹੋਈ।ਅਸੀਂ ਤੁਹਾਡੇ ਕੋਲ ਹੀ ਭੇਜ ਦਿੰਦੇ ਹਾਂ। ਸ਼ਾਇਦ ਤੁਹਾਨੂੰ ਲੋੜ ਪੈ ਜਾਵੇ ਪੀ.ਪੀ.ਸੀ.ਸੀ. ਨੂੰ।(ਵਿਘਨ) (ਸ਼ੋਰ)

**ਸ਼੍ਰੀ ਸੁਨੀਲ ਜਾਖੜ:** ਮੈਂ ਕਹਿ ਰਿਹਾ ਹਾਂ ਕਿ ਜੱਜ ਨੂੰ ਭੇਜ ਦਿਉ, ਮੈਨੂੰ ਭੇਜਣ ਦੀ ਲੋੜ ਨਹੀਂ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਮੈਂ ਗੱਲ ਨੇੜੇ ਲਾ ਰਿਹਾ ਹਾਂ।(ਵਿਘਨ) (ਸ਼ੋਰ) ਤੁਸੀਂ ਮੈਨੂੰ ਪੁੱਛਦੇ ਸੀ ਕਿ ਕਿਹੜਾ ਬੈਂਕ ਹੈ, ਇਹ ਸਟੇਟ ਬੈਂਕ ਆਫ ਇੰਡੀਆ ਦਾ ਅਕਾਊਂਟ ਹੈ, 14 ਲੱਖ 93 ਹਜ਼ਾਰ ਦੀ ਸਟੈਂਪ ਡਿਊਟੀ ਹੈ। (ਵਿਘਨ)(ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸ਼੍ਰੀਮਤੀ ਚਰਨਜੀਤ ਕੌਰ ਬਾਜਵਾ, ਸਰਦਾਰ ਚਰਨਜੀਤ ਸਿੰਘ ਚੰਨੀ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਤੁਸੀਂ ਬਾਅਦ ਵਿਚ ਪੁੱਛ ਲੈਣਾ ਜੀ।ਮੈਂ ਤੁਹਾਨੂੰ ਟਾਈਮ ਦਿਆਂਗਾ। ਪਹਿਲਾਂ ਮਨਿਸਟਰ ਸਾਹਿਬ ਨੂੰ ਬੋਲ ਲੈਣ ਦਿਓ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਬਲਬੀਰ ਸਿੰਘ ਸਿੱਧੂ, ਸਰਦਾਰ ਰਣਦੀਪ ਸਿੰਘ ਨਾਭਾ, ਸ਼੍ਰੀਮਤੀ ਚਰਨਜੀਤ ਕੌਰ ਬਾਜਵਾ, ਸਰਦਾਰ ਚਰਨਜੀਤ ਸਿੰਘ ਚੰਨੀ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਮੈਂ ਕਿਹਾ ਜੀ ਮੈਂ ਤੁਹਾਨੂੰ ਟਾਈਮ ਦਿਆਂਗਾ, ਇਨ੍ਹਾਂ ਨੂੰ ਆਪਣੀ ਸਟੇਟਮੈਂਟ ਦੇ ਲੈਣ ਦਿਓ। ਪਹਿਲਾਂ ਮੰਤਰੀ ਜੀ ਨੂੰ ਬੋਲ ਲੈਣ ਦਿਓ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਮੈਂ ਕਿਸੇ ਦੇ ਖਿਲਾਫ ਨਹੀਂ ਬੋਲ ਰਿਹਾ। (ਵਿਘਨ)(ਸ਼ੋਰ) ਮੈਂ ਅਸਲੀਅਤ ਦੱਸ ਰਿਹਾ ਹਾਂ। As Minister, I am giving facts.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਬਲਬੀਰ ਸਿੰਘ ਸਿੱਧੂ, ਸਰਦਾਰ ਰਣਦੀਪ ਸਿੰਘ ਨਾਭਾ, ਸ਼੍ਰੀਮਤੀ ਚਰਨਜੀਤ ਕੌਰ ਬਾਜਵਾ, ਸਰਦਾਰ ਚਰਨਜੀਤ ਸਿੰਘ ਚੰਨੀ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਮੈਂ ਕਿਹਾ ਜੀ ਮੈਂ ਟਾਈਮ ਦਿਆਂਗਾ, ਉਨ੍ਹਾਂ ਨੂੰ ਪਹਿਲਾਂ ਬੋਲ ਲੈਣ ਦਿਓ। ਮੈਂ ਕਿਹਾ ਜੀ ਮੈਂ ਟਾਈਮ ਦੇ ਦਿਆਂਗਾ, ਪਹਿਲਾਂ ਮੰਤਰੀ ਜੀ ਨੂੰ ਬੋਲ ਲੈਣ ਦਿਓ।(ਵਿਘਨ)(ਸ਼ੋਰ) ਹਾਂ ਜੀ, ਦੱਸੋ ਬੀਬੀ ਜੀ, ਤੁਸੀਂ ਕੀ ਕਹਿਣਾ ਚਾਹੁੰਦੇ ਹੋ?

**ਸ਼੍ਰੀਮਤੀ ਚਰਨਜੀਤ ਕੌਰ ਬਾਜਵਾ :** ਸਪੀਕਰ ਸਾਹਿਬ, ਮੈਂ ਮਜੀਠੀਆ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਜਦੋਂ ਉਹ ਐਮ.ਪੀ. ਸੀ ਉਦੋਂ ਵੀ ਆਪਾਂ ਦੋਹਾਂ ਨੇ ਸਦਨ ਅਟੈਂਡ ਕੀਤਾ ਸੀ ਇਹ ਉਦੋਂ ਤਾਂ ਤੁਹਾਨੂੰ ਚੇਤਾ ਨਹੀਂ ਆਇਆ ਅਤੇ ਹੁਣ ਜਦੋਂ ਉਹ ਪ੍ਰਧਾਨ ਬਣ ਗਏ ਤੇ ਬਾਜਵਾ ਸਾਹਿਬ ਦੀ ਯੂ.ਐਸ.ਬੀ. ਇੰਨੀ ਵੱਧ ਗਈ ਕਿ ਲੋਕ ਸਾਡੇ ਨਾਲ ਜੁੜਨ ਲੱਗ ਗਏ ਤਾਂ ਫੇਰ ਤੁਹਾਨੂੰ ਇਹ ਸਭ ਕੁਝ ਯਾਦ ਆ ਗਿਆ। ਡਿਪਟੀ ਸੀ.ਐਮ. ਸਾਹਿਬ ਵੀ ਬੜਾ ਸਿਰ ਹਿਲਾ ਰਹੇ ਹਨ (ਵਿਘਨ)(ਸ਼ੋਰ) ਜਿਹੜੇ ਇਥੇ ** ** ਬੈਠੇ ਹਨ ਉਨ੍ਹਾਂ ਦੀ ਇਨਕੁਆਇਰੀ ਕਰਵਾਓ, ਬਠਿੰਡੇ ਵਾਲਿਆਂ ਦੀ ਇਨਕੁਆਇਰੀ ਕਰਵਾਓ। We are open to any enquiry. ਸਾਨੂੰ ਕਿਸੇ ਦਾ ਡਰ ਨਹੀਂ ਅਸੀਂ ਕੇਵਲ ਰੱਬ ਤੋਂ ਡਰਦੇ ਹਾਂ। (ਵਿਰੋਧੀ ਧਿਰ ਵਲੋਂ ਥੰਪਿੰਗ)।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ :** ਸਪੀਕਰ ਸਾਹਿਬ, I want to again correct myself ਜੇ ਇਨ੍ਹਾਂ ਨੂੰ ਮੇਰੀ ਗੱਲ ਪੰਜਾਬੀ ਵਿਚ ਸਮਝ ਨਹੀਂ ਆਈ। (ਵਿਘਨ)(ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ:** ਇੰਨਾ ਭਾਸ਼ਣ ਦੇਣ ਦੀ ਕੀ ਲੋੜ ਹੈ? (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਪਲੀਜ਼ ਤੁਸੀਂ ਬੈਠ ਜਾਓ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਰਿਕਾਰਡ ਦੀ ਗੱਲ

ਕਰ ਰਿਹਾ ਹਾਂ। (ਵਿਘਨ)(ਸ਼ੋਰ) With all due respect Sir (ਵਿਘਨ) (ਸ਼ੋਰ) let me finish.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਬਲਬੀਰ ਸਿੰਘ ਸਿੱਧੂ, ਸਰਦਾਰ ਰਣਦੀਪ ਸਿੰਘ ਨਾਭਾ, ਸ਼੍ਰੀਮਤੀ ਚਰਨਜੀਤ ਕੌਰ ਬਾਜਵਾ, ਸਰਦਾਰ ਚਰਨਜੀਤ ਸਿੰਘ ਚੰਨੀ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਮਾਲ ਤੇ ਮੁੜ ਵਸੇਬਾ ਮੰਤਰੀ, ਸਰਦਾਰ ਬਿਕਰਮ ਸਿੰਘ ਮਜੀਠੀਆ ਨੂੰ ਬੋਲਣ ਤੋਂ ਰੋਕਣ ਦੀ ਮੰਗ ਰਹੇ ਸਨ।)

**Mr. Speaker:** I can't stop him.

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਵੜਿੰਗ ਭਾਈ, ਇਸ ਤਰ੍ਹਾਂ ਨਾ ਕਰ ਮੈਂ ਤਾਂ ਰਿਕਾਰਡ ਦੀ ਗੱਲ ਕਰ ਰਿਹਾ ਹਾਂ। (ਵਿਘਨ) (ਸ਼ੋਰ) I assure you Jakhar sahib that whatever I have said, is not outside the report of Justice Kuldeep Singh. This is not outside the record of report of Justice Bhalla. This is not outside the record of the Revenue department which can be checked at any time. Nothing is fabricated by me. These are all the reports of Justice Kuldeep Singh which you mentioned yesterday in the House. ਮੈਂ ਆਪਣੀ ਅਗਲੀ ਗੱਲ ਤੇ ਆ ਰਿਹਾ ਹਾਂ। ਸਪੀਕਰ ਸਾਹਿਬ, ਇਸ਼ੂ ਕੀ ਹੈ, let us not side-step the issue. ਸਪੀਕਰ ਸਾਹਿਬ, the issue is about government land. (ਵਿਘਨ)(ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਬਲਬੀਰ ਸਿੰਘ ਸਿੱਧੂ, ਸਰਦਾਰ ਰਣਦੀਪ ਸਿੰਘ ਨਾਭਾ, ਸ਼੍ਰੀਮਤੀ ਚਰਨਜੀਤ ਕੌਰ ਬਾਜਵਾ, ਸਰਦਾਰ ਚਰਨਜੀਤ ਸਿੰਘ ਚੰਨੀ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਮਾਲ ਤੇ ਮੁੜ ਵਸੇਬਾ ਮੰਤਰੀ, ਸਰਦਾਰ ਬਿਕਰਮ ਸਿੰਘ ਮਜੀਠੀਆ ਨੂੰ ਬੋਲਣ ਤੋਂ ਰੋਕਣ ਦੀ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਮੈਂ ਤੁਹਾਡੀ ਗੱਲ ਵੀ ਸੁਣ ਲਵਾਂਗਾ, ਇਨ੍ਹਾਂ ਨੂੰ ਬੋਲ ਲੈਣ ਦਿਓ, ਅੱਗੇ ਵੀ ਤੁਹਾਨੂੰ ਟਾਈਮ ਦਿੱਤਾ ਹੈ। Nothing should be recorded except the speech of the Minister. (ਵਿਘਨ....ਸ਼ੋਰ)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਭਾਊ ਤੇਰਾ ਰਾਹ ਪੱਧਰਾ ਕਰਦਾ ਹਾਂ। (ਸਰਦਾਰ ਕੁਲਜੀਤ ਸਿੰਘ ਨਾਗਰਾ ਵੱਲ ਇਸ਼ਾਰਾ ਕਰਦੇ ਹੋਏ) (ਵਿਘਨ...ਸ਼ੋਰ)

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਇਹ ਸਾਰੇ ਆਨਰੇਬਲ ਮੈਂਬਰਜ਼ ਤੇਰੇ ਤੇਰੇ ਕਰਕੇ ਬੋਲ ਰਹੇ ਹਨ। ਇਹ ਸ਼ੋਭਾ ਨਹੀਂ ਦਿੰਦਾ। ਇਹ ਤੇਰੇ ਤੇਰੇ ਕਰਕੇ ਜਲੂਸ ਕੱਢੀ

[ ਸ਼੍ਰੀ ਸੁਨੀਲ ਜਾਖੜ ]

ਜਾਂਦੇ ਹਨ। You intervene please. ਦੇਖੋ ਗੱਲ ਹੈ ਜੀ ਕਿ ਸਾਡੇ ਤੇ ਕਾਰਵਾਈ ਕਰੋ। ਸਾਰਿਆਂ ਆਦਮੀਆਂ ਤੇ ਬਣਦੀ ਕਾਰਵਾਈ ਕਰੋ। Why are you reading a bit of a portion out of Justice Kuldeep Singh's Report. ਤੁਸੀਂ ਸਾਰਿਆਂ ਦੀ ਕਰੋ ਜੀ। ਉਸ ਤੋਂ ਇਲਾਵਾ ਜਿਹੜੇ ਹੋਰ ਇਲਜ਼ਾਮ ਲੱਗੇ ਹਨ, ਸਪੀਕਰ ਸਾਹਿਬ, ਉਸ ਦੀ ਵੀ ਇਨਕੁਆਇਰੀ ਕਰਵਾਉ। (ਵਿਘਨ)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਸਪੀਕਰ ਸਾਹਿਬ, with all due respect, Jakhar Sahib, with all humility and all humbleness, yesterday you made a remark that please get the matter investigated by Justice Kuldeep Singh or by a sitting Judge. Sir, I have read nothing and I am not reading bits and pieces. You want me to read all the papers, I will be very happy to read all the papers. Sir, with my hand on my chest and heart, I say this that I have read nothing outside the report of Justice Kuldeep Singh and the findings of the report of Justice Bhalla ji and the amount deposited by the PCP Realtors of 3 crores of rupees in cash. Sir, you are all (interruption) Dhillon Sahib, Jakhar Sahib, you can tell me, who got it deposited. 3 crores of rupees as cash. Have you ever seen it happening in a Registered Company, a company which has a share, that write a cheque above Rs.50,000. What does Income tax Rule says. It says that write a cheque and give it but there were no cheques (interruption) absolutely, ਮੰਨ ਗਏ ਸਪੀਕਰ ਸਾਹਿਬ, ਪਿੱਛੇ ਤੁਹਾਡੇ ਬੰਦੇ ਮੰਨ ਗਏ ਕਿ ਇਨਕਮ ਟੈਕਸ ਦੀ ਗੱਲ... (ਵਿਘਨ) (ਸ਼ੋਰ)

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਮਜੀਠੀਆ ਸਾਹਿਬ has a very selective memory. ਕੱਲ੍ਹ ਦੀ ਇਨ੍ਹਾਂ ਨੇ ਗੱਲ ਕਹੀ, of course I mentioned Justice Kuldeep Singh's Inquiry. ਮੈਂ ਆਪ ਕਿਹਾ ਸੀ ਕਿ ਜਸਟਿਸ ਕੁਲਦੀਪ ਸਿੰਘ ਦੀ ਇਨਕੁਆਇਰੀ ਵਿੱਚ ਜਿੰਨੇ ਵੀ ਇਨਵਾਲਵ ਹਨ, ਜਿੰਨੇ ਵੀ ਉਨ੍ਹਾਂ ਨੇ indict ਕੀਤੇ ਉਨ੍ਹਾਂ ਸਾਰਿਆਂ ਤੇ ਕਾਰਵਾਈ ਕਰੋ। ਅਸੀਂ ਚਾਹੁੰਦੇ ਹਾਂ ਕਿ ਕਾਰਵਾਈ should be same. ਦੇਖੋ ਯਾਰਡਸਟਿਕ ਸਾਰਿਆਂ ਵਾਸਤੇ ਇੱਕ ਹੋਣਾ ਚਾਹੀਦਾ ਹੈ। (ਵਿਘਨ) It cannot be one for Congress and one for others.

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਸਪੀਕਰ ਸਾਹਿਬ, with all due respect, can I change the Justice Kuldeep Singh's Report?

**Shri Sunil Jakhar:** No, no you can not. (interruptions). You are just making allegations.

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਸਪੀਕਰ ਸਾਹਿਬ, ਥੋੜ੍ਹਾ ਜਿਹਾ ਗੁੰਮਰਾਹ ਕੀਤਾ ਜਾ ਰਿਹਾ ਹੈ। ਮੈਂ ਇੱਕ ਬੇਨਤੀ ਕਰਾਂਗਾ। ਦੇਖੋ, ਮੈਂ ਬਾਕੀ ਦੇ ਨਾਮ ਵੀ ਪੜ੍ਹਨ ਲੱਗਿਆ ਹਾਂ। ਤੁਸੀਂ ਹੌਸਲਾ ਤਾਂ ਰੱਖੋ। ਗਰੀਬ ਨੂੰ ਮੌਕਾ ਤਾਂ ਦਿਓ ਕਿ ਮੈਂ ਗੱਲ ਖੁਲ੍ਹ ਕੇ ਤੁਹਾਡੇ ਚਰਨਾਂ ਵਿੱਚ ਪੇਸ਼ ਕਰ ਸਕਾਂ। (ਸ਼ੋਰ) ਸਪੀਕਰ ਸਾਹਿਬ, (ਵਿਘਨ) ਚੰਗਾ ਭਰਾ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਦੇ ਹੋਏ) ਜੋ ਤੂੰ ਕਹਿੰਦਾ ਹੈ ਮੈਂ ਉਹ ਮੰਨ ਲੈਂਦਾ ਹਾਂ। ਸਪੀਕਰ ਸਾਹਿਬ , ਮੇਰੀ ਇਹ ਬੇਨਤੀ ਹੈ ਕਿ ਇਹ ਜਿਹੜੀ ਰਿਪੋਰਟ ਹੈ.... (ਵਿਘਨ)(ਸ਼ੋਰ) ਸਪੀਕਰ ਸਾਹਿਬ, ਤੁਸੀਂ ਇਹ ਦੇਖੋ ਕਿ ਪਹਿਲੀ ਗੱਲ ਇਹ ਕਿ ਇਹ ਸ਼ਾਮਲਾਤ ਜ਼ਮੀਨ ਸੀ ਇਹ ਵਿਕ ਨਹੀਂ ਸਕਦੀ ਸੀ। ਚੀਫ ਜਸਟਿਸ ਸਾਹਿਬ ਦੇ ਆਰਡਰਜ਼, ਡਾਇਰੈਕਟਰ ਕੰਨਸੋਲੀਡੇਸ਼ਨ ਦੇ ਆਰਡਰ, ਜਸਟਿਸ ਕੁਲਦੀਪ ਸਿੰਘ ਨੇ ਸਾਰੇ ਮਾਮਲੇ ਦੀ ਇਨਕੁਆਇਰੀ ਕਰਕੇ ਹਾਈ ਕੋਰਟ ਵਿੱਚ ਸਬਮਿਟ ਕਰ ਦਿੱਤਾ ਕਿ ਇਹ ਗਲਤ ਹੋਇਆ ਹੈ। ਇੱਕ ਤਾਂ ਇਸ਼ੂ ਹੋ ਗਿਆ ਕਿ ਜਿਹੜੀ ਸ਼ਾਮਲਾਤ ਜ਼ਮੀਨ ਪੀ.ਪੀ.ਸੀ.ਸੀ. ਦੇ ਪ੍ਰਧਾਨ ਨੇ ਖੁਰਦ-ਬੁਰਦ ਕੀਤੀ ਹੈ ।ਸਪੀਕਰ ਸਾਹਿਬ, ਦੂਜਾ ਇਸ਼ੂ ਇਹ ਹੈ ਕਿ ਤਿੰਨ ਕਰੋੜ ਰੁਪਿਆ, ਕੈਸ਼ ਆਇਆ ਕਿਥੋਂ ਹੈ? ਸਪੀਕਰ ਸਾਹਿਬ, ਤੀਜਾ ਇਸ਼ੂ ਇਹ ਹੈ ਕਿ ਇਨ੍ਹਾਂ ਦੇ ਆਪ ਰਜਿਸਟਰੀ ਹੋਈ ਅਤੇ ਸਪੀਕਰ ਸਾਹਿਬ, ਇਸੇ ਜ਼ਮੀਨ ਦੇ ਵਿਚੋਂ 9 ਵਿਘੇ 12 ਬਿਸਵੇ ਕਰਤਾਰ ਸਿੰਘ ਸੰਨ ਆਫ ਜੀਵਨ ਸਿੰਘ ਨੇ ਖਰੀਦੀ ਅਤੇ ਵੇਚਣ ਵਾਲੇ ਦਾ ਨਾਮ ਪ੍ਰਧਾਨ ਸਾਹਿਬ ਦੇ ਭਾਈ ਸਾਹਿਬ ਤੇ ਉਨ੍ਹਾਂ ਦੀ ਧਰਮ ਪਤਨੀ ਸਨ। ਸਪੀਕਰ ਸਾਹਿਬ, ਦੋ ਏਕੜ ਤਿੰਨ ਕਰੋੜ ਤੇਰ੍ਹਾਂ ਲੱਖ ਦੇ ਵਿਕੇ। ਇਹ ਕਿਹੜੀ ਤਰੀਖ ਨੂੰ ਹੈ ਇਹ ਮਿਤੀ 5.7.2011 ਦਾ ਹੈ। ਤੁਸੀਂ ਇਸ ਦਾ ਡਾਕੂਮੈਂਟ ਨੰਬਰ ਨੋਟ ਕਰ ਲਵੋ, ਤੁਸੀਂ ਕਲਮ ਕੱਢ ਲਵੋ, ਇਸ ਦਾ ਨੰ: 1812 ਹੈ। ਦੂਜਾ, ਸਪੀਕਰ ਸਾਹਿਬ, ਚਾਰ ਮਹੀਨੇ ਬਾਅਦ 22 ਏਕੜ ਜ਼ਮੀਨ ਦੋ ਕਰੋੜ ਅਠਾਨਵੇਂ ਲੱਖ ਰੁਪਏ ਦੀ ਵਿਕ ਰਹੀ ਹੈ, ਤੁਸੀਂ ਮੈਨੂੰ ਦੱਸ ਦਿਓ ਕਿ ਇਹ ਚਾਰ ਮਹੀਨੇ ਬਾਅਦ ਕਿੰਨੇ ਦੀ ਹੋਣੀ ਚਾਹੀਦੀ ਸੀ, ਜੇ ਦੋ-ਚਾਰ ਮਹੀਨੇ ਪਹਿਲਾਂ ਇੱਕ ਏਕੜ ਇਕ ਕਰੋੜ ਛਪੰਜਾ ਲੱਖ ਦਾ ਵਿਕਿਆ ਤੇ ਦੋ ਏਕੜ ਤਿੰਨ ਕਰੋੜ ਤੇਰ੍ਹਾਂ ਲੱਖ ਦੇ ਵਿਕੇ, ਇਸ ਤਰ੍ਹਾਂ, ਸਪੀਕਰ ਸਾਹਿਬ, ਚਾਰ ਮਹੀਨੇ ਬਾਅਦ ਜਿਹੜੀ ਜ਼ਮੀਨ 35 ਕਰੋੜ ਰੁਪਏ ਦੀ ਹੋਣੀ ਚਾਹੀਦੀ ਸੀ, ਉਸ ਨੂੰ 3 ਕਰੋੜ ਵਿੱਚ 22 ਏਕੜ ਨੂੰ ਵੇਚ ਦਿੱਤਾ। (ਵਿਘਨ) (ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਇੱਕ ਰਾਤ ਤਾਂ ਇਨ੍ਹਾਂ ਨੇ ਜਾਗ ਕੇ ਲੰਘਾ ਲਈ, ਇਹ ਇੱਕ ਰਾਤ ਹੋਰ ਜਾਗ ਕੇ ਲੰਘਾ ਲੈਣ, ਤੁਸੀਂ ਆਪਣੇ ਵੱਲੋਂ ਸ਼ਰਮਾ ਜੀ (ਸ਼੍ਰੀ ਐਨ.ਕੇ. ਸ਼ਰਮਾ ਵੱਲ ਇਸ਼ਾਰਾ) ਦੇ ਵੀ ਸਾਰੇ ਕਾਗਜ਼ ਫਰੋਲ ਲਵੋ। ਇਹ ਹੀ ਇਲਜ਼ਾਮ ਉਨ੍ਹਾਂ ਤੇ ਲੱਗ ਰਿਹਾ ਹੈ। (ਵਿਘਨ) (ਸ਼ੋਰ)

**ਇੱਕ ਆਵਾਜ਼ :** ਤੁਹਾਨੂੰ ਦੇ ਦਿੰਦੇ ਹਾਂ ਇਨਕੁਆਰੀ।

**Shri Sunil Jakhar :** No, I am not a judge. I am as partial as anybody else.(ਵਿਘਨ) (ਸ਼ੋਰ)

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ):** ਅਸੀਂ ਇਸ ਤਰ੍ਹਾਂ ਕਰਦੇ ਹਾਂ ਕਿ ਆਪਾਂ ਜਾਖੜ ਸਾਹਿਬ ਨੂੰ ਜੱਜ ਬਣਾ ਦਿੰਦੇ ਹਾਂ। ਜਾਖੜ ਸਾਹਿਬ, ਇਹ ਫੈਸਲਾ ਤੁਹਾਨੂੰ ਦੇ ਦਿੰਦੇ ਹਾਂ। ਤੁਸੀਂ ਜੋ ਵਰਡਿਕਟ ਦੇਵੋਗੇ... (ਵਿਘਨ) (ਸ਼ੋਰ) ਤੁਹਾਨੂੰ ਐਨ.ਕੇ. ਸ਼ਰਮਾ ਦੇ ਵੀ ਕਾਗਜ਼ ਦੇ ਦਿੰਦੇ ਹਾਂ ਤੇ ਦੂਜੇ ਵੀ ਦੇ ਦਿੰਦੇ ਹਾਂ।(ਵਿਘਨ) (ਸ਼ੋਰ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਅਤੇ ਟਰੈਜ਼ਰੀ ਬੈਂਚਿਜ਼ ਦੇ ਕੁਝ ਮਾਨਯੋਗ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਸੇਖੜੀ ਜੀ, please sit down. You are not involved in this matter. ਨਹੀਂ ਨਹੀਂ, ਪਲੀਜ਼ ਤੁਸੀਂ ਬੈਠ ਜਾਉ। (ਵਿਘਨ) (ਸ਼ੋਰ)

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਸ਼੍ਰੀ ਐਨ.ਕੇ.ਸ਼ਰਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜ਼ਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਸ਼ਰਮਾ ਜੀ, ਤੁਸੀਂ ਬੈਠ ਜਾਉ। (ਵਿਘਨ) (ਸ਼ੋਰ)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਜਿਹੜੀ ਗੱਲ ਕਰ ਰਿਹਾ ਸੀ, Jakhar Sahib, let me remember your words. Speaker Sahib, yesterday, Leader of Opposition, who is in a very high esteem, ਉਨ੍ਹਾਂ ਨੇ ਕਿਹਾ ਕਿ ਤੁਸੀਂ ਇਸ ਦੀ ਕਿਸੇ ਜੱਜ ਤੋਂ ਜਾਂ ਰਿਟਾਇਰਡ ਜੱਜ ਤੋਂ ਇਨਕੁਆਇਰੀ ਕਰਵਾ ਦਿਉ। (ਵਿਘਨ) (ਸ਼ੋਰ) ਸਪੀਕਰ ਸਾਹਿਬ, ਇਸ ਦੀ ਇਨਕੁਆਇਰੀ ਤਾਂ ਹੋਈ ਹੈ। ਇਹ ਪਹਿਲਾਂ ਦੀ ਹੋਈ ਹੈ। ਜੇ ਤੁਹਾਨੂੰ ਜਸਟਿਸ ਕੁਲਦੀਪ ਸਿੰਘ ਤੇ ਵਿਸ਼ਵਾਸ ਨਹੀਂ ਤਾਂ ਕਹਿ ਦਿਉ।

**ਸ਼੍ਰੀ ਸੁਨੀਲ ਜਾਖੜ (ਬੈਠ-ਬੈਠੇ):** ਬਿਲਕੁਲ ਨਹੀਂ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਤੁਸੀਂ ਉਠ ਕੇ ਕਹੋ ਕਿ ਨਹੀਂ ਵਿਸ਼ਵਾਸ। (ਵਿਘਨ) (ਸ਼ੋਰ)

**ਇੱਕ ਅਵਾਜ਼ :** ਫਿਰ ਇੰਪਲੀਮੈਂਟ ਕਰਵਾ ਦਿਉ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਜਿਹੜੀ ਗੱਲ ਤੇ ਆ ਰਿਹਾ ਹਾਂ ਉਹ ਇਹ ਹੈ ਕਿ ਸ਼ਾਮਲਾਤ ਦਾ ਘਪਲਾ, ਇਨਕਮ ਟੈਕਸ ਦੀ 9 ਕਰੋੜ ਦੀ ਇਵੇਜ਼ਨ, ਕਾਲਾ ਧਨ ਕਿੱਥੋਂ ਆਇਆ (ਵਿਘਨ) (ਸ਼ੋਰ) ਸਪੀਕਰ ਸਾਹਿਬ, 3 ਕਰੋੜ ਕੈਸ਼ ਕਾਲਾ ਧਨ ਕਿੱਥੋਂ ਆਇਆ। ਸਪੀਕਰ ਸਾਹਿਬ, ਚੌਥਾ, ਗੌਰਮਿੰਟ ਆਫ ਇੰਡੀਆ ਦੀ ਟਰੈਜ਼ਰੀ ਨੂੰ ਚੂਨਾ ਇਨਕਮ ਟੈਕਸ ਦੇ ਰੂਪ ਵਿੱਚ, ਗੌਰਮਿੰਟ ਆਫ ਪੰਜਾਬ ਦੀ ਟਰੈਜ਼ਰੀ ਨੂੰ ਚੂਨਾ ਸਟੈਂਪ ਡਿਊਟੀ ਦੇ ਇਵੇਜ਼ਨ ਦੇ ਰੂਪ ਵਿੱਚ ਲੱਗਿਆ। ਸਪੀਕਰ ਸਾਹਿਬ, ਮੈਂ ਨਾਲ ਹੀ ਇਹ ਹੋਰ ਦੱਸ ਰਿਹਾ ਹਾਂ ...(ਵਿਘਨ) (ਸ਼ੋਰ)

**ਸਰਦਾਰ ਕੁਲਜੀਤ ਸਿੰਘ ਨਾਗਰਾ :** ਪੁਆਇੰਟ ਆਫ ਆਰਡਰ, ਸਰ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਹਾਂ ਜੀ, ਤੁਸੀਂ ਆਪਣਾ ਪੁਆਇੰਟ ਆਫ ਆਰਡਰ ਦੱਸੋ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਮੇਰੇ ਛੋਟੇ ਵੀਰ ਨੇ ਬਹੁਤ ਵਧੀਆ ਸਪੀਚ ਦਿੱਤੀ ਹੈ । ਮੈਂ ਇਸ ਗੱਲ ਦੀ ਸ਼ਾਬਾਸ਼ੀ ਦਿੰਦਾ ਹਾਂ।

**ਮਾਨਯੋਗ ਸਪੀਕਰ :** ਮੈਂ ਕਿਹਾ ਜੀ, ਕੋਈ ਪੁਆਇੰਟ ਆਫ ਆਰਡਰ ਹੈ ਤਾਂ ਦੱਸੋ। No, no. ਪਰੇਜ਼ ਕਰਨ ਲਈ ਪੁਆਇੰਟ ਆਫ ਆਰਡਰ ਨਹੀਂ ਹੁੰਦਾ। (ਵਿਘਨ) (ਸ਼ੋਰ)

**ਸਰਦਾਰ ਕੁਲਜੀਤ ਸਿੰਘ ਨਾਗਰਾ :** ਹੁਣ ਸੁਣ ਵੀ ਲਵੋ। (ਵਿਘਨ) (ਸ਼ੋਰ) ਸੀਨੀਅਰ ਵੀ ਕਹਿੰਦੇ ਹੋ, ਸੁਣਦੇ ਵੀ ਨਹੀਂ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਮੈਂ ਤੁਹਾਡੀ ਸਹਿਮਤੀ ਨਾਲ ਐਕਸ਼ਨ ਲੈਣਾ ਹੈ। ਨਹੀਂ ਤਾਂ ਤੁਸੀਂ ਕਹਿਣਾ ਹੈ ਕਿ ਇਹ ਪੁਲੀਟਿਕਲ ਵੈਨਡੈਟਾ ਹੈ। ਫਿਰ ਤੁਸੀਂ ਕਹਿਣਾ ਹੈ ਕਿ ਸਿਆਸੀ ਕਤਲ ਹੋ ਰਿਹਾ ਹੈ।(ਵਿਘਨ) (ਸ਼ੋਰ) ਸਪੀਕਰ ਸਾਹਿਬ, Now, I am coming to other matters. (ਵਿਘਨ) (ਸ਼ੋਰ)

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਇਕ ਮਿੰਟ ਮੇਰੀ ਗੱਲ ਸੁਣ ਲਵੋ (ਵਿਘਨ).....

**ਮਾਨਯੋਗ ਸਪੀਕਰ :** ਮੈਂ ਤੁਹਾਡੀ ਗੱਲ ਸੁਣ ਲਈ ਹੈ।ਤੁਸੀਂ ਬੈਠ ਜਾਉ। ਮੈਂ ਪਰੇਜ਼ ਕਰਨ ਲਈ ਤੁਹਾਨੂੰ ਪੁਆਇੰਟ ਆਫ ਆਰਡਰ ਨਹੀਂ ਦਿੱਤਾ। ਇਹ ਆਪਣੀ ਗੱਲ ਕਰਨ ਲਈ, ਕੁਝ ਕਹਿਣ ਲਈ ਹੁੰਦਾ ਹੈ। (ਵਿਘਨ) (ਸ਼ੋਰ)

-----

## EXTENSION OF TIME OF THE SITTING

**ਮਾਨਯੋਗ ਸਪੀਕਰ :** ਇੱਕ ਮਿੰਟ, ਪਹਿਲਾਂ ਮੇਰੀ ਗੱਲ ਸੁਣ ਲਉ। ਕੁਝ ਲੀਗਲੀ ਤੌਰ ਤੇ ਕਾਰਵਾਈ ਕਰਨੀ ਜ਼ਰੂਰੀ ਹੁੰਦੀ ਹੈ। ਤੁਸੀਂ ਬੈਠ ਜਾਉ।ਅੱਜ ਦੇ ਦੁਪਹਿਰ ਦੇ ਖਾਣੇ ਦਾ ਸਮਾਂ ਇੱਕ ਘੰਟੇ ਲਈ 1.30 ਵਜੇ ਤੋਂ ਬਾਅਦ ਦੁਪਹਿਰ 2.30 ਵਜੇ ਤੱਕ ਹੋਵੇਗਾ।ਹੁਣ 1.00 ਵੱਜ ਰਿਹਾ ਹੈ, ਪਹਿਲਾਂ ਮੇਰੀ ਗੱਲ ਸੁਣ ਲਉ। ਅੱਜ ਸੈਸ਼ਨ ਦੀ ਆਖਰੀ ਬੈਠਕ ਹੈ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਅੱਜ ਦਾ ਕੰਮ-ਕਾਰ ਖਤਮ ਹੋਣ ਤੱਕ ਸਦਨ ਦਾ ਸਮਾਂ ਵਧਾ ਲਿਆ ਜਾਵੇ।

**ਮਾਨਯੋਗ ਸਪੀਕਰ:**ਇਹ ਜ਼ਰੂਰੀ ਹੈ, ਮੈਨੂੰ ਕਾਰਵਾਈ ਪੂਰੀ ਕਰ ਲੈਣ ਦਿਉ। ਮੇਰੇ ਲਈ ਇਹ ਇੱਕ ਵਜੇ ਤੋਂ ਪਹਿਲਾਂ ਕਰਨਾ ਜ਼ਰੂਰੀ ਸੀ। ਹਾਂ ਜੀ, ਹੁਣ ਮਜੀਠੀਆ (ਅਵਾਜ਼ਾਂ- ਹਾਂ ਜੀ, ਹਾਂ ਜੀ।) ਜੀ, ਤੁਸੀਂ ਦੱਸੋ।

------

## STATEMENT BY THE REVENUE AND REHABILITATION MINISTER REG. ENCROACHMENT ON SHAMLAT LAND

***(Resumption)***

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਸਪੀਕਰ ਸਾਹਿਬ, ਜਾਖੜ ਸਾਹਿਬ ਨੇ ਸਚਾਈ ਦੀ ਮੰਗ ਕੀਤੀ ਹੈ, ਮੈਂ ਸਚਾਈ ਸਾਹਮਣੇ ਲੈ ਕੇ ਆਇਆ ਹਾਂ। ਹੁਣ, ਸਪੀਕਰ ਸਾਹਿਬ, ਮੈਂ ਵੇਖਾਂਗਾ, ਸਾਰਾ ਪੰਜਾਬ ਵੇਖਦਾ ਹੈ, ਸਾਰਾ ਹਿੰਦੁਸਤਾਨ ਦੇਖਦਾ ਹੈ, ਕੀ ਇਨ੍ਹਾਂ ਦੀਆਂ ਲੱਤਾਂ ਵਿੱਚ ਏਨੀ ਜਾਨ ਹੈ ਕਿ ਅੱਜ ਇਹ ਆਪਣੇ ਪ੍ਰਧਾਨ ਨੂੰ ਜਾ ਕੇ ਕਹਿਣਗੇ ਕਿ ਉਸ ਨੇ ਗਲਤ ਕੰਮ ਕੀਤਾ ਹੈ। ਇਸ ਨੇ ਕਾਲਾ ਧਨ ਬਣਾਇਆ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਨ੍ਹਾਂ ਨੇ ਬਹੁਤ ਗਲਤ ਕੰਮ ਕੀਤੇ ਹਨ। (ਵਿਘਨ) (ਸ਼ੋਰ)

(ਇਸ ਵੇਲੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮਾਨਯੋਗ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ।)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ:** ਸਪੀਕਰ ਸਾਹਿਬ, ਮੇਰਾ ਅਗਲਾ ਪੁਆਇੰਟ ਇਹ ਹੈ (ਵਿਘਨ) (ਸ਼ੋਰ) ਸਪੀਕਰ ਸਾਹਿਬ, ਮੇਰਾ ਦੂਜਾ ਮੁੱਦਾ ਇਹ ਹੈ ਕਿ ਇਨ੍ਹਾਂ ਨੇ ਗੱਲ ਕੀਤੀ ਕਿ ਇਸ ਵਿਚ ਹੋਰ ਕਿਸੇ ਦਾ ਨਾਂ ਆਇਆ ਹੈ। ਹੁਣ ਲਉ ਇਹ ਵੀ ਸੁਣ ਲਵੋ। ਸਪੀਕਰ ਸਾਹਿਬ, ਮੈਂ ਪਿੰਡ ਨਾਡਾ ਦੀ ਗੱਲ ਕਰਨ ਲੱਗਾ ਹਾਂ। ਸਪੀਕਰ ਸਾਹਿਬ, ਮੈਂ ਇਹ ਸਾਰਿਆਂ ਦੇ ਨਾਂ ਲੈਣ ਲੱਗਾ ਹਾਂ। (ਵਿਘਨ)

**Mr. Speaker:** Please sit down. ਇਕ ਮਿੰਟ ਜੀ, ਮਜੀਠੀਆ ਜੀ ਠਹਿਰੋ। ਮੈਨੂੰ ਪਹਿਲਾਂ ਨਾਗਰਾ ਜੀ ਨੂੰ ਸੁਣ ਲੈਣ ਦਿਓ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਮੈਂ ਇਥੇ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ** **

**ਮਾਨਯੋਗ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਤੁਸੀਂ ਬੈਠ ਜਾਓ ਜੀ ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ:** ਸਪੀਕਰ ਸਾਹਿਬ, ਮੈਂ ਆਪਣੇ ਵੱਡੇ ਵੀਰ ਸਰਦਾਰ ਕੁਲਜੀਤ ਸਿੰਘ ਨਾਗਰਾ ਦੀ ਇਸ ਗੱਲ ਦੀ ਤਾਈਦ ਕਰਦਾ ਹਾਂ ਅਤੇ ਧੰਨਵਾਦ ਕਰਦਾ ਹਾਂ ਕਿ ਜਿਹੜੀ ਮੇਰੀ ਗੱਲ ਤੁਹਾਡੇ ਭਰਾਵਾਂ ਨੂੰ ਨਹੀਂ ਸੁਣੀ, ਉਹੀ ਗੱਲ ਗਰੀਬ

---

**Expunged as ordered by the Chair.

ਕਰਦਾ ਹੈ ਕਿ ਜਿਹੜੀ ਇਹ ਇਨਕੁਆਇਰੀ ਮੇਰੇ ਕੋਲ ਹੈ ਇਹ ਮਾਨਯੋਗ ਹਾਈ ਕੋਰਟ ਦੀ ਇਨਕੁਆਇਰੀ ਹੈ ।(ਵਿਘਨ)(ਸ਼ੋਰ) ਸਪੀਕਰ ਸਾਹਿਬ, ਇਹ ਹਾਈ ਕੋਰਟ ਦੀ ਇਨਕੁਆਇਰੀ ਹੈ। ਇਹ ਇਨਕੁਆਇਰੀ ordered by the High Court ਹੈ। ਸਪੀਕਰ ਸਾਹਿਬ, ਦੂਜੀ ਗੱਲ, ਹੁਣ ਮੈਂ ਪਿੰਡ, ਇਨ੍ਹਾਂ ਨੇ ਗੱਲ ਕੀਤੀ ਹੈ ਕਿ ਬਾਕੀਆਂ ਦੇ ਨਾਂ ਲੈ ਦਿਉ। ਸਪੀਕਰ ਸਾਹਿਬ, ਬਾਕੀ ਨਾਂ ਸੁਣ ਲਉ । ਬਾਕੀ ਨਾਂ ਹਨ ** **

**ਸ਼੍ਰੀ ਸੁਨੀਲ ਜਾਖੜ :** Sir, Let it be forwarded to the High Court. Why should we waste the time of the House?

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਮੈਂ ਕਹਿਣਾ ਚਾਹੁੰਦਾ ਹਾਂ ਕਿ Sir, it is not wastage of time of the House. He is saying it because it is going against his PPCC President. Law should be the same for everyone. ....(Interruptions)... ਮੈ ਸਾਰਿਆਂ ਦੇ ਨਾਂ ਲਏ ਹਨ। ਜਸਟਿਸ ਕੁਲਦੀਪ ਸਿੰਘ ਨੇ ਜਿਹੜੇ ਦੂਜੇ ਨਾਂ ਲਏ ਹਨ ਉਹ ਹਨ ** ** We respectfully submit before the High Court. (Interruptions) That the Hon'ble Court may take cognizance of the Panchayat area. (Interruptions) ਸਪੀਕਰ ਸਾਹਿਬ, ਹੁਣ ਮੈਂ ਆਖਿਰ ਉਤੇ ਪਹੁੰਚ ਗਿਆ ਹਾਂ, ਕਿਉਂਕਿ ਇਨ੍ਹਾਂ ਨੂੰ ਮੇਰੀ ਹਰ ਗੱਲ ਦਾ ਗੁੱਸਾ ਚੜ੍ਹਦਾ ਹੈ। ਇਹ ** **ਉਸ ਨੇ ਵੀ ਕੋਈ ਚੰਗਾ ਕੰਮ ਨਹੀਂ ਕੀਤਾ।ਉਸ ਨੇ ਸਟੈਂਪ ਡਿਊਟੀ ਦੀ ** ਮਾਰੀ ਹੈ। ਜਸਟਿਸ ਕੁਲਦੀਪ ਸਿੰਘ ਜੀ ਨੇ ਨਾਲ ਹੀ ਇਹ ਵੀ ਲਿਖ ਦਿੱਤਾ ਕਿ ਜਿਹੜੀ ਜ਼ਮੀਨ ਦੀ ਰਜਿਸਟਰੀ ਉਸ ਨੇ ਵੀ ਕਰਵਾਈ ਹੈ, ਉਹ ਵੀ ਗਲਤ ਹੈ। ਉਹ ਪਿੰਡ ਕਰੋੜਾਂ ਦੀ ਪੰਚਾਇਤ ਦੀ ਸ਼ਾਮਲਾਤ ਜ਼ਮੀਨ ਹੈ।(ਸ਼ੋਰ) (ਵਿਘਨ) ਇਹ ਫਾਈਂਡਿੰਗ ** ** ਦੀ ਵੀ ਸਾਹਮਣੇ ਹੈ।

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਕਈ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ। )

**ਮਾਨਯੋਗ ਸਪੀਕਰ:** ਹਾਂ ਜੀ, ਵੜਿੰਗ ਜੀ, ਤੁਸੀਂ ਬੋਲੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਸਤਿਕਾਰਯੋਗ ਮਜੀਠੀਆ ਸਾਹਿਬ ਵਾਰ ਵਾਰ ਜਸਟਿਸ ਕੁਲਦੀਪ ਸਿੰਘ ਦਾ ਨਾਂ ਲੈ ਰਹੇ ਹਨ। ਇਹ ਜਿਹੜੀ ਇਨਕੁਆਇਰੀ ਦੀ ਗੱਲ ਕਰ ਰਹੇ ਹਨ, ਉਹ ਸੱਤ ਮਹੀਨੇ ਪਹਿਲਾਂ ਜਸਟਿਸ ਕੁਲਦੀਪ ਸਿੰਘ ਜੀ ਨੇ ਆਪਣੀ ਰਿਪੋਰਟ ਵਿਚ ਦਿੱਤੀ ਹੋਈ ਹੈ।ਇਨ੍ਹਾਂ ਨੇ ** ** ਦਾ ਵੀ ਨਾਂ ਲੈ ਦਿੱਤਾ। ** ** ਦਾ ਨਾਂ ਵੀ ਲੈ ਦਿੱਤਾ। ** ** ਦਾ ਨਾਂ ਵੀ ਲੈ ਦਿੱਤਾ....

**ਮਾਨਯੋਗ ਸਪੀਕਰ:** ਨਾਂ ਕਿਸੇ ਦਾ ਨਹੀਂ ਲਿਆ। ਜੇਕਰ ਲਿਆ ਹੈ ਤਾਂ ਉਹ ਐਕਸਪੰਜ ਕੀਤਾ ਜਾਂਦਾ ਹੈ।

---

**Expunged as ordered by the Chair.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਚਲੋ, ਤੁਸੀਂ ਐਕਸਪੰਜ ਕਰਵਾ ਦਿਉ। ਮੈਨੂੰ ਲਗਦਾ ਹੈ ਕਿ ਮਜੀਠੀਆ ਜੀ ਸ਼ਾਇਦ ਉਹ ਕਾਗਜ਼ ਘਰ ਛੱਡ ਆਏ ਹਨ। ਜਸਟਿਸ ਕੁਲਦੀਪ ਸਿੰਘ ਜੀ ਨੇ ਆਪਣੀ ਰਿਪੋਰਟ ਵਿਚ ਪੁਲਿਸ ਦੇ ਕਈ ਵੱਡੇ ਅਫਸਰਾਂ ਜਿਨ੍ਹਾਂ ਨੂੰ ਇਨ੍ਹਾਂ ਨੇ ਮੁਖੀ ਬਣਾਇਆ ਹੋਇਆ ਹੈ, ਉਨ੍ਹਾਂ ਦਾ ਨਾਂ ਵੀ ਲਿਖਿਆ ਹੈ। ਉਹ ਕਾਗਜ਼ ਇਹ ਘਰੇ ਛੱਡ ਆਏ ਹਨ। ਕਿਰਪਾ ਕਰਕੇ ਪਾਰਸ਼ੀਅਲ ਹੋ ਕੇ ਕੇਵਲ ਕਾਂਗਰਸੀਆਂ ਦਾ ਨਾਂ ਨਾ ਲਵੋ। ਜਿਹੜੇ ਵੱਡੇ ਪੁਲਿਸ ਅਫਸਰਾਂ ਦਾ ਨਾਂ ਰਿਪੋਰਟ ਵਿਚ ਹੈ, ਉਹ ਨਾਂ ਵੀ ਨਾਲ ਹੀ ਦੱਸਿਆ ਜਾਵੇ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਸਪੀਕਰ ਸਾਹਿਬ, ਪਤਾ ਨਹੀਂ ਵੜਿੰਗ ਭਰਾ ਮੈਥੋਂ ਛੋਟਾ ਹੈ ਜਾਂ ਵੱਡਾ ..

**ਮਾਨਯੋਗ ਸਪੀਕਰ:** ਕਿਰਪਾ ਕਰਕੇ ਤੁਸੀਂ ਕਨਕਲੂਡ ਕਰੋ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਕਨਕਲੂਡ ਕਰਨ ਲੱਗਾ ਹਾਂ। ਮੈਂ ਅੱਜ ਇਹ ਗੱਲ ਤਦੇ ਹੀ ਲੈ ਕੇ ਆਇਆ ਹਾਂ। ਮੈਂ ਇਥੇ ਕੋਈ ਇਹੋ ਜਿਹੀ ਗੱਲ ਨਹੀਂ ਕਰਨਾ ਚਾਹੁੰਦਾ ਸੀ ਜਿਸ ਦੇ ਨਾਲ ਇਹ ਗੱਲ ਹੋਵੇ ਕਿ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਵੈਨਡੇਟਾ ਕਰ ਦਿੱਤਾ। ਸਰਦਾਰ ਸੁਖਬੀਰ ਸਿੰਘ ਬਾਦਲ ਨੇ ਵੈਨਡੇਟਾ ਕਰ ਦਿੱਤਾ ਜਾਂ ਫਲਾਣੇ ਨੇ ਵੈਨਡੇਟਾ ਕਰ ਦਿੱਤਾ। ਆਪਾਂ ** ** ਤੋਂ ਸ਼ੁਰੂ ਕਰਦੇ ਹਾਂ, ਨਾਲੇ ਬੋਹਣੀ ਚੰਗੀ ਹੋ ਜਾਵੇਗੀ। ...

**ਮਾਨਯੋਗ ਸਪੀਕਰ:** ** ** ਨਾਂ ਐਕਸਪੰਜ ਕਰ ਦਿਉ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਚਲੋ, ਮੈਂ ਨਾਂ ਨਹੀਂ ਲੈਂਦਾ। ਪੀ.ਪੀ.ਸੀ.ਸੀ. ਦੇ ਪ੍ਰਧਾਨ ਤੋਂ ਸ਼ੁਰੂ ਕਰਾਂਗੇ ਅਤੇ ਗੱਲ ਜਿਥੇ ਜਾ ਕੇ ਮੁੱਕੇਗੀ , ਉਥੇ ਹੀ ਮੁਕਾਵਾਂਗੇ। (ਸ਼ੋਰ) (ਵਿਘਨ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਕਈ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇਂ ਸਦਨ ਵਿਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਕਿਰਪਾ ਕਰਕੇ ਤੁਸੀਂ ਬੈਠ ਜਾਉ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ 'ਕਿਸ ਮੂੰਹ ਸੇ ਜਾਓਗੇ ਗਾਲਿਬ, ਸ਼ਰਮ ਤੁਮ ਕੋ ਕਭੀ ਆਤੀ ਨਹੀਂ' (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ)

---

**Expunged as ordered by the Chair.

**ਮਾਨਯੋਗ ਸਪੀਕਰ:** ਹੁਣ ਲੈਜਿਸਲੇਟਿਵ ਬਿਜ਼ਨਸ ਲਿਆ ਜਾਵੇਗਾ। ਮਿੱਤਲ ਸਾਹਿਬ, ਤੁਸੀਂ ਪਹਿਲਾ ਬਿਲ ਪੇਸ਼ ਕਰੋ।(ਸ਼ੋਰ) (ਵਿਘਨ) ਮੈਂ ਕਰਵਾ ਕੇ ਜਾਵਾਂਗਾ। ਜੋ ਮੈਂ ਕਿਹਾ ਹੈ, ਜੋ ਮੇਰਾ ਫੈਸਲਾ ਹੈ। ਉਹ ਮੈਂ ਕਰ ਦਿੱਤਾ ਹੈ।(ਵਿਘਨ (ਸ਼ੋਰ) Not to be recorded.

---------

## LEGISLATIVE BUSINESS

### 1. THE PUNJAB AGRICULTURAL CREDIT OPERATIONS AND MISCELLANEOUS PROVISIONS (BANKS) (AMENDMENT) BILL, 2013

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

> ਕਿ ਪੰਜਾਬ ਜ਼ਰਾਇਤੀ ਕਰਜ਼ਿਆਂ ਦੀ ਪ੍ਰਕਿਰਿਆ ਪ੍ਰਣਾਲੀ ਅਤੇ ਫੁੱਟਕਲ ਉਪਬੰਧ (ਬੈਂਕ) (ਸੋਧਨਾ) ਬਿਲ 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

> ਕਿ ਪੰਜਾਬ ਜ਼ਰਾਇਤੀ ਕਰਜ਼ਿਆਂ ਦੀ ਪ੍ਰਕਿਰਿਆ ਪ੍ਰਣਾਲੀ ਅਤੇ ਫੁੱਟਕਲ ਉਪਬੰਧ (ਬੈਂਕ) (ਸੋਧਨਾ) ਬਿਲ 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

> ਕਿ ਪੰਜਾਬ ਜ਼ਰਾਇਤੀ ਕਰਜ਼ਿਆਂ ਦੀ ਪ੍ਰਕਿਰਿਆ ਪ੍ਰਣਾਲੀ ਅਤੇ ਫੁੱਟਕਲ ਉਪਬੰਧ (ਬੈਂਕ) (ਸੋਧਨਾ) ਬਿਲ 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ ਮਿੱਤਲ ਸਾਹਿਬ ਜੀ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਹ ਅਮੈਂਡਮੈਂਟ ਇਸ ਕਰਕੇ ਲਿਆਂਦੀ ਗਈ ਹੈ ਕਿ ਜਦੋਂ ਕਿਸਾਨ ਕਰਜ਼ਾ ਲੈਂਦੇ ਸਨ ਤਾਂ ਉਸ ਵਿਚ ਰਜਿਸਟਰੇਸ਼ਨ ਤੇ ਹੋਰ ਚਾਰਜਿਜ਼ ਲਗਦੇ ਹਨ ਅਤੇ ਉਨ੍ਹਾਂ ਦਾ ਟਾਈਮ ਵੀ ਜ਼ਾਇਆ ਹੁੰਦਾ ਸੀ। ਇਸ ਗੱਲ ਨੂੰ ਧਿਆਨ ਵਿਚ ਰੱਖ ਕੇ ਸੈਕਸ਼ਨ-4 ਅਮੈਂਡ ਕੀਤੀ ਹੈ। ਇਹ ਜੋ ਵੀ ਤਜਵੀਜ਼ ਪੇਸ਼ ਕੀਤੀ ਜਾ ਰਹੀ ਹੈ, ਇਹ ਇਸ ਗੱਲ ਵਾਸਤੇ ਪੇਸ਼ ਕੀਤੀ ਜਾ ਰਹੀ ਹੈ ਤਾਂ ਕਿ ਕਿਸਾਨਾਂ ਨੂੰ ਬੈਂਕਾਂ ਤੋਂ ਕਰਜ਼ਾ ਲੈਣ ਵਿੱਚ ਜੋ ਡਾਕੂਮੈਂਟੇਸ਼ਨ ਕਰਨੀ ਪੈਂਦੀ ਸੀ, ਉਸ ਤੇ ਖਰਚਾ ਆਉਂਦਾ ਸੀ, ਉਸ ਤੋਂ ਵੀ ਬਚਾਅ ਹੋਵੇ ਤੇ ਟਾਈਮ ਵੀ ਬਚੇ । ਇਸ ਵਿੱਚ ਇਹ ਕਰ ਦਿੱਤਾ ਗਿਆ ਹੈ ਕਿ ਜਿਵੇਂ ਇਕਊਟਲ ਮਾਰਟਗੇਜ਼ ਹੁੰਦਾ ਹੈ, ਐਸੇ ਤਰੀਕੇ ਨਾਲ ਜੋ ਰੈਵੇਨਿਊ ਰਿਕਾਰਡ ਉਹ ਦੇਣਗੇ, ਉਹ deemed to be registered ਸਮਝਿਆ ਜਾਵੇਗਾ । ਜੋ ਵੀ ਬੈਂਕ ਜਾਂ

[ ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ ]

ਤਹਿਸੀਲਦਾਰ ਇਸ ਵਿੱਚ ਐਕਟ ਕਰੇਗਾ, ਉਸ ਵਿੱਚ ਬੈਂਕ ਤੋਂ ਕਰਜ਼ਾ ਲੈਣ ਉਪਰੰਤ ਬੈਂਕ ਡਾਕੂਮੈਂਟਸ਼ ਰਜਿਸਟਰਡ ਪੋਸਟ ਰਾਹੀਂ 60 ਦਿਨਾਂ ਦੇ ਅੰਦਰ ਅੰਦਰ ਸਬ ਰਜਿਸਟਰਾਰ ਜਾਂ ਤਹਿਸੀਲਦਾਰ ਨੂੰ ਭੇਜੇਗਾ ਜਾਂ ਡਿਪਟੀ ਰਜਿਸਟਰਾਰ ਨੂੰ ਭੇਜੇਗਾ । ਉਸ ਨੂੰ ਰਜਿਸਟਰਡ ਕੀਤਾ ਜਾਵੇਗਾ ਔਰ ਇਸ ਨੂੰ deemed to be registered ਸਮਝਿਆ ਜਾਵੇਗਾ । ਇਸ ਵਿੱਚ ਨਾ ਤਾਂ ਕਿਸਾਨ ਨੂੰ ਜਾਣਾ ਪਵੇਗਾ ਤੇ ਨਾ ਹੀ ਬੈਂਕ ਵਾਲੇ ਨੂੰ ਜਾਣਾ ਪਵੇਗਾ । ਉਹ ਰਜਿਸਟਰਡ ਹੋਣ ਤੋਂ ਬਾਅਦ ਤਹਿਸੀਲਦਾਰ ਨੂੰ ਭੇਜਿਆ ਜਾਵੇਗਾ ਤੇ ਉਹ ਇਸ ਦੀ ਐਂਟਰੀ ਰੈਵੀਨਿਊ ਰਿਕਾਰਡ ਵਿੱਚ ਕਰ ਦੇਣਗੇ ਤਾਂ ਕਿ ਇਸ ਨਾਲ ਕਿਸਾਨਾਂ ਨੂੰ ਜੋ ਦਿੱਕਤਾਂ ਆਉਂਦੀਆਂ ਸਨ ਜਾਂ ਖਰਚਾ ਆਉਂਦਾ ਸੀ, ਉਸ ਤੋਂ ਉਸ ਦਾ ਬਚਾਅ ਹੋ ਜਾਵੇਗਾ । ਇਹ ਜੋ ਤਜਵੀਜ਼ਾਂ ਹਨ, ਇਹ ਇਸ ਗੱਲ ਵਾਸਤੇ ਹਨ ਕਿ ਕਿਸਾਨ ਨੂੰ ਕਰਜ਼ਾ ਲੈਣ ਦੀ ਛੋਟ ਦਿੱਤੀ ਗਈ ਹੈ, ਉਸ ਦਾ ਖਰਚੇ ਤੋਂ ਬਚਾਅ ਕੀਤਾ ਗਿਆ ਹੈ, ਇਸ ਵਾਸਤੇ ਇਹ ਅਮੈਂਡਮੈਂਟ ਪੇਸ਼ ਕੀਤੀ ਗਈ ਹੈ ।

**ਸ਼੍ਰੀ ਸੁਨੀਲ ਜਾਖੜ (ਅਬੋਹਰ) :** ਸਪੀਕਰ ਸਾਹਿਬ, ਇਹ ਜੋ ਅਮੈਂਡਮੈਂਟ ਲੈ ਕੇ ਆਏ ਹਨ, ਇਹ ਇਨ੍ਹਾਂ ਦੀ ਬਿਲਕੁਲ ਠੀਕ ਸੋਚ ਹੈ ਪਰ ਇਸ ਦੇ ਨਾਲ ਹੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਸੀ. ਐਮ. ਸਾਹਿਬ ਬੈਠੇ ਨਹੀਂ ਹਨ....

**ਮਾਨਯੋਗ ਸਪੀਕਰ :** ਉਨ੍ਹਾਂ ਨੇ ਲਿਖ ਕੇ ਦੇ ਦਿੱਤਾ ਹੈ ਕਿ ਮੇਰੇ ਵੱਲੋਂ ਅੱਜ ਮਿੱਤਲ ਸਾਹਿਬ ਹੀ ਮੂਵ ਕਰਨਗੇ।

**ਸ਼੍ਰੀ ਸੁਨੀਲ ਜਾਖੜ :** ਮੇਰੇ ਖਿਆਲ ਵਿੱਚ ਡਿਪਟੀ ਸੀ. ਐਮ. ਸਾਹਿਬ, ਤੁਸੀਂ ਪੰਜਾਬ ਵਿੱਚ ਦੋ ਬਰਾਂਡ ਅੰਬੈਸਡਰ ਬਣਾ ਦਿੱਤੇ ਹਨ। ਇੱਕ ਤਾਂ ਮਿੱਤਲ ਸਾਹਿਬ ਤੇ ਦੂਜਾ ਐਨ. ਕੇ. ਸ਼ਰਮਾ। ਜੇ ਉਹ ਬੰਬੇ ਜਾਂਦੇ ਹਨ ਤਾਂ ਇਨ੍ਹਾਂ ਨੂੰ ਨਾਲ ਲੈ ਕੇ ਜਾਂਦੇ ਹੋ ਤੇ ਜੇ ਸੀ. ਐਮ. ਸਾਹਿਬ ਜਾਂਦੇ ਹਨ ਤੇ ਤਾਂ ਇਨ੍ਹਾਂ ਨੂੰ ਲੈ ਕੇ ਜਾਂਦੇ ਹਨ। They are brand-ambassadors for Punjab Government. (ਵਿਘਨ) ਤੁਸੀਂ ਬਹੁਤ ਕੈਪੇਬਲ ਆਦਮੀ ਹੋ ।

**ਮਾਨਯੋਗ ਸਪੀਕਰ :** ਮਿੱਤਲ ਸਾਹਿਬ, ਪਹਿਲਾਂ ਇਨ੍ਹਾਂ ਦੀ ਗੱਲ ਸੁਣ ਲਈਏ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਉਨ੍ਹਾਂ ਦੇ ਚਾਰਜ਼ਿਜ਼ ਹਟਾ ਦਿੱਤੇ ਹਨ, most welcome. ਪਰ ਇੱਕ ਇਹੋ ਜਿਹਾ ਸੈਕਸ਼ਨ ਹੈ which is below marginal farmers, called the marginal farmers. ਗਰੀਬ ਫਾਰਮਰ ਪਿੰਡਾਂ ਵਿੱਚ ਬੈਠੇ ਹਨ । ਕਿਸੇ ਕੋਲ ਅੱਧਾ ਕਿੱਲਾ ਜ਼ਮੀਨ ਹੈ, ਕਿਸੇ ਕੋਲ ਇੱਕ ਕਿੱਲਾ ਜ਼ਮੀਨ ਹੈ । ਤੁਸੀਂ ਐਗਰੀਕਲਚਰ ਲੋਨ ਦਾ ਤਾਂ ਕਰ ਦਿੱਤਾ ਪਰ ਕਈ ਵਾਰ ਉਸ ਨੇ ਮਕਾਨ ਲੈਣਾ ਹੁੰਦਾ ਹੈ ਤੇ ਉਸ ਵਾਸਤੇ ਜਦੋਂ ਉਹ ਬੈਂਕ ਵਿੱਚ ਅਪਲਾਈ ਕਰਦਾ ਹੈ ਕਿ ਮੈਂ ਮਕਾਨ ਪਾਉਣਾ ਹੈ ਤੇ ਮੈਨੂੰ ਲੱਖ ਰੁਪਿਆ ਜਾਂ ਪੰਜਾਹ ਹਜ਼ਾਰ ਰੁਪਿਆ ਦਿੱਤਾ ਜਾਵੇ ਜਾਂ ਜਿਹੜੇ ਬੇਰੁਜ਼ਗਾਰ ਬੱਚੇ ਜਦੋਂ ਉਹ ਬੈਂਕਾਂ ਵਿੱਚ ਜਾਂਦੇ ਹਨ, ਉਨ੍ਹਾਂ ਵਾਸਤੇ ਮੈਂ ਮਿੱਤਲ ਸਾਹਿਬ, ਰਿਕੁਐਸਟ ਕਰਦਾ ਹਾਂ ਕਿ ਇੱਕ ਤਾਂ ਉਨ੍ਹਾਂ ਤੇ 5% ਚਾਰਜ਼ਿਜ਼ ਲੱਗਦੇ ਹਨ, 3%

ਸ਼ੇਅਰ ਮਨੀ ਭਰਵਾਈ ਜਾਂਦੀ ਹੈ, 2% ਕਾਗਜ਼ਾਂ ਦੇ ਲੈ ਲੈਂਦੇ ਹਨ ਤੇ 10% ਜੇ ਕੋਈ ਗਰੀਬ ਕੋਆਪ੍ਰੇਟਿਵ ਬੈਂਕ ਤੋਂ ਜਾਂ ਲੈਂਡ ਮਾਰਟਗੇਜ਼ ਬੈਂਕ ਤੋਂ ਦੋ ਲੱਖ ਰੁਪਏ ਦਾ ਲੋਨ ਲੈਂਦਾ ਹੈ ਤਾਂ ਉਸ ਦਾ ਦੋ ਲੱਖ ਉਤੇ 20,000/- ਰੁਪਿਆ ਲੱਗਦਾ ਹੈ । ਮੈਂ ਇਹ ਬੇਨਤੀ ਕਰਦਾ ਹਾਂ ਕਿ ਇਸ ਪਾਸੇ ਧਿਆਨ ਦਿੱਤਾ ਜਾਵੇ ਤੇ ਇਸ ਤੋਂ ਕਿਸਾਨਾਂ ਦਾ ਖਹਿੜਾ ਛੁਡਾਇਆ ਜਾਵੇ । ਉਹ ਵਿਚਾਰਾ ਕਿੱਥੋਂ ਤੁਹਾਨੂੰ ਬੈਂਕ ਵਿੱਚ ਪਾਉਣ ਨੂੰ ਸ਼ੇਅਰ ਮਨੀ ਦੇ ਦੇਵੇਗਾ, ਕਿੱਥੇ ਉਸ ਕੋਲ ਰਜਿਸਟਰੇਸ਼ਨ ਫੀਸ ਹੈ, 5% ਉਂਜ ਹੀ ਚਾਰਜ ਕਰ ਲੈਂਦੇ ਹਨ। So, that should also be included . This is my suggestion.

**ਸਰਦਾਰ ਇਕਬਾਲ ਸਿੰਘ ਝੂੰਦਾਂ (ਅਮਰਗੜ੍ਹ):** ਸਪੀਕਰ ਸਾਹਿਬ, ਸਰਕਾਰ ਵੱਲੋਂ ਤੇ ਮਾਨਯੋਗ ਮੁੱਖ ਮੰਤਰੀ ਸਾਹਿਬ ਵੱਲੋਂ ਬਹੁਤ ਹੀ ਵਧੀਆ ਉਪਰਾਲਾ ਕੀਤਾ ਗਿਆ ਹੈ ਤਾਂ ਕਿ ਕਿਸਾਨਾਂ ਨੂੰ ਘੱਟ ਮੁਸ਼ਕਲਾਂ ਪੇਸ਼ ਆਉਣ । ਇਹ ਬਿਲਕੁਲ ਠੀਕ ਹੈ ਪਰ ਇਹ ਕਮਰਸ਼ੀਅਲ ਬੈਂਕਾਂ ਤੇ ਤਾਂ ਲਾਗੂ ਹੈ ਪਰ ਜੋ ਕੋਆਪ੍ਰੇਟਿਵ ਬੈਂਕ ਜਾਂ ਪੀ.ਏ.ਡੀ.ਬੀ. ਬੈਂਕ ਹਨ ਜੋ ਪੰਜਾਬ ਦੇ ਬੈਂਕ ਹਨ ਤੇ ਪੰਜਾਬ ਦੇ ਕਿਸਾਨਾਂ ਦੇ ਹਿਤ ਨੂੰ ਮੁੱਖ ਰੱਖ ਕੇ ਬਣਾਏ ਗਏ ਹਨ, ਉਨ੍ਹਾਂ ਦੀ ਪ੍ਰਕ੍ਰਿਆ ਨੂੰ ਸਰਲ ਬਣਾਉਣ ਲਈ ਅਤੇ ਉਨ੍ਹਾਂ ਦੀ ਪ੍ਰਕ੍ਰਿਆ ਨੂੰ ਛੇਤੀ ਬਣਾਉਣ ਲਈ ਇਸ ਵਿੱਚ ਜ਼ਰੂਰ ਸੋਧਾਂ ਕੀਤੀਆਂ ਜਾਣ ਜਾਂ ਇਹ ਸ਼ਾਇਦ ਵਿੱਚ ਕਰ ਲੈਣ। ਮੈਂ ਡਿਪਟੀ ਸੀ. ਐਮ. ਸਾਹਿਬ ਨੂੰ ਇਸ ਬਾਰੇ ਬੇਨਤੀ ਕਰਦਾ ਹਾਂ । ਇਸ ਨਾਲ ਪੰਜਾਬ ਦੇ ਬੈਂਕ ਵੀ ਕਾਮਯਾਬ ਹੋਣਗੇ ਅਤੇ ਕਿਸਾਨਾਂ ਨੂੰ ਪੰਜਾਬ ਪੱਧਰ ਤੇ ਵੱਧ ਸਹੂਲਤਾਂ ਵੀ ਦੇ ਸਕਾਂਗੇ। ਉਨ੍ਹਾਂ ਦੇ ਇੰਟਰਸਟ ਵੀ ਘੱਟ ਹਨ ਤੇ ਜਦੋਂ ਅਸੀਂ ਰਿਕਵਰੀ ਦਾ ਹਿਸਾਬ ਲਗਾਉਂਦੇ ਹਾਂ ਤਾਂ ਕਿਸਾਨਾਂ ਨੂੰ ਕਰਜ਼ਿਆਂ ਵਿੱਚ ਬਹੁਤ ਵੱਡਾ ਫਰਕ ਪੈਂਦਾ ਹੈ ਤੇ ਇਸ ਦਾ ਉਨ੍ਹਾਂ ਨੂੰ ਲਾਭ ਹੁੰਦਾ ਹੈ । ਇਸ ਕਰਕੇ ਕਿਸਾਨਾਂ ਦੇ ਹਿਤ ਲਈ ਬਣੇ ਬੈਂਕਾਂ ਨੂੰ ਵੀ ਇਸ ਵਿੱਚ ਸ਼ਾਮਲ ਕਰਕੇ ਕਿਸਾਨਾਂ ਨੂੰ ਬਣਦੀ ਸਹੂਲਤ ਦਿੱਤੀ ਜਾਵੇ । ਮੈਂ ਇਸ ਬਿਲ ਦੀ ਪੂਰਨ ਰੂਪ ਵਿੱਚ ਸ਼ਲਾਘਾ ਕਰਦਾ ਹਾਂ ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਜ਼ਰਾਇਤੀ ਕਰਜ਼ਿਆਂ ਦੀ ਪ੍ਰਕ੍ਰਿਆ ਪ੍ਰਣਾਲੀ ਅਤੇ ਫੁੱਟਕਲ ਉਪਬੰਧ (ਬੈਂਕ) (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

## ਕਲਾਜ਼ਾਂ 2 ਅਤੇ 3

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ।

(ਆਵਾਜਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

## ਕਲਾਜ਼ 1 ਦੀ ਸਬ ਕਲਾਜ਼ (1)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

## ਸਿਰਲੇਖ

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਮਾਨਯੋਗ ਮੰਤਰੀ ਸਾਹਿਬ ਬਿੱਲ ਪਾਸ ਕਰਨ ਲਈ ਪ੍ਰਸਤਾਵ ਕਰਨ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਜਿਹੜੀ ਜਾਖੜ ਸਾਹਿਬ ਅਤੇ ਸਾਡੇ ਮੈਂਬਰ ਸਾਹਿਬ ਨੇ ਸੁਜੈਸ਼ਨ ਦਿੱਤੀ ਹੈ ਕਿ ਜਿਹੜੇ ਕੋਆਪ੍ਰੇਟਿਵ ਬੈਂਕਾਂ ਦੇ ਲੋਨ ਹਨ, ਉਨ੍ਹਾਂ ਵਿੱਚ ਵੀ ਇਸ ਤਰ੍ਹਾਂ ਦੀ ਪ੍ਰੋਵੀਜ਼ਨ ਹੋ ਜਾਵੇ ਕਿਉਂਕਿ ਇਹ ਡਿਫਰੈਂਟ ਡਿਪਾਰਟਮੈਂਟ ਹੈ, ਇਸ ਵਿੱਚ ਅਸੀਂ ਨਹੀਂ ਕਰ ਸਕਦੇ but I will refer all your suggestions.

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਸ਼੍ਰੀਮਾਨ ਜੀ, ਮੈਂ ਇਹ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਜ਼ਰਾਇਤੀ ਕਰਜ਼ਿਆਂ ਦੀ ਪ੍ਰਕ੍ਰਿਆ ਪ੍ਰਣਾਲੀ ਅਤੇ ਫੁੱਟਕਲ

ਉਪਬੰਧ (ਬੈਂਕ) (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਜ਼ਰਾਇਤੀ ਕਰਜ਼ਿਆਂ ਦੀ ਪ੍ਰਕ੍ਰਿਆ ਪ੍ਰਣਾਲੀ ਅਤੇ ਫੁੱਟਕਲ ਉਪਬੰਧ (ਬੈਂਕ) (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਜ਼ਰਾਇਤੀ ਕਰਜ਼ਿਆਂ ਦੀ ਪ੍ਰਕ੍ਰਿਆ ਪ੍ਰਣਾਲੀ ਅਤੇ ਫੁੱਟਕਲ ਉਪਬੰਧ (ਬੈਂਕ) (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) (ਬੈਠੇ-ਬੈਠੇ) :** ਸਰ, ਇਸ ਵਿੱਚ ਸਰਬਸੰਮਤੀ ਹੈ। ਸਾਰੇ ਇਸ ਨਾਲ ਸਹਿਮਤ ਹਨ। ਇਹ ਬਹੁਤ ਵਧੀਆ ਬਿਲ ਹੈ ਜੀ।

**Shri Sunil Jakhar :** Speaker Sahib, This has been brought only to include the cooperatives.... (...interruptions....)

**ਮਾਨਯੋਗ ਸਪੀਕਰ :** ਤੁਸੀਂ ਇਹ ਸੁਜੈਸ਼ਨ ਬਾਅਦ ਵਿੱਚ ਦੇ ਦੇਣਾ। ਹਾਂ ਜੀ, ਅਗਲਾ ਬਿਲ।

-------

## 2. THE PUNJAB LAWS (SPECIAL PROVISIONS) AMENDMENT BILL, 2013 *(Replacing Ordinance)*

**ਮਾਨਯੋਗ ਸਪੀਕਰ :** ਉਪ ਮੁੱਖ ਮੰਤਰੀ ਜੀ ਬਿਲ ਪੇਸ਼ ਕਰਨ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ ) :** ਸ਼੍ਰੀਮਾਨ ਜੀ, ਮੈਂ The Punjab Laws (Special Provisions) Amendment Bill, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ The Punjab Laws (Special Provisions) Amendment Bill, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਸੋਧਨਾ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਕੀ ਕੋਈ ਬੋਲਣਾ ਚਾਹੁੰਦਾ ਹੈ ? ਹਾਂ ਜੀ, ਰਾਜਾ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਗਿੱਦੜਬਾਹਾ) :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਇਸ ਬਿਲ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਇਸ ਬਿਲ ਤੇ ਸਦਨ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਔਰ ਮੈਂ ਆਪਣੀ ਗੱਲ ਸ਼ੁਰੂ ਕਰਨ ਤੋਂ ਪਹਿਲਾਂ, ਇੱਕ ਸ਼ੇਅਰ, ਜਿਹੜਾ ਕਿ ਇਸ ਬਿਲ ਤੇ ਢੁਕਦਾ ਹੈ, ਉਹ ਮੈਂ ਸਦਨ ਦੇ ਸਨਮੁੱਖ ਕਰਾਂਗਾ:-

ਕਹਾ ਤੋ ਥਾ ਕਿ ਹਰ ਘਰ ਮੇਂ ਰੋਸ਼ਨੀ ਹੋਗੀ।
ਕਹਾਂ ਹਰ ਘਰ ਤਰਸਤਾ ਹੈ ਚਿਰਾਗ ਜਲਾਨੇ ਕੇ ਲੀਏ।

ਕਿਹਾ ਤਾਂ ਸੀ ਕਿ ਹਰ ਘਰ ਵਿੱਚ ਰੋਸ਼ਨੀ ਹੋਵੇਗੀ ਪਰ ਅੱਜ ਹਰ ਘਰ ਇੱਕ ਦੀਵਾ ਜਲਾਉਣ ਲਈ ਤਰਸਦਾ ਹੈ। ਸਾਡੇ ਸਤਿਕਾਰਯੋਗ ਡਿਪਟੀ ਮੁੱਖ ਮੰਤਰੀ ਸਾਹਿਬ ਨੇ ਬਿਲ ਪੇਸ਼ ਕੀਤਾ ਹੈ। ਸਪੀਕਰ ਸਾਹਿਬ, ਇਹ ਜਿਹੜਾ ਬਿਲ ਅੱਜ ਪੇਸ਼ ਕੀਤਾ ਹੈ, ਮੈਂ ਸਦਨ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਸਾਲ 1995 ਤੋਂ 2013 ਤੱਕ ਤਿੰਨ ਵਾਰ ਅਕਾਲੀ ਦਲ-ਭਾਜਪਾ ਦੀ ਸਰਕਾਰ ਰਹੀ। ਜਦੋਂ ਇਹ ਕਲੋਨੀਆਂ ਕੱਟੀਆਂ ਜਾ ਰਹੀਆਂ ਸਨ ......

**ਮਾਨਯੋਗ ਸਪੀਕਰ :** ਇਹ ਕਲੋਨੀਆਂ ਦਾ ਬਿਲ ਤਾਂ ਨਹੀਂ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਉਹੀ ਹੈ, ਸਰ ...(ਵਿਘਨ) ਇਹ ਬਿਲ ਅਨਆਥੋਰਾਈਜ਼ਡ ਕਲੋਨੀਆਂ ਤੇ ਹੀ ਹੈ।

**ਸ਼੍ਰੀ ਸੁਨੀਲ ਜਾਖੜ :** ਇਨ੍ਹਾਂ ਨੇ ਨਾਮ ਹੀ ਇਸ ਤਰ੍ਹਾਂ ਦਾ ਬਣਾ ਦਿੱਤਾ ਕਿ ਇਹ ਰੌਲੇ ਗੌਲੇ ਵਿੱਚ ਨਿਕਲ ਜਾਵੇ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਇਸ ਦਾ ਨਾਮ ਹੀ ਇਸ ਤਰ੍ਹਾਂ ਦਾ ਬਣਾ ਦਿੱਤਾ ਕਿ ਮੇਰੇ ਵਰਗੇ ਨੂੰ ਪਤਾ ਨਾ ਲੱਗੇ ਪਰ ਮੈਂ ਵੀ ਪੜ੍ਹਿਆ ਲਿਖਿਆ ਹਾਂ। ਤਿੰਨ ਵਾਰ ਅਕਾਲੀ-ਭਾਜਪਾ ਦੀ ਸਰਕਾਰ ਬਣੀ। ਕਿਤੇ ਇਨ੍ਹਾਂ ਨੂੰ ਚੇਤਾ ਨਹੀਂ ਆਇਆ ਕਿ ਕਲੋਨੀਆਂ ਕੱਟੀਆਂ ਜਾ ਰਹੀਆਂ ਹਨ, ਇਲਲੀਗਲ ਕਲੋਨੀਆਂ ਕੱਟੀਆਂ ਜਾ ਰਹੀਆਂ ਹਨ। ਅੱਜ ਉਸ ਵਿਚ ਉਨ੍ਹਾਂ ਨੇ ਕਾਨੂੰਨ ਲਾਗੂ ਕਰ ਦਿੱਤਾ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਉਸੇ ਵੇਲੇ ਜਦੋਂ ਇਹ ਕਲੋਨੀਆਂ ਕੱਟੀਆਂ ਜਾਂਦੀਆਂ ਸਨ। ਅੱਜ ਇਨ੍ਹਾਂ ਤੇ ਦੁਬਾਰਾ ਟੈਕਸ ਲਗਾਉਣ ਲਈ ਕਾਨੂੰਨ ਬਣਾਇਆ ਜਾ ਰਿਹਾ ਹੈ। ਮੈਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਤੇ ਮੈਂ ਸਮਝਦਾ ਹਾਂ ਕਿ ਉਦੋਂ ਦੇ ਪੁੱਡਾ ਦੇ ਜਿਹੜੇ ਅਧਿਕਾਰੀ ਸਨ ਤੇ ਤਹਿਸੀਲਦਾਰ ਸਨ ਉਨ੍ਹਾਂ ਤੋਂ ਇਨ੍ਹਾਂ ਨੇ ਬਹੁਤ ਵੱਡੀ ਵੱਢੀ ਲੈ ਕੇ ਅਨਆਥੋਰਾਈਜ਼ਡ ਕਲੋਨੀਆਂ ਜਿਹੜੀਆਂ ਕਟਵਾਈਆਂ ਗਈਆਂ ਸੀ, ਇਹ ਸਭ ਦੇ ਸਨਮੁੱਖ ਸਨ। ਸਪੀਕਰ ਸਾਹਿਬ, ਅੱਜ ਪਰਚਿਆਂ ਦੀ ਗੱਲ ਹੋ ਰਹੀ ਹੈ, ਅੱਜ ਪਪਰਾ ਐਕਟ ਦੀ ਗੱਲ ਹੋ ਰਹੀ ਹੈ। ਇਸ ਦਾ ਮੈਂ ਸਮਝਦਾ ਹਾਂ ਕਿ ਸਾਨੂੰ ਪਹਿਲਾਂ ਪੁੱਡਾ ਦੇ ਅਧਿਕਾਰੀਆਂ ਦੇ ਉਤੇ, ਉਨ੍ਹਾਂ ਤਹਿਸੀਲਦਾਰਾਂ ਦੇ ਉਤੇ ਕਾਰਵਾਈ ਕਰਨੀ ਚਾਹੀਦੀ ਹੈ ਜਿਹੜੇ ਇਨ੍ਹਾਂ ਅਣਅਧਿਕਾਰਤ ਕਲੋਨੀਆਂ ਦੇ ਜ਼ਿੰਮੇਵਾਰ ਹਨ ਔਰ ਇਸ ਵਿੱਚ ਸਰਕਾਰ ਵੀ ਉਤਨੀ ਹੀ ਭਾਗੀਦਾਰੀ ਹੈ ਕਿਉਂਕਿ ਇਨ੍ਹਾਂ ਨੂੰ ਪਤਾ ਸੀ ਕਿ ਪੰਜਾਬ ਦੇ ਅੰਦਰ ਕੀ ਹੋ ਰਿਹਾ ਹੈ। ਮੈਂ ਪੁੱਡਾ ਦੇ ਇਕ

ਅਧਿਕਾਰੀ ਦਾ ਵੇਰਵਾ ਡਿਪਟੀ ਸੀ.ਐਮ.ਸਾਹਿਬ ਨੂੰ ਦੇਣਾ ਚਾਹੁੰਦਾ ਹਾਂ ਪਰ ਉਨ੍ਹਾਂ ਦਾ ਮੈਂ ਨਾਂ ਨਹੀਂ ਦੱਸਣਾ ਚਾਹੁੰਦਾ। ਮੈਂ ਮੁਕਤਸਰ ਦਾ ਰਹਿਣ ਕਰਕੇ ਮੇਰਾ ਜਿਹੜਾ ਪੁੱਡਾ ਦਫਤਰ ਹੈ, ਉਹ ਬਠਿੰਡਾ ਪੈਂਦਾ ਹੈ। ਉਥੋਂ ਦਾ ਇਕ ਅਧਿਕਾਰੀ ਜਿਹੜਾ ਹੁਣੇ ਤਬਦੀਲ ਹੋਇਆ ਹੈ, ਪੰਜ ਛੇ ਸਾਲ ਉਸ ਪਾਸ ਤਿੰਨ ਚਾਰ ਮਹਿਕਮੇ ਸਨ। ਜਦੋਂ ਵੀ ਕੋਈ ਅਣਅਧਿਕਾਰਤ ਕਲੋਨੀ ਕੱਟੀ ਜਾਂਦੀ ਸੀ ਤਾਂ ਰਾਤ ਨੂੰ ਉਸ ਅਧਿਕਾਰੀ ਦੇ ਬੰਦੇ ਵੱਡਾ ਜਿਹਾ ਬੋਰਡ ਲਗਾ ਜਾਂਦੇ ਸਨ ਤੇ ਪੂਰਾ ਮੋਟਾ ਮੋਟਾ ਲਿਖਿਆ ਜਾਂਦਾ ਸੀ ਕਿ ਜਿੰਨਾ ਵੱਡਾ ਬੋਰਡ ਉਤਨੇ ਵੱਡੇ ਪੈਸੇ, ਅਤੇ ਇਹ ਬੋਰਡ ਰਾਤ ਨੂੰ ਬੋਰਡ ਲਗਾ ਜਾਂਦੇ ਸੀ ਤੇ ਤੜਕੇ ਬੋਰਡ ਲਾਹ ਦਿੱਤਾ ਜਾਂਦਾ ਸੀ ਅਤੇ ਮਿਲ ਕੇ ਪੈਸੇ ਲਏ ਜਾਂਦੇ ਸੀ। ਅੱਜ ਉਸ ਅਧਿਕਾਰੀ ਨੇ ਬੇਸ਼ੁਮਾਰ ਜਾਇਦਾਦ ਬਣਾਈ ਹੈ। ਮੈਂ ਇਥੇ ਡਿਪਟੀ ਸੀ.ਐਮ. ਸਾਹਿਬ ਨੂੰ ਕਹਾਂਗਾ, ਇਨ੍ਹਾਂ ਨੂੰ ਪਤਾ ਹੈ ਕਿ ਉਸ ਉਤੇ ਥੋੜ੍ਹਾ ਜਿਹਾ ਗੌਰ ਫੁਰਮਾਉਣ। ਸਪੀਕਰ ਸਾਹਿਬ, ਮੈਂ ਜਿਹੜਾ ਨੋਟੀਫਿਕੇਸ਼ਨ ਹੋਇਆ, ..

**ਉਪ ਮੁੱਖ ਮੰਤਰੀ:** ਉਸ ਦਾ ਨਾਂ ਕੀ ਹੈ?

**Mr. Speaker:** Don't mention the name.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਕਹਿ ਰਹੇ ਹਨ Don't mention the name.

**ਉਪ ਮੁੱਖ ਮੰਤਰੀ:** ਮੈਨੂੰ ਲਿਖ ਕੇ ਦੇ ਦਿਉ, ਮੈਂ ਉਸ ਤੇ ਇਨਕੁਆਰੀ ਮਾਰਕ ਕਰ ਦਿਆਂਗਾ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਬੈਠੇ-ਬੈਠੇ):** ਤੁਸੀਂ ਤਾਂ ਘਰ ਦੇ ਬੰਦੇ ਹੋ?

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਹਾਂ ਜੀ, ਮੈਂ ਤਾਂ ਘਰ ਦਾ ਹਾਂ, ਮੈਂ ਕਿਹੜਾ ਬਿਗਾਨਾ ਹਾਂ। ਸਪੀਕਰ ਸਾਹਿਬ, ਪਹਿਲੀ ਨੋਟੀਫਿਕੇਸ਼ਨ ਸਰਕਾਰ ਨੇ ਜਾਰੀ ਕੀਤੀ । ਨੋਟੀਫਿਕੇਸ਼ਨ ਨੰ: 12.2.2013 ਨੂੰ 5 ਐਚ ਜੀ 2/2245, ਮਿਤੀ 26.6.2013 ਨੂੰ ਜਾਰੀ ਕੀਤੀ, ਮੈਂ ਉਸ ਨੋਟੀਫਿਕੇਸ਼ਨ ਦੀ ਕਾਪੀ ਨਾਲ ਲੈ ਕੇ ਆਇਆ ਹਾਂ। ਉਸ ਨੋਟੀਫਿਕੇਸ਼ਨ ਵਿਚ ਕੀ ਲਿਖਿਆ ਹੈ। ਉਸ ਵਿੱਚ ਇਨ੍ਹਾਂ ਨੇ ਪਾਲਿਸੀ ਬਣਾਈ ਕਿ ਜਿਹੜੀਆਂ ਅਣਅਧਿਕਾਰਤ ਕਲੋਨੀਆਂ ਹਨ ਉਨ੍ਹਾਂ ਨੂੰ ਕਿੱਲਿਆਂ ਦੇ ਪੈਸੇ ਲਗਾ ਦਿਉ। ਉਹ ਕਿੱਲਿਆਂ ਦੇ ਪੈਸੇ ਕਿਥੇ ਲਗਾਏ ਤੇ ਇਸ ਵਿਚ ਤਿੰਨ ਕੈਟਾਗਰੀਆਂ ਬਣਾ ਦਿੱਤੀਆਂ। ਵੱਡੇ ਸ਼ਹਿਰਾਂ ਨੂੰ ਜਿਵੇਂ ਲੁਧਿਆਣਾ ਵਰਗੇ ਇਨ੍ਹਾਂ ਨੂੰ 15 ਲੱਖ ਪ੍ਰਤੀ ਏਕੜ ਕਿੱਲੇ ਦਾ ਲਗਾ ਦਿੱਤਾ, ਜਿਹੜੇ ਉਸ ਤੋਂ ਦਰਮਿਆਨੇ, ਮੁਕਤਸਰ, ਫਰੀਦਕੋਟ ਵਰਗਿਆਂ ਨੂੰ 12 ਲੱਖ ਰੁਪਿਆ ਪ੍ਰਤੀ ਏਕੜ ਦਾ ਲਗਾ ਦਿਤਾ। ਜਿਹੜੀ ਤੀਜੀ ਕੈਟਾਗਰੀਜ਼ ਜਿਸ ਵਿਚ ਸਮਾਲ ਟਾਊਨਜ਼, ਜਿਵੇਂ ਗੁਰੂ ਹਰ ਸਹਾਏ, ਮੱਖੂ, ਬਰੀਵਾਲੇ ਅਰਜੀਆਂ, ਮੰਡੀਆਂ ਪੈਂਦੀਆਂ ਹਨ ਇਨ੍ਹਾਂ ਨੂੰ ੮ ਲੱਖ ਰੁਪਿਆ ਪ੍ਰਤੀ ਏਕੜ ਦਾ ਲਗਾ ਦਿੱਤਾ।

ਜਦੋਂ ਇਹ ਤਿੰਨ ਕੈਟਾਗਰੀਆਂ ਬਣਾ ਦਿੱਤੀਆਂ ਤੇ ਇਨ੍ਹਾਂ ਨੇ ਆਖਿਆ ਕਿ ਹੁਣ

[ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ]

ਗੇਂਦ ਸੁੱਟ ਦਿਉ ਤੇ ਗੋਲ ਕਰ ਦਿਉ, ਵੇਖੋ ਜਿਹੜਾ ਸਮਾਨ ਆਉਂਦਾ ਹੈ, ਕਿਉਂਕਿ ਪੈਸੇ ਦੀ ਬੜੀ ਲੋੜ ਹੈ, ਉਹ ਰੌਲਾ ਪੈ ਗਿਆ, ਹਾਹਾਕਾਰ ਮੱਚ ਗਈ, ਉਹ ਕਹਿੰਦੇ 15 ਲੱਖ ਰੁਪਿਆ, 12 ਲੱਖ ਰੁਪਏ, 8 ਲੱਖ ਰੁਪਏ ਦੇ ਹਿਸਾਬ ਨਾਲ ਇੰਨੇ ਦੇ ਤਾਂ ਅਸੀਂ ਕਿੱਲੇ ਹੀ ਨਹੀਂ ਲਏ ਤੇ ਅਸੀਂ ਇਸ ਦਾ ਕਿਸ ਤਰ੍ਹਾਂ ਭੁਗਤਾਨ ਕਰਾਂਗੇ। ਇਨ੍ਹਾਂ ਨੇ ਵੇਖਿਆ ਕਿ ਇਹ ਗੱਲ ਤਾਂ ਬਣੀ ਨਹੀਂ, ਇਨ੍ਹਾਂ ਨੇ ਆਖਿਆ ਕਿ ਬਦਲੋ ਉਹ ਸਾਰਾ ਕੰਮ, ਦੁਬਾਰਾ ਫਿਰ ਨੋਟੀਫਿਕੇਸ਼ਨ ਮਿਤੀ 21 ਅਗਸਤ, 2013 ਨੂੰ ਕੀਤੀ ਗਈ, ਉਸ ਨੋਟੀਫਿਕੇਸ਼ਨ ਵਿਚ ਅਮੈਂਡਮੈਂਟ ਕੀਤੀ ਗਈ, ਇਸ ਦਾ ਨੰ: 12.2.2013,5 ਐਚ ਟੀ 2/3052 ਹੈ। ਜਿਹੜਾ ਸੈਕਿੰਡ ਨੋਟੀਫਿਕੇਸ਼ਨ ਹੋਇਆ, ਉਸ ਵਿਚ ਕੀ ਕੀਤਾ ਗਿਆ। ਉਸ ਵਿਚ ਇਨ੍ਹਾਂ ਨੇ ਸਲੈਬ ਰੇਟ ਕਰ ਲਿਆ। ਇਨ੍ਹਾਂ ਨੇ ਕਿਹਾ ਕਿ 31.3.2013 ਨੂੰ ਕੁਲੈਕਟਰ ਰੇਟ ਮੰਨ ਲਿਆ ਜਾਵੇ ਤੇ 31.3.2013 ਨੂੰ ਕੁਲੈਕਟਰ ਰੇਟ ਮੰਨ ਕੇ ਤੇ ਸਾਨੂੰ ਕੁਲੈਕਟਰ ਰੇਟ ਦੇ ਹਿਸਾਬ ਨਾਲ ਜਿਹੜੀਆਂ ਕਲੋਨੀਆਂ ਤਾਂ 17.8.2007 ਤੋਂ ਪਹਿਲਾਂ ਦੀਆਂ ਕੱਟੀਆਂ ਹਨ ਉਥੇ ਤਾਂ 0.5% ਏਕੜ ਦਾ ਇਨ੍ਹਾਂ ਨੇ ਟੈਕਸ ਲਗਾ ਦਿੱਤਾ ਪਰ ਸਲੈਬ ਰੇਟ 31.3.13 ਨੂੰ ਮੰਨਿਆ। ਜਿਹੜੀਆਂ 17.8.2007 ਤੋਂ ਬਾਅਦ ਦੀਆਂ ਹਨ ਉਨ੍ਹਾਂ ਨੂੰ ਇਨ੍ਹਾਂ ਨੇ ਕੁਲੈਕਟਰ ਦਾ ਦੋ ਪ੍ਰਤੀਸ਼ਤ ਲਗਾ ਦਿੱਤਾ,ਇਹ 31.3.2013 ਨੂੰ ਲਗਾਇਆ। ਸਪੀਕਰ ਸਾਹਿਬ, ਜਿਹੜੀ ਜ਼ਮੀਨ ਤਾਂ ਇਨ੍ਹਾਂ ਕਲੋਨੀਆਂ ਵਾਲਿਆਂ ਨੇ ਲਈ ਉਹ ਕੋਈ ਪੰਜ ਸਾਲ ਪਹਿਲਾਂ ਲੈ ਗਿਆ, ਕੋਈ ਤਿੰਨ ਸਾਲ ਪਹਿਲਾਂ ਲੈ ਗਿਆ, ਕੋਈ ਸਾਲ 2006 ਵਿੱਚ ਲੈ ਗਿਆ, ਕੋਈ ਸਾਲ 2007 ਵਿੱਚ ਲੈ ਗਿਆ, ਕੋਈ ਸਾਲ 2005 ਵਿੱਚ ਲੈ ਗਿਆ ਪਰ ਉਨ੍ਹਾਂ ਨੂੰ ਕਿਹਾ ਗਿਆ ਕਿ ਤੁਸੀਂ ਕੁਲੈਕਟਰ ਰੇਟ 31.3.2013 ਦਾ ਦਿਓ ਜੋ ਕਿ ਸਰਾਸਰ ਮਾੜੀ ਗੱਲ ਹੈ। ਉਹ ਹੁਣ ਵਾਲਾ ਕੁਲੈਕਟਰ ਰੇਟ ਕਿਉਂ ਦੇਵੇ। ਜੋ ਉਸ ਵਕਤ ਦਾ ਕੁਲੈਕਟਰ ਰੇਟ ਸੀ ਉਹੀ ਬਣਦਾ ਹੈ ਅਤੇ ਉਹੀ ਦੇਵੇਗਾ। ਫੇਰ ਕਿਸੇ ਨੇ ਇਨ੍ਹਾਂ ਨੂੰ ਸਲਾਹ ਦਿੱਤੀ ਅਤੇ ਇਨ੍ਹਾਂ ਨੇ ਤੀਜੀ ਅਮੈਂਡਮੈਂਟ ਕਰ ਦਿੱਤੀ। ਸਲਾਹ ਕੀ ਦਿੱਤੀ ਕਿ ਤੁਸੀਂ ਇਹ ਕੰਮ ਗਲਤ ਕਰ ਦਿੱਤਾ ਹੈ ਕਿਉਂਕਿ ਇਹ ਕਲੋਨੀਆਂ ਸੋਨੇ ਦੀ ਮੁਰਗੀ ਹਨ। ਇਨ੍ਹਾਂ ਨੂੰ ਕਿਸੇ ਨਾ ਕਿਸੇ ਤਰੀਕੇ ਬੰਨ੍ਹ ਲਓ। ਪੈਸੇ ਬੜੇ ਬਣ ਜਾਣਗੇ ਕਿਉਂਕਿ ਇਹ ਤਾਂ ਹੋਰ ਦੇਣ ਨੂੰ ਫਿਰਦੇ ਹਨ। ਫੇਰ ਇਨ੍ਹਾਂ ਨੇ ਸਰਕੂਲਰ ਜਾਰੀ ਕੀਤਾ। ਦੋ ਵਾਰੀ ਨੋਟੀਫਿਕੇਸ਼ਨ ਵਿੱਚ ਅਮੈਂਡਮੈਂਟ ਅਤੇ ਤੀਜੀ ਵਾਰੀ ਸਰਕੂਲਰ ਏਕੜਾਂ ਨੂੰ ਛੱਡ ਕੇ ਪ੍ਰਤੀ ਸੁਕੇਅਰ ਯਾਰਡ ਦੇ ਹਿਸਾਬ ਨਾਲ ਕਲੋਨੀਆਂ ਵਾਲਿਆਂ ਤੋਂ ਪੈਸੇ ਰਿਕਵਰ ਕਰਨ ਵਾਸਤੇ ਜਾਰੀ ਕਰ ਦਿੱਤਾ। ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਨਾਲ ਬਹੁਤ ਵੱਡਾ ਧੱਕਾ ਕੀਤਾ ਹੈ।

ਤੀਜੀ ਗੱਲ, ਡਿਪਟੀ ਮੁੱਖ ਮੰਤਰੀ ਸਾਹਿਬ PAPRA Act ਵਿੱਚ ਸੋਧ ਕਰਨ ਦੀ ਗੱਲ ਕਰ ਰਹੇ ਹਨ, ਜਿਸ ਬਾਰੇ ਇਹ ਬਿਲ ਲਿਆਉਣਾ ਚਾਹੁੰਦੇ ਹਨ। PAPRA Act, 1995 ਵਿੱਚ ਬਣਿਆ ਸੀ, PAPRA Act ਇਹ ਸੀ ਕਿ ਜਦੋਂ ਕੋਈ ਬਿਨਾਂ ਪਰਮਿਸ਼ਨ ਲਏ ਅਣਅਧਿਕਾਰਿਤ ਕਲੋਨੀਆਂ ਕੱਟੇਗਾ ਤਾਂ ਉਸ ਉੱਪਰ ਇਹ ਐਕਟ ਲਾਗੂ ਹੋਵੇਗਾ। ਇਸ ਵਿੱਚ ਕੋਈ ਅਜਿਹੀ ਗਾਈਡਲਾਈਨ ਨਹੀਂ ਸੀ ਕਿ ਕਿਸੇ ਵੀ ਪਲਾਟ ਜਾਂ ਬਿਲਡਿੰਗ ਵਾਲੀ ਜਗ੍ਹਾ ਤੋਂ ਕੋਈ ਕੰਪਾਊਂਡਿੰਗ ਜਾਂ ਰੈਗੂਲੇਰਾਈਜ਼ਡ ਫੀਸ ਲਈ ਜਾਵੇਗੀ। PAPRA Act ਵਿੱਚ ਕੀ ਸੀ? ਇਸ ਵਿੱਚ ਇਹ ਸੀ ਕਿ ਇਸ ਐਕਟ ਦੀ ਉਲੰਘਣਾ ਕਰਨ ਵਾਲੇ

ਨੂੰ ਤਿੰਨ ਸਾਲ ਦੀ ਸਜ਼ਾ ਅਤੇ 10 ਹਜ਼ਾਰ ਰੁਪਿਆ ਜੁਰਮਾਨਾ ਲਾਇਆ ਜਾਵੇਗਾ। ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿੱਥੇ ਕਲੋਨੀਆਂ ਰੈਗੂਲਰ ਹੋਇਆਂ ਨੂੰ ਤਿੰਨ ਸਾਲ ਤੋਂ ਵੱਧ ਹੋ ਗਏ ਹੋਣ ਉਥੇ PAPRA Act ਦੇ ਅਧੀਨ ਕੋਈ ਕਾਰਵਾਈ ਕਰਨੀ ਨਹੀਂ ਬਣਦੀ। ਇਨ੍ਹਾਂ ਨੇ ਹੁਣ PAPRA Act ਵਿੱਚ ਸੋਧ ਕੀਤੀ ਹੈ ਅਤੇ ਸ਼ਾਇਦ 5 ਲੱਖ ਰੁਪਏ ਜੁਰਮਾਨਾ, ਮੈਨੂੰ ਚੰਗੀ ਤਰ੍ਹਾਂ ਯਾਦ ਨਹੀਂ, ਨਾਲ ਹੀ 5 ਲੱਖ ਰੁਪਏ ਫੀਸ ਲਗਾਈ ਹੈ ਅਤੇ 5 ਸਾਲ ਦੀ ਸਜ਼ਾ ਰੱਖੀ ਗਈ ਹੈ। (ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ, ਸਰਦਾਰ ਵਿਰਸਾ ਸਿੰਘ ਵਲਟੋਹਾ ਵੱਲੋਂ ਵਿਘਨ) ਵਲਟੋਹਾ ਸਾਹਿਬ, ਤੁਸੀਂ ਮੇਰੇ ਵੱਡਿਆਂ ਵਰਗੇ ਹੋ। ਮੈਂ ਉਦੋਂ ਜੰਮਿਆ ਨਹੀਂ ਸੀ ਜਦੋਂ ਤੁਹਾਡਾ ਨਾਂ ਪੰਜਾਬ ਵਿੱਚ ਬੋਲਦਾ ਸੀ।

**Mr.Speaker :** Please address the chair.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਇਸ PAPRA Act ਵਿੱਚ ਇਹ ਗੱਲ ਵੀ ਲਿਖੀ ਹੈ ਕਿ ਜਿੰਨਾ ਚਿਰ ਕਿਸੇ ਕਲੋਨੀ ਦਾ 70% ਪੈਸਾ ਉਸ ਸੁਸਾਇਟੀ ਦੇ ਥਰੂ ਜਮ੍ਹਾਂ ਨਹੀਂ ਹੋਵੇਗਾ ਭਾਵ ਜਦੋਂ ਤੱਕ ਰੈਗੂਲੇਰਾਈਜ਼ਡ ਫੀਸ 70% ਜਮ੍ਹਾਂ ਨਹੀਂ ਕਰਵਾ ਦਿੰਦੇ ਉਨਾ ਚਿਰ ਅਸੀਂ ਉਸ ਕਲੋਨੀ ਦੀ ਡਿਵੈਲਪਮੈਂਟ ਨਹੀਂ ਕਰਾਂਗੇ, ਇਹ ਲਿਖਿਆ ਹੈ। ਜੇਕਰ ਲੋਕਾਂ ਨੇ 67% ਪੈਸੇ ਜਮ੍ਹਾਂ ਕਰਵਾ ਦਿੱਤੇ, ਕੀ ਫਿਰ ਇਹ ਡਿਵੈਲਪਮੈਂਟ ਨਹੀਂ ਕਰਨਗੇ? ਇਨ੍ਹਾਂ ਨੇ ਨੋਟੀਫਿਕੇਸ਼ਨ ਵਿੱਚ ਲਿਖਿਆ ਹੈ ਕਿ ਜਿੰਨਾ ਚਿਰ 70% ਪੈਸਾ ਉਸ ਕਲੋਨੀ ਦੇ ਲੋਕ ਭਰਵਾ ਨਹੀਂ ਦਿੰਦੇ ਉਨਾ ਚਿਰ ਅਸੀਂ ਡਿਵੈਲਪਮੈਂਟ ਕਰਵਾਉਣ ਲਈ ਵਚਨਬੱਧ ਨਹੀਂ ਹਾਂ। ਜਿਹੜੇ ਲੋਕਾਂ ਨੇ 67% ਫੀਸ ਜਮ੍ਹਾਂ ਕਰਵਾ ਦਿੱਤੀ ਉਹ ਵਿਚਾਰੇ ਕੀ ਕਰਨਗੇ? ਸਪੀਕਰ ਸਾਹਿਬ, ਕੱਲ੍ਹ ਵੀ ਸਾਡੇ ਉਪ ਮੁੱਖ ਮੰਤਰੀ ਸਾਹਿਬ, ਸਰਦਾਰ ਸੁਖਬੀਰ ਸਿੰਘ ਬਾਦਲ ਨੇ ਇੱਕ ਗੱਲ ਕਹੀ, PAPRA Act ਦੀ ਗੱਲ ਛੱਡੋ, ਡਿਵੈਲਪਮੈਂਟ ਦੀ ਗੱਲ ਛੱਡੋ, ਜੇਕਰ ਗੱਲੀਂ-ਬਾਤੀਂ ਹੀ ਸਾਰਨਾ ਹੈ ਤਾਂ ਮੈਨੂੰ ਲਗਦਾ ਹੈ ਕਿ ਇਸ ਦਾ ਕੋਈ ਫਾਇਦਾ ਨਹੀਂ। ਜੇਕਰ ਕੁਝ ਅਥੈਂਟਿਕ ਕਰਨਾ ਹੈ ਫੇਰ ਮੈਂ ਸਮਝਦਾ ਹਾਂ ਕਿ ਅਜਿਹਾ ਧੱਕਾ ਨਹੀਂ ਹੋਣਾ ਚਾਹੀਦਾ। ਕੱਲ੍ਹ ਅਬੋਹਰ ਬਾਰੇ ਸਾਡੇ ਆਪੋਜ਼ੀਸ਼ਨ ਦੇ ਲੀਡਰ ਸ਼੍ਰੀ ਸੁਨੀਲ ਜਾਖੜ ਜੀ ਨੇ ਇਹ ਗੱਲ ਕਹੀ ਕਿ ਤੁਸੀਂ ਸਾਡੇ ਘਰ ਚਾਹ ਵਾਸਤੇ ਆ ਜਾਓ ਤੇ ਦੇਖੋ ਉਥੇ ਕੀ ਹਾਲ ਹੈ। ਉਨ੍ਹਾਂ ਨੇ ਨਾਲ ਹੀ ਕਿਹਾ ਕਿ ਹਾਈ ਕੋਰਟ ਤੋਂ ਇੰਟਰਵੀਨ ਕਰਵਾਉਣਾ ਪਿਆ ਕਿਉਂਕਿ ਉਥੇ 15 ਦਿਨ ਵਾਟਰ ਵਰਕਸ ਦੀ ਸਪਲਾਈ ਬੰਦ ਰਹੀ। ਡਿਪਟੀ ਮੁੱਖ ਮੰਤਰੀ ਸਾਹਿਬ ਨੇ ਕਿਹਾ ਕਿ ਮੈਂ ਵਚਨਬੱਧ ਹਾਂ ਕਿ ਤਿੰਨ ਸਾਲ ਦੇ ਅੰਦਰ ਅੰਦਰ..

**ਸ਼੍ਰੀ ਸੁਨੀਲ ਜਾਖੜ (ਬੈਠੇ-ਬੈਠੇ) :** ਦੋ ਸਾਲ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਦੋ ਸਾਲ ਦੇ ਅੰਦਰ ਅੰਦਰ...

**ਉਪ ਮੁੱਖ ਮੰਤਰੀ (ਬੈਠੇ-ਬੈਠੇ) :** ਇਨ੍ਹਾਂ ਵਾਸਤੇ ਤਿੰਨ ਸਾਲ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਚਲੋ, ਤਿੰਨ ਸਾਲ ਦੇ ਅੰਦਰ ਅੰਦਰ ਵਾਟਰ ਵਰਕਸ ਤੇ ਸੀਵਰੇਜ..

------

## SHORT ADJOURNMENT OF THE HOUSE AGAIN

**ਮਾਨਯੋਗ ਸਪੀਕਰ :** ਹੁਣ ਸਦਨ ਸ਼ੁੱਕਰਵਾਰ, ਮਿਤੀ 1 ਨਵੰਬਰ, 2013 ਦੇ 2.30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੁੰਦਾ ਹੈ।

| | |
|---|---|
| *1.30 ਵਜੇ ਬਾਅਦ ਦੁਪਹਿਰ | (*ਇਸ ਉਪਰੰਤ ਸਦਨ ਸ਼ੁੱਕਰਵਾਰ, ਮਿਤੀ 1 ਨਵੰਬਰ, 2013 ਦੇ 2.30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।) |

-------

| | |
|---|---|
| *2.30 ਵਜੇ ਬਾਅਦ ਦੁਪਹਿਰ | (*ਇਸ ਸਮੇਂ ਸਦਨ ਮੁੜ ਇਕੱਤਰ ਹੋਇਆ।) |

## ANNOUNCEMENT BY THE HON'BLE SPEAKER REG. CORRECTION IN THE REPORT OF GENERAL PURPOSES COMMITTEE

**ਮਾਨਯੋਗ ਸਪੀਕਰ :** ਆਪਾਂ ਜਨਰਲ ਪਰਪਜ਼ ਕਮੇਟੀ ਦੀ ਰਿਪੋਰਟ ਪੇਸ਼ ਕੀਤੀ ਸੀ ਜੋ ਕਿ ਐਮ.ਐਲ.ਏਜ਼ ਦੇ ਭੱਤਿਆਂ ਨਾਲ ਸਬੰਧਿਤ ਹੈ, ਇਸ ਦੇ ਸੀਰੀਅਲ ਨੰ: 11 ਤੇ ਪੇਜ਼ ਨੰ: 3 ਤੇ ਇੱਕ ਕੁਰੈਕਸ਼ਨ ਹੈ। ਇੱਕ ਜ਼ੀਰੋ ਪਾਉਣੀ ਰਹਿ ਗਈ ਸੀ। ਇਹ 2,00,000 ਰੁਪਏ ਤੋਂ 3,00,000 ਰੁਪਏ ਕੀਤਾ ਗਿਆ ਹੈ ਨਾ ਕਿ 30,000 ਰੁਪਏ। ਇਸ ਲਈ 30,000 ਰੁਪਏ ਦੀ ਫਿਗਰ ਦੀ ਜਗ੍ਹਾ ਕੁਰੈਕਟ ਕਰਕੇ 3,00,000 ਰੁਪਏ ਪੜ੍ਹਿਆ ਜਾਵੇ। ਇਹ ਜ਼ੀਰੋ ਕਲੈਰੀਕਲ ਮਿਸਟੇਕ ਕਾਰਨ ਰਹਿ ਗਈ ਹੈ। ਇਸ ਤੇ ਕਿਸੇ ਨੂੰ ਕੋਈ ਇਤਰਾਜ਼ ਤਾਂ ਨਹੀਂ?

**ਅਵਾਜ਼ਾਂ :** ਨਹੀਂ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਵੜਿੰਗ ਸਾਹਿਬ। ਪਲੀਜ਼, ਤੁਸੀਂ ਕਨਕਲੂਡ ਕਰੋ। ਰਿਪੀਟ ਨਾ ਕਰਨਾ।

------

## RESUMPTION OF DISCUSSION ON PUNJAB LAWS (SPECIAL PROVISIONS) AMENDMENT BILL, 2013

***(Replacing Ordinance)***

**ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਮੈਂ ਪਾਪਰਾ ਐਕਟ ਬਾਰੇ ਗੱਲ ਕਰ ਰਿਹਾ ਸੀ ਜਿਹੜਾ ਕਿ ਸਾਲ 1995 ਵਿੱਚ ਹੋਂਦ ਵਿੱਚ ਆਇਆ ਸੀ। ਪਾਪਰਾ ਐਕਟ ਵਿੱਚ ਇਸ ਤਰ੍ਹਾਂ ਦੀ ਕੋਈ ਗੱਲ ਜਾਂ ਕਿਸੇ ਵੀ ਤਰ੍ਹਾਂ ਦੀ ਗਾਈਡਲਾਈਨ ਮੈਨਸ਼ਨ ਨਹੀਂ ਹੈ ਜਿਸ ਉੱਪਰ ਲਿਖਿਆ ਹੋਵੇ ਕਿ ਕੰਪਾਊਂਡਿੰਗ ਫੀਸ ਜਾਂ ਰੈਗੂਲੇਰਾਈਜ਼ ਫੀਸ ਪਲਾਟ ਹੋਲਡਰਾਂ ਜਾਂ ਬਿਲਡਿੰਗ ਵਾਲਿਆਂ ਨੂੰ ਲਗਾਈ ਜਾਵੇਗੀ ਪਰ ਇਸ ਦੇ ਬਾਵਜੂਦ

ਸਰਕਾਰ ਕਹਿੰਦੀ ਹੈ ਕਿ ਅਸੀਂ ਇਨ੍ਹਾਂ ਨੂੰ ਬੇਸਿਕ ਫੈਸਿਲੀਟੀਜ਼ ਦੇਣ ਵਾਸਤੇ ਵਚਨਬੱਧ ਹਾਂ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਪੁਰਾਣੇ ਪਲਾਟ ਹੋਲਡਰ ਹਨ, ਸਾਲ 1995 ਤੋਂ ਪਹਿਲਾਂ ਵਾਲੇ ਜਾਂ ਉਸ ਤੋਂ ਬਾਅਦ ਵਾਲੇ, ਅਗਰ ਉਹ ਬੇਸਿਕ ਫੈਸੀਲਟੀਜ਼ ਲੈਣੀਆਂ ਚਾਹੁੰਦੇ ਹਨ ਤਾਂ ਜਿਸ ਤਰ੍ਹਾਂ ਪਹਿਲਾਂ ਰੁਟੀਨ ਹੈ, ਉਹ ਮਿਉਂਸਿਪਲ ਕਮੇਟੀ ਵਿੱਚ ਆਪਣੀ ਬਣਦੀ ਫੀਸ ਜਮ੍ਹਾਂ ਕਰਵਾ ਕੇ ਬੇਸਿਕ ਸਹੂਲਤਾਂ ਜਿਵੇਂ ਸੀਵਰੇਜ਼ ਤੇ ਵਾਟਰ ਵਰਕਸ ਆਦਿ ਲੈ ਸਕਦੇ ਹਨ। ਮਾਨਯੋਗ ਡਿਪਟੀ ਮੁੱਖ ਮੰਤਰੀ ਸਾਹਿਬ ਨੇ ਇਹ ਵੀ ਗੱਲ ਕਹੀ, ਮੈਂ ਇਹ ਦੁਬਾਰਾ ਦੁਹਰਾਉਣਾ ਚਾਹੁੰਦਾ ਹਾਂ, ਉਦੋਂ ਗੱਲ ਵਿਚੇ ਹੀ ਰਹਿ ਗਈ ਸੀ ਕਿ ਇਸ ਵਿੱਚ ਇੱਕ ਬੜੀ ਵੱਡੀ ਕਲਾਜ਼ ਹੈ, ਜਿਸ ਵਿੱਚ ਲਿਖਿਆ ਹੈ ਕਿ ਜਿਹੜੇ ਇੰਡੀਵਿਜ਼ੂਅਲ ਪਲਾਟ ਹੋਲਡਰਾਂ ਤੋਂ ਪੈਸੇ ਲਏ ਜਾ ਰਹੇ ਹਨ, ਕਲੋਨੀ ਵਾਲਿਆਂ ਤੋਂ ਅੱਡ ਅਤੇ ਪਲਾਟ ਹੋਲਡਰਜ਼ ਤੋਂ ਅੱਡ ਪੈਸੇ ਲਏ ਜਾ ਰਹੇ ਹਨ। ਮੇਰਾ ਖਿਆਲ ਹੈ ਕਿ ਜਿਸਦਾ ਪਲਾਟ 75 ਸੁਕੇਅਰ ਯਾਰਡ ਦਾ ਹੈ, ਉਸ ਤੋਂ 50/- ਰੁਪਏ, 200 ਸੁਕੇਅਰ ਯਾਰਡ ਪਲਾਟ ਵਾਲੇ ਤੋਂ 100/- ਰੁਪਿਆ, 400 ਸੁਕੇਅਰ ਯਾਰਡ ਵਾਲੇ ਤੋਂ 150/- ਰੁਪਿਆ ਅਤੇ 500 ਸੁਕੇਅਰ ਯਾਰਡ ਪਲਾਟ ਵਾਲੇ ਤੋਂ 250/- ਰੁਪਿਆ ਲਿਆ ਜਾ ਰਿਹਾ ਹੈ। ਇਹ ਸਾਲ 2007 ਤੋਂ ਪਹਿਲਾਂ ਵਾਲੇ ਰੇਟ ਹਨ। ਜਿਹੜੇ ਬਾਅਦ ਵਾਲੇ ਹਨ, ਉਨ੍ਹਾਂ ਵਿੱਚ 75 ਸੁਕੇਅਰ ਯਾਰਡ ਪਲਾਟ ਹੋਲਡਰ ਤੋਂ 100/- ਰੁਪਿਆ, 200 ਸੁਕੇਅਰ ਯਾਰਡ ਵਾਲੇ ਤੋਂ 200/- ਰੁਪਿਆ, 400 ਸੁਕੇਅਰ ਯਾਰਡ ਵਾਲੇ ਤੋਂ 300/- ਰੁਪਿਆ ਅਤੇ 500 ਸੁਕੇਅਰ ਯਾਰਡ ਵਾਲੇ ਤੋਂ 500/- ਰੁਪਏ ਲਏ ਜਾ ਰਹੇ ਹਨ। ਸਪੀਕਰ ਸਾਹਿਬ, ਜਿਹੜੀ ਕਲਾਜ਼ ਦੀ ਮੈਂ ਗੱਲ ਕਰ ਰਿਹਾ ਹਾਂ, ਉਹ ਇਹ ਹੈ ਕਿ ਇਸ ਐਕਟ ਦੀ ਅਮੈਂਡਮੈਂਟ ਵਿੱਚ ਇਨ੍ਹਾਂ ਨੇ ਇਹ ਵੀ ਲਿਖਿਆ ਹੈ ਕਿ ਅਗਰ ਉਸ ਕਲੋਨੀ ਦੇ 70% ਲੋਕ ਪੈਸਾ ਜਮ੍ਹਾਂ ਨਹੀਂ ਕਰਵਾਉਣਗੇ ਤਾਂ ਅਸੀਂ ਉਥੇ ਡਿਵੈਲਪਮੈਂਟ ਕਰਵਾਉਣ ਲਈ ਵਚਨਬੱਧ ਨਹੀਂ ਹਾਂ। ਕਿਰਪਾ ਕਰਕੇ ਇਸ ਨੂੰ ਧਿਆਨ ਨਾਲ ਦੇਖ ਲਉ ਕਿ ਜੇਕਰ 67-68% ਲੋਕਾਂ ਨੇ ਵੀ ਪੈਸੇ ਭਰਵਾ ਦਿੱਤੇ ਪਰ ਫਿਰ ਵੀ ਇਹ ਉਥੇ ਦੀ ਡਿਵੈਲਪਮੈਂਟ ਕਰਵਾਉਣ ਵਾਸਤੇ ਵਚਨਬੱਧ ਨਹੀਂ ਹੋਣਗੇ। ਕੀ ਫਿਰ ਇਹ ਉਨ੍ਹਾਂ ਲੋਕਾਂ ਦੇ ਪੈਸੇ ਵਾਪਸ ਕਰਨਗੇ? ਕੀ ਇਹ ਕੋਈ ਸ਼ਿਓਰਟੀ ਦੇਣਗੇ ਕਿ ਅਸੀਂ ਤੁਹਾਨੂੰ ਪੈਸੇ ਵਾਪਸ ਕਰਦੇ ਹਾਂ ! ਸਪੀਕਰ ਸਾਹਿਬ, ਆਪਾਂ ਸ਼ਹਿਰਾਂ ਵਿੱਚ ਜਾਂਦੇ ਹਾਂ ਅਤੇ ਰੋਜ਼ ਵੇਖਦੇ ਹਾਂ। ਜਾਖੜ ਸਾਹਿਬ ਨੇ ਅਬੋਹਰ ਦੀ ਗੱਲ ਕੀਤੀ ਹੈ। ਜਿਹੜੇ ਪਹਿਲਾਂ ਵਾਲੇ ਸ਼ਹਿਰ ਵਸੇ ਹਨ, ਉਨ੍ਹਾਂ ਵਿੱਚ ਅੱਜ ਤੱਕ ਬੁਨਿਆਦੀ ਢਾਂਚੇ ਦੀਆਂ ਸਹੂਲਤਾਂ ਤੋਂ ਲੋਕ ਵਾਂਝੇ ਹਨ। ਉਥੇ ਅਜੇ ਵੀ ਵਾਟਰ ਵਰਕਸ ਅਤੇ ਸੀਵਰੇਜ ਪਲਾਨ ਨਹੀਂ ਹਨ। ਕਈ ਥਾਂਈਂ ਤਾਂ ਸੀਵਰੇਜ ਪਿਆ ਹੀ ਨਹੀਂ ਹੈ। ਡਿਪਟੀ ਮੁੱਖ ਮੰਤਰੀ ਸਾਹਿਬ ਨੇ ਉਨ੍ਹਾਂ ਵਾਸਤੇ ਕਿਹਾ ਹੈ ਕਿ ਮੈਂ ਤਿੰਨ ਸਾਲਾਂ ਵਿੱਚ ਦੇਣ ਵਾਸਤੇ ਵਚਨਬੱਧ ਹਾਂ। ਫਿਰ ਕਿਸ ਨੇ ਪੁੱਛਣਾ ਹੈ, ਤਿੰਨ ਸਾਲਾਂ ਬਾਅਦ ਕੌਣ ਪੁੱਛੇਗਾ ਅਤੇ ਕੌਣ ਜਵਾਬ ਦੇਵੇਗਾ? ਫਿਰ ਤਾਂ ਤੂੰ ਕੌਣ ਤੇ ਮੈਂ ਕੌਣ ਵਾਲੀ ਗੱਲ ਹੋ ਜਾਵੇਗੀ। ਸੋ, ਮੈਂ ਸਮਝਦਾ ਹਾਂ ਕਿ ਇਹ ਸਰਾਸਰ ਲੋਕਾਂ ਨਾਲ ਠੱਗੀ ਮਾਰੀ ਜਾ ਰਹੀ ਹੈ।

**ਮਾਨਯੋਗ ਸਪੀਕਰ:** ਪਲੀਜ਼, ਕਲਕਲੂਡ ਕਰੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਅੱਗੇ ਕੀ ਲਿਖਿਆ ਹੈ ਕਿ ਪਪਰਾ

[ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ]

ਐਕਟ ਵਿੱਚ ਤਿੰਨ ਸਾਲਾਂ ਦੀ ਸਜ਼ਾ ਹੈ ਅਤੇ 10,000/- ਰੁਪਏ ਜੁਰਮਾਨੇ ਦੀ ਵਿਵਸਥਾ ਹੈ ਕਿ ਤਿੰਨ ਸਾਲਾਂ ਬਾਅਦ ਕੋਈ ਵੀ ਕੋਰਟ ਪਪਰਾ ਐਕਟ ਦੇ ਅਕਾਰਡਿੰਗ, ਕਿਸੇ ਵੀ ਤਰ੍ਹਾਂ ਦੀ ਕਾਂਗਨੀਜੈਂਸ ਨਹੀਂ ਲੈ ਸਕਦੀ ਔਰ ਕਿਸੇ ਤਰ੍ਹਾਂ ਦੀ ਕੋਈ ਰਿਕਵਰੀ ਨਹੀਂ ਕਰ ਸਕਦੀ ਪਰ ਇਹ ਲੋਕਾਂ ਨੂੰ ਡਰਾ ਰਹੇ ਹਨ ਕਿ ਜੇ ਲੋਕਾਂ ਨੇ ਪੈਸੇ ਨਾ ਭਰੇ, ਜੇ ਤੁਸੀਂ ਸਾਡੇ ਕੋਲ ਐਪਲੀਕੇਸ਼ਨ ਨਾ ਦਿੱਤੀ ਤਾਂ ਫੜ੍ਹ ਕੇ ਅੰਦਰ ਦੇ ਦਿਆਂਗੇ। ਪਰਚਾ ਦਰੰਜ ਕਰ ਦਿਆਂਗੇ, ਅੱਗੇ ਦੇਖ ਲਓ ਜੀ ਕਿ ਕੀ ਹੋ ਰਿਹਾ ਹੈ, ਟੈਂਟ ਲਗਾ ਕੇ ਅਫ਼ਸਰ ਬਿਠਾ ਦਿੱਤੇ, ਉਹ ਚੌਂਕਾਂ ਵਿੱਚ ਬੈਠੇ ਹਨ, ਤਹਿਸੀਲਦਾਰ, ਐਸ.ਡੀ.ਐਮ. ਤੇ ਆਈ.ਏ. ਐਸ ਅਫ਼ਸਰ ਜਿਨ੍ਹਾਂ ਨੇ ਲਾਅ ਐਂਡ ਆਰਡਰ ਅਤੇ ਸਾਡੀ ਡਵੀਜ਼ਨ ਸਾਂਭਣੀ ਹੈ, ਉਹ ਲੋਕਾਂ ਨੂੰ ਕਨਵਿੰਸ ਕਰ ਰਹੇ ਹਨ ਕਿ ਬਾਈ ਮਾਰੇ ਜਾਵਾਂਗੇ, ਅੱਜ ਡਿਪਟੀ ਮੁੱਖ ਮੰਤਰੀ ਸਾਹਿਬ ਦਾ ਟੈਲੀਫੋਨ ਆਇਆ ਹੈ ਕਿ ਕਿੰਨੀਆਂ ਅਰਜ਼ੀਆਂ ਲੱਗੀਆਂ ਹਨ। ਉਹ ਨੋਟ ਕਰਕੇ ਦਿੰਦੇ ਹਨ। ਉਹ ਕੌਂਸਲਿੰਗ ਕਰ ਰਹੇ ਹਨ। ਉਹ ਕਹਿ ਰਹੇ ਹਨ ਕਿ ਦੇਖ ਮੇਰੀ ਤੇਰੀ ਯਾਰੀ ਕਿੰਨੀ ਹੈ ਕਿ ਤੂੰ ਐਪਲੀਕੇਸ਼ਨ ਲਗਾ ਦੇ ਪੈਸੇ ਭਾਵੇਂ ਬਾਅਦ ਵਿਚ ਭਰ ਦੇਵੀਂ ਨਹੀਂ ਤਾਂ ਮੈਂ ਮਾਰਿਆ ਜਾਵਾਂਗਾ। ਕਹਿਣ ਦਾ ਭਾਵ ਅਫਸਰ ਟੈਂਟ ਲਗਾ ਕੇ ਕੌਂਸਲਿੰਗ ਕਰ ਰਹੇ ਹਨ। ਪੰਜਾਬ ਦੇ ਚੌਂਕਾਂ ਵਿਚ ਬਹਿ ਕਿ ਲੋਕਾਂ ਨੂੰ ਡਰਾ-ਧਮਕਾ ਕੇ ਪੁਲਿਸ ਦਾ ਡੰਡਾ, ਪਰਚੇ ਦਾ ਡੰਡਾ ਦਿਖਾ ਕੇ .......

**ਮਾਨਯੋਗ ਸਪੀਕਰ :** ਪਲੀਜ਼ ਕਨਕਲੂਡ ਕਰੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਹਾਂ ਜੀ, ਮੇਰੇ ਕੋਲ ਇਕ ਕੇਸ 1972 ਦਾ ਹੈ। ਕਿਸੇ ਬੰਦੇ ਨੇ ਪਲਾਟ ਲਿਆ, ਉਹ ਛੱਤੇਵਾਲ ਪਿੰਡ ਦਾ ਜੰਗ ਸਿੰਘ ਹੈ।ਉਸ ਨੂੰ ਵੀ ਨੋਟਿਸ ਆ ਗਿਆ ਕਿ ਆ ਕੇ ਪੈਸੇ ਭਰੇ, ਉਹ ਵਿਚਾਰਾ ਭੱਜਿਆ ਫਿਰੇ। ਮੈਂ ਕਿਹਾ ਕੁਝ ਨਹੀਂ ਹੁੰਦਾ, ਮੈਂ ਬੈਠਾ ਹਾਂ। ਉਹ ਕਹਿੰਦਾ ਮੈਂ ਪੈਸੇ ਭਰ ਦੇਵਾਂ। ਜੇ ਕਿਤੇ ਪਰਚਾ ਦਰਜ ਕਰ ਦਿੱਤਾ ਫਿਰ ਕੀ ਹੋਏਗਾ। ਸਪੀਕਰ ਸਾਹਿਬ, ਉਹ ਵਿਚਾਰਾ ਇਨ੍ਹਾਂ ਦੇ ਡੰਡੇ ਤੋਂ ਡਰਦਾ ਹੈ।

**ਮਾਨਯੋਗ ਸਪੀਕਰ :** ਪਲੀਜ਼ ਕਨਕਲੂਡ ਕਰੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਇਹ ਕਿਸੇ ਤਰ੍ਹਾਂ ਦੇ ਪੈਸੇ ਨਹੀਂ ਲੈ ਸਕਦੇ, ਨਾ ਹੀ ਰਿਕਵਰੀ ਕਰ ਸਕਦੇ ਹਨ। ਮੇਰਾ ਲਾਸਟ ਪੁਆਇੰਟ ਇਹ ਹੈ ਕਿ ਤਿੰਨ ਵਾਰੀ ਇਨ੍ਹਾਂ ਨੇ ਡੇਟਾਂ ਐਕਸਟੈਂਡ ਕੀਤੀਆਂ ਹਨ। ਇਹ ਕੇਵਲ ਦਬਕਾ ਮਾਰਦੇ ਹਨ। ਐਸ.ਡੀ.ਐਮ ਕਹਿੰਦਾ ਹੈ ਕਿ ਅੱਜ ਹੀ ਡਿਪਟੀ ਸੀ.ਐਮ. ਦਾ ਫੋਨ ਆਇਆ ਹੈ ਤੇ ਅੱਜ ਪਰਚਾ ਕੱਟ ਦੇਣਾ ਹੈ, ਹੁਣ ਡੇਟ ਨਹੀਂ ਵਧਣੀ। ਇਸ ਕਾਰਨ 2 ਕੁ ਹਜ਼ਾਰ ਬੰਦਾ ਫੇਰ ਫਾਰਮ ਭਰ ਆਉਂਦਾ ਹੈ। ਪਰ ਤਿੰਨ ਵਾਰੀ ਡੇਟ ਐਕਸਟੈਂਡ ਕਰਨ ਦੇ ਬਾਵਜੂਦ ਅੱਜ ਸਿਰਫ 1 ਲੱਖ 10 ਹਜ਼ਾਰ ਬੰਦੇ ਨੇ ਅਰਜ਼ੀ ਲਗਾਈ ਹੈ।ਇਸ ਤਰ੍ਹਾਂ ਇਹ ਦਬਕੇ ਮਾਰਦੇ ਹਨ।

**ਮਾਨਯੋਗ ਸਪੀਕਰ :** ਪਲੀਜ਼ ਕਨਕਲੂਡ ਕਰੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਇਹ ਇਨ੍ਹਾਂ ਦੀਆਂ ਗਲਤੀਆਂ ਹਨ ਤੇ

ਖਮਿਆਜ਼ਾ ਲੋਕ ਭੁਗਤ ਰਹੇ ਹਨ। ਡਿਪਟੀ ਸੀ.ਐਮ. ਸਾਹਿਬ ਜਿਹੜੇ ਇਹ ਹਮੇਸ਼ਾ ਐਲਾਨ ਕਰਦੇ ਰਹਿੰਦੇ ਹਨ, ਮੈਂ ਇਨ੍ਹਾਂ ਨੂੰ ਇਕ ਸ਼ੇਅਰ ਕਹਿਣਾ ਚਾਹੁੰਦਾ ਹਾਂ (ਵਿਘਨ)...(ਸ਼ੋਰ) ਇਹ ਮੇਰੇ ਬਹੁਤ ਸਤਿਕਾਰਯੋਗ ਹਨ, ਵੱਡੇ ਭਾਈ ਹਨ।

**ਮਾਨਯੋਗ ਸਪੀਕਰ :** ਹਾਂ ਜੀ ਐਨ.ਕੇ. ਸ਼ਰਮਾ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਇਕ ਮਿੰਟ ਜੀ, ਇਨ੍ਹਾਂ ਤੇ ਸ਼ੇਅਰ ਹੈ-

ऐलान गा बादौलत ने किया था यूं ही
शौंक फरमाने की आदत है बस,
इनके वायदों से अगर दुनिया कायम होती,
ये तो जहंनुम है यहा शायद जन्नत होती।

ਇੰਨਾ ਕਹਿੰਦਾ ਹੋਇਆ ਮੈਂ ਇਸ ਬਿਲ ਦੀ ਵਿਰੋਧਤਾ ਕਰਦਾ ਹਾਂ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਬੈਠੇ-ਬੈਠੇ) :** ਜੰਨਤ ਤਾਂ ਇੱਧਰ ਹੈ। ਸ਼ੇਅਰ ਜ਼ਿਆਦਾ ਨਾ ਬੋਲੀਂ, ਪਹਿਲੇ ਸ਼ੇਰਾਂ ਦਾ ਵੇਖ ਲਿਆ ਕੀ ਬਣਿਆ। (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਸਿੰਜਾਈ (ਸਰਦਾਰ ਸੋਹਣ ਸਿੰਘ ਠੰਡਲ) :** ਸਪੀਕਰ ਸਾਹਿਬ...... (ਵਿਘਨ) (ਸ਼ੋਰ)

(ਇਸ ਸਮੇਂ ਸਰਦਾਰ ਚਰਨਜੀਤ ਸਿੰਘ ਚੰਨੀ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸਰਦਾਰ ਬਲਬੀਰ ਸਿੰਘ ਸਿੱਧੂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**Mr. Speaker :** Please silence. Thandal Sahib, only suggestions.

**ਮੁੱਖ ਸੰਸਦੀ ਸਕੱਤਰ, ਸਿੰਜਾਈ :** ਸਪੀਕਰ ਸਾਹਿਬ, ਬਸ ਇਕ ਮਿੰਟ ਹੀ ਲੈਣਾ ਹੈ ਜੀ। ਸਾਨੂੰ ਵੀ ਦੁਨੀਆ ਮਿਲਦੀ ਰਹਿੰਦੀ ਹੈ। ਇਕ ਦੋ ਖਦਸ਼ੇ ਹਨ, ਉਹ ਮੈਂ ਡਿਪਟੀ ਸੀ.ਐਮ. ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਜਦੋਂ ਇਹ ਐਕਟ ਪਹਿਲੀ ਵਾਰ ਆਇਆ ਸੀ ਉਸ ਵਿੱਚ ਤਿੰਨ ਕੈਟਾਗਰੀਆਂ ਬਣੀਆਂ ਸਨ ਇੱਕ ਵੱਡੇ ਸ਼ਹਿਰਾਂ ਦੀ, ਦੂਜੀ ਉਸ ਤੋਂ ਛੋਟੇ ਸ਼ਹਿਰਾਂ ਦੀ ਅਤੇ ਤੀਜੀ ਹੋਰ ਛੋਟੇ ਸ਼ਹਿਰਾਂ ਦੀ। ਜਿਸ ਕਲੋਨਾਈਜ਼ਰ ਨੇ ਸ਼ਹਿਰ ਦੀ ਕੈਟਾਗਰੀ ਦੇ ਰੇਟ ਮੁਤਾਬਿਕ ਪੈਸੇ ਜਮ੍ਹਾਂ ਕਰਵਾਏ ਤਾਂ ਉਸ ਦੀ ਕਲੋਨੀ ਅਪਰੂਵ ਹੋ ਜਾਵੇਗੀ। ਸਾਰੇ ਬੰਦੇ ਪੈਸੇ ਜਮ੍ਹਾਂ ਕਰਵਾਉਣ ਨੂੰ ਤਿਆਰ ਹੋ ਗਏ ਅਤੇ ਕਈਆਂ ਨੇ ਜਮ੍ਹਾਂ ਵੀ ਕਰਵਾ ਦਿੱਤੇ ਪਰ ਉਸ ਤੋਂ ਬਾਅਦ ਇਕ ਹੋਰ ਅਮੈਂਡਮੈਂਟ ਆਈ ਕਿ ਜਿਹੜਾ ਪਲਾਟ ਹੋਲਡਰ ਹੈ ਉਹ ਵੀ 2 ਫੀਸਦੀ ਦੇਵੇਗਾ। ਉਸ ਨਾਲ ਸਾਰੇ ਲੋਕਾਂ ਦੇ ਮਨਾਂ ਵਿਚ ਸ਼ੰਕਾ ਪੈਦਾ ਹੋਈ ਹੈ। ਮੈਂ ਜਿਹੜੀ ਗੱਲ ਕਹਿਣੀ ਚਾਹੁੰਦਾ ਹਾਂ ਉਹ ਇਹ ਹੈ ਕਿ ਪਿੰਡਾਂ ਦੇ ਵਿਚ ਕੋਈ ਵੀ ਗਰੀਬ ਆਦਮੀ ਜੇਕਰ ਆਪਣਾ ਘਰ ਬਣਾਉਣ ਲਈ 5-10 ਮਰਲੇ ਜ਼ਿਮੀਂਦਾਰ ਕੋਲੋਂ ਲੈਂਦਾ ਹੈ, ਪਿਛਲੇ ਸਮੇਂ ਤੋਂ ਉਹ ਰਜਿਸਟਰੀਆਂ ਵੀ ਰੁਕੀਆਂ

[ ਮੁੱਖ ਸੰਸਦੀ ਸਕੱਤਰ, ਸਿੰਜਾਈ ]

ਹੋਈਆਂ ਹਨ ਕਿਉਂਕਿ ਉਥੇ ਕੋਈ ਕਲੋਨੀ ਤਾਂ ਕੱਟੀ ਨਹੀਂ ਜਾਣੀ। ਸੋ, ਮੈਂ ਇਹ ਆਪ ਜੀ ਰਾਹੀਂ ਬੇਨਤੀ ਕਰਦਾ ਹਾਂ ਕਿ ਪਿੰਡਾਂ ਵਿਚ ਆਮ ਆਦਮੀ ਨੇ ਜਿਹੜੇ 5-10 ਮਰਲੇ ਲੈਣੇ ਹਨ, ਉਸ ਨੂੰ ਕਲੋਨੀ ਨਾ ਸਮਝਿਆ ਜਾਵੇ। ਗਰੀਬਾਂ ਨੂੰ ਰਿਆਇਤ ਦਿੱਤੀ ਜਾਵੇ। ਇਹ ਮੇਰੀ ਬੇਨਤੀ ਹੈ। ਬਹੁਤ ਬਹੁਤ ਧੰਨਵਾਦ ਜੀ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਸਾਨੂੰ ਹੋਰ ਟਾਈਮ ਦਿਓ ਜੀ। ਸਰ, ਬਹੁਤ ਅਹਿਮ ਮਸਲਾ ਹੈ। ਤੁਸੀਂ ਐਨ.ਕੇ. ਸ਼ਰਮਾ ਜੀ ਦਾ ਨਾਮ ਲਿਆ, ਉਹ ਤਾਂ ਬੋਲੇ ਨਹੀਂ, ਉਨ੍ਹਾਂ ਵਾਲਾ ਟਾਈਮ ਇੱਧਰ ਦੇ ਦਿਓ, ਇਕੋ ਹੀ ਗੱਲ ਹੈ। ਉਨ੍ਹਾਂ ਨੂੰ ਸੁਣੋ, ਉਸ ਤੋਂ ਬਾਅਦ ਮੈਂ ਬੋਲ ਲੈਂਦਾ ਹਾਂ।

**ਮਾਨਯੋਗ ਸਪੀਕਰ :** ਨਹੀਂ ਨਹੀਂ। ਅਪਣਾ ਫੈਸਲਾ ਦੇ ਕੇ ਘਬਰਾਓ ਨਾ।

**ਸ਼੍ਰੀ ਸੁਨੀਲ ਜਾਖੜ :** ਇਹ ਬਹੁਤ ਜ਼ਰੂਰੀ ਹੈ ਜੀ।

**ਮਾਨਯੋਗ ਸਪੀਕਰ :** ਹਾਂ ਜੀ ਸਿੱਧੂ ਸਾਹਿਬ, ਤੁਸੀਂ ਦੱਸੋ। Only suggestions.

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ.ਏ.ਐਸ.ਨਗਰ) :** ਸਪੀਕਰ ਸਾਹਿਬ, ਮੇਰਾ ਤੁਹਾਡੇ ਰਾਹੀਂ ਸਰਕਾਰ ਨੂੰ ਇਹ ਸੁਝਾਅ ਹੈ ਕਿ ਜਿਹੜਾ ਕਲੋਨੀਆਂ ਨੂੰ ਰੈਗੂਲੇਰਾਈਜ਼ ਕਰਨ ਦਾ ਸਿਸਟਮ ਸ਼ੁਰੂ ਕੀਤਾ ਗਿਆ ਹੈ, ਇਹ ਮੈਂ ਕਹਿ ਸਕਦਾ ਹਾਂ ਕਿ ਲੋਕਾਂ ਤੇ ਬਿਨਾਂ ਵਜ੍ਹਾ ਨਾਲ ਬੋਝ ਪਾਇਆ ਹੋਇਆ ਹੈ। ਉਸ ਦੇ ਵਿੱਚ ਕੀ ਹੋਇਆ ਕਿ ਕਲੋਨੀਆਂ ਕਿਵੇਂ ਕੱਟੀਆਂ ਗਈਆਂ, ਕਿਸ ਨੇ ਕੱਟੀਆਂ ਅਤੇ ਕਿਸ ਨੇ ਪੈਸੇ ਕਮਾਏ? ਕਿਸਾਨ ਤੋਂ ਸਿੱਧੀ ਕਲੋਨਾਈਜ਼ਰ ਨੇ ਜ਼ਮੀਨ ਲੈ ਲਈ, ਪਾਵਰ ਆਫ ਅਟਾਰਨੀ ਲੈ ਲਈ ਔਰ ਪਾਵਰ ਆਫ ਅਟਾਰਨੀ ਲੈ ਕੇ ਉਥੇ ਪਲਾਟਿੰਗ ਕਰ ਦਿੱਤੀ, ਪਲਾਟਿੰਗ ਕਰ ਕੇ ਉਸ ਸੱਜਣ ਨੇ ਅੱਗੇ ਪਲਾਟ ਵੇਚ ਦਿੱਤੇ। ਜਿਹੜਾ ਰੈਵੇਨਿਊ ਸਰਕਾਰ ਨੂੰ ਇੱਕ ਵਾਰ ਦਿੱਤਾ ਗਿਆ, ਟੂ ਟਾਈਮ ਨਹੀਂ ਦਿੱਤਾ ਗਿਆ। ਜੇਕਰ ਅਸੀਂ ਇਹ ਗੱਲ ਸ਼ਰਤੀਆ ਬਣਾ ਦੇਈਏ ਕਿ ਜਿਹੜਾ ਕਲੋਨਾਈਜ਼ਰ ਕਲੋਨੀ ਡਿਵੈਲਪ ਕਰਦਾ ਹੈ ਸਭ ਤੋਂ ਪਹਿਲਾਂ ਉਹ ਆਪਣੇ ਨਾਮ ਤੇ ਰਜਿਸਟਰੀ ਕਰਵਾਏ। ਇਕ ਤਾਂ ਸਰਕਾਰ ਨੂੰ ਉਦੋਂ ਰੈਵੇਨਿਊ ਆਵੇ ਔਰ ਉਹ ਗਜ਼ਾਂ ਦੇ ਹਿਸਾਬ ਨਾਲ ਆਵੇ ਅਤੇ ਜਦੋਂ ਦੁਬਾਰਾ ਪਲਾਟ ਹੋਲਡਰ ਨੂੰ ਰਜਿਸਟਰੀ ਦੇਵੇ ਉਦੋਂ ਰੈਵੇਨਿਊ ਆਵੇ। ਦੂਸਰੀ ਗੱਲ ਮੇਰੀ ਇਹ ਹੈ ਕਿ ਮੇਰੇ ਇਲਾਕੇ ਵਿੱਚ ਬਹੁਤ ਸਾਰੇ ਕਿਸਾਨਾਂ ਨੂੰ ਨੋਟਿਸ ਹੋਏ ਹਨ ਕਿ ਤੁਸੀਂ ਇਲਲੀਗਲ ਕੰਸਟ੍ਰਕਸ਼ਨਜ਼ ਕਰਵਾਈਆਂ ਹਨ, ਕਲੋਨੀਆਂ ਕੱਟੀਆਂ ਹਨ। ਜਿਹੜੇ ਕਲੋਨਾਈਜ਼ਰ ਸਨ, ਉਨ੍ਹਾਂ ਨੇ ਮੋਟਾ ਮਾਲ ਕਮਾਇਆ, ਉਹ ਕਮਾ ਕੇ ਚਲੇ ਗਏ। ਲੇਕਿਨ ਹੁਣ ਫਸ ਗਏ ਕਿਸਾਨ ਅਤੇ ਪਲਾਟ ਹੋਲਡਰ। ਹੁਣ ਉਸ ਕਿਸਾਨ ਨੂੰ ਨੋਟਿਸ ਜਾਰੀ ਕੀਤਾ। ਕਈਆਂ ਤੇ ਪਰਚੇ ਵੀ ਦਰਜ ਹੋਏ ਹਨ। ਪਲਾਟ ਹੋਲਡਰ ਕੋਲ ਜਾ ਨਹੀਂ ਸਕਦੇ, ਉਸ ਕੋਲ ਇੰਨੇ ਪੈਸੇ ਨਹੀਂ ਕਿ ਉਹ ਜਮ੍ਹਾਂ ਕਰਵਾਏ। ਇਸ ਲਈ ਜਿਹੜਾ ਇਹ ਬੋਝ ਹੈ ਉਹ ਟੋਟਲੀ ਕਾਲੋਨਾਈਜ਼ਰ ਤੇ ਪੈਣਾ ਚਾਹੀਦਾ ਹੈ, ਕਿਸਾਨਾਂ ਤੇ ਨਹੀਂ ਪੈਣਾ ਚਾਹੀਦਾ।

**Mr. Speaker :** Thank you. ਹਾਂ ਜੀ, ਜਾਖੜ ਸਾਹਿਬ।

**ਸ਼੍ਰੀ ਸੁਨੀਲ ਜਾਖੜ (ਅਬੋਹਰ) :** ਸਪੀਕਰ ਸਾਹਿਬ, ਮੈਂ ਤੁਹਾਡਾ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਸਿਰਫ਼ ਉਹੀ ਪੁਆਇੰਟ ਤੁਹਾਡੇ ਸਾਹਮਣੇ ਰੱਖਣਾ ਚਾਹੁੰਦਾ ਹਾਂ ਕਿ ਕਿਸ ਵਜ੍ਹਾ ਨਾਲ ਕਾਂਗਰਸ ਪਾਰਟੀ ਇਸ ਅਮੈਂਡਮੈਂਟ ਦਾ ਵਿਰੋਧ ਕਰ ਰਹੀ ਹੈ। ਪਹਿਲੀ ਗੱਲ ਸਬੰਧੀ ਸਾਡਾ ਵਿਰੋਧ ਇਕ ਪ੍ਰਿੰਸੀਪਲ ਹੈ ਕਿ this amendment is being brought with a tailor made act and is being brought to favour certain people. ਜਿਹੜਾ ਅੱਜ ਸਾਡੇ ਸਾਥੀਆਂ ਨੂੰ ਕੰਫਿਊਜ਼ਨ ਹੋ ਗਿਆ ਸੀ, ਤੁਹਾਡੇ ਮਜੀਠੀਆ ਸਾਹਿਬ ਸਭ ਜਾਣਦੇ ਹਨ, ਉਹ ਵੀ ਕਹਿ ਰਹੇ ਸੀ ਕਿ ਇਹ ਤਾਂ ਬਹਿਸ ਵਿੱਚ ਹੈ ਹੀ ਨਹੀਂ। ਬੁਲਾਰੀਆ ਸਾਹਿਬ ਵੀ ਕਹਿ ਰਹੇ ਸੀ ਕਿ ਇਹ ਤਾਂ ਗੱਲ ਹੀ ਡਿਸਕਸ ਕਰ ਰਹੇ ਸੀ। It deals with the very peculiar clause. ਇਸ ਦੀ main statement of objects and reasons ਵਿੱਚ ਇਹ ਲਿਖਿਆ ਹੈ that this act prohibits regularisation of all unauthorised colonies where either FIR has been lodged or the case is pending in any competent court of law ਅਤੇ ਅੱਗੇ ਜਾ ਕੇ ਲਿਖਿਆ ਹੈ ਕਿ It has been observed that FIR have been lodged against 1/4 of the total unauthorised colonies. ਸਰ, ਜਿਨ੍ਹਾਂ ਲੋਕਾਂ ਤੇ ਕੇਸ ਹੋਏ ਹਨ, ਸ਼ਰਮਾ ਜੀ, ਤੁਸੀਂ ਵੀ ਦੱਸੋ ਕਿ ਤੁਹਾਡੇ ਆਪਣੇ ਤੇ ਵੀ ਜਾਂ does it apply to anybody in the benches. Sekhon Sahib, I am sorry....(interruption)

**Mr. Speaker :** Please sit down. ਜਾਖੜ ਸਾਹਿਬ, ਮੈਂ ਤੁਹਾਨੂੰ ਬੋਲਣ ਲਈ ਕਿਹਾ ਸੀ।

**ਸ਼੍ਰੀ ਸੁਨੀਲ ਜਾਖੜ :** ਜਿਹੜੀਆਂ ਸਿਰਫ਼ ਮੋਟੀਆਂ ਮੱਛੀਆਂ ਹੀ ਨਹੀਂ ਪਰ ਮਗਰਮੱਛ ਹਨ, ਉਨ੍ਹਾਂ ਦੇ ਖਿਲਾਫ ਕੇਸ ਰਜਿਸਟਰ ਹੋਏ ਹਨ। ਉਨ੍ਹਾਂ ਦੀ ਫੇਵਰ ਕਰਨ ਵਾਸਤੇ ਇਹ ਅਮੈਂਡਮੈਂਟ ਲਿਆਂਦੀ ਜਾ ਰਹੀ ਹੈ। That is one of our prime objections to this amendment. Second, ਠੰਡਲ ਸਾਹਿਬ ਅਤੇ ਸਿੱਧੂ ਸਾਹਿਬ ਵੀ ਕਹਿਣਾ ਚਾਹੁੰਦੇ ਸੀ ਕਿ ਇਸ ਸਾਰੇ ਪ੍ਰੋਸੈਸ ਵਿੱਚ ਮਾਰਿਆ ਕੌਣ ਗਿਆ ਹੈ। ਮਾੜ੍ਹਾ ਮਾਰਿਆ ਗਿਆ ਜਿਸ ਨੇ ਅਨਆਥੋਰਾਈਜ਼ਡ ਕਲੋਨੀ ਵਿੱਚ ਪਲਾਟ ਲਿਆ, ਕੋਈ ਵੱਡਾ ਆਦਮੀ ਤਾਂ ਜਾ ਕੇ ਲੈਂਦਾ ਨਹੀਂ। ਜਿਸ ਨੂੰ ਕਿਤੇ ਰਹਿਣ ਲਈ ਥਾਂ ਨਹੀਂ ਮਿਲਦੀ ਉਸ ਨੇ ਉੱਥੇ ਜਾ ਕੇ ਪਲਾਟ ਲੈਣਾ ਹੈ। ਜਿਹੜਾ ਸਸਤਾ ਮਿਲਦਾ ਹੈ, ਉਹ ਲੈ ਲਵੇਗਾ। ਉਸ ਨੇ ਲੈ ਲਿਆ ਅਤੇ ਮਗਰਮੱਛ ਨਿਕਲ ਗਿਆ। ਹੁਣ ਵਿਚਾਰੇ ਛੋਟੇ ਬੰਦੇ ਨੂੰ ਘੜੀਸਦੇ ਫਿਰਦੇ ਹਨ ਕਿ ਤੁਸੀਂ ਆ ਕੇ ਪੈਸੇ ਜਮ੍ਹਾਂ ਕਰਵਾਓ, ਤੁਹਾਡੇ ਤੇ ਬੋਝ ਪੈਣਾ ਹੈ, is it justified Sir? ਜਿਨ੍ਹਾਂ ਤੇ ਐਫ.ਆਈ.ਆਰ ਹੈ, ਕਲੋਨਾਈਜ਼ਰ ਜਿਹੜੇ ਹਨ ਉਨ੍ਹਾਂ ਤੋਂ ਪੈਸਾ ਲਓ, ਉਨ੍ਹਾਂ ਨੂੰ ਪੂਰਾ ਨਿਚੋੜੋ। ਮੈਂ ਕਹਿੰਦਾ ਹਾਂ ਕਿ ਰਾਜਾ ਵੜਿੰਗ ਸਾਹਿਬ ਉਥੇ ਤੰਬੂ ਲਾਈ ਬੈਠੇ ਹਨ it only shows the bankruptcy. ਇਹ ਸਰਕਾਰ ਦਾ ਖਜ਼ਾਨਾ ਇਸ ਤਰੀਕੇ ਨਾਲ ਭਰਨ ਨੂੰ ਫਿਰਦੇ ਹਨ। ਜਿਨ੍ਹਾਂ ਨੇ ਕਲੋਨੀਆਂ ਕੱਟੀਆਂ ਹਨ ਉਨ੍ਹਾਂ ਨੂੰ ਇਸ ਵਿੱਚ ਲਿਆਓ ਅਤੇ ਫਲੈਟ ਦਿਓ। ਇਸ ਤਰੀਕੇ ਨਾਲ ਖ਼ਜ਼ਾਨਾ ਭਰੋ। Penalise them, may be ten times,

[ ਸ਼੍ਰੀ ਸੁਨੀਲ ਜਾਖੜ ]

hundred times the value but do not give them relief under this. Secondly the basic tenets of this is to provide them with the objectives of bringing unauthorised colonies and building therein to the fold of planning framework in order to provide basic facilities to the residents. ਬੇਸਿਕ ਫੈਸਿਲੀਟੀਜ਼ ਕਿਥੋਂ ਆਉਣਗੀਆਂ? Sir, through money alone. ਜਿਹੜੇ ਪੈਸੇ ਤੁਸੀਂ ਇੱਕਠੇ ਕਰਕੇ ਇੱਧਰ ਲੈ ਕੇ ਆ ਰਹੇ ਹੋ that money should stay with municipality, in case you are going to implement it. ਕਲੋਨੀਆਂ ਵੱਲੋਂ 70% ਪੈਸੇ ਜਮ੍ਹਾਂ ਕਰਵਾਉਣ ਵਾਲੀ ਜਿਹੜੀ ਗੱਲ ਕਰ ਰਹੇ ਹਨ ਜੇਕਰ ਉਨੇ ਨਹੀਂ ਭਰੇ ਗਏ ਤਾਂ ਜਿਨ੍ਹਾਂ ਨੇ ਪੈਸੇ ਜਮ੍ਹਾਂ ਕਰਵਾ ਦਿੱਤੇ ਹਨ ਉਨ੍ਹਾਂ ਨੂੰ ਬੇਸਿਕ ਫੈਸਿਲਿਟੀਜ਼ ਮਿਲਣੀਆਂ ਚਾਹੀਦੀਆਂ ਹਨ। More so, ਇਸ ਵਿੱਚ ਜਿਹੜੀ ਇਨਵਾਇਰਨਮੈਂਟ ਦੀ ਗੱਲ ਹੋ ਰਹੀ ਸੀ, this has thrown that thing. ਉਹ ਇਨਵਾਇਰਨਮੈਂਟ ਕਲੀਅਰੈਂਸ ਵਗੈਰਾ ਸਾਰਾ ਕੁਝ ਛੱਡ ਗਏ। ਇਸ ਵਿੱਚ ਐਸੀ ਕੋਈ ਗੱਲ ਹੀ ਨਹੀਂ ਹੈ। ਜਿਹੜੀ ਅਨਆਥੋਰਾਈਜ਼ਡ ਕਲੋਨੀਆਂ ਉਥੇ ਆ ਗਈਆਂ ਹਨ, ਉਨ੍ਹਾਂ ਦਾ ਕੀ ਕਰੋਗੇ? ਉਹ ਪਲਾਟ, ਜਿੱਥੇ ਹਾਲੇ ਮਕਾਨ ਵੀ ਨਹੀਂ ਬਣੇ, ਉਹ ਵੀ ਇਨ ਐਡਵਾਂਸ ਭਰੀ ਜਾਂਦੇ ਹਨ ਕਿ ਬਾਅਦ ਵਿੱਚ ਠੱਗੀ ਕਰ ਲਵਾਂਗੇ। You are prompting them ਕਿ ਠੱਗੀ ਕਰ ਲਉ। ਹੁਣ ਮੌਕਾ ਹੈ, ਵਹਿੰਦੀ ਗੰਗਾ ਵਿੱਚ ਤੁਸੀਂ ਵੀ ਨਹਾ ਲਉ। This is not done. Idea is ਕਿ ਜਿੱਥੇ ਕੋਈ ਅਣਗਹਿਲੀ ਨਾਲ ਬਣ ਗਈ, ਉਸ ਨੂੰ ਇਸ ਵਿੱਚ ਲਵੋ।

Thirdly, Sir, ਇਸ ਵਿੱਚ ਕੀ ਹੋਇਆ, ਮੇਰੇ ਸਾਥੀ ਵੀ ਕਹਿ ਰਹੇ ਸਨ ਕਿ ਜ਼ਿਮੀਂਦਾਰ ਤੋਂ ਜ਼ਮੀਨਾਂ ਐਗਰੀਮੈਂਟ ਟੂ ਸੇਲ ਤੇ ਲੈ ਲਈਆਂ। ਜਦੋਂ ਦੀ ਤੁਹਾਡੀ ਅਪਰੂਵਲ ਆਈ ਹੈ, ਪਤਾ ਨਹੀਂ ਕਿੰਨੇ ਕੁ ਵੱਡੇ ਮਗਰਮੱਛਾਂ ਨੇ ਐਗਰੀਮੈਂਟ ਟੂ ਸੇਲ ਕਰ ਲਏ because even those are authorize to be regularized. ਅਗਰ ਅਜਿਹਾ ਨਹੀਂ ਹੈ ਤਾਂ ਬਹੁਤ ਅੱਛੀ ਗੱਲ ਹੈ। ਅਗਰ ਦੇ ਰਹੇ ਹੋ ਤਾਂ ਉਸ ਨੂੰ ਰੋਕੋ। Let us not promote this kind of thing. ਇਹ ਜਿਹੜੀਆਂ ਕਲੋਨੀਆਂ ਬਣੀਆਂ ਹਨ ਇਹ right in the heart of the city or on prime positions, highways ਦੇ ਨਾਲ ਬਣੀਆਂ ਹਨ ਕਿਉਂਕਿ ਉਥੇ ਬਣੀ ਬਣਾਈ ਰੋਡ ਮਿਲ ਜਾਂਦੀ ਹੈ। ਇਸ ਵਾਸਤੇ ਮੇਰੀ ਆਨਰੇਬਲ ਡਿਪਟੀ ਸੀ.ਐਮ. ਨੂੰ ਗੁਜ਼ਾਰਿਸ਼ ਹੈ ਕਿ please fix the responsibility. ਜਿਹੜੇ ਉਥੇ ਉਸ ਟਾਈਮ ਮੌਕੇ ਦੇ ਅਫ਼ਸਰ ਸਨ, ਜਿਨ੍ਹਾਂ ਦੀ ਦੇਖ-ਰੇਖ ਵਿੱਚ ਇਹ ਬਣੀਆਂ ਹਨ, ਚਾਹੇ ਉਹ ਰਿਟਾਇਰ ਹੋ ਗਏ, ਉਨ੍ਹਾਂ ਨੂੰ ਵੀ ਘੜੀਸ ਕੇ ਲੈ ਕੇ ਆਉ। They should be held accountable and please provide it in your municipal law. (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ) ਜਿੱਥੇ ਕਿਤੇ ਵੀ ਅਜਿਹਾ ਹੈ ਕਿ ਕੱਲ੍ਹ ਤੋਂ ਬਾਅਦ you are talking about satellite imaginary and what not. ਫਿਕਸ ਕਰ ਲਉ ਕਿ ਇੱਥੇ ਹੋਰ ਕੋਈ ਕਲੋਨੀ ਨਹੀਂ ਹੈ। ਜੇਕਰ ਕੋਈ ਹੋਰ ਮਕਾਨ ਬਣ ਗਿਆ, ਚਾਹੇ ਪੁਰਾਣਾ ਡਾਟਾ ਕਢਵਾਉਣਾ ਪੈ ਜਾਵੇ, ਜਿਹੜਾ ਈ.ਓ. ਹੈ, ਇੰਸਪੈਕਟਰ ਹੈ, he will not be spared. This message should go. But we in principle oppose this amendment, Sir.

**Mr. Speaker :** Thank you.

**ਸਰਦਾਰ ਕੁਲਜੀਤ ਸਿੰਘ ਨਾਗਰਾ (ਫਤਹਿਗੜ੍ਹ ਸਾਹਿਬ) :** ਇੱਕ ਸੁਜੈਸ਼ਨ ਹੈ ਜੀ ਬਹੁਤ ਵਧੀਆ।

**ਮਾਨਯੋਗ ਸਪੀਕਰ :** ਦੱਸੋ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਧੰਨਵਾਦ ਤੁਹਾਡਾ।

**ਮਾਨਯੋਗ ਸਪੀਕਰ :** ਧੰਨਵਾਦ ਨਹੀਂ, ਆਪਣੀ ਸੁਜੈਸ਼ਨ ਦਿਉ। This is my duty.

**ਸਰਦਾਰ ਕੁਲਜੀਤ ਸਿੰਘ ਨਾਗਰਾ :** ਮੈਂ ਇਸ ਕਰਕੇ ਕਿਹਾ ਹੈ ਜੀ ਕਿਉਂਕਿ ਮੁਸ਼ਕਿਲ ਨਾਲ ਹੀ ਤੁਸੀਂ ਮੈਨੂੰ ਟਾਈਮ ਦਿੰਦੇ ਹੋ। ਮੇਰਾ ਇੱਕ ਸੁਜੈਸ਼ਨ, ਜਿਹੜਾ ਕਿ ਡਿਪਟੀ ਮੁੱਖ ਮੰਤਰੀ ਸਾਹਿਬ ਨੂੰ ਹੈ ਕਿ Punjab Appartment and Property Regulation Rules, 1995 ਦੇ ਰੂਲ 4 ਅਨੁਸਾਰ ਜੇਕਰ ਰਿਹਾਇਸ਼ੀ ਪ੍ਰਾਜੈਕਟ ਵਿੱਚ 100 ਤੋਂ ਜ਼ਿਆਦਾ ਅਪਾਰਟਮੈਂਟ ਹੋਣ ਜਾਂ ਫਿਰ ਕਲੋਨੀ ਦਾ ਕੁੱਲ ਰਕਬਾ 40 ਹੈਕਟੇਅਰ ਤੋਂ ਜ਼ਿਆਦਾ ਹੋਵੇ ਤਾਂ 10% ਅਪਾਰਟਮੈਂਟ ਜਾਂ ਪਲਾਟ ਆਰਥਿਕ ਤੌਰ ਤੇ ਪੱਛੜੇ ਵਰਗਾਂ ਨੂੰ ਜਾਇਜ਼ ਮੁੱਲ ਤੇ ਵੇਚੇ ਜਾਣਗੇ। ਜੋ ਤੁਸੀਂ ਅਮੈਂਡਮੈਂਟ ਲੈ ਕੇ ਆਏ ਹੋ ਇਸ ਵਿੱਚ ਅਜਿਹਾ ਕੋਈ ਜ਼ਿਕਰ ਨਹੀਂ ਹੈ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) (ਬੈਠੇ-ਬੈਠੇ) :** ਉਹ ਰੈਗੂਲੇਰਾਈਜ਼ਡ ਕਲੋਨੀਆਂ ਵਾਸਤੇ ਹੈ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਤੁਸੀਂ ਰੈਗੂਲੇਰਾਈਜ਼ ਕਰਨ ਜਾ ਰਹੇ ਹੋ। ਮੈਂ ਇੱਥੇ ਬੜੀ ਜ਼ਿੰਮੇਵਾਰੀ ਨਾਲ ਕਹਿ ਸਕਦਾ ਹਾਂ ਕਿ ਜਿਹੜੀਆਂ ਤੁਹਾਡੇ ਕੋਲ ਵੱਡੇ ਪਲੇਅਰਜ਼ ਦੀਆਂ ਐਪਲੀਕੇਸ਼ਨਜ਼ ਆਈਆਂ ਹਨ, ਜਿਨ੍ਹਾਂ ਨੇ ਤੁਹਾਡੇ ਤੋਂ ਰੈਗੂਲਰਾਈਜ਼ ਕਰਾ ਲੈਣੀਆਂ ਹਨ, ਜਿਨ੍ਹਾਂ ਦਾ ਜ਼ਿਕਰ ਜਾਖੜ ਸਾਹਿਬ ਕਰ ਰਹੇ ਸਨ, ਕਿਰਪਾ ਕਰਕੇ ਉਨ੍ਹਾਂ ਮਗਰਮੱਛਾਂ ਤੋਂ ਗਰੀਬ ਲੋਕਾਂ ਨੂੰ ਨਿਜਾਤ ਦਿਵਾਈ ਜਾਵੇ। ਉਨ੍ਹਾਂ ਨੂੰ 10% ਹਿੱਸਾ ਦਿੱਤਾ ਜਾਵੇ।

**Mr. Speaker :** Thank you.

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਰ, ਸਿਰਫ ਇੱਕ ਪੁਆਇੰਟ। ਸਰ, ਇਸ ਵਿੱਚ ਸਰਕਾਰ ਨੇ ਆਪ ਕਿਹਾ ਹੈ, ਸਰਕਾਰ ਵੱਲੋਂ ਬਣਾਈ ਗਈ ਪਾਲਿਸੀ ਵਿੱਚ ਸਰਕਾਰ ਨੇ ਖੁਦ ਮੰਨਿਆ ਹੈ ਕਿ ਨਜਾਇਜ਼ ਕਲੋਨੀਆਂ ਵਿਚਲੇ ਪਲਾਟ ਜਿਹੜੇ ਲੋਕਾਂ ਨੇ ਖਰੀਦੇ ਹਨ, ਉਹ ਭੋਲੇ-ਭਾਲੇ ਮਾਲਕ ਇੱਕ ਟਰੈਪ ਵਿੱਚ ਫਸੇ ਹਨ। ਇਸ ਵਿੱਚ ਇਹ ਤੁਹਾਡਾ ਸ਼ਬਦ ਹੈ ਕਿ ਜਿਹੜੇ ਭੋਲੇ-ਭਾਲੇ ਮਾਲਕ ਹਨ ਜਿਨ੍ਹਾਂ ਨੇ ਪਲਾਟ ਖਰੀਦੇ ਹਨ, ਉਹ ਇੱਕ ਟਰੈਪ ਵਿੱਚ ਫਸੇ ਹਨ। ਜਿਨ੍ਹਾਂ ਨੂੰ ਟਰੈਪ ਵਿੱਚ ਫਸਾਇਆ ਗਿਆ ਹੈ ਅਤੇ ਜਿਨ੍ਹਾਂ

[ ਸਰਦਾਰ ਕੁਲਜੀਤ ਸਿੰਘ ਨਾਗਰਾ ]

ਨੇ ਫਸਾਇਆ ਹੈ, ਜਿਹੜੇ ਅਫ਼ਸਰ ਜ਼ਿੰਮੇਵਾਰ ਹਨ, ਉਨ੍ਹਾਂ ਉਤੇ ਡਿਪਟੀ ਮੁੱਖ ਮੰਤਰੀ ਸਾਹਿਬ ਡੰਡਾ ਮਾਰੋ.....

**Mr. Speaker :** Thank you. ਹਾਂ ਜੀ, ਉਪ ਮੁੱਖ ਮੰਤਰੀ ਸਾਹਿਬ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਇਹ ਪਹਿਲੀ ਵਾਰੀ ਹੋਵੇਗਾ ਕਿ ਕਿਸੇ ਨਾਲ ਧੱਕਾ ਹੋਇਆ ਹੋਵੇ ਅਤੇ ਜੁਰਮਾਨਾ ਵੀ ਉਸ ਨੂੰ ਹੀ ਭਰਨਾ ਪਵੇ, ਇਹ ਪਹਿਲੀ ਵਾਰੀ ਤੁਹਾਡੀ ਸਰਕਾਰ ਵਿੱਚ ਹੋਵੇਗਾ।

**ਮਾਨਯੋਗ ਸਪੀਕਰ :** ਇਹ ਰੈਪੀਟੀਸ਼ਨ ਹੈ। This is repetition.

**ਸਰਦਾਰ ਕੁਲਜੀਤ ਸਿੰਘ ਨਾਗਰਾ :** ਅੱਜ ਤੱਕ ਜਿਸ ਕਿਸੇ ਨਾਲ ਧੱਕਾ ਹੋਇਆ, ਉਸ ਨੂੰ ਸਜ਼ਾ ਨਹੀਂ ਮਿਲੀ (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਡਿਪਟੀ ਸੀ.ਐਮ. ਸਾਹਿਬ ਤੁਸੀਂ ਕੁਝ ਕਹਿਣਾ ਹੈ?

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਨੂੰ ਵਿਰੋਧੀ ਧਿਰ ਤੇ ਬੜਾ ਤਰਸ ਆਉਂਦਾ ਹੈ। ਇਹ ਲੱਭ ਰਹੇ ਹਨ ਕਿ ਕੁਝ ਨਾ ਕੁਝ ਕਿਤੋਂ ਬੋਲੀਏ। ਮੇਰੇ ਵੀਰ ਲੱਭਣ ਦੀ ਕੋਸ਼ਿਸ਼ ਕਰਦੇ ਹਨ ਕਿ ਕਿਸੇ ਕਾਗਜ਼ ਤੋਂ ਗੱਲ ਬਣਾ ਕੇ, ਕਹਾਣੀਆਂ ਬਣਾ ਕੇ, ਕਿਤੋਂ ਲੱਤ ਫੜ ਲਈ, ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਘੱਟੋ-ਘੱਟ ਜਿੱਥੇ ਪਬਲਿਕ ਦੇ ਭਲੇ ਦੀ ਗੱਲ ਹੁੰਦੀ ਹੋਵੇ ਉਸ ਵਾਸਤੇ ਤਾਂ ਸ਼ਾਬਾਸ਼ੀ ਦੇਣੀ ਚਾਹੀਦੀ ਹੈ।ਇਹ ਇਲਲੀਗਲ ਕਾਲੋਨੀਆਂ ਨਾ ਸਾਡੀ ਸਰਕਾਰ ਵਿੱਚ ਅਤੇ ਨਾ ਹੀ ਤੁਹਾਡੀ ਸਰਕਾਰ ਵਿੱਚ ਹੋਂਦ ਵਿੱਚ ਆਈਆਂ ਹਨ। ਇਹ ਤਾਂ ਪਿਛਲੇ 20-30 ਸਾਲਾਂ ਤੋਂ ਬਣ ਰਹੀਆਂ ਹਨ। ਇਹ ਵੱਡੀ ਗੱਲ ਹੈ ਕਿ ਪੰਜਾਬ ਵਿੱਚ ਪਹਿਲਾਂ ਕੋਈ ਮਾਸਟਰ ਪਲਾਨ ਨਹੀਂ ਹੁੰਦੀ ਸੀ। ਜਿੱਥੇ ਵੀ ਕਿਸੇ ਦਾ ਜੀਅ ਕਰਦਾ ਸੀ, ਉਥੇ ਉਹ ਆਪਣਾ ਘਰ ਬਣਾ ਲੈਂਦਾ ਸੀ। ਕੋਈ ਜਗ੍ਹਾ ਕਮਰਸ਼ੀਅਲ ਨਹੀਂ ਸੀ, ਕੋਈ ਰੈਜ਼ੀਡੈਂਸ਼ੀਅਲ ਨਹੀਂ ਸੀ। ਜਿਸ ਨੇ ਇੰਡਸਟਰੀ ਲਾਉਣੀ ਹੁੰਦੀ ਸੀ, ਉਹ ਆਪਣੀ ਇੰਡਸਟਰੀ ਲਗਾ ਲੈਂਦਾ ਸੀ। ਜਦੋਂ ਸਾਡੀ ਸਰਕਾਰ ਆਈ, ਅਸੀਂ ਸਭ ਤੋਂ ਪਹਿਲਾ ਕੰਮ ਮਾਸਟਰ ਪਲਾਨ ਬਣਾਉਣ ਦਾ ਕੀਤਾ। ਸਪੀਕਰ ਸਾਹਿਬ, ਜਦੋਂ ਤੱਕ ਮਾਸਟਰ ਪਲਾਨਿੰਗ ਨਹੀਂ ਹੁੰਦੀ, ਉਦੋਂ ਤੱਕ ਇਹ ਡੀਸਾਈਡ ਨਹੀਂ ਹੋ ਸਕਦਾ ਕਿ ਕਿੱਥੇ ਕੀ ਹੋਣਾ ਹੈ। ਮਾਸਟਰ ਪਲਾਨ ਬਣਾ ਕੇ ਮੈਂ ਕਹਿੰਦਾ ਹਾਂ ਕਿ ਅਸੀਂ ਸਭ ਤੋਂ ਵੱਡੀ ਗੱਲ ਕੀਤੀ ਹੈ ਅਤੇ ਅਜਿਹਾ ਕਰਕੇ ਅਸੀਂ ਪੰਜਾਬ ਨੂੰ ਬਚਾਇਆ ਹੈ। ਤੁਹਾਨੂੰ ਪਤਾ ਹੀ ਹੈ ਕਿ ਆਪਣੀ ਜ਼ਮੀਨ ਥੋੜ੍ਹੀ ਜਿਹੀ ਹੈ। ਤੁਸੀਂ ਹੈਲੀਕਾਪਟਰ ਤੇ ਜਾ ਕੇ ਦੇਖੋ ਜਿੱਥੇ ਕਿਸੇ ਦਾ ਜੀਅ ਕਰਦਾ ਹੈ, ਉਥੇ ਲੋਕ ਘਰ ਬਣਾਈ ਬੈਠੇ ਹਨ।

**ਕੁਝ ਆਵਾਜ਼ਾਂ :** ਸਾਨੂੰ ਵੀ ਕਦੇ ਹੈਲੀਕਾਪਟਰ ਦੀ ਸੈਰ ਕਰਵਾ ਦਿਓ।

**ਉਪ ਮੁੱਖ ਮੰਤਰੀ :** ਤੁਸੀਂ ਵੀ ਆ ਜਾਓ। ਵੈਸੇ ਤਾਂ ਮੈਨੂੰ ਪਤਾ ਹੈ ਕਿ ਦੋ-ਤਿੰਨ ਮਹੀਨਿਆਂ ਵਿੱਚ ਕਈਆਂ ਨੇ ਇਧਰਲੇ ਪਾਸੇ ਆ ਜਾਣਾ ਹੈ। ਕਿਸੇ ਨੂੰ ਪਤਾ ਸੀ ਕਿ

ਸਰਦਾਰ ਅਵਤਾਰ ਸਿੰਘ ਬਰਾੜ ਵੀ ਇਧਰ ਆ ਜਾਣਗੇ। ਹੁਣ ਇਸ ਗੱਲ ਵੱਲ ਡਾਈਵਰਟ ਨਾ ਹੋਈਏ। ਸਪੀਕਰ ਸਾਹਿਬ, ਟੋਟਲ ਪੰਜਾਬ ਵਿੱਚ 5300 ਕਾਲੋਨੀਆਂ ਇਲਲੀਗਲ ਹਨ। ਕੁਝ ਵੱਧ-ਘੱਟ ਹੋ ਸਕਦੀਆਂ ਹਨ। ਜਿੰਨਾ ਕੁ ਸਾਨੂੰ ਡਾਟਾ ਮਿਲਿਆ ਹੈ, ਢਾਈ ਲੱਖ ਪਰਿਵਾਰ ਉਨ੍ਹਾਂ ਵਿੱਚ ਰਹਿ ਰਿਹਾ ਹੈ। ਤਕਰੀਬਨ 20,000 ਏਕੜ ਜ਼ਮੀਨ ਤੇ ਇਹ ਬਣੀਆਂ ਹੋਈਆਂ ਹਨ। ਪਿਛਲੇ 20-30 ਸਾਲਾਂ ਤੋਂ ਜਦੋਂ ਤੋਂ ਪੰਜਾਬ ਬਣਿਆ ਹੈ, ਉਦੋਂ ਤੋਂ ਹੀ ਇਹ ਬਣਦੀਆਂ ਰਹੀਆਂ ਹਨ। ਜਿਸ ਦਾ ਜੀਅ ਕਰਦਾ ਹੈ, ਉਹ ਜਿੱਥੇ ਮਰਜ਼ੀ ਬਣਾ ਲੈਂਦਾ ਹੈ। ਇਲਲੀਗਲ ਕਾਲੋਨੀਆਂ ਵਿੱਚ ਲੀਗਲੀ ਕੋਈ ਫੈਸਿਲਟੀ ਨਹੀਂ ਦਿੱਤੀ ਜਾ ਸਕਦੀ, ਭਾਵੇਂ ਉਹ ਪਾਣੀ ਦੀ ਹੈ, ਭਾਵੇਂ ਬਿਜਲੀ ਦੀ ਹੈ ਭਾਵੇਂ ਕੋਈ ਹੋਰ ਹੈ। ਜੇ ਉਨ੍ਹਾਂ ਨੇ ਮਕਾਨ ਦਾ ਨਕਸ਼ਾ ਪਾਸ ਕਰਵਾਉਣਾ ਹੈ ਜਾਂ ਬੈਂਕ ਕੋਲੋਂ ਕੋਈ ਲੋਨ ਲੈਣਾ ਹੈ, ਇਲਲੀਗਲ ਕਾਲੋਨੀ ਦਾ ਨਾ ਨਕਸ਼ਾ ਪਾਸ ਹੁੰਦਾ ਹੈ, ਨਾ ਬੈਂਕ ਤੋਂ ਲੋਨ ਮਿਲਦਾ ਹੈ। ਜਿੱਥੇ ਕਿਤੇ ਮੁੱਖ ਮੰਤਰੀ ਜੀ ਸੰਗਤ ਦਰਸ਼ਨ ਲਈ ਸ਼ਹਿਰਾਂ ਵਿੱਚ ਜਾਂਦੇ ਸਨ, ਇਹ ਬਹੁਤ ਵੱਡੀ ਲੋਕਾਂ ਦੀ ਮੰਗ ਸੀ। ਭਾਵੇਂ ਉਨ੍ਹਾਂ ਦਾ ਇਸ ਵਿੱਚ ਕੋਈ ਕਸੂਰ ਨਹੀਂ ਸੀ, ਗੁਨਾਹਗਾਰ ਉਹ ਸੀ, ਜਿਨ੍ਹਾਂ ਕਲੋਨਾਈਜਰਜ਼ ਨੇ ਇਹ ਕਾਲੋਨੀਆਂ ਕੱਟੀਆਂ ਸਨ। ਇਹ ਉਨ੍ਹਾਂ ਦੀ ਡਿਊਟੀ ਸੀ ਕਿ ਉਹ ਸੀਵਰੇਜ ਪਾ ਕੇ ਦਿੰਦੇ, ਸੜਕਾਂ ਬਣਾ ਕੇ ਦਿੰਦੇ ਪਰੰਤੂ ਉਨ੍ਹਾਂ ਨੇ ਕੁਝ ਨਹੀਂ ਕੀਤਾ। ਉਨ੍ਹਾਂ ਨੇ ਪਲਾਟ ਕੱਟੇ ਅਤੇ ਵੇਚ ਕੇ ਚਲੇ ਗਏ। ਰੈਗੂਲਰਾਈਜ਼ਡ ਕਾਲੋਨੀ ਵਿੱਚ, ਜਿੱਥੇ ਕਾਫੀ ਏਰੀਆ ਓਪਨ ਹੁੰਦਾ ਹੈ, ਇਨ੍ਹਾਂ ਨੇ ਕਾਫੀ ਘੱਟ ਛੱਡਿਆ ਹੋਇਆ ਹੈ। ਸਿਰਫ਼ ਲੋਕਾਂ ਦੀਆਂ ਭਾਵਨਾਵਾਂ ਨੂੰ ਦੇਖਦੇ ਹੋਏ ਅਸੀਂ ਸੋਚਿਆ ਕਿ ਡਿਵੈਲਪਮੈਂਟ ਜ਼ਰੂਰ ਕਰਵਾਉਣੀ ਹੈ। ਇਹ ਸਾਡਾ ਫਰਜ਼ ਹੈ ਅਤੇ ਮੁੱਖ ਮੰਤਰੀ ਜੀ ਦਾ ਨਿਸ਼ਾਨਾ ਹੈ। ਸਾਡਾ ਪਲਾਨ ਹੈ ਕਿ ਅਰਬਨ ਏਰੀਆ ਵਿੱਚ 100% ਸੀਵਰੇਜ ਔਰ ਵਾਟਰ ਸਪਲਾਈ ਦੇਣੀ ਹੈ ਪਰ ਇਹ ਤਦ ਹੀ ਦੇ ਸਕਦੇ ਹਾਂ ਜੇਕਰ ਉਹ ਸਾਰਾ ਲੀਗੇਲਾਈਜ਼ ਹੋਵੇ।

ਮੈਂ ਹੈਰਾਨ ਹਾਂ ਕਿ ਵਿਰੋਧੀ ਧਿਰ ਵਾਲੇ ਇਸ ਦੇ ਉਲਟ ਬੋਲ ਰਹੇ ਹਨ ਅਤੇ ਇਸ ਪ੍ਰਤੀ ਰਿਜ਼ੈਂਟਮੈਂਟ ਕੀਤੀ ਹੈ। ਪਹਿਲੀ ਗੱਲ ਇਹ ਹੈ ਕਿ ਇਹ ਪਾਲਿਸੀ ਅੱਜ ਨਹੀਂ ਆ ਰਹੀ। ਪਾਲਿਸੀ ਤਾਂ ਬਜਟ ਸੈਸ਼ਨ ਵਿੱਚ ਹੀ ਪਾਸ ਹੋ ਗਈ ਸੀ। ਇਹ ਤਾਂ ਉਹਦੀ ਇਕ ਅਮੈਂਡਮੈਂਟ ਹੈ। ਸਪੀਕਰ ਸਾਹਿਬ, ਢਾਈ ਲੱਖ ਫੈਮਿਲੀਜ਼ ਵਿੱਚੋਂ ਅੱਜ ਤੱਕ ਡੇਢ ਕੁ ਲੱਖ ਲੋਕਾਂ ਨੇ ਐਪਲੀਕੇਸ਼ਨ ਦਿੱਤੀ ਹੈ। ਮੈਨੂੰ ਲਗਦਾ ਹੈ ਕਿ ਇੰਨੀ ਸਕਸੈਸਫੁੱਲ ਕੋਈ ਹੋਰ ਪਾਲਿਸੀ ਹੋ ਨਹੀਂ ਸਕਦੀ। ਜਿਹੜੀਆਂ ਡੇਟਸ ਐਕਸਟੈਂਡ ਕੀਤੀਆਂ ਹਨ, ਮੇਰੇ ਵਿਰੋਧੀ ਧਿਰ ਦੇ ਇਕ ਵੀਰ ਨੇ ਜ਼ਿਕਰ ਕੀਤਾ ਕਿ ਅਸੀਂ ਕਿਹਾ ਹੈ ਕਿ ਪਰਚੇ ਕੱਟੇ ਜਾਣਗੇ, ਬੰਦੇ ਅੰਦਰ ਕਰਾਂਗੇ। ਇਹ ਇਕ ਇੰਸੀਡੈਂਟ ਦੱਸ ਦੇਣ ਜਿੱਥੇ ਅਸੀਂ ਕਿਹਾ ਹੋਵੇ ਕਿ ਅਸੀਂ ਬੰਦੇ ਅੰਦਰ ਕਰਾਂਗੇ। ਅਸੀਂ ਡੇਟ ਕਿਉਂ ਐਕਸਟੈਂਡ ਕੀਤੀ ਹੈ? ਕਿਉਂਕਿ ਰਸ਼ ਇੰਨਾ ਜ਼ਿਆਦਾ ਹੈ, ਲਾਈਨਾਂ ਇੰਨੀਆਂ ਸਨ ਕਿ ਅਸੀਂ ਤੰਬੂ ਲਗਵਾਏ। ਸਰਕਾਰ ਦਾ ਫਰਜ਼ ਲੋਕਾਂ ਨੂੰ ਸਹੂਲਤਾਂ ਦੇਣਾ ਹੁੰਦਾ ਹੈ। ਮੈਂ ਤਾਂ ਹੈਰਾਨ ਹਾਂ ਕਿ ਜੇਕਰ ਅਸੀਂ ਕੋਈ ਸੇਵਾ ਕਰਨ ਲੱਗੇ ਹਾਂ ਤਾਂ ਤੁਸੀਂ ਉਸ ਦੇ ਵੀ ਉਲਟ ਹੋ। ਇਕ ਮਹੀਨਾ ਵੀ ਨਹੀਂ ਹੋਇਆ ਹੋਣਾ ਕਿ ਡੇਢ ਲੱਖ ਐਪਲੀਕੇਸ਼ਨ ਆ ਗਈ। ਮੈਨੂੰ ਇੰਜ ਲਗਦਾ ਹੈ ਕਿ ਇਸ ਤੋਂ ਵੱਡੀ ਅੱਜ ਤੱਕ ਕੋਈ ਸਕਸੈਸਫੁੱਲ ਪਾਲਿਸੀ ਨਹੀਂ ਹੋ ਸਕਦੀ। ਜੇਕਰ ਕੋਈ ਨਰਾਜ਼ ਹੁੰਦਾ ਜਾਂ ਕੋਈ ਅਸੀਂ ਗਲਤ

[ ਉਪ ਮੁੱਖ ਮੰਤਰੀ ]

ਕੀਤਾ ਹੁੰਦਾ ਜਾਂ ਲੋਕਾਂ ਤੇ ਟੈਕਸ ਲਗਾਇਆ ਹੁੰਦਾ, ਅੱਜ ਡੈਮੋਕਰੇਸੀ ਦੇ ਰਾਜ ਵਿਚ ਕੋਈ ਵੀ ਧੱਕੇ ਨਾਲ ਕੰਮ ਨਹੀਂ ਕਰਵਾ ਸਕਦਾ। ਅੱਜ ਰਾਜ ਵਿਚ ਅਤੇ ਦੇਸ਼ ਵਿਚ ਡੈਮੋਕਰੇਸੀ ਹੈ। ਕੋਈ ਵੀ ਪੁਲਿਸ ਦੇ ਡਰ ਨਾਲ ਜਾਂ ਸਰਕਾਰ ਦੇ ਡਰ ਨਾਲ ਕੰਮ ਨਹੀਂ ਕਰਵਾ ਸਕਦਾ। ਮੈਨੂੰ ਲਗਦਾ ਹੈ ਕਿ ਜੇਕਰ ਡਰ ਹੁੰਦਾ ਤਾਂ ਤੁਸੀਂ ਇਥੇ ਬੋਲਣਾ ਨਹੀਂ ਸੀ। (ਹਾਸਾ) (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ)

**ਸਰਦਾਰ ਜਗਮੋਹਨ ਸਿੰਘ ਕੰਗ (ਬੈਠੇ-ਬੈਠੇ) :** ਇੰਨਾ ਵੱਡਾ ਦਬਕਾ ਤੁਸੀਂ ਮਾਰਦੇ ਹੋ।

**ਉਪ ਮੁੱਖ ਮੰਤਰੀ :** ਇਹ ਕੋਈ ਦਬਕਾ ਨਹੀਂ ਹੈ। ਮੈਂ ਇਹ ਇਸ ਕਰਕੇ ਕਿਹਾ ਹੈ ਕਿ ਜੇਕਰ ਕੋਈ ਡਰ ਹੁੰਦਾ ਤਾਂ ਫਿਰ ਵਿਰੋਧੀ ਧਿਰ ਨੇ ਇਸ ਤਰ੍ਹਾਂ ਖੁੱਲ੍ਹ ਕੇ ਨਹੀਂ ਬੋਲਣਾ ਸੀ। ਜਿਥੇ ਡਿਕਟੇਟਰਸ਼ਿਪ ਹੁੰਦੀ ਹੈ, ਉਥੇ ਸਾਰੇ ਚੁੱਪ ਕਰਕੇ ਬੈਠੇ ਹੁੰਦੇ ਹਨ ਕਿਉਂਕਿ ਇਥੇ ਡੈਮੋਕਰੇਸੀ ਹੈ। (ਸ਼ੋਰ) (ਵਿਘਨ)

**ਮਾਨਯੋਗ ਸਪੀਕਰ :** ਅਜਿਹੀਆਂ ਗੱਲਾਂ ਕਰਨ ਦੀ ਹੁਣ ਇਹ ਸਟੇਜ ਨਹੀਂ ਹੈ।

**ਉਪ ਮੁੱਖ ਮੰਤਰੀ :** ਇਕ ਮੈਂ ਆਪਣੇ ਵੀਰ ਨੂੰ ਬੇਨਤੀ ਕਰਾਂਗਾ ਕਿ ਗਿੱਦੜਬਾਹਾ ਹਲਕੇ ਵਿਚ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਵੱਲ ਇਸ਼ਾਰਾ) ਸ਼ੇਅਰ ਬੋਲਣ ਵਾਲੀ ਬਿਮਾਰੀ ਹੈ। ਜਿਹੜਾ ਸ਼ੇਅਰ ਬੋਲੇ, ਉਸ ਨੂੰ ਪਾਰਟੀ ਛੱਡ ਕੇ ਦੂਜੇ ਪਾਸੇ ਜਾਣਾ ਪੈਂਦਾ ਹੈ। (ਹਾਸਾ) ਮੈਂ ਕਹਿੰਦਾ ਹਾਂ ਕਿ ਮੇਰੇ ਵੀਰ, ਤੈਨੂੰ ਵੀ ਸਾਡੇ ਵਾਲੇ ਪਾਸੇ ਆਉਣਾ ਪੈਣਾ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਬੈਠੇ-ਬੈਠੇ) :** ਪਹਿਲਾਂ ਜਿਸ ਨੇ ਸ਼ੇਅਰ ਬੋਲਿਆ ਸੀ, ਉਸ ਨੂੰ ਤੁਸੀਂ ਰਗੜ ਦਿੱਤਾ। ਹੁਣ ਮੇਰੀ ਵਾਰੀ ਹੈ।

**ਉਪ ਮੁੱਖ ਮੰਤਰੀ :** ਰਗੜਿਆ ਨਹੀਂ, (ਸ਼ੋਰ) (ਵਿਘਨ) ਰਗੜਿਆ ਨਹੀਂ। ਮੈਂ ਤਾਂ ਮੇਰੇ ਵੀਰ ਨੂੰ ਜਿੱਤਣ ਉਤੇ ਵਧਾਈ ਵੀ ਦਿੱਤੀ ਸੀ। He is a very good orator. ਬੜਾ ਹਿੰਮਤੀ ਹੈ।

**ਸਰਦਾਰ ਕੁਲਜੀਤ ਸਿੰਘ ਨਾਗਰਾ (ਬੈਠੇ-ਬੈਠੇ) :** ਮੈਨੂੰ ਤਾਂ ਤੁਸੀਂ ਵਧਾਈ ਦਿੱਤੀ ਨਹੀਂ ਸੀ। (ਸ਼ੋਰ) (ਵਿਘਨ)

**ਉਪ ਮੁੱਖ ਮੰਤਰੀ :** ਤੁਹਾਡੇ ਵਾਸਤੇ ਤਾਂ ਵਧਾਈ ਪੀ.ਪੀ.ਪੀ. ਨੂੰ ਦੇਣੀ ਪੈਣੀ ਸੀ, ਨਹੀਂ ਤਾਂ ਤੁਸੀਂ ਜਿੱਤਣਾ ਨਹੀਂ ਸੀ। (ਸ਼ੋਰ) (ਵਿਘਨ) ਜਿਹੜਾ ਮੈਂ ਜ਼ਿਕਰ ਕੀਤਾ ਹੈ, ਇਹ ਲੋਕਾਂ ਉਤੇ ਬੜਾ ਵੱਡਾ ਬੋਝ ਸੀ। ਜੇਕਰ ਕੁਝ ਗਲਤ ਹੁੰਦਾ ਹੈ ਤਾਂ ਲੋਕ ਰੌਲਾ ਪਾਉਂਦੇ ਹਨ। ਤੁਸੀਂ ਕਹਿੰਦੇ ਹੋ ਕਿ ਬੜਾ ਵੱਡਾ ਬੋਝ ਪਾਇਆ ਹੈ। ਤੁਸੀਂ ਇਕ ਜਗ੍ਹਾ ਵੀ ਦੱਸੋ ਜਿਥੇ ਕਿ ਰੌਲਾ ਪਿਆ ਹੋਵੇ। ਜਿਹੜਾ ਤੁਸੀਂ ਕੁਲੈਕਟਰ ਰੇਟ ਦਾ ਜ਼ਿਕਰ ਕੀਤਾ ਸੀ ਕਿ ਅੱਜ ਦੇ ਰੇਟ ਤੇ ਕੀਤਾ ਗਿਆ ਹੈ। ਅੱਜ ਦੇ ਰੇਟ ਤੇ ਕਿਉਂ ਕੀਤਾ? ਉਹ ਇਸ ਕਰਕੇ ਕਿ ਜਿਹੜੀਆਂ ਕਲੋਨੀਆਂ 10 ਸਾਲ ਪਹਿਲਾਂ ਬਣੀਆਂ ਜਾਂ ਕੋਈ 20 ਸਾਲ ਪਹਿਲਾਂ ਬਣੀਆਂ ਹਨ। ਜਿਨ੍ਹਾਂ ਬਾਰੇ ਕੋਈ ਪਤਾ ਨਹੀਂ ਕਿ ਉਸ ਦੀ ਰਜਿਸਟਰੀ ਕਦੋਂ ਹੋਈ ਹੈ। ਬਿਨਾਂ

ਰਜਿਸਟਰੀ ਤੋਂ ਲੋਕ ਪਲਾਟ ਖਰੀਦੀ ਗਏ। ਇਸ ਕਨਫਿਊਜ਼ਨ ਨੂੰ ਦੂਰ ਕਰਨ ਵਾਸਤੇ ਜਿਹੜੀਆਂ 2007 ਤੋਂ ਪਹਿਲਾਂ ਦੀਆਂ ਕਲੋਨੀਆਂ ਹਨ, ਉਨ੍ਹਾਂ ਵਿਚ 5% of today's collector rate with a upper limit of Rs. one lac per acre ਲਗਾਇਆ ਗਿਆ ਹੈ। ਮੈਂ ਕੋਲੋਨਾਈਜ਼ਰ ਦੀ ਗੱਲ ਕਰ ਰਿਹਾ ਹਾਂ। ਜੇਕਰ ਉਸ ਦਾ 10 ਲੱਖ ਰੁਪਿਆ ਬਣਦਾ ਹੈ ਤਾਂ ਵੀ ਉਸ ਨੂੰ ਇਕ ਲੱਖ ਰੁਪਿਆ ਹੀ ਦੇਣਾ ਪੈਣਾ ਹੈ। ਅੱਜ ਦੀ ਤਰੀਕ ਵਿਚ ਜੇਕਰ ਕੋਈ ਕੋਲੋਨਾਈਜ਼ਰ ਕਲੋਨੀ ਰੈਗੂਲੇਰਾਈਜ਼ ਕਰਾਉਂਦਾ ਹੈ ਤਾਂ ਤਕਰੀਬਨ 30-35 ਲੱਖ ਰੁਪਿਆ ਲੱਗਦਾ ਹੈ।....

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਆਨਰੇਬਲ ਉਪ ਮੁੱਖ ਮੰਤਰੀ ਜੋ ਐਕਸਪਲੇਨ ਕਰ ਰਹੇ ਹਨ, ਸਾਡਾ ਵੀ ਉਹੀ ਚਾਰਜ ਹੈ। ਉਸ ਨੂੰ ਫੇਵਰ ਕਰਨ ਵਾਸਤੇ ਹੀ ਇਹ ਪਾਲਿਸੀ ਲਿਆਂਦੀ ਗਈ ਹੈ। ਮੈਂ ਤਾਂ ਕਹਿੰਦਾ ਹਾਂ ਕਿ ਕੋਲੋਨਾਈਜ਼ਰ ਨੂੰ ਨਿਚੋੜੋ। ਉਹ ਤਾਂ ਮਗਰਮੱਛ ਹਨ ਤੇ ਤੁਸੀਂ ਉਨ੍ਹਾਂ ਨੂੰ ਛੱਡੀ ਜਾਂਦੇ ਹੋ ਅਤੇ ਗਰੀਬਾਂ ਨੂੰ ਰਗੜੀ ਜਾਂਦੇ ਹੋ। ਜਿਹੜਾ ਪਲਾਟ ਓਨਰ ਹੈ, ਉਸ ਨੇ ਕੀ ਗੁਨਾਹ ਕਰ ਦਿੱਤਾ? ਉਸ ਤੇ ਕਿਉਂ ਭਾਰ ਪਾ ਰਹੇ ਹੋ ?

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮੰਤਰੀ :** ਸਪੀਕਰ ਸਾਹਿਬ, I want to know, I read certain newspapers ਜਿਸ ਵਿੱਚ ਤੁਹਾਡੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਐਮ.ਐਲ. ਏ. ਸਾਹਿਬਾਨਾਂ ਨੇ ਕੋਲੋਨਾਈਜ਼ਰਾਂ ਦੇ ਹੱਕ ਵਿੱਚ ਬਹੁਤ ਵੱਡੇ ਵੱਡੇ ਬਿਆਨ ਦਿੱਤੇ ਹਨ। Is Congress Legislature Party united on it? ਕਿਉਂ ਇਸ ਉੱਤੇ ਕਾਂਗਰਸ ਪ੍ਰਧਾਨ ਵੱਖਰੀ ਡਫਲੀ ਵਜਾਉਂਦੇ ਹਨ ਤੇ ਆਪਾਂ ਵੱਖਰੀ ਗੱਲ ਕਰਦੇ ਹਾਂ। ਇਸ਼ੂ ਕੀ ਹੈ? ਸਾਨੂੰ ਤਾਂ ਸਮਝ ਹੀ ਨਹੀਂ ਆਉਂਦੀ। (ਵਿਘਨ) (ਸ਼ੋਰ)

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਇਨਫਾਰਮ ਕਰਨਾ ਚਾਹੁੰਦਾ ਹਾਂ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਮੈਂ ਜ਼ਿਕਰ ਕਰ ਰਿਹਾ ਹਾਂ, ਇਹ ਛੋਟੇ ਕੋਲੋਨਾਈਜ਼ਰਜ਼ ਦਾ ਜ਼ਿਕਰ ਕਰ ਰਿਹਾ ਹਾਂ ਜਿਨ੍ਹਾਂ ਕੋਲ ਦੋ ਏਕੜ ਜਾਂ ਚਾਰ ਏਕੜ ਜ਼ਮੀਨ ਹੈ। ਜਿਹੜੇ ਛੋਟੇ ਹਨ, ਉਨ੍ਹਾਂ ਵਾਸਤੇ ਤਾਂ .5% ਹੀ ਕੀਤਾ ਹੈ ਤੇ ਜਿਹੜੇ ਵੱਡੇ ਹਨ, ਉਨ੍ਹਾਂ ਵਾਸਤੇ 5% of the today's collector rate with no limit. There is no upper limit of Rs.1 lakh.

**ਸ਼੍ਰੀ ਸੁਨੀਲ ਜਾਖੜ :** ਵੱਡੇ ਦਾ ਕੀ ਮਤਲਬ ਹੈ?

**ਉਪ ਮੁੱਖ ਮੰਤਰੀ :** ਵੱਡੇ ਦਾ ਮਤਲਬ ਹੈ ਜਿਨ੍ਹਾਂ ਕੋਲ ਘੱਟੋ ਘੱਟ 20 ਏਕੜ, 30 ਏਕੜ ਜਾਂ 40 ਏਕੜ ਤੋਂ ਉੱਪਰ ਜ਼ਮੀਨ ਹੈ। ਇਨ੍ਹਾਂ ਉੱਤੇ ਤਾਂ 5% of the today's collector rate, which is huge with no cap. ਦੂਜੀ ਗੱਲ ਜਿਹੜੀ ਇਨ੍ਹਾਂ ਨੇ ਕੀਤੀ ਹੈ ਕਿ ਤੁਸੀਂ ਬੋਝ ਪਾ ਦਿੱਤਾ। ਅਸੀਂ ਪਰਪੋਜ਼ ਕੀ ਕੀਤਾ ਹੈ?

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਸ਼੍ਰੋਮਣੀ ਅਕਾਲੀ ਦਲ ਦੀ

[ ਸਰਦਾਰ ਬਲਬੀਰ ਸਿੰਘ ਸਿੱਧੂ ]

1997 ਵਿੱਚ ਸਰਕਾਰ ਬਣੀ ਸੀ ਤੇ ਉਸ ਸਮੇਂ ਇੱਕ ਸਕੀਮ ਬਣਾਈ ਗਈ ਸੀ ਕਿ ਜਿਹੜੇ ਘਰ ਬਾਹਰ ਬਣਾਏ ਗਏ ਹਨ, ਉਨ੍ਹਾਂ ਨੂੰ 2500/-ਰੁਪਏ ਦੇ ਕੇ ਰੈਗੂਲੇਰਾਈਜ਼ ਕੀਤਾ ਜਾਵੇਗਾ। ਜਿਨ੍ਹਾਂ ਤੋਂ ਉਹ 2500/-ਰੁਪਏ ਲਏ ਗਏ ਸਨ, ਕੀ ਉਨ੍ਹਾਂ ਨੂੰ ਬਿਨਾਂ ਹੋਰ ਪੈਸੇ ਲਏ ਰੈਗੂਲੇਰਾਈਜ਼ ਕੀਤਾ ਜਾਵੇਗਾ?

**ਉਪ ਮੁੱਖ ਮੰਤਰੀ :** 1997 ਵਿੱਚ ਮੈਂ ਇੱਥੇ ਨਹੀਂ ਸੀ ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਰਕਾਰ ਤਾਂ ਤੁਹਾਡੀ ਹੀ ਸੀ । (ਵਿਘਨ)

**ਉਪ ਮੁੱਖ ਮੰਤਰੀ :** ਤੁਸੀਂ ਕੁਐਸਚਨ ਦੇ ਦਿਓ । ਮੈਂ ਕੁਐਸਚਨ ਆਵਰ ਵਿੱਚ ਇਸ ਦਾ ਜਵਾਬ ਦੇ ਦੇਵਾਂਗਾ। ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਗਰੀਬਾਂ ਉੱਤੇ ਬੜਾ ਬੋਝ ਹੈ, ਇਸ ਬਾਰੇ ਮੈਂ ਆਪਣੇ ਸਾਥੀਆਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿੰਨੇ ਪਲਾਟ ਹੋਲਡਰ ਹਨ, ਜੇ ਪੂਰੀ ਕਲੋਨੀ ਵਾਲੇ ਰੈਗੂਲੇਰਾਈਜ਼ ਨਹੀਂ ਕਰਵਾਉਂਦੇ, ਉਸ ਵਿੱਚ ਅਸੀਂ ਇਹ ਵੀ ਕੀਤਾ ਹੈ ਕਿ ਇੰਡੀਵਿਜ਼ੂਅਲ ਵੀ ਆਪਣਾ ਘਰ ਰੈਗੂਲੇਰਾਈਜ਼ ਕਰਵਾ ਸਕਦਾ ਹੈ। For us that house is regularized. ਅਸੀਂ ਉਸ ਨੂੰ ਬਿਜਲੀ ਦਾ ਕੁਨੈਕਸ਼ਨ, ਸੀਵਰੇਜ ਦਾ ਕੁਨੈਕਸ਼ਨ ਸਾਰਾ ਕੁਝ ਆਫੀਸ਼ਅਲੀ ਦੇਵਾਂਗੇ । ਦੂਜੀ ਗੱਲ ਇਹ ਹੈ ਕਿ ਪੂਰੇ ਪੰਜਾਬ ਵਿੱਚ 50 ਗਜ਼ ਤੱਕ ਦੇ ਘਰ ਰੈਗੂਲੇਰਾਈਜ਼ ਹੋਣ ਤੇ ਕੋਈ ਫੀਸ ਨਹੀਂ ਹੈ। (ਥੰਪਿੰਗ) ਸਲੱਮ ਏਰੀਏ ਵਿੱਚ, ਗਰੀਬਾਂ ਦੇ ਏਰੀਏ ਵਿੱਚ ਜਿਹੜੇ 100 ਗਜ਼ ਤੱਕ ਦੇ ਘਰ ਹਨ, ਉਹ ਫਰੀ ਰੈਗੂਲੇਰਾਈਜ਼ ਹੋਣਗੇ, ਉਨ੍ਹਾਂ ਤੇ ਕੋਈ ਚਾਰਜ ਨਹੀਂ।

ਕਲੋਨੀਆਂ ਦੀ ਮੈਂ ਗੱਲ ਕਰ ਰਿਹਾ ਹਾਂ। 100 ਗਜ਼ ਤੱਕ ਗਰੀਬਾਂ ਦੀਆਂ ਜਿੱਥੇ ਵੀ ਕਲੋਨੀਆਂ ਹਨ, ਸਲੱਮ ਏਰੀਆ ਹੈ ਜਿੱਥੇ ਕੁਲੈਕਟਰ ਰੇਟ ਬਹੁਤ ਘੱਟ ਹੈ, ਉਨ੍ਹਾਂ ਨੂੰ ਫਰੀ ਹੈ। 50 ਗਜ਼ ਤੱਕ ਤਾਂ ਸਾਰੇ ਹਨ, ਭਾਵੇਂ ਕਿੰਨੀ ਟਾਪ ਦੀ ਕਲੋਨੀ ਹੋਵੇ, ਸਾਰਿਆਂ ਨੂੰ ਫਰੀ। 100 ਗਜ਼, ਉਹ ਹੈ ਗਰੀਬ ਏਰੀਏ ਵਾਲੇ, ਸਲੱਮ ਏਰੀਆ ਵਾਲੇ। ਸਾਡਾ ਪਰਪਜ਼ ਕੀ ਸੀ? ਸਾਡਾ ਪਰਪਜ਼ ਕੋਈ ਪੈਸੇ ਕਮਾਉਣ ਦਾ ਨਹੀਂ ਸੀ। ਜੇ ਸਾਡਾ ਪਰਪਜ਼ ਪੈਸੇ ਕਮਾਉਣ ਦਾ ਹੁੰਦਾ, ਖਜ਼ਾਨੇ ਭਰਨ ਦਾ ਹੁੰਦਾ ਤਾਂ ਅਸੀਂ ਰੇਟ ਘਟਾਉਣੇ ਨਹੀਂ ਸੀ। ਹੁੰਦਾ ਕੀ ਹੈ? ਜੇ ਲੁਧਿਆਣਾ, ਜਲੰਧਰ ਵਿੱਚ ਕਿਸੇ ਨੇ ਆਪਣਾ ਘਰ ਰੈਗੂਲੇਰਾਈਜ਼ ਕਰਵਾਉਣਾ ਹੈ, ਨਕਸ਼ਾ ਪਾਸ ਕਰਵਾਉਣਾ ਹੈ ਤਾਂ ਉਹ 12.50 ਰੁ: ਪ੍ਰਤੀ ਗਜ਼ ਦੇ ਹਿਸਾਬ ਨਾਲ ਕੰਪਾਊਂਡਿੰਗ ਫੀਸ ਦਿੰਦਾ ਸੀ। ਅਸੀਂ ਫ਼ੀਸ 12.50 ਰੁਪਏ ਤੋਂ ਘਟਾ ਕੇ 5/- ਰੁਪਏ ਪ੍ਰਤੀ ਗਜ਼ ਕਰ ਦਿੱਤੀ ਹੈ। ਜਿਹੜਾ ਮਿਊਂਸਿਪਲ ਕਮੇਟੀ ਤੋਂ ਬਾਹਰ ਘਰ ਹੈ, ਉਸ ਵਾਸਤੇ 2.50 ਰੁ: ਪ੍ਰਤੀ ਗਜ਼ ਕਰ ਦਿੱਤਾ ਹੈ। ਇੰਡਸਟਰੀਅਲ ਏਰੀਏ ਵਿੱਚ ਜਿਹੜੇ ਪਲਾਟ ਕੱਟੇ ਗਏ ਸਨ, ਉੱਥੇ 25/-ਰੁ: ਸੁਕੇਅਰ ਫੁੱਟ ਫੀਸ ਸੀ, ਉਹ ਅਸੀਂ ਘਟਾ ਕੇ 12.50 ਰੁ: ਕਰ ਦਿੱਤੀ ਹੈ। ਇੰਸਟੀਚਿਊਸ਼ਨਜ਼ ਵਿੱਚ ਵੀ ਫੀਸ 25/-ਰੁ: ਸੀ ਤੇ ਉਸ ਨੂੰ ਵੀ ਅਸੀਂ 12.50 ਰੁ: ਕੀਤਾ ਹੈ। ਮੈਂ ਤੁਹਾਨੂੰ ਐਗਜ਼ਾਂਪਲ ਦਿੰਦਾ ਹਾਂ। ਲੁਧਿਆਣਾ ਸ਼ਹਿਰ ਲੈ ਲਵੋ, ਜੇ ਕਿਸੇ ਦਾ ਇੰਡਵਿਜੂਅਲ ਘਰ ਹੈ ਅਤੇ ਉਸ ਇਲਾਕੇ ਵਿੱਚ 8000/- ਤੋਂ ਉੱਪਰ ਕੁਲੈਕਟਰ ਰੇਟ ਹੈ, ਜਿਸ ਨੇ ਉਸ ਘਰ ਨੂੰ ਰੈਗੂਲੇਰਾਈਜ਼ ਕਰਵਾਉਣਾ ਹੈ। ਸਮਝ ਲਵੋ 2000 ਸੁਕੇਅਰ ਫੁੱਟ

ਦਾ ਘਰ ਅਤੇ 2000 ਸੁਕੇਅਰ ਫੁੱਟ ਹੀ ਉੱਪਰ ਬਣਿਆ ਹੋਇਆ ਹੈ, ਉਸ ਨੇ ਰੈਗੂਲਰ ਕਰਵਾਉਣਾ ਹੈ ਤਾਂ ਐਮ.ਸੀ. ਲਿਮਟ ਦੇ ਅੰਦਰ ਉਸ ਨੇ ਸਿਰਫ 30,000/- ਰੁਪਿਆ ਦੇਣਾ ਹੈ ਅਤੇ ਉਹ ਰੈਗੂਲੇਰਾਈਜ਼ ਹੋ ਜਾਣਾ ਹੈ। ਸਿਰਫ 30,000/- ਰੁਪਿਆ ਫੀਸ ਹੈ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਰ, ਮੈਂ ਮਾਨਯੋਗ ਡਿਪਟੀ ਸੀ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਭਾਰਤ ਵਰਸ਼ ਵਿੱਚ ਕੋਈ ਇਸ ਤਰ੍ਹਾਂ ਦੇ ਹੋਰ ਸੂਬੇ ਹਨ, ਜਿਥੇ ਪੈਸੇ ਲੈ ਕੇ ਕਲੋਨੀਆਂ ਰੈਗੂਲੇਰਾਈਜ਼ ਕੀਤੀਆਂ ਹਨ?

**ਉਪ ਮੁੱਖ ਮੰਤਰੀ :** ਹਾਂ ਜੀ, ਦਿੱਲੀ ਵਿੱਚ ਕੀਤੀਆਂ ਗਈਆਂ ਹਨ ਅਤੇ ਸ਼ੀਲਾ ਦੀਕਸ਼ਤ ਨੇ ਆਪਣੇ ਤੋਂ ਘੱਟ ਤੋਂ ਘੱਟ ਪੰਜ ਗੁਣਾਂ ਜ਼ਿਆਦਾ ਰੇਟ ਲਿਆ ਹੈ।

**Sardar Jagmohan Singh Kang :** I may be wrong, ਦਿੱਲੀ ਵਿੱਚ ਸ਼ੀਲਾ ਦੀਕਸ਼ਤ ਜੀ ਨੇ ਕੋਈ ਪੈਸਾ ਨਹੀਂ ਲਿਆ। (ਵਿਘਨ)

**ਉਪ ਮੁੱਖ ਮੰਤਰੀ :** ਸਾਡੇ ਨਾਲੋਂ ਫਾਈਵ ਟਾਈਮ ਜ਼ਿਆਦਾ ਲਿਆ ਹੈ।

**ਮਾਨਯੋਗ ਸਪੀਕਰ :** ਕੰਗ ਸਾਹਿਬ, Please sit down.

**ਉਪ ਮੁੱਖ ਮੰਤਰੀ:** ਮੈਂ ਬੇਨਤੀ ਕਰਾਂਗਾ, ਤੁਸੀਂ ਰਿਕਾਰਡ ਚੈੱਕ ਕਰ ਲਵੋ। ਘੱਟ ਤੋਂ ਘੱਟ ਫਾਈਵ-ਸਿਕਸ ਟਾਈਮ ਜ਼ਿਆਦਾ ਰੇਟ ਉਥੇ ਲਿਆ ਗਿਆ ਹੈ। ਤੁਸੀਂ ਚੈੱਕ ਕਰ ਲਵੋ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਮੈਂ ਗਵਾਹ ਹਾਂ। (ਵਿਘਨ)

**ਉਪ ਮੁੱਖ ਮੰਤਰੀ :** ਕਿੱਥੇ ਗਵਾਹ ਹੈਂ? ਕੀ ਤੁਹਾਡੇ ਸਾਹਮਣੇ ਉਨ੍ਹਾਂ ਨੇ ਫੈਸਲਾ ਕੀਤਾ ਹੈ ?(ਵਿਘਨ)

**ਮਾਨਯੋਗ ਸਪੀਕਰ :** ਪਲੀਜ਼, ਮੈਂ ਹੋਰ ਬਿਜ਼ਨੈਸ ਵੀ ਕਰਨਾ ਹੈ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਮੈਂ ਪੂਰੇ ਹਾਊਸ ਨੂੰ ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ......(ਵਿਘਨ)

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਇੱਕ ਮਿੰਟ ਦੇ ਦਿਓ, ਮੈਂ ਕਲੈਰੀਫਿਕੇਸ਼ਨ ਲੈਣੀ ਚਾਹੁੰਦੀ ਹਾਂ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਇਹ ਗਲਤ ਕਰੀ ਜਾ ਰਹੇ ਹਨ, ਇਹ ਸਪੀਚ ਮੁੱਕਣ ਹੀ ਨਹੀਂ ਦਿੰਦੇ। Clarification is sought when the speech is concluded, not in-between.

**ਉਪ ਮੁੱਖ ਮੰਤਰੀ :** ਜਾਖੜ ਸਾਹਿਬ ਦਾ ਦੂਜਾ ਸਵਾਲ ਸੀ ਕਿ ਕਈ ਲੋਕ ਅੱਜ ਵੀ, ਮਹੀਨਾ ਪਹਿਲਾਂ, ਸਾਲ ਪਹਿਲਾਂ ਕਲੋਨੀਆਂ ਵਾਸਤੇ ਜ਼ਮੀਨ ਲੈ ਕੇ ਇਸ ਲਾਅ ਦੇ

[ ਉਪ ਮੁੱਖ ਮੰਤਰੀ ]

ਅੰਦਰ ਉਹ ਵੀ ਰੈਗੂਲੇਰਾਈਜ਼ ਕਰਵਾ ਸਕਦੇ ਹਨ। ਨਹੀਂ ਤਾਂ ਫਿਰ 35 ਲੱਖ ਰੁਪਿਆ ਲੱਗੇਗਾ ਅਤੇ ਹੁਣ ਇੱਕ ਲੱਖ ਰੁਪਿਆ ਲੱਗਣਾ ਹੈ। ਜਾਖੜ ਸਾਹਿਬ, ਅਸੀਂ ਉਸ ਦੇ ਵਿੱਚ ਪਹਿਲੀ ਪ੍ਰੋਵੀਜ਼ਨ ਇਹ ਕੀਤੀ ਹੈ ਕਿ ਜਿਹੜੀ ਕਲੋਨੀ ਦੇ 35 ਪ੍ਰਤੀਸ਼ਤ ਤੋਂ ਘੱਟ ਪਲਾਟ ਵਿਕੇ ਹੋਣ, ਜੇਕਰ 100 ਪਲਾਟ ਹਨ ਅਤੇ ਉਸ ਨੇ 35 ਤੋਂ ਘੱਟ ਪਲਾਟ ਵੇਚੇ ਹੋਣ, if he wants to regularize it, ਭਾਵੇਂ ਇੱਕ ਸਾਲ ਪਹਿਲਾਂ, ਭਾਵੇਂ ਦੋ ਸਾਲ ਪਹਿਲਾਂ, ਭਾਵੇਂ ਤਿੰਨ ਸਾਲ ਪਹਿਲਾਂ ਉਸ ਨੇ 35 ਪ੍ਰਤੀਸ਼ਤ ਤੋਂ ਘੱਟ ਪਲਾਟ ਵੇਚੇ ਹੋਣ, he has to pay 10% penalty ਪਲੱਸ ਅੱਜ ਦੇ ਚਾਰਜਿਜ਼ ਲੱਗਣਗੇ। It is not on previous charges. Actually he will be penalized more.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਕਲੈਰੀਫਿਕੇਸ਼ਨ ਹੈ।

**ਮਾਨਯੋਗ ਸਪੀਕਰ :** ਉਨ੍ਹਾਂ ਨੂੰ ਜਵਾਬ ਦੇਣ ਦਿਓ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਅਸੀਂ ਇਹ ਵੀ ਕਿਹਾ ਹੈ, ਕਿਉਂਕਿ ਅਸੀਂ ਕਾਨਸ਼ੀਅਸ ਹਾਂ ਕਿ ਡਿਵੈਲਪਮੈਂਟ ਸਹੀ ਹੋਣੀ ਚਾਹੀਦੀ ਹੈ। ਜਿਹੜੀ ਕਲੋਨੀ 100 ਪ੍ਰਤੀਸ਼ਤ ਡਿਵੈਲਪਡ ਹੈ, ਉਥੇ ਤਾਂ ਅਸੀਂ ਕੁਝ ਕਰ ਨਹੀਂ ਸਕਦੇ। ਨਾ ਉਥੇ ਸੜਕਾਂ ਚੌੜੀਆਂ ਕਰ ਸਕਦੇ ਹਾਂ, ਨਾ ਗਰੀਨ ਬੈਲਟ ਬਣਾ ਸਕਦੇ ਹਾਂ। ਅਸੀਂ ਇਹ ਵੀ ਕਿਹਾ ਹੈ ਕਿ ਜਿਹੜੀ 35 ਪ੍ਰਤੀਸ਼ਤ ਤੋਂ ਘੱਟ ਹੈ, ਉਸ ਦੀਆਂ ਸੜਕਾਂ ਕਿੰਨੀਆਂ ਚੌੜੀਆਂ ਹੋਣੀਆਂ ਚਾਹੀਦੀਆਂ ਹਨ, ਕਿੰਨੇ ਪਾਰਕ ਹੋਣੇ ਚਾਹੀਦੇ ਹਨ, he has to do it. ਅਸੀਂ ਇੱਕ ਹੋਰ ਪ੍ਰੋਵੀਜ਼ਨ ਪਾਈ ਹੈ ਕਿ 35 ਤੋਂ 65 ਪ੍ਰਤੀਸ਼ਤ ਤੱਕ ਜੇ ਪਲਾਟ ਵੇਚੇ ਹੋਣ ਤਾਂ ਵੀ ਉਸ ਨੂੰ ਜਗ੍ਹਾ ਛੱਡਣੀ ਪਵੇਗੀ ਕਿਉਂਕਿ ਜਿਹੜੀਆਂ ਪ੍ਰੋਵੀਜ਼ਨਜ਼ ਜ਼ਰੂਰੀ ਹਨ ਜਿਵੇਂ ਕਿ ਕਿੰਨੀਆਂ ਚੌੜੀਆਂ ਸੜਕਾਂ ਹੋਣੀਆਂ ਚਾਹੀਦੀਆਂ ਹਨ, ਕਿੰਨੇ ਪਾਰਕ ਹੋਣੇ ਚਾਹੀਦੇ ਹਨ, ਕਿੰਨੇ ਪ੍ਰਤੀਸ਼ਤ ਏਰੀਆ ਕਾਮਨ ਹੋਣਾ ਚਾਹੀਦਾ ਹੈ, he has to do it even today. So, purpose is not only to regularize, ਜੋ ਸਾਰਾ ਕੁਝ ਇਲਲੀਗਲ ਹੈ ਜੇਕਰ 100 ਪ੍ਰਤੀਸ਼ਤ ਜਗ੍ਹਾ ਡਿਵੈਲਪ ਹੋ ਗਈ ਤਾਂ ਉਸ ਨੂੰ ਅਸੀਂ ਢਾਹੁਣ ਦੇ ਖਿਲਾਫ ਹਾਂ ਪਰ ਜਿਥੇ ਸਾਨੂੰ ਗੁੰਜ਼ਾਇਸ਼ ਮਿਲੀ ਹੈ, ਜਿਥੇ ਕਿਸੇ ਨੇ 40 ਪ੍ਰਤੀਸ਼ਤ ਕਲੋਨੀ ਕੱਟੀ ਹੈ, ਬਾਕੀ ਖਾਲੀ ਹੈ, he will have to go as per today's provisions ਕਿ ਕਿੰਨੀਆਂ ਸੜਕਾਂ ਚੌੜੀਆਂ ਹੋਣੀਆਂ ਚਾਹੀਦੀਆਂ ਹਨ, ਕਿੰਨੇ ਪਾਰਕ ਛੱਡਣੇ ਪੈਣੇ ਹਨ, he will have to meet those.

**Shri Sunil Jakhar :** My point is, Speaker Sahib, ਇਨ੍ਹਾਂ ਨੇ ਕਿਹਾ ਹੈ ਕਿ 35 ਪ੍ਰਤੀਸ਼ਤ ਤੱਕ ਪੂਰਾ ਪੀਨੇਲਾਈਜ਼ ਕਰੋਗੇ if the guy has only purchased land and has applied for it, ਜਿਥੇ ਕੁਝ ਵੀ ਨਹੀਂ ਵੇਚਿਆ, ਉਸ ਦਾ ਕੀ ਕਰੋਗੇ ?

**ਉਪ ਮੁੱਖ ਮੰਤਰੀ :** ਜੇ ਕਿਸੇ ਨੇ ਅਪਲਾਈ ਨਹੀਂ ਕੀਤਾ then he has to pay today's rate.

**ਸ਼੍ਰੀ ਸੁਨੀਲ ਜਾਖੜ :** ਜੇ ਮੇਰੀ ਅਨਆਥੋਰਾਈਜ਼ਡ ਕਲੋਨੀ ਕੱਟੀ ਹੋਈ ਹੈ ਅਤੇ ਮੈਂ ਸੇਮ ਰੇਟ.....

**Deputy Chief Minister :** No, no, Jakhar Sahib, ਅਗਰ ਖਾਲੀ ਪਲਾਟ ਕਿਸੇ ਦਾ ਪਿਆ ਹੈ, for example ਜੇਕਰ ਬਾਜਵਾ ਸਾਹਿਬ ਦਾ ਨਿਊ ਚੰਡੀਗੜ੍ਹ ਵਿੱਚ ਪਿਆ ਹੈ, 80 ਏਕੜ ਉਨ੍ਹਾਂ ਨੇ ਕੱਟਣੀ ਹੈ, ਮੇਰਾ ਕਹਿਣ ਦਾ ਮਤਲਬ ਹੈ, he will not say ਕਿ ਮੈਂ ਪੁਰਾਣੇ ਰੇਟ ਵਿੱਚ ਆ ਗਿਆ ਹਾਂ। ਮੈਂ ਇਹ ਕਿਹਾ ਹੈ ਕਿ ਜਿਸ ਕਲੋਨੀ ਵਿੱਚ 35% ਤੋਂ ਘੱਟ ਏਰੀਏ ਦੇ ਰਸਿਟਰੀਆਂ ਕਰਵਾ ਕੇ ਪਲਾਟ ਕੱਟ ਦਿੱਤੇ ਗਏ ਹਨ (ਵਿਘਨ) ਰਜਿਸਟਰੀਆਂ ਹੋ ਗਈਆਂ, 35 ਪਰਸੈਂਟ ਤੋਂ ਘੱਟ ਕਿੰਨਾ ਵੀ ਹੋਵੇ he will have to pay 10% penalty of the rates + today's rates. (interruptions)

**ਮਾਨਯੋਗ ਸਪੀਕਰ :** Nothing is to be recorded except the speech of Deputy Chief Minister. ਉਪ ਮੁੱਖ ਮੰਤਰੀ ਦੀ ਸਪੀਚ ਤੋਂ ਬਗੈਰ ਕੁਝ ਵੀ ਰਿਕਾਰਡ ਨਾ ਕੀਤਾ ਜਾਵੇ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਦੂਜੀ ਗੱਲ ਇਹ ਹੈ ਕਿ ਜੇਕਰ ਕਿਸੇ ਨੇ 35 ਤੋਂ 65 ਪਰਸੈਂਟ ਤੱਕ ਵੇਚ ਦਿੱਤੀ ਹੈ then he has to go as per today's rules. ਸੋ, ਸਾਡਾ ਸਾਰਿਆਂ ਦਾ ਪਰਪਜ਼, our aim is to save the state. ਜਿਹੜੇ ਲੋਕਾਂ ਨੇ, ਗਰੀਬਾਂ ਨੇ, ਵਿਚਾਰਿਆਂ ਨੇ ਪਲਾਟ ਗਲਤੀ ਨਾਲ ਲੈ ਲਿਆ, ਗੁੰਮਰਾਹ ਹੋ ਕੇ ਲੈ ਲਿਆ ਉਨ੍ਹਾਂ ਨੂੰ ਇਹ ਫੈਸਿਲਟੀ ਦੇ ਕੇ we have to give them one time regularisation. ਜਿਹੜੀ ਗੱਲ ਵੱਡੇ ਵੀਰ ਨੇ ਕੀਤੀ ਹੈ ਕਿ ਕਿਸਾਨ ਦੇ ਨਾਂ ਤੇ ਜ਼ਮੀਨ ਹੁੰਦੀ ਹੈ ਅਤੇ ਉਸ ਦੇ ਨਾਂ ਤੇ ਰਜਿਸਟਰੀ ਕੱਟ ਦਿੰਦੇ ਹਨ ਅਤੇ ਪ੍ਰਾਪਰਟੀ ਡੀਲਰ ਖੁਦ ਭੱਜ ਜਾਂਦਾ ਹੈ । ਇਸ ਪੁਆਇੰਟ ਤੇ ਅੱਜ ਅਸੀਂ ਪ੍ਰੋਵੀਜ਼ਨ ਲੈ ਕੇ ਆਏ ਹਾਂ ਕਿ ਜਾਂ ਤਾਂ ਉਹ ਸਾਰੇ ਅੱਜ ਹੀ ਰੈਗੂਲੇਰਾਈਜ਼ ਕਰਵਾ ਲੈਣ, ਨਹੀਂ ਤਾਂ ਅੱਜ ਤੋਂ ਬਾਅਦ ਅਸੀਂ ਕਿਸਾਨ ਉਤੇ ਪਰਚਾ ਨਹੀਂ ਕਰਾਂਗੇ। ਜਿਹੜੀ ਕਲੋਨੀ ਇਲਲੀਗਲ ਹੈ, ਜਿਨ੍ਹਾਂ ਕੋਲੋਨਾਈਜ਼ਰਾਂ ਨੇ ਪਲਾਟ ਕੱਟੇ ਹਨ we will get after them. That is what I have to say ਕਿਸਾਨ ਤੇ ਪਰਚਾ ਨਹੀਂ ਹੋਵੇਗਾ। It is going to be against the colonizer. ਇਸ ਵਿਚ ਵੀ ਪ੍ਰੋਵੀਜ਼ਨ ਹੈ, ਰਿਕਾਰਡ ਦਾ ਤਾਂ ਸਾਰਾ ਪਤਾ ਲੱਗ ਜਾਂਦਾ ਹੈ। ਸੋ, ਇਸ ਕਰਕੇ ਅਖੀਰ ਵਿਚ ਮੈਂ ਇਹ ਹੀ ਕਹਿਣਾ ਚਾਹੁੰਦਾ ਹਾਂ ਜਿਹੜੀਆਂ ਪ੍ਰੋਵੀਜ਼ਨਜ਼ ਲਿਆਂਦੀਆਂ ਹਨ, ਇਨ੍ਹਾਂ ਦਾ ਪਰਪਜ਼ ਇਹ ਹੈ, ਅਸੀਂ ਪਾਲਿਸੀ ਵਿੱਚ ਇਹ ਵੀ ਪਾਲਿਸੀ ਰੱਖੀ ਹੈ ਕਿ ਇਹ ਜਿਹੜੇ ਪੈਂਡਿੰਗ ਕੇਸ ਹਨ, ਇਨ੍ਹਾਂ ਸਾਰਿਆਂ ਨੂੰ ਇਕੋ ਵਾਰੀ ਖਤਮ ਕਰਕੇ, ਰੈਗੂਲੇਰਾਈਜ਼ ਕਰਕੇ then we are coming up with a stringent law and I have told the Department that after this. ਜੇਕਰ ਕੋਈ ਇਲਲੀਗਲ ਕਲੋਨੀ ਬਣੇਗੀ ਤਾਂ the officer concerned as well as the person will be prosecuted and stringent law will be made ਅਤੇ ਇਸ ਵਾਸਤੇ ਸਜ਼ਾ ਵੀ ਵਧਾਈ ਗਈ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਮਾਨਯੋਗ ਉਪ ਮੁੱਖ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ (ਵਿਘਨ) ਕੋਈ ਨਹੀਂ ਪ੍ਰਮਾਤਮਾ ਤੁਹਾਨੂੰ ਅੱਗੇ ਵੀ ਵਧਾਵੇ ਲੇਕਿਨ ਪਿੱਛੇ ਤੋਂ ਥੋੜ੍ਹਾ ਜਿਹਾ ਤੁਹਾਨੂੰ ਕੋਈ ਨੁਕਸਾਨ ਨਾ ਹੋਵੇ। (ਹਾਸਾ) ਮੇਰੀ ਬੇਨਤੀ ਇਹ ਹੈ ਕਿ ਇਨ੍ਹਾਂ ਨੇ ਰੈਗੂਲਰ ਕਰਨ ਦੀ ਗੱਲ ਕੀਤੀ ਹੈ, ਇਸ ਸਰਕਾਰ ਨੇ, ਪਿਛਲੀ ਸਰਕਾਰ ਨੇ ਅਤੇ ਉਸ ਤੋਂ ਪਿਛਲੀ ਸਰਕਾਰ ਨੇ ਆਲਰੇਡੀ ਅਨਆਥੋਰਾਈਜ਼ਡ ਕਲੋਨੀਆਂ ਲਈ ਰੇਟ ਤੈਅ ਕੀਤੇ ਹੋਏ ਹਨ। ਸਰਕਾਰ ਦੀ ਚਿੱਠੀ ਮੇਰੇ ਕੋਲ ਹੈ, 150 ਤੇ 125 ਗਜ਼ ਤੱਕ ਦੇ ਪਲਾਟਾਂ ਲਈ 141/- ਰੁਪਏ ਪ੍ਰਤੀ ਗਜ਼ ਦੇ ਹਿਸਾਬ ਨਾਲ ਡਿਵੈਲਪਮੈਂਟ ਫੀਸ ਦੇ ਕੇ ਅਨਆਥੋਰਾਈਜ਼ਡ ਕਲੋਨੀਆਂ ਲਈ ਹੁਣ ਵੀ ਨਕਸ਼ੇ ਪਾਸ ਕਰਵਾਏ ਜਾ ਸਕਦੇ ਹਨ। 125 ਤੋਂ 250 ਗਜ਼ ਤੱਕ 236/- ਰੁਪਏ ਪ੍ਰਤੀ ਗਜ਼ ਦੇ ਹਿਸਾਬ ਨਾਲ ਰੇਟ ਹੈ। 250 ਤੋਂ ਵੱਧ 375/- ਰੁਪਏ ਸੁਕੇਅਰ ਗਜ਼ ....

**ਮਾਨਯੋਗ ਸਪੀਕਰ :** ਹੁਣ ਆਪਾਂ ਚਾਹੁੰਦੇ ਕੀ ਹਾਂ?

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਡਿਪਟੀ ਸੀ.ਐਮ. ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਤੁਹਾਨੂੰ ਡਿਵੈਲਪਮੈਂਟ ਚਾਰਜਿਜ਼ ਪਹਿਲਾਂ ਦੇ ਦਿੱਤੇ ਹਨ ਅਤੇ ਉਹ ਹਾਈਲੀ ਪੇਡ ਹਨ, ਤੁਹਾਡੀ ਚਿੱਠੀ ਦੇ ਮੁਤਾਬਿਕ ਉਸ ਨੇ ਪੈਸੇ ਦਿੱਤੇ ਹਨ ਪਰ ਉਸੇ ਨੂੰ ਤੁਸੀਂ ਅਨਆਥੋਰਾਈਜ਼ਡ ਕਲੋਨੀ ਕਹਿ ਕੇ ਦੁਬਾਰਾ ਪੈਸੇ ਲੈ ਰਹੇ ਹੋ। ਇਨ੍ਹਾਂ ਨੇ ਨਾਲ ਇਹ ਵੀ ਕਿਹਾ ਹੈ ਕਿ ਜਿਨ੍ਹਾਂ ਦੇ 35 ਪਰਸੈਂਟ ਤੋਂ ਵੱਧ ਪਲਾਟ ਵਿਕ ਚੁੱਕੇ ਹਨ....

**ਮਾਨਯੋਗ ਸਪੀਕਰ :** ਨਕਸ਼ੇ ਪਾਸ ਹੋ ਗਏ ਤਾਂ ਫਿਰ ਹੁਣ ਕੀ ਰਹਿ ਗਿਆ?

**ਸਰਦਾਰ ਚਰਨਜੀਤ ਸਿੰਘ ਚੰਨੀ :** ਜਿਹੜੇ ਅਫਸਰਾਂ ਨੇ ਅਨਆਥੋਰਾਈਜ਼ਡ ਕਲੋਨੀਆਂ ਪਾਸ ਕੀਤੀਆਂ ਹਨ, ਕੀ ਉਨ੍ਹਾਂ ਦੇ ਖਿਲਾਫ ਤੁਸੀਂ ਕਾਰਵਾਈ ਕਰੋਗੇ?

**ਉਪ ਮੁੱਖ ਮੰਤਰੀ :** ਮੈਂ ਮਾਨਯੋਗ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਦੇ ਨਕਸ਼ੇ ਪਾਸ ਹੋ ਗਏ, ਇੰਡੀਵਿਜ਼ੂਅਲ ਘਰ ਦੇ ਜਾਂ ਮਕਾਨ ਦੇ ਪਾਸ ਹੋ ਗਏ ਅਤੇ ਜਿਹੜੀਆਂ ਪੰਜ ਸਾਲ ਪਹਿਲੀਆਂ ਇਲਲੀਗਲ ਕਲੋਨੀਆਂ ਹਨ, ਉਨ੍ਹਾਂ ਤੋਂ ਕੁਝ ਨਹੀਂ ਲਿਆ ਜਾਵੇਗਾ। That is accepted as it is. (ਰੂਲਿੰਗ ਪਾਰਟੀ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਸੋਧਨਾ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

## ਕਲਾਜ਼ਾਂ 2 ਅਤੇ 3

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

## ਕਲਾਜ਼ 1 ਦੀ ਸਬ ਕਲਾਜ਼ (1)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

## ਸਿਰਲੇਖ

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਸੋਧਨਾ ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਸੋਧਨਾ ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਸੋਧਨਾ ਬਿਲ, 2013 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

..........

## 3. THE PUNJAB LAND REVENUE (AMENDMENT) BILL, 2013

**ਮਾਨਯੋਗ ਸਪੀਕਰ :** ਮਾਲ ਮੰਤਰੀ ਜੀ ਬਿਲ ਪੇਸ਼ ਕਰਨ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸ਼੍ਰੀਮਾਨ ਜੀ, ਮੈਂ ਪੰਜਾਬ ਭੋਂ ਮਾਲੀਆ (ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਭੋਂ ਮਾਲੀਆ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਭੋਂ ਮਾਲੀਆ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਭੋਂ ਮਾਲੀਆ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਭੌਂ ਮਾਲੀਆ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਭੌਂ ਮਾਲੀਆ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਭੌਂ ਮਾਲੀਆ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

..........

## 4. THE PUNJAB MECHANICAL VEHICLES (BRIDGES AND ROADS TOLLS) (AMENDMENT) BILL, 2013

*(Replacing Ordinance)*

**ਮਾਨਯੋਗ ਸਪੀਕਰ :** ਲੋਕ ਨਿਰਮਾਣ ਮੰਤਰੀ ਜੀ ਬਿਲ ਪੇਸ਼ ਕਰਨ।

**ਲੋਕ ਨਿਰਮਾਣ (ਭ ਤੇ ਮ) ਮੰਤਰੀ (ਸਰਦਾਰ ਸ਼ਰਨਜੀਤ ਸਿੰਘ ਢਿੱਲੋਂ) :** ਸ਼੍ਰੀਮਾਨ ਜੀ, ਮੈਂ ਪੰਜਾਬ ਮਕੈਨੀਕਲ ਗੱਡੀਆਂ (ਪੁਲਾਂ ਅਤੇ ਸੜਕਾਂ ਤੇ ਟੋਲ) (ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਮਕੈਨੀਕਲ ਗੱਡੀਆਂ (ਪੁਲਾਂ ਅਤੇ ਸੜਕਾਂ ਤੇ ਟੋਲ) (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਮਕੈਨੀਕਲ ਗੱਡੀਆਂ (ਪੁਲਾਂ ਅਤੇ ਸੜਕਾਂ ਤੇ ਟੋਲ) (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ ਸੇਖੜੀ ਜੀ।

**ਸ਼੍ਰੀ ਅਸ਼ਵਨੀ ਸੇਖੜੀ (ਬਟਾਲਾ) :** ਸਪੀਕਰ ਸਾਹਿਬ, ਹਾਊਸ ਵਿੱਚ ਜਿਹੜਾ ਮੰਤਰੀ ਜੀ ਨੇ ਇਹ ਬਿਲ ਪੇਸ਼ ਕੀਤਾ ਹੈ, ਇਹ ਡੈਫੀਨੇਟਲੀ ਸੋਚ ਸਮਝ ਕੇ ਕੀਤਾ ਹੈ ਪਰ ਮੇਰਾ ਇੱਕ ਓਬਜੈਕਸ਼ਨ ਜ਼ਰੂਰ ਹੈ ਅਤੇ ਇਹ ਪੰਜਾਬ ਦੇ ਲੋਕਾਂ ਦੀ ਮੰਗ ਹੈ। ਜਦੋਂ ਅਸੀਂ ਮਾਲਵੇ ਦੇ ਏਰੀਏ ਵਿੱਚ ਟਰੈਵਲ ਕਰਦੇ ਹਾਂ ਤਾਂ ਉਥੇ ਕਿਤੇ ਟੋਲ ਪਲਾਜ਼ਾ ਨਜ਼ਰ ਨਹੀਂ ਆਉਂਦਾ ਪਰ ਜਦੋਂ ਮਾਝੇ ਜਾਂ ਦੁਆਬੇ ਵਿੱਚ ਆਉਂਦੇ ਹਾਂ ਤਾਂ ਉਥੇ ਬੜਾ ਟੋਲ ਟੈਕਸ ਲਗਦਾ ਹੈ। ਇਸ ਬਾਰੇ ਅਮੈਂਡਮੈਂਟ ਵੀ ਨਾਲ ਹੀ ਲਿਆਂਦੀ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਮਕੈਨੀਕਲ ਗੱਡੀਆਂ (ਪੁਲਾਂ ਅਤੇ ਸੜਕਾਂ ਤੇ ਟੋਲ) (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

### ਕਲਾਜ਼ 1 ਦੀ ਸਬ-ਕਲਾਜ਼ (2)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 6**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਤੋਂ 6 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 6 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਲੋਕ ਨਿਰਮਾਣ (ਭ ਤੇ ਮ) ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਲੋਕ ਨਿਰਮਾਣ (ਭ ਤੇ ਮ) ਮੰਤਰੀ (ਸਰਦਾਰ ਸ਼ਰਨਜੀਤ ਸਿੰਘ ਢਿੱਲੋਂ) :** ਸਪੀਕਰ ਸਾਹਿਬ, ਮੈਂ ਇਹ ਵੀ ਗੱਲ ਦੱਸਣੀ ਚਾਹੁੰਦਾ ਹਾਂ ਕਿ ਜਿਹੜਾ ਟੋਲ ਟੈਕਸ ਪੰਜਾਬ ਵਿੱਚ ਲੱਗਣਾ ਸ਼ੁਰੂ ਹੋਇਆ ਸੀ, ਇਹ ਸਾਡੇ ਇਨ੍ਹਾਂ ਵੀਰਾਂ ਕਰਕੇ ਲੱਗਣਾ ਸ਼ੁਰੂ ਹੋਇਆ ਸੀ। (ਵਿਘਨ)(ਸ਼ੋਰ) ਸਰਦਾਰ ਪ੍ਰਤਾਪ ਸਿੰਘ ਬਾਜਵਾ ਮਨਿਸਟਰ ਸਨ, ਉਸ ਵੇਲੇ ਟੋਲ ਟੈਕਸ ਲੱਗਣਾ ਸ਼ੁਰੂ ਹੋਇਆ ਸੀ। ਫਿਰ ਅਸੀਂ ਵੀ ਟੋਲ ਲਗਾਉਣਾ ਸ਼ੁਰੂ ਕੀਤਾ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਢਿੱਲੋਂ ਸਾਹਿਬ, ਮੈਂ ਤੁਹਾਨੂੰ ਪ੍ਰਸਤਾਵ ਕਰਨ ਲਈ ਕਿਹਾ ਹੈ। ਉਦੋਂ ਬਹਿਸ ਦੇ ਮੌਕੇ ਤੇ ਕਹਿਣਾ ਸੀ। This is not the stage. (ਵਿਘਨ)

**ਲੋਕ ਨਿਰਮਾਣ (ਭ ਤੇ ਮ) ਮੰਤਰੀ (ਸਰਦਾਰ ਸ਼ਰਨਜੀਤ ਸਿੰਘ ਢਿਲੋਂ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

ਕਿ ਪੰਜਾਬ ਮਕੈਨੀਕਲ ਗੱਡੀਆਂ (ਪੁਲਾਂ ਅਤੇ ਸੜਕਾਂ ਤੇ ਟੋਲ) (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਮਕੈਨੀਕਲ ਗੱਡੀਆਂ (ਪੁਲਾਂ ਅਤੇ ਸੜਕਾਂ ਤੇ ਟੋਲ) (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਮਕੈਨੀਕਲ ਗੱਡੀਆਂ (ਪੁਲਾਂ ਅਤੇ ਸੜਕਾਂ ਤੇ ਟੋਲ) (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

-------

5. THE PUNJAB VALUE ADDED TAX (SECOND AMENDMENT) BILL, 2013

**ਮਾਨਯੋਗ ਸਪੀਕਰ :** ਉਪ ਮੁੱਖ ਮੰਤਰੀ ਜੀ ਬਿਲ ਪੇਸ਼ ਕਰਨ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਮੁੱਲ ਅਧਾਰਿਤ ਕਰ (ਦੂਜੀ ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਮੁੱਲ ਅਧਾਰਿਤ ਕਰ (ਦੂਜੀ ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਮੁੱਲ ਅਧਾਰਿਤ ਕਰ (ਦੂਜੀ ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ ਸੇਖੜੀ ਜੀ।

**ਸ਼੍ਰੀ ਅਸ਼ਵਨੀ ਸੇਖੜੀ (ਬਟਾਲਾ) :** ਸਪੀਕਰ ਸਾਹਿਬ, ਇਹ ਬਹੁਤ ਅਹਿਮ ਮੁੱਦਾ ਹੈ, ਜਿਸ ਤੇ ਡਿਸਕਸ਼ਨ ਹੋਣ ਲੱਗੀ ਹੈ। ਮੈਂ ਇਸ ਅਮੈਂਡਮੈਂਟ ਨੂੰ ਸਟੱਡੀ ਕੀਤਾ ਹੈ ਅਤੇ ਪੰਜਾਬ ਦੇ ਬਹੁਤ ਸਾਰੇ ਟ੍ਰੇਡ ਅਤੇ ਇੰਡਸਟਰੀ ਦੇ ਮਾਹਿਰਾਂ ਨਾਲ ਇਸ ਬਾਰੇ ਡਿਸਕਸ ਕੀਤਾ ਹੈ। ਇਸ ਅਮੈਂਡਮੈਂਟ ਨਾਲ ਇੱਕ ਨਵਾਂ ਸਿਸਟਮ ਸ਼ੁਰੂ ਹੋਣ ਜਾ ਰਿਹਾ ਹੈ। ਸਾਡੇ ਡਿਪਟੀ ਸੀ.ਐਮ. ਸਾਹਿਬ ਵੱਖ ਵੱਖ ਜਗ੍ਹਾ ਤੇ ਜਾ ਕੇ ਟਰੇਡਰਜ਼ ਨੂੰ ਪੰਜਾਬ ਵਿਚ ਇੰਡਸਟਰੀ ਲਗਾਉਣ ਲਈ ਇਨਵਾਈਟ ਕਰ ਰਹੇ ਹਨ। ਸਰਕਾਰ ਦੀ ਜਿਹੜੀ ਨੀਤੀ ਹੈ, ਇਕ ਬੰਨੇ ਤਾਂ ਇੰਡਸਟਰੀ ਨੂੰ ਪਰਮੋਟ ਕਰਨ ਦੀ ਗੱਲ ਕੀਤੀ ਜਾ ਰਹੀ ਹੈ ਪਰ ਦੂਜੇ ਬੰਨੇ ਇਸ ਤੇ ਅਕੁੰਸ਼ ਲਗਾਇਆ ਜਾ ਰਿਹਾ ਹੈ। ਮੈਂ ਐਕਸਪਲੇਨ ਕਰਨਾ ਚਾਹੁੰਦਾ ਹਾਂ ਕਿ ਕਿਸ

ਤਰ੍ਹਾਂ ਇਹ ਅਮੈਂਡਮੈਂਟ ਕੰਟ੍ਰਾਡਿਕਟਰੀ ਹੈ। ਮੇਰਾ ਪਹਿਲਾ ਆਬਜੈਕਸ਼ਨ ਐਡਵਾਂਸ ਟੈਕਸ ਬਾਰੇ ਹੈ। ਇਹ ਪ੍ਰੋਵੀਜ਼ਨ ਕਰ ਦਿੱਤਾ ਗਿਆ ਕਿ ਕੋਈ ਵੀ ਕੱਚਾ ਮਾਲ ਜਿਹੜਾ ਇੰਡਸਟਰੀ ਨੇ ਪ੍ਰੋਡਕਟ ਬਣਾਉਣ ਲਈ ਯੂਜ਼ ਕਰਨਾ ਹੈ ਜਾਂ ਇਥੇ ਲਿਆ ਕੇ ਮਾਲ ਵੇਚਣਾ ਹੈ, ਕੁਝ ਵੀ ਪੰਜਾਬ ਵਿਚ ਲਿਆਉਣਾ ਹੈ ਤਾਂ ਉਸ ਵਾਸਤੇ ਤੁਸੀਂ ਬਾਰਡਰ ਐਂਟਰੀ ਤੇ ਐਡਵਾਂਸ ਟੈਕਸ ਜਮ੍ਹਾਂ ਕਰਵਾਉਣਾ ਹੈ। ਮਤਲਬ ਇਹ ਕਿ ਮਾਲ ਚਾਹੇ ਪੰਜਾਬ ਵਿਚ ਵਿਕੇ ਜਾਂ ਨਾ ਵਿਕੇ ਪਰ ਉਸ ਤੇ ਐਂਟਰੀ ਟੈਕਸ ਦਿਓ। ਇਸ ਤਰ੍ਹਾਂ ਦਾ ਇਕ ਪ੍ਰੋਵੀਜ਼ਨ ਹਿੰਦੁਸਤਾਨ ਵਿਚ ਅਤੇ ਦੁਨੀਆ ਦੇ ਹਰੇਕ ਦੇਸ਼ ਵਿਚ ਹੈ ਅਤੇ ਉਸ ਨੂੰ ਕਸਟਮ ਡਿਊਟੀ ਕਹਿੰਦੇ ਹਨ। ਸੋ, ਇਹ ਜਿਹੜਾ ਸਿਸਟਮ ਸ਼ੁਰੂ ਕਰਨ ਲੱਗੇ ਹਨ It is just like a custom duty. ਪੰਜਾਬ ਵਿਚ ਕੋਈ ਵੀ ਮਾਲ ਆਉਣਾ ਹੈ ਤਾਂ ਉਸ ਤੇ ਐਡਵਾਂਸ ਟੈਕਸ ਲੱਗੇਗਾ। ਅੱਜ ਦੇ ਮਾਡਰਨ ਯੁੱਗ ਵਿਚ ਚਾਹੇ ਦੁਬਈ ਨੂੰ ਦੇਖ ਲਓ, ਸਿੰਘਾਪੁਰ ਨੂੰ ਦੇਖ ਲਓ, ਹਾਂਗਕਾਂਗ ਨੂੰ ਦੇਖ ਲਓ, ਉਥੇ ਟਰੇਡ ਅਤੇ ਇੰਡਸਟਰੀ ਕਿਉਂ ਵਧੀ ਹੈ ਕਿਉਂਕਿ ਉਥੇ ਅਜਿਹੇ ਟੈਕਸ ਨਹੀਂ ਹਨ, ਐਬਸੋਲਿਊਟਲੀ ਫਰੀ ਟਰੇਡ ਹੈ। ਇਸੇ ਕਾਰਨ ਟਰੇਡਿੰਗ ਐਕਟੀਵਿਟੀ ਨਾਲ ਉਥੋਂ ਦਾ ਰੈਵੇਨਿਉ ਵਧਿਆ। ਅੱਜ ਪੰਜਾਬ ਦੀ ਇਕਨਾਮੀ ਜਿਹੜੀ ਡਾਊਨ ਹੋ ਰਹੀ ਹੈ, ਉਹ ਇਹੋ ਜਿਹੀਆਂ ਪਾਲਿਸੀਆਂ ਕਰਕੇ ਹੋ ਰਹੀ ਹੈ। ਬਾਹਰੋਂ ਤਾਂ ਕੋਈ ਇੱਥੇ ਟਰੇਡ ਕਰਨ ਆਉਂਦਾ ਨਹੀਂ, ਜਿਹੜੇ ਲੋਕ ਪੰਜਾਬ ਵਿਚ ਪਿਛਲੇ 30-40 ਸਾਲਾਂ ਤੋਂ ਬਿਜ਼ਨਸ ਕਰ ਰਹੇ ਹਨ, ਉਨ੍ਹਾਂ ਨੂੰ ਮਾਰਨ ਵਾਸਤੇ ਇਹ ਸੁਸਾਈਡਲ ਪ੍ਰੋਗਰਾਮ ਸ਼ੁਰੂ ਕੀਤਾ ਹੈ। ਇਹ ਚਾਹੁੰਦੇ ਹਨ ਕਿ ਅਜਿਹੇ ਕਾਨੂੰਨ ਬਣਾਈਏ ਜਿਸ ਨਾਲ ਇਥੋਂ ਦੀ ਇੰਡਸਟਰੀ ਦਾ ਦਮ ਘੁੱਟ ਜਾਵੇ ਅਤੇ ਇੰਡਸਟਰੀ ਇਥੋਂ ਸ਼ਿਫਟ ਹੋ ਜਾਵੇ। ਬਹੁਤ ਸਾਰੇ ਇੰਡਸਟ੍ਰੀਲਿਸਟ ਅਤੇ ਟਰੇਡਰ ਆਲਰੇਡੀ ਇਥੋਂ ਸ਼ਿਫਟ ਕਰ ਚੁੱਕੇ ਹਨ। ਇਹ ਅਮੈਂਡਮੈਂਟ ਇਸ ਕੰਟਰਾਡਿਕਸ਼ਨ ਨੂੰ ਬੜਾਵਾ ਦਿੰਦੀ ਹੈ। ਸੋ, ਸਾਡੀ ਪੂਰੀ ਕਾਂਗਰਸ ਪਾਰਟੀ ਇਸ ਅਮੈਂਡਮੈਂਟ ਦਾ ਵਿਰੋਧ ਕਰਦੀ ਹੈ। ਇਹ ਐਡਵਾਂਸ ਟੈਕਸ ਨਹੀਂ ਲੱਗਣਾ ਚਾਹੀਦਾ ਕਿਉਂਕਿ ਇਹ ਟਰੇਡ ਨੂੰ ਖਤਮ ਕਰ ਦੇਵੇਗਾ। ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਕ ਵਾਰੀ ਮੈਂ ਦੁਬਈ ਜਾ ਕੇ ਸਟੱਡੀ ਕੀਤਾ ਸੀ ਕਿ ਅਮਰਾਈਤ ਵਿਚ ਦੁਬਈ ਕਿਉਂ ਇੰਨਾ ਵਧਿਆ।

**ਇਕ ਅਵਾਜ਼ :** ਡਿਪਟੀ ਸੀ.ਐਮ. ਸਾਹਿਬ ਵੀ ਜਾਂਦੇ ਹਨ।

**ਸ਼੍ਰੀ ਅਸ਼ਵਨੀ ਸੇਖੜੀ :** ਡਿਪਟੀ ਸੀ.ਐਮ. ਵੀ ਜਾਂਦੇ ਹਨ, ਮੈਂ ਤਾਂ ਬਹੁਤ ਦੇਰ ਪਹਿਲਾਂ ਗਿਆ ਸੀ ਜਦੋਂ ਮੈਂ ਇਕਾਨਮੀ ਸਟੱਡੀ ਕਰਦਾ ਸੀ। ਮੈਂ ਆਲਰੇਡੀ ਬੜੀ ਜਗ੍ਹਾ ਜਾਂਦਾ ਰਹਿੰਦਾ ਹਾਂ ਤੁਸੀਂ ਚਿੰਤਾ ਨਾ ਕਰੋ। ਸਪੀਕਰ ਸਾਹਿਬ, ਯੂ.ਏ.ਈ. ਦੇ ਵਿਚ ਬਹੁਤ ਸਾਰੀਆਂ ਸਟੇਟਸ ਹਨ ਪਰ ਦੁਬਈ ਸਭ ਤੋਂ ਜ਼ਿਆਦਾ ਪ੍ਰਫੁਲਤ ਹੋਇਆ। ਤੁਸੀਂ ਹੈਰਾਨ ਹੋਵੋਗੇ ਕਿ ਦੁਬਈ ਵਿਚ ਤੇਲ ਦੇ ਕੇਵਲ ਦੋ ਖੂਹ ਹਨ। ਉਥੋਂ ਦੇ ਸ਼ੇਖ ਨੇ ਇਹ ਫੈਸਲਾ ਕੀਤਾ ਕਿ I will give a free trade. ਦੁਨੀਆਂ ਦੇ ਕਿਸੇ ਵੀ ਮੁਲਕ ਦਾ ਜਿਹੜਾ ਮਰਜ਼ੀ ਬੰਦਾ ਆ ਕੇ ਇਥੇ ਕੰਮ ਕਰੇ, ਮੈਂ ਕੋਈ ਟੈਕਸ ਨਹੀਂ ਲਗਾਵਾਂਗਾ। ਇਸ ਨੀਤੀ ਕਾਰਨ ਦੁਨੀਆਂ ਭਰ ਵਿਚੋਂ ਲੋਕ ਉਥੇ ਗਏ, ਜਿਸ ਕਾਰਨ ਦੁਬਈ ਦੀ ਇਕਾਨਮੀ ਬਹੁਤ ਵੱਧ ਗਈ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ**

**ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ):** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਇਹ ਆਪਣੀ ਕੇਂਦਰ ਸਰਕਾਰ ਨੂੰ ਕਹਿ ਦੇਣ ਕਿ ਫਰੀ ਟਰੇਡ ਕਰ ਦੇਵੇ। (ਟਰੈਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਸਪੀਕਰ ਸਾਹਿਬ, ਅਸੀਂ ਤਾਂ ਕੋਈ ਨਵਾਂ ਟੈਕਸ ਲਗਾਇਆ ਹੀ ਨਹੀਂ। ਇਹ ਤਾਂ ਸਿਰਫ ਕੰਪਲਾਇੰਸ ਵਾਸਤੇ ਕੀਤਾ ਹੈ। ਜਿਥੋਂ ਤੱਕ ਫਰੀ ਟਰੇਡ ਦੀ ਗੱਲ ਹੈ ਉਹ ਤਾਂ ਕੇਂਦਰ ਸਰਕਾਰ ਨੇ ਕਰਨਾ ਹੈ।

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, I will tell the Hon'ble Finance Minister through my words ਕਿ ਕਿਸ ਤਰ੍ਹਾਂ ਇਹ ਆਪਣੀ ਗੱਲ ਨੂੰ ਖੁਦ ਕੰਟ੍ਰਾਡਿਕਟ ਕਰ ਰਹੇ ਹਨ। ਸਪੀਕਰ ਸਾਹਿਬ, ਅਗਰ ਕੋਈ ਇੰਡਸਟ੍ਰੀਲਿਸਟ ਪਹਿਲਾਂ ਬਾਹਰੋਂ ਕੱਚਾ ਮਾਲ ਲੈ ਕੇ ਆਉਂਦਾ ਹੈ ਅਤੇ ਪੰਜਾਬ ਵਿੱਚ ਆ ਕੇ ਪ੍ਰੋਡਕਸ਼ਨ ਕਰਦਾ ਹੈ, ਉਸ ਨੂੰ ਮੈਨੂਫੈਕਚਰਿੰਗ ਕਰਨ ਤੋਂ ਬਾਅਦ, ਕਰੈਡਿਟ ਲੈਣ ਤੋਂ ਬਾਅਦ ਵੈਟ ਦੇਣਾ ਪੈਣਾ ਹੈ ਪਰ ਜੇ ਇਹ ਟੈਕਸ ਲੱਗ ਜਾਂਦਾ ਹੈ ਤਾਂ ਉਸ ਇੰਡਸਟ੍ਰੀਲਿਸਟ ਨੂੰ ਪੰਜਾਬ ਵਿੱਚ ਕੱਚਾ ਮਾਲ ਚਾਹੇ ਉਹ ਕੋਲਾ, ਚਾਹੇ ਉਹ ਲੋਹਾ ਹੈ, ਚਾਹੇ ਉਹ ਸਟੀਲ ਹੈ, ਉਸ ਤੇ ਪਹਿਲਾਂ ਟੈਕਸ ਦੇਣਾ ਪਏਗਾ ਫਿਰ ਮੈਨੂਫੈਕਚਰਿੰਗ ਕਰੇਗਾ, ਫਿਰ ਉਸ ਤੋਂ ਬਾਅਦ ਜਾ ਕੇ ਰਿਫੰਡ ਹੋਵੇਗਾ ਮਤਲਬ ਕਿ ਉਸ ਦੀ ਵਰਕਿੰਗ ਕੈਪੀਟਲ ਲਿਮਿਟ ਉਸ ਦੇ ਕੋਲ ਪਈ ਰਹੇਗੀ ਅਤੇ ਅਲਟੀਮੇਟਲੀ ਇੰਡਸਟਰੀ ਬੰਦ ਹੋ ਜਾਵੇਗੀ। ਜਦੋਂ ਸਰੀਰ ਵਿਚੋਂ ਖੂਨ ਕੱਢ ਦਿੱਤਾ ਜਾਏ ਤਾਂ ਸਰੀਰ ਬੋਦਾ ਹੋ ਜਾਂਦਾ ਹੈ। ਇੰਡਸਟਰੀ ਵਿਚੋਂ ਜਦੋਂ ਵਰਕਿੰਗ ਕੈਪੀਟਲ ਕੱਢ ਦਿਓਗੇ ਤਾਂ ਇਸ ਨਾਲ ਇੰਡਸਟਰੀ ਸਿਕ ਹੋ ਜਾਵੇਗੀ, ਡੈਡ ਹੋ ਜਾਵੇਗੀ। ਆਨਰੇਬਲ ਫਾਇਨਾਂਸ ਮਨਿਸਟਰ ਸਾਹਿਬ ਨੂੰ ਪਹਿਲਾਂ ਇਹ ਸਮਝ ਹੋਣੀ ਚਾਹੀਦੀ ਹੈ ਕਿ ਇੰਡਸਟਰੀ ਨੂੰ ਇਸ ਨਾਲ ਕੀ ਨੁਕਸਾਨ ਹੋਏਗਾ, ਇਨ੍ਹਾਂ ਨੂੰ ਉਸ ਦੀ ਜ਼ਰੂਰ ਘੋਖ ਕਰਨੀ ਚਾਹੀਦੀ ਹੈ।

ਸਪੀਕਰ ਸਾਹਿਬ, ਇਹ ਜਿਹੜਾ ਐਡਵਾਂਸ ਟੈਕਸ ਲਗਾਇਆ ਜਾ ਰਿਹਾ ਹੈ, ਇਸ ਦਾ ਵਪਾਰੀ, ਇੰਡਸਟ੍ਰੀਲਿਸਟ ਅਤੇ ਕਾਂਗਰਸ ਪਾਰਟੀ ਬਹੁਤ ਵੱਡਾ ਵਿਰੋਧ ਕਰਦੀ ਹੈ। ਇਸ ਨਾਲ ਤੁਹਾਡੀ ਇੰਡਸਟਰੀ ਘਟੇਗੀ। ਮੇਰਾ ਦੂਸਰਾ ਪੁਆਇੰਟ ਇਹ ਹੈ ਕਿ ਇਥੇ ਜਿਹੜੇ ਟਰੱਕ ਆਉਣਗੇ, ਜਿਨ੍ਹਾਂ ਵਿੱਚ ਮਾਲ ਆਉਂਦਾ ਹੈ, ਉਨ੍ਹਾਂ ਦੀਆਂ ਬਾਰਡਰ ਤੇ ਲੰਬੀਆਂ ਲੰਬੀਆਂ ਲਾਈਨਾਂ ਲੱਗੀਆਂ ਰਹਿਣਗੀਆਂ ਜਿਸ ਨਾਲ ਲੋਕਾਂ ਨੂੰ ਬੜੀ ਹਰਾਸਮੈਂਟ ਹੋਵੇਗੀ। ਇਹ ਵੀ ਪ੍ਰੋਵੀਜ਼ਨ ਦਿੱਤਾ ਗਿਆ ਹੈ ਕਿ ਸਰਕਾਰ ਦੇ ਅਫ਼ਸਰ ਅਗਰ ਇਹ ਸਮਝਣ ਕਿ ਮਾਲ ਦੀ ਜਿਹੜੀ ਵੈਲਿਊ ਹੈ, ਉਸ ਤੋਂ 10% ਅਸੀਂ ਵਧਾ ਕੇ ਖਰੀਦਣਾ ਚਾਹੁੰਦੇ ਹਾਂ ਅਤੇ ਖਰੀਦ ਲੈਣਗੇ ਪਰ ਇਸ ਨੂੰ ਕਿੱਥੇ ਰੱਖਣਗੇ? ਉਥੇ ਕੋਈ ਵੇਅਰ ਹਾਊਸ ਨਹੀਂ ਹੋਵੇਗਾ। ਲੋਕਾਂ ਦਾ ਮਾਲ ਸੜਕਾਂ ਤੇ ਰੁਲਦਾ ਰਹੇਗਾ ਜਾਂ ਟੱਰਕਾਂ ਵਿੱਚ ਪਏ ਮਾਲ ਦਾ ਨੁਕਸਾਨ ਹੁੰਦਾ ਰਹੇਗਾ। (ਵਿਘਨ) ਸਾਨੂੰ ਪਤਾ ਹੈ ਜੋ ਕੁਝ ਹੋ ਰਿਹਾ ਹੈ। ਵੈਸੇ ਤਾਂ ਸਰਕਾਰ ਡਿਪਟੀ ਸੀ.ਐਮ. ਅਤੇ ਸੀ.ਐਮ. ਦੀ ਪਾਲਿਸੀ ਦੇ ਖਿਲਾਫ ਖੁਦ ਹੀ ਕੰਮ ਕਰੀ ਜਾ ਰਹੀ ਹੈ ਜਾਂ ਤਾਂ ਇਹ ਕਹਿ ਦੇਣ ਕਿ ਟਰੇਡ ਅਤੇ ਇੰਡਸਟਰੀ ਨੂੰ ਇੱਥੇ ਆਉਣ ਦੀ ਲੋੜ ਹੀ ਨਹੀਂ ਹੈ ਅਤੇ ਅਸੀਂ ਸਮਝ ਲਵਾਂਗੇ ਕਿ ਠੀਕ ਹੈ ਪਰੰਤੂ ਇਕ ਪਾਸੇ ਅਗਰ ਕਹੀ ਜਾਣ ਕਿ ਇੰਡਸਟਰੀ ਅਤੇ ਟਰੇਡ ਨੂੰ ਇੱਥੇ ਲੈ ਕੇ ਆਓ ਪਰ ਦੂਸਰੀ ਤਰਫ ਉਨ੍ਹਾਂ ਨੂੰ ਮਾਰਨ ਦਾ ਸਮਾਨ ਤਿਆਰ ਕੀਤਾ ਹੋਵੇ। ਵੈਸੇ ਇਹ ਆਲਰੇਡੀ ਉਨ੍ਹਾਂ ਨੂੰ ਮਾਰਨ ਦਾ ਇੰਤਜ਼ਾਮ ਕਰਕੇ

ਬੈਠੇ ਹਨ ਅਤੇ ਅਸੀਂ ਇਸ ਦਾ ਸਖਤ ਵਿਰੋਧ ਕਰਦੇ ਹਾਂ ।

ਸਪੀਕਰ ਸਾਹਿਬ, ਕੋਈ ਵੀ ਸਰਕਾਰ ਬਣਦੀ ਹੈ, ਅੱਜ ਇਨ੍ਹਾਂ ਦੀ ਹੈ, ਕੱਲ ਨੂੰ ਸਾਡੀ ਹੋਏਗੀ ਜਾਂ ਪਹਿਲਾਂ ਸਾਡੀ ਸੀ, ਜਦੋਂ ਲੋਕ ਕਿਸੇ ਵੀ ਪੁਲੀਟੀਕਲ ਪਾਰਟੀ ਜਾਂ ਲੀਡਰ ਨੂੰ ਵੋਟ ਪਾਉਂਦੇ ਹਨ ਤਾਂ ਆਪਣਾ ਵਿਸ਼ਵਾਸ ਦਿੰਦੇ ਹਨ, ਟਰੱਸਟ ਕਰਦੇ ਹਨ। ਡੈਮੋਕਰੇਸੀ ਵਿੱਚ ਸਰਕਾਰ ਦਾ ਬਣਨਾ ਜਾਂ ਨਾ ਬਣਨਾ ਲੋਕਾਂ ਦੇ ਵਿਸ਼ਵਾਸ ਅਤੇ ਟਰੱਸਟ ਉੱਤੇ ਡਿਪੈਂਡ ਕਰਦਾ ਹੈ। ਲੋਕਾਂ ਵਿੱਚ ਵਪਾਰੀ ਵੀ ਆ ਗਏ, ਟਰੇਡਰ ਵੀ ਆ ਗਏ। ਸਰਕਾਰ ਦਾ ਇਹ ਜਿਹੜਾ ਪ੍ਰੋਵੀਜ਼ਨ ਆ ਰਿਹਾ ਹੈ ਇਸ ਨੇ ਪਰੂਵ ਕਰ ਦਿੱਤਾ ਹੈ ਕਿ all the officers of the government are honest and all the traders and industrialists of the State are dishonest. (ਅਪੋਜ਼ੀਸ਼ਨ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ)

ਇਸ ਦੇ ਵਿੱਚ ਕਿਹਾ ਗਿਆ ਹੈ ਕਿ ਅਫਸਰਾਂ ਨੂੰ ਇੰਨੀਆਂ ਪਾਵਰਾਂ ਦੇ ਦੇਈਏ ਕਿ ਉਹ ਜੋ ਚਾਹੁਣ ਕਰ ਸਕਦੇ ਹਨ। ਜਿਸ ਤਰ੍ਹਾਂ ਪੁਲਿਸ ਦੀ ਫੋਰਸ ਤਿਆਰ ਕੀਤੀ ਜਾਂਦੀ ਹੈ, ਇਸੇ ਪ੍ਰਕਾਰ ਇੱਕ ਐਕਸਾਈਜ਼ ਐਂਡ ਟੈਕਸੇਸ਼ਨ ਡਿਪਾਰਟਮੈਂਟ ਦੀ ਫੋਰਸ ਡੰਡੇ ਲੈ ਕੇ ਲੋਕਾਂ ਨੂੰ ਦਬਾਉਣ ਦੇ ਲਈ ਤਿਆਰ ਹੋ ਰਹੀ ਹੈ। ਇਸ ਦੀ ਕਲਾਜ਼ 8 ਵਿੱਚ ਪ੍ਰੋਵੀਜ਼ਨ ਦਿੱਤਾ ਗਿਆ ਹੈ ਕਿ estimation of value of ITC is being left out to the discretion and whims of the FMC's of the Officers ਕਿ ਉਹ ਜੋ ਮਰਜ਼ੀ ਵੈਲਿਊ ਲਗਾ ਦੇਣ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸਟੇਟ has no right to force a person to sell the goods at a particular price ਪਰੰਤੂ ਇਨ੍ਹਾਂ ਨੇ ਪ੍ਰੋਵੀਜ਼ਨ ਦਿੱਤਾ ਹੈ ਕਿ ਅਫਸਰ ਜਿਵੇਂ ਕਹੇਗਾ ਕਿ ਜਿੰਨੀ ਵੈਲਿਊ ਤੂੰ ਲਗਾ ਕੇ ਆਇਆ ਹੈਂ, ਇਸ ਵਿੱਚ 10% ਪੈਸੇ ਵੱਧ ਲੈ ਕੇ ਸਾਨੂੰ ਮਾਲ ਇੱਥੇ ਹੀ ਦੇ ਜਾ। ਸੋ, ਕਿਸ ਤਰ੍ਹਾਂ ਤੁਸੀਂ ਫੋਰਸ ਕਰ ਸਕਦੇ ਹੋ। ਡਿਪਟੀ ਸੀ.ਐਮ. ਸਾਹਿਬ ਮੈਂ ਐਕਸਪਲੇਨ ਕਰਨਾ ਚਾਹੁੰਦਾ ਹਾਂ ਕਿ ਇੱਕ ਵਪਾਰੀ ਸੌ ਰੁਪਏ ਦਾ ਮਾਲ ਲੈ ਕੇ ਆਇਆ ਹੈ। ਉਸ ਨੇ ਦੇਖਿਆ ਕਿ ਛੇ ਮਹੀਨੇ ਬਾਅਦ ਇਸ ਦੀ ਕੀਮਤ 110/- ਜਾਂ 115/- ਜਾਂ 120/- ਰੁਪਏ ਹੋਣੀ ਹੈ। ਉਹ ਪੈਸਾ ਇਨਵੈਸਟ ਕਰਕੇ ਇੱਕ ਟਰੇਡਿੰਗ ਕਰਨ ਲੱਗਾ। ਮਾਲ 100/- ਰੁਪਏ ਦਾ ਲੈ ਕੇ ਆਇਆ, ਤੁਹਾਡੇ ਅਫਸਰ ਨੇ ਕਿਹਾ ਕਿ ਸਾਨੂੰ ਹੁਣੇ ਦੇ ਕੇ ਜਾਓ .....(ਵਿਘਨ)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸੇਖੜੀ ਸਾਹਿਬ ਇੱਧਰ ਹੀ ਆ ਜਾਣ। ਉੱਧਰ ਬੈਠੇ ਕੀ ਐਕਸਪਲੇਨ ਕਰੀ ਜਾਂਦੇ ਹਨ? ਇਹ ਜੋ ਕਹਿਣਗੇ ਕਰੀ ਜਾਵਾਂਗੇ।

**ਸ਼੍ਰੀ ਅਸ਼ਵਨੀ ਸੇਖੜੀ :** ਮਜੀਠੀਆ ਸਾਹਿਬ, ਤੁਹਾਡੇ ਬਜ਼ੁਰਗ ਸਾਡੇ ਨਾਲ ਸੀ, ਤੁਸੀਂ ਪਰੇ ਚਲੇ ਗਏ ਹੋ। ਅਸੀਂ ਤਾਂ ਤੁਹਾਨੂੰ ਕਦੇ ਵੀ ਇਨਵਾਈਟ ਨਹੀਂ ਕੀਤਾ। ਤੁਸੀਂ ਉਥੇ ਬੈਠੇ ਜਿੰਨਾ ਜ਼ੋਰ ਲਾਉਣਾ ਹੈ ਲਗਾਈ ਜਾਓ, ਅਸੀਂ ਇੱਥੇ ਹੀ ਬੈਠੇ ਰਹਿਣਾ ਹੈ। ਅਸੀਂ ਆਪਣੀ ਕਾਂਗਰਸ ਪਾਰਟੀ ਦੇ ਨਾਲ ਇਸ ਦੀਆਂ ਨੀਤੀਆਂ ਪਿੱਛੇ ਹਾਂ, ਪਾਲਿਸੀ ਦੇ ਪਿਛੇ ਹਾਂ। ਇਹ ਇੱਕ ਡੈਜ਼ੀਗਨੇਟਿੰਗ ਅਫਸਰ ਬਣਾ ਰਹੇ ਹਨ। ਜਿਸ ਨਾਲ all powers have

[ ਸ਼੍ਰੀ ਅਸ਼ਵਨੀ ਸੇਖੜੀ ]

made to Sales Tax Department. ਜਿਹੜਾ ਡੈਜ਼ੀਗਨੇਟਿੰਗ ਅਫਸਰ ਹੋਵੇਗਾ ਉਹੀ ਡਿਸਾਈਡ ਕਰੇਗਾ। If the officer impounding the penalty is satisfied, ਜੇ ਅਫਸਰ ਦੇ ਮਨ ਵਿੱਚ ਆ ਗਿਆ ਕਿ ਇਸ ਨੂੰ ਖਰਾਬ ਕਰਨਾ ਹੈ, if he is satisfied, so much discretion ਇੰਨੀ ਡਿਸਕ੍ਰੀਸ਼ਨ ਤਾਂ ਮੈਂ ਕਿਤੇ ਨਹੀਂ ਪੜ੍ਹੀ। ਮੈਂ ਬਹੁਤ ਸਾਰੀਆਂ ਸਟੇਟਾਂ ਦੇ ਸੇਲਜ਼ ਟੈਕਸ ਲਾਅ ਪੜ੍ਹੇ ਹਨ ਪਰ ਇੰਨੀ ਡਿਸਕ੍ਰੀਸ਼ਨ ਮੈਂ ਕਦੇ ਨਹੀਂ ਪੜ੍ਹੀ। ਕਿਸੇ ਅਫਸਰ ਨੂੰ ਕਦੇ ਇੰਨੀਆਂ ਪਾਵਰਾਂ ਨਹੀਂ ਮਿਲੀਆਂ ਜਿੰਨੀਆਂ ਇਹ ਅਮੈਂਡਮੈਂਟ ਦੇਣ ਜਾ ਰਹੀ ਹੈ। ਇਸ ਦਾ ਮਤਲਬ ਕਲੀਅਰ ਹੈ ਕਿ ਪੰਜਾਬ ਦੀ ਮੌਜੂਦਾ ਸਰਕਾਰ ਨੂੰ ਪੰਜਾਬ ਦੀ ਟਰੇਡ ਅਤੇ ਇਕਾਨਮੀ ਨੂੰ ਚਲਾਉਣ ਵਾਲੇ ਲੋਕ, ਇੰਡਸਟ੍ਰੀਲਿਸਟ ਅਤੇ ਟਰੇਡਰਜ਼ ਜਿਹੜੇ ਕਿ ਕਰੋੜਾਂ ਰੁਪਏ ਦਾ ਰੈਵੇਨਿਊ ਇਸ ਸਰਕਾਰ ਨੂੰ ਦੇ ਰਹੇ ਹਨ, ਉਨ੍ਹਾਂ ਤੇ ਕੋਈ ਵਿਸ਼ਵਾਸ ਨਹੀਂ ਹੈ। ਇਨ੍ਹਾਂ ਨੂੰ ਸਿਰਫ ਤੇ ਸਿਰਫ ਵਿਸ਼ਵਾਸ ਉਨ੍ਹਾਂ ਅਫਸਰਾਂ ਤੇ ਹੈ ਜਿਹੜੇ ਅਫਸਰ, ਮੈਨੂੰ ਨਹੀਂ ਪਤਾ ਕਿ ਕਿੰਨੇ ਕੁ ਇਮਾਨਦਾਰ ਹਨ, ਕਿੰਨੇ ਕੁ ਸਹੀ ਹਨ, ਉਹ ਇਹੀ ਜਾਣਦੇ ਹਨ।

ਮੇਰਾ ਨੈਕਸਟ ਆਬਜੈਕਸ਼ਨ ਹੈ ਕਿ ਜਿਹੜਾ ਕਾਨੂੰਨ ਹੈ, ਇਸ ਵਿੱਚ ਇੱਕ ਨਵਾਂ ਪ੍ਰੋਵੀਜ਼ਨ ਟਾਈਮ ਬਾਰ ਕੇਸਿਜ਼ ਸਬੰਧੀ ਦਿੱਤਾ ਗਿਆ ਹੈ, ਜਿਵੇਂ ਸੇਲਜ਼ ਟੈਕਸ ਡਿਪਾਰਟਮੈਂਟ ਵਿੱਚ ਜਾਂ ਇਨਕਮ ਟੈਕਸ ਡਿਪਾਰਟਮੈਂਟ ਵਿੱਚ ਹੁੰਦਾ ਹੈ ਕਿ ਤੁਸੀਂ ਆਪਣੀ ਰਿਟਰਨ ਫਾਈਲ ਕਰੋ। ਤਿੰਨ ਸਾਲਾਂ ਦੇ ਅੰਦਰ ਉਸ ਦੀ ਅਸੈਸਮੈਂਟ ਕਰਨੀ ਹੁੰਦੀ ਹੈ। After three years, government officials don't have any right ਕਿ ਉਹ ਦੇਖਣ ਕਿ ਤੁਹਾਡਾ ਕੇਸ deemed to be assessed. ਤਿੰਨ ਸਾਲ ਬਾਅਦ ਟਾਈਮ ਬਾਰ ਕੇਸ ਹੋ ਜਾਂਦਾ ਹੈ। So now, ਪਤਾ ਨਹੀਂ ਕੀ ਜ਼ਰੂਰਤ ਪੈ ਗਈ, ਇਸ ਕਾਨੂੰਨ ਵਿੱਚ ਕਹਿੰਦੇ ਹਨ ਕਿ ਅਸੀਂ ਮਿਆਦ 6 ਸਾਲ ਤੱਕ ਰੱਖਾਂਗੇ। ਤਿੰਨ ਸਾਲ ਦੀ ਮਿਆਦ ਵਧਾ ਕੇ 6 ਸਾਲ ਤੱਕ ਕਰ ਦਿੱਤੀ ਗਈ ਹੈ। ਤੁਹਾਡੇ ਇਹੀ ਅਫਸਰ ਜਿਨ੍ਹਾਂ ਤੇ ਤੁਸੀਂ ਯਕੀਨ ਕਰਦੇ ਹੋ, ਜਿਹੜੇ ਤਿੰਨ ਸਾਲ ਵਿੱਚ ਤਾਂ ਤੁਹਾਨੂੰ ਰੈਵੇਨਿਊ ਲਿਆ ਕੇ ਨਹੀਂ ਦੇ ਸਕੇ ਤੇ ਛੇ ਸਾਲ ਵਿੱਚ ਕੀ ਲਿਆ ਕੇ ਦੇਣਗੇ? ਇਸ ਤੋਂ ਵੀ ਡੇਂਜਰਸ ਇੱਕ ਪ੍ਰੋਵੀਜ਼ਨ ਦਿੱਤੀ ਗਈ ਹੈ ਕਿ ਇਹ ਜਿਹੜਾ ਕਾਨੂੰਨ/ਪ੍ਰੋਵੀਜ਼ਨ ਹੈ, ਇਹ ਰੀਟਰੋਸਪੈਕਟਿਵਲੀ ਲਾਗੂ ਹੋਵੇਗਾ। ਸਾਲ 2006 ਅਤੇ 2007 ਦੇ ਕੇਸ ਵੀ ਖੋਲ੍ਹੇ ਜਾਣਗੇ। ਹੁਣ ਇਹ ਦੱਸਣ ਕਿ ਗੱਡੇ ਮੁਰਦੇ ਪੁੱਟਣ ਦੀ ਕੀ ਲੋੜ ਹੈ? ਟਰੇਡ ਇੰਡਸਟਰੀ ਨੇ ਰਿਟਰਨ ਭਰੀ ਹੈ, ਤੁਸੀਂ ਉਸ ਨੂੰ ਚੈੱਕ ਕਰ ਲਉ। ਤਿੰਨ ਸਾਲ ਦਾ ਸਮਾਂ ਹੈ। ਤਿੰਨ ਸਾਲ ਬੀਤ ਗਏ, ਤੁਸੀਂ ਅਸੈੱਸਮੈਂਟ ਨਹੀਂ ਕਰ ਸਕੇ। ਹੁਣ ਕਹਿੰਦੇ ਹੋ ਕਿ ਅਸੀਂ 6 ਸਾਲ ਤੱਕ ਮਿਆਦ ਵਧਾਵਾਂਗੇ। ਇਹ ਬਹੁਤ ਡੇਂਜਰਸ ਹੈ। ਇਸ ਨਾਲ ਕੁਰੱਪਸ਼ਨ ਨੂੰ ਵਾਧਾ ਮਿਲੇਗਾ। ਤਿੰਨ ਸਾਲ ਤੋਂ ਬਾਅਦ ਇਨਕਮ ਟੈਕਸ ਵੀ ਤੁਸੀਂ ਨਹੀਂ ਖੋਲ੍ਹ ਸਕਦੇ। ਇਹ ਹਿੰਦੁਸਤਾਨ ਦਾ ਕਾਨੂੰਨ ਹੈ ਕਿ ਪੰਜ ਸਾਲ ਤੋਂ ਬਾਅਦ ਤੁਸੀਂ ਕੋਈ ਰਿਕਾਰਡ ਨਹੀਂ ਰੱਖਣਾ। ਸਾਰਾ ਰਿਕਾਰਡ ਡਿਸਟਰਾਇ ਕਰਨਾ ਹੁੰਦਾ ਹੈ ਪਰ ਇਹ ਇੱਥੇ ਕਹਿ ਰਹੇ ਹਨ ਕਿ ਤੁਸੀਂ 6 ਸਾਲ ਤੱਕ ਦਾ ਰਿਕਾਰਡ ਰੱਖੋ। ਇਹ ਤਲਵਾਰ ਟਰੇਡ ਅਤੇ ਇੰਡਸਟਰੀ ਦੇ ਸਿਰ ਤੇ ਚੱਲਦੀ ਰਹੇਗੀ, ਆਮ ਸ਼ਹਿਰੀ ਤੇ ਚੱਲਦੀ ਰਹੇਗੀ ਅਤੇ ਜਿਹੜਾ

ਮਰਜ਼ੀ ਅਫਸਰ ਆਏਗਾ, ਕੰਨ ਮਰੋੜੇਗਾ ਅਤੇ ਜੋ ਮਰਜ਼ੀ ਦਿਲ ਕਰੇਗਾ ਉਹ ਕਰੇਗਾ। ਸੋ, ਇਹ ਚੀਜ਼ ਬੜੀ ਡੇਂਜਰਸ ਹੈ।

ਮੈਂ ਹਾਊਸ ਦਾ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ, ਪੇਜ਼ 7 ਤੇ ਕਲਾਜ਼ ਨੰਬਰ 10 ਤਾਂ ਹੋਰ ਵੀ ਜ਼ਿਆਦਾ ਅਜੀਬ ਕਿਸਮ ਦੀ ਹੈ। ਮੈਨੂੰ ਤਾਂ ਸਮਝ ਨਹੀਂ ਲੱਗੀ ਕਿ ਇਹ ਕਿੱਥੋਂ ਕੱਢ ਕੇ ਲਿਆਏ ਹਨ। ਕੋਈ ਪੁਲੀਟੀਕਲ ਬੰਦਾ ਇਸ ਚੀਜ਼ ਨੂੰ ਮੰਨ ਨਹੀਂ ਸਕਦਾ, ਜੋ ਇਸ ਵਿੱਚ ਕੀਤਾ ਜਾ ਰਿਹਾ ਹੈ। ਮੰਤਰੀ ਜੀ ਨੇ ਇਹ ਕਲਾਜ਼ ਪੜ੍ਹੀ ਵੀ ਹੈ ਕਿ ਨਹੀਂ, ਮੈਨੂੰ ਨਹੀਂ ਪਤਾ। ਇਸ ਵਿੱਚ ਕਹਿ ਰਹੇ ਹਨ – provided that in case a person, who has availed a refund under the star rating fast track refund scheme, as the case may be, is subsequently found to have willfully or fraudulently claimed refund, which is not due to him, he shall be liable to pay penalty, subject to the maximum of the 5 times. ਤੁਸੀਂ ਉਸ ਤੇ ਪੰਜ ਗੁਣਾਂ ਵੱਧ ਪੈਨਲਟੀ ਲਾਉਣ ਲੱਗੇ ਹੋ। ਜੇ ਕਿਸੇ ਨੇ ਗਲਤੀ ਕੀਤੀ ਹੈ ਜਾਂ ਅਨਵਿਲਫੁਲੀ, ਬਿਨਾ ਦੇਖੇ ਜਾਂ ਸੋਚੇ ਸਮਝੇ ਰਿਫੰਡ ਹੋ ਗਏ ਤਾਂ ਡਬਲ ਚਾਰਜ ਕਰ ਲਉ ਪਰ ਤੁਸੀਂ ਤਾਂ ਉਸ ਤੇ ਪੰਜ ਗੁਣਾਂ ਵੱਧ ਪੈਨਲਟੀ ਲਾਉਣਾ ਚਾਹੁੰਦੇ ਹੋ। ਅਫਸਰ ਆਪ ਵੀ ਕਈ ਵਾਰ ਗਲਤੀ ਕਰਦੇ ਹਨ। ਜੇਕਰ ਕਿਸੇ ਨੇ ਰਿਟਰਨ ਫਾਈਲ ਕੀਤੀ ਹੈ, ਉਸ ਨੂੰ ਤੁਸੀਂ ਚੈੱਕ ਭੇਜ ਦਿੱਤਾ ਕਿ ਇਹ ਤੁਹਾਡਾ ਰਿਫੰਡ ਬਣਦਾ ਹੈ, ਪਰ ਉਸ ਤੋਂ ਬਾਅਦ ਕੀ ਹੋਵੇਗਾ ਕਿ ਪੰਜ ਗੁਣਾਂ ਫਿਰ ਉਸੇ ਤੋਂ ਹੀ ਮੰਗਣਾ ਸ਼ੁਰੂ ਕਰ ਦਿਉਗੇ। ਇਸ ਦੇ ਨਾਲ ਹੀ ਤੁਸੀਂ ਉਸ ਤੋਂ ਇੰਟਰੈਸਟ ਵੀ ਮੰਗ ਰਹੇ ਹੋ। I could understand ਕਿ ਕਿਸੇ ਨੇ ਗਲਤ ਰਿਫੰਡ ਲਿਆ ਹੈ ਤਾਂ ਸਰਕਾਰ ਕਹੇ ਕਿ ਡਬਲ ਪੈਸੇ ਭਰੋ, I could also understand ਕਿ ਜਿਹੜਾ ਪੈਸਾ ਦੇਣਾ ਸੀ ਉਸ ਤੇ ਵਿਆਜ ਵੀ ਦਿਓ ਪਰ ਨਹੀਂ ਪੰਜ ਗੁਣਾਂ ਪੈਨਲਟੀ ਅਤੇ ਉਸ ਤੇ ਪੀਨਲ ਇੰਟਰੈਸਟ ਰੱਖਿਆ ਗਿਆ ਹੈ। ਅਜਿਹੇ ਪ੍ਰੋਵੀਜ਼ਨਜ਼ ਬਹੁਤ ਡੇਂਜਰਸ ਹਨ।

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਇਕਾਨਮੀ ਬਾਰੇ ਕਾਂਗਰਸ ਪਾਰਟੀ ਪੂਰੀ ਤਰ੍ਹਾਂ ਚਿੰਤਤ ਹੈ। ਅਸੀਂ ਸਰਕਾਰ ਦੇ ਮੋਢੇ ਨਾਲ ਮੋਢਾ ਜੋੜ ਕੇ ਪੰਜਾਬ ਦੀ ਇਕਾਨਮੀ ਨੂੰ ਰਾਈਜ਼ ਕਰਨਾ ਚਾਹੁੰਦੇ ਹਾਂ ਕਿਉਂਕਿ ਸਾਨੂੰ ਪਤਾ ਹੈ ਮੁਲਾਜ਼ਮਾਂ ਦੀਆਂ ਤਨਖਾਹਾਂ ਨਹੀਂ ਦਿੱਤੀਆਂ ਜਾ ਰਹੀਆਂ। ਸਾਨੂੰ ਪਤਾ ਹੈ ਕਿ ਸੋਸ਼ਲ ਸਕਿਉਰਿਟੀ ਸਕੀਮਜ਼ ਨਹੀਂ ਚੱਲ ਰਹੀਆਂ ਕਿਉਂਕਿ ਸਰਕਾਰ ਕੋਲ ਪੈਸਾ ਨਹੀਂ ਹੈ ਪਰ ਜੇ ਇਹੋ ਜਿਹੇ ਕਾਨੂੰਨ ਲੈ ਕੇ ਆਓਗੇ ਤਾਂ ਡੈਫੀਨੇਟਲੀ ਪੰਜਾਬ ਵਿੱਚ ਕੋਈ ਇੰਡਸਟਰੀ ਨਹੀਂ ਲਗਾਵੇਗਾ।

**Mr. Speaker :** Thank you.

**ਸ਼੍ਰੀ ਅਸ਼ਵਨੀ ਸੇਖੜੀ :** ਪੰਜਾਬ ਵਿੱਚ ਕੋਈ ਟਰੇਡ ਨਹੀਂ ਚੱਲੇਗਾ। ਇਹ ਕਾਲਾ ਕਾਨੂੰਨ ਹੈ। ਮੈਂ ਇਸ ਪਾਵਨ ਹਾਊਸ ਵਿੱਚ ਕਾਂਗਰਸ ਪਾਰਟੀ ਵੱਲੋਂ ਅਤੇ ਆਪਣੇ ਵੱਲੋਂ ਜਾਤੀ ਤੌਰ ਤੇ ਅਪੀਲ ਕਰਦਾ ਹਾਂ ਕਿ ਮੈਂ ਖੁਦ ਟਰੇਡ ਇੰਡਸਟਰੀ ਨੂੰ ਸਮਝਦਾ ਹਾਂ, ਉਨ੍ਹਾਂ ਦੀ ਪਲਸ ਨੂੰ ਸਮਝਦਾ ਹਾਂ। ਇਸ ਅਮੈਂਡਮੈਂਟ ਨੂੰ ਵਾਪਸ ਲਿਆ ਜਾਵੇ ਜਾਂ ਇਸ ਤੇ ਮੁੜ ਵਿਚਾਰ ਕੀਤਾ ਜਾਵੇ ਅਤੇ ਬੇਸ਼ੱਕ ਵਿਚਾਰ ਕਰਨ ਉਪਰੰਤ ਅਗਲੇ ਸੈਸ਼ਨ ਵਿੱਚ ਦੁਬਾਰਾ

[ ਸ਼੍ਰੀ ਅਸ਼ਵਨੀ ਸੇਖੜੀ ]

ਇਸ ਨੂੰ ਲੈ ਆਉਣਾ ਪਰ ਫਿਲਹਾਲ ਇਸ ਨੂੰ ਨਾ ਲਿਆਓ, ਨਹੀਂ ਤਾਂ ਕਿਸੇ ਨੇ ਆਪਣੇ ਪੰਜਾਬ ਵਿੱਚ ਕੋਈ ਇੰਡਸਟਰੀ ਵਗੈਰਾ ਨਹੀਂ ਲਗਾਉਣੀ। Thank you very much.

**ਸ਼੍ਰੀ ਸੁਨੀਲ ਜਾਖੜ (ਅਬੋਹਰ) :** ਸਪੀਕਰ ਸਾਹਿਬ, ਇਸ ਅਮੈਂਡਮੈਂਟ ਦੀ ਐਕਸਪਲੇਨੇਸ਼ਨ ਵਿੱਚ ਲਿਖਿਆ ਹੈ- a taxable person who imports goods into the state shall pay tax in advance. ਬੇਸਿਕ ਆਈਡੀਆ ਜਾਂ ਐਡਵਾਂਸ ਟੈਕਸ ਕਹਿ ਲਓ, ਅਮੈਂਡਮੈਂਟ ਕਹਿ ਲਓ, idea is to collect money upfront. ਇਸ ਕਾਰਨ ਸਟੇਟਸ ਨੂੰ ਆਲਰੇਡੀ ਪ੍ਰਾਬਲਮਜ਼ ਆ ਰਹੀਆਂ ਹਨ ਅਤੇ ਮੇਰਾ ਖਿਆਲ ਹੈ ਕਿ ਇਸੇ ਕਰਕੇ ਤੁਸੀਂ ਵੈਟ ਰਿਫੰਡ ਨੂੰ ਕੋਈ ਫੰਡ ਬਣਾਉਣ ਦੀ ਗੱਲ ਸੋਚ ਰਹੇ ਸੀ। That is a problem. ਅੱਜ ਜਵਾਬ ਦੇਣ ਵਾਸਤੇ ਜਦੋਂ ਮੰਤਰੀ ਜੀ ਬੋਲਣਗੇ ਤਾਂ atleast he should tell the House ਕਿ ਕਿੰਨਾ ਪੈਸਾ ਰਿਫੰਡ ਦਾ ਬਕਾਇਆ ਪਿਆ ਹੈ। ਜਦੋਂ ਇਹ ਟੈਕਸ ਐਡਵਾਂਸ ਵਿੱਚ ਲੈਣ ਲੱਗ ਜਾਣਗੇ ਤਾਂ ਉਸ ਦਾ ਐਡਵਰਸ ਅਫੈਕਟ ਪਵੇਗਾ। ਅਸ਼ਵਨੀ ਸੇਖੜੀ ਜੀ ਨੇ ਇਹ ਤਫਸੀਲ ਨਾਲ ਦੱਸ ਦਿੱਤਾ ਹੈ।

ਸਰਕਾਰ ਦੀ ਮਨਸ਼ਾ ਹੀ ਇਹ ਬਣ ਗਈ ਹੈ ਕਿ ਹਰ ਇਕ ਚੀਜ਼ ਐਡਵਾਂਸ ਤੇ ਲੈ ਲਓ। ਚਾਹੇ ਇਲੈਕਟ੍ਰੀਸਿਟੀ ਚਾਰਜਿਜ਼ ਹਨ ਉਹ ਵੀ ਐਡਵਾਂਸ ਵਿੱਚ ਹੀ ਲੈ ਲਓ। ਇਹ ਵੀ ਤੁਸੀਂ ਐਡਵਾਂਸ ਵਿੱਚ ਹੀ ਲੈਣ ਲੱਗ ਪਏ ਹੋ। ਇਸ ਗੱਲ ਦਾ ਬਾਕੀ ਇੰਡਸਟਰੀ ਤੇ ਕੀ ਅਸਰ ਪੈਂਦਾ ਹੈ, In general ਸੇਖੜੀ ਜੀ ਨੇ ਦੱਸ ਦਿੱਤਾ ਹੈ, ਮੈਂ ਤਾਂ ਪਰਟੀਕੁਲਰ ਸਾਡੇ ਇਲਾਕੇ ਦੀ ਜਿਹੜੀ ਜਿਨਿੰਗ ਐਂਡ ਪ੍ਰੈਸਿੰਗ ਵਾਲੀ ਕਾਟਨ ਇੰਡਸਟਰੀ ਹੈ, ਇਸ ਬਾਰੇ ਗੱਲ ਕਰਾਂਗਾ। ਸਾਡੇ ਕੋਲ ਪੰਜਾਬ ਦੇ ਵਿੱਚ ਕੁੱਲ 312 ਜਿਨਿੰਗ ਐਂਡ ਪ੍ਰੈਸਿੰਗ ਕਾਟਨ ਇੰਡਸਟਰੀਜ਼ ਹਨ। ਜਿਨ੍ਹਾਂ ਵਿੱਚੋਂ 165 ਚੱਲ ਰਹੀਆਂ ਹਨ। ਇਸ ਅਮੈਂਡਮੈਂਟ ਨਾਲ ਉਹ ਕਿਵੇਂ ਇਫੈਕਟ ਹੁੰਦੀਆਂ ਹਨ ਇਹ ਤੁਹਾਡੇ ਸ਼ੈਡਿਊਲ ਐਕਟ ਵਿੱਚ ਲਿਖਿਆ ਹੈ। ਜਦੋਂ ਉਹ ਸਪਿਨਿੰਗ ਮਿੱਲਾਂ ਵਾਲੇ ਆਪਣਾ ਸਮਾਨ ਵੱਡੀਆਂ ਮਿੱਲਾਂ ਨੂੰ ਵੇਚਦੇ ਹਨ ਤਾਂ ਉਦੋਂ ਉਨ੍ਹਾਂ ਨੂੰ ਪੂਰੇ ਦਾ ਪੂਰਾ ਰਿਫੰਡ ਹੋ ਜਾਂਦਾ ਹੈ ਪਰ once they sell their product outside the State ਉਨ੍ਹਾਂ ਨੂੰ ਸਿਰਫ ਸੀ.ਐਸ.ਟੀ. ਰਿਫੰਡ ਹੁੰਦਾ ਹੈ, ਜਿਹੜਾ ਕਿ 2% ਹੈ। ਸਰਕਾਰ ਇੰਨੇ ਅਰਸੇ ਤੋਂ ਉਨ੍ਹਾਂ ਦਾ ਤਿੰਨ ਪਰਸੈਂਟ ਐਡਵਾਂਸ ਟੈਕਸ ਲਈ ਬੈਠੀ ਹੈ। ਉਹ ਹਮੇਸ਼ਾ ਆ ਕੇ ਇੱਥੇ ਮਿਲਦੇ ਹਨ। ਮੇਰਾ ਖਿਆਲ ਹੈ ਕਿ ਚਾਰ-ਪੰਜ ਦਿਨ ਪਹਿਲਾਂ ਹੀ ਉਨ੍ਹਾਂ ਦਾ ਕੋਈ ਡੈਲੀਗੇਸ਼ਨ ਤੁਹਾਨੂੰ ਆ ਕੇ ਮਿਲ ਕੇ ਗਿਆ ਹੈ ਜਾਂ ਸੀ.ਐਮ. ਸਾਹਿਬ ਨੂੰ ਮਿਲ ਕੇ ਗਿਆ ਹੈ। ਉਨ੍ਹਾਂ ਨੂੰ ਹਰ ਵਾਰੀ ਕਿਹਾ ਜਾਂਦਾ ਹੈ ਕਿ ਹੁਣ ਤੁਹਾਡਾ ਕੰਮ ਕਰ ਦਿੰਦੇ ਹਾਂ। I believe this is not going to be a very productive thing. May be there are resource constraints, government may be facing crunch, please find some other ways and means. ਸਾਰਿਆਂ ਉੱਪਰ ਐਡਵਾਂਸ ਟੈਕਸ ਵਾਲਾ ਇਹ ਜਿਹੜਾ ਕੰਮ ਚੱਲ ਪਿਆ ਹੈ that is why I oppose it. It is detrimental to the growth of the Industry in Punjab and we strongly oppose it.

**ਸ਼੍ਰੀ ਦੀਪ ਮਲਹੋਤਰਾ (ਫਰੀਦਕੋਟ) :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ

ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਬਿਲ ਤੇ ਬੋਲਣ ਵਾਸਤੇ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਇਹ ਬਿਲ ਕੋਈ ਟੈਕਸ ਵਧਾਉਣ ਵਾਸਤੇ ਨਹੀਂ ਲਗਾਇਆ ਗਿਆ। ਜਿਹੜਾ ਪਹਿਲਾਂ ਇਕ ਐਂਟਰੀ ਟੈਕਸ ਹੁੰਦਾ ਸੀ ਉਸ ਨੂੰ ਐਡਵਾਂਸ ਟੈਕਸ ਦੇ ਰੂਪ ਵਿੱਚ ਲਿਆ ਗਿਆ ਹੈ। 30,000 ਆਈਟਮਾਂ ਜਿਹੜੀਆਂ ਸਾਰੇ ਪੰਜਾਬ ਵਿੱਚ ਆਉਂਦੀਆਂ ਹਨ, ਉਨ੍ਹਾਂ ਵਿੱਚੋਂ 30 ਆਈਟਮਾਂ ਤੇ ਇਹ ਟੈਕਸ ਲੱਗਿਆ ਹੈ। 30 ਆਈਟਮਾਂ ਤੇ ਟੈਕਸ ਲਗਾਉਣ ਨਾਲ ਸਰਕਾਰ ਨੂੰ ਕੋਈ ਜ਼ਿਆਦਾ ਆਮਦਨ ਨਹੀਂ ਹੋਣੀ ਪਰ ਇਕ ਓਪਰੇਟਿਵ ਸਿਸਟਮ ਆ ਜਾਣਾ ਹੈ। ਇਸ ਤੋਂ ਵੱਡੀ ਗੱਲ, ਅੱਜ ਤੱਕ ਆਪਾਂ ਜਿਸ ਸ਼ਹਿਰ ਵਿੱਚ ਜਿਹੜੀ ਜਗ੍ਹਾ ਜਾਂਦੇ ਸੀ ਉਥੇ ਇਹੀ ਮਸਲਾ ਉਠਦਾ ਸੀ ਕਿ ਵੈਟ ਦੇ ਰਿਫੰਡ ਡੀਲੇਅ ਹੁੰਦੇ ਹਨ। ਉਪ ਮੁੱਖ ਮੰਤਰੀ ਜੀ ਨੇ ਇਸ ਗੱਲ ਨੂੰ ਵਿਚਾਰਦੇ ਹੋਏ ਹੀ ਇਹ ਨਵੀਂ ਨੀਤੀ ਬਣਾਈ ਹੈ ਕਿ ਵੈਟ ਦਾ ਇਕ ਨਵਾਂ ਕਾਰਪਸ ਫੰਡ ਬਣਾਇਆ ਜਾਵੇਗਾ ਅਤੇ ਜਿਹੜੀ ਵੀ ਐਡਵਾਂਸ ਟੈਕਸ ਦੇ ਰੂਪ ਵਿੱਚ ਕੁਲੈਕਸ਼ਨ ਹੋਵੇਗੀ ਉਹ ਸਰਕਾਰ ਦੇ ਖਜ਼ਾਨੇ ਵਿੱਚ ਨਹੀਂ ਜਾਵੇਗੀ। ਉਸ ਪੈਸੇ ਵਿੱਚੋਂ ਪਹਿਲਾਂ ਵਪਾਰੀਆਂ ਦੇ ਵੈਟ ਦੇ ਰਿਫੰਡ ਦਿੱਤੇ ਜਾਣਗੇ। ਉਸ ਤੋਂ ਬਾਅਦ ਜੇਕਰ 30 ਤਰੀਕ ਨੂੰ ਕੋਈ ਰਕਮ ਬਚਦੀ ਹੈ ਤਾਂ ਉਹ ਖਜ਼ਾਨੇ ਵਿੱਚ ਜਾਵੇਗੀ। ਦੇਖੋ, ਹਰ ਚੀਜ਼ ਨੂੰ ਕ੍ਰਿਟੀਸਾਈਜ਼ ਨਾ ਕਰੀਏ, ਜੇ ਕੋਈ ਚੰਗੀ ਚੀਜ਼ ਹੈ ਤਾਂ ਉਸ ਦੀ ਸ਼ਲਾਘਾ ਜ਼ਰੂਰ ਕਰਨੀ ਚਾਹੀਦੀ ਹੈ। ਵਪਾਰੀਆਂ ਦਾ ਕਿਸੇ ਵੀ ਕਾਰਨ ਕਰਕੇ ਜਿਹੜਾ ਵੈਟ ਦਾ ਰਿਫੰਡ ਡੀਲੇਅ ਹੁੰਦਾ ਸੀ ਹੁਣ ਉਸ ਵਾਸਤੇ ਮਹੀਨੇ-ਡੇਢ ਮਹੀਨੇ ਵਿਚ ਜਦੋਂ ਹੀ ਇਹ ਸਿਸਟਮ ਬਣ ਜਾਵੇਗਾ ਤਾਂ ਕਿਸੇ ਵੀ ਵਪਾਰੀ ਨੂੰ ਅਜਿਹੀ ਕੋਈ ਵੀ ਮੁਸ਼ਕਲ ਨਹੀਂ ਆਵੇਗੀ।

ਦੂਜੀ ਗੱਲ ਜਿਹੜੀ ਤੁਸੀਂ ਵੈਟ ਉਤੇ ਪੈਨਲਟੀ ਦੀ ਗੱਲ ਕੀਤੀ ਹੈ, ਮੁਆਫ ਕਰਨਾ, ਸੇਖੜੀ ਸਾਹਿਬ ਮੇਰੇ ਸੀਨੀਅਰ ਮੈਂਬਰ ਹਨ, ਐਕਟ ਵਿੱਚ ਲਿਖਿਆ ਹੈ ਕਿ ਵੈਟ ਦਾ ਰਿਫੰਡ 60 ਦਿਨਾਂ ਦੇ ਵਿੱਚ ਵਿੱਚ ਦੇਣਾ ਹੈ, ਇਸ ਉਤੇ ਕੀ ਚੀਜ਼ ਹੈ? ਉਪ ਮੁੱਖ ਮੰਤਰੀ ਸਾਹਿਬ ਨੇ ਇਹ ਅਮੈਂਡਮੈਂਟ ਇਸ ਕਰਕੇ ਕੀਤੀ ਹੈ ਤਾਂ ਕਿ ਇਕ ਵਪਾਰੀ ਜਿਹੜਾ ਆਪਣੀ ਸਰਟੀਫਿਕੇਸ਼ਨ ਡਿਪਾਰਟਮੈਂਟ ਨੂੰ ਦਿੰਦਾ ਹੈ ਕਿ ਮੈਂ ਪਿਛਲੇ 10 ਸਾਲ ਤੋਂ ਇਹੀ ਕੰਮ ਕਰ ਰਿਹਾ ਹਾਂ। ਮੇਰਾ ਪਿਛਲਾ ਟੈਕਸ ਇੰਨਾ ਬਣਦਾ ਹੈ ਅਤੇ ਰਿਫੰਡ ਇੰਨਾ ਬਣਦਾ ਹੈ। ਸਰਟੀਫਿਕੇਸ਼ਨ ਦੇਣ ਤੋਂ 15 ਦਿਨਾਂ ਦੇ ਅੰਦਰ ਅੰਦਰ ਉਹ ਵਪਾਰੀ ਆਪਣਾ ਰਿਫੰਡ ਲੈ ਸਕਦਾ ਹੈ। ਜੇਕਰ ਇਕ ਵਪਾਰੀ ਆਪ ਹੀ ਵਿਭਾਗ ਨੂੰ ਸੈਟਿਸਫਾਈ ਕਰਵਾ ਦਿੰਦਾ ਹੈ ਕਿ ਉਹ ਕਿੰਨਾ ਪੁਰਾਣਾ ਵਪਾਰੀ ਹੈ, ਕਿੰਨੇ ਉਸ ਦੇ ਪੁਆਇੰਟ ਬਣਦੇ ਹਨ; ਕਿੰਨਾ ਉਸ ਨੇ ਟੈਕਸ ਦਿੱਤਾ ਹੈ, ਆਪਣੇ ਬਾਰੇ ਕੰਪਲੀਟ ਜਾਣਕਾਰੀ ਦੇ ਦਿੰਦਾ ਹੈ ਤਾਂ ਉਸ ਵਾਸਤੇ ਵੀ ਰੇਟਿੰਗ ਮੁਕੱਰਰ ਕੀਤੀ ਜਾਣੀ ਹੈ। 5 ਸਟਾਰ, 4 ਸਟਾਰ ਜਾਂ 3 ਸਟਾਰ ਰੇਟਿੰਗ ਮੁਤਾਬਿਕ ਉਹ 15 ਦਿਨਾਂ ਵਿਚ, 25 ਦਿਨਾਂ ਵਿਚ ਜਾਂ 35 ਦਿਨਾਂ ਵਿਚ ਆਪਣਾ ਰਿਫੰਡ ਡਿਪਾਰਟਮੈਂਟ ਕੋਲੋਂ ਮੰਗ ਸਕਦਾ ਹੈ। ਸਪੀਕਰ ਸਾਹਿਬ, ਮੈਂ ਵਿਰੋਧੀ ਧਿਰ ਦੇ ਮੈਂਬਰ ਸਹਿਬਾਨ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੀਆਂ ਤਕਰੀਬਨ ਸਾਰੀਆਂ ਸਟੇਟਾਂ ਵਿਚ ਵੈਟ ਲੱਗਾ ਹੋਇਆ ਹੈ। ਤੁਸੀਂ ਕਹਿੰਦੇ ਹੋ ਕਿ ਡਿਪਟੀ ਸੀ.ਐਮ. ਬਾਹਰ ਜਾਂਦੇ ਹਨ ਤਾਂ ਵਪਾਰੀ ਗੱਲਾਂ ਕਰਦੇ ਹਨ ਕਿ ਇਥੋਂ ਦੀ ਕੋਈ ਇੰਡਸਟਰੀ ਬੰਦ ਕਰਨੀ ਹੈ। ਮੈਂ ਕਹਿਣਾ

[ ਸ਼੍ਰੀ ਦੀਪ ਮਲਹੋਤਰਾ ]

ਚਾਹੁੰਦਾ ਹਾਂ ਕਿ ਉਹ ਵਪਾਰੀਆਂ ਨੂੰ ਰਿਫੰਡ ਦੇਣ ਵਾਸਤੇ, ਵਪਾਰੀਆਂ ਨੂੰ ਇਨਸੈਂਟਿਵ ਦੇਣ ਵਾਸਤੇ ਇਹ ਕਰ ਰਹੇ ਹਨ। ਇਸ ਨਾਲ ਰਿਫੰਡ ਦੀ ਬਹੁਤ ਵੱਡੀ ਪ੍ਰਾਬਲਮ ਦੂਰ ਹੋ ਜਾਵੇਗੀ। ਇਸ ਕਰਕੇ ਮੈਂ ਇਸ ਗੱਲ ਦੀ ਡਿਪਟੀ ਸੀ.ਐਮ. ਸਾਹਿਬ ਨੂੰ ਵਧਾਈ ਦਿੰਦਾ ਹਾਂ। ਵਪਾਰੀ ਆਪਣੇ ਮਨ ਵਿਚ ਕੋਈ ਖਦਸ਼ਾ ਨਾ ਰੱਖਣ। ਉਨ੍ਹਾਂ ਨੂੰ ਐਕਸਾਈਜ਼ ਦੁਫਤਰ ਵਿਚ ਰਿਫੰਡ ਲੈਣ ਲਈ ਵੀ ਨਹੀਂ ਜਾਣਾ ਪਵੇਗਾ। ਇਹ ਰਿਫੰਡ ਵਪਾਰੀਆਂ ਨੂੰ ਈ. ਸਿਸਟਮ ਰਾਹੀਂ ਮਿਲਣੇ ਹਨ। ਜੇਕਰ ਕੋਈ ਪੈਸਾ ਜਮ੍ਹਾਂ ਹੋਣਾ ਹੈ ਤਾਂ ਵੀ ਈ. ਸਿਸਟਮ ਨਾਲ ਹੀ ਜਮ੍ਹਾਂ ਹੋਣਾ ਹੈ। ਸੋ, ਇਸ ਗੱਲ ਦੀ ਵਿਰੋਧਤਾ ਨਾ ਕਰੀਏ ਅਤੇ ਜਿਹੜੀ ਚੀਜ਼ ਸ਼ਲਾਘਾਯੋਗ ਹੈ, ਉਸ ਦੀ ਸ਼ਲਾਘਾ ਕਰੀਏ।

ਦੂਸਰਾ, ਜਿਹੜੀ ਟਾਈਮ ਵਧਾਉਣ ਦੀ ਗੱਲ ਕੀਤੀ ਹੈ ਕਿ 3 ਸਾਲ ਤੋਂ ਵਧਾ ਕੇ 6 ਸਾਲ ਦਾ ਸਮਾਂ ਕਰ ਦਿੱਤਾ ਗਿਆ ਹੈ। ਅਜਿਹਾ ਇਸ ਕਰਕੇ ਕਿਉਂਕਿ ਵਪਾਰੀਆਂ ਨੂੰ ਇਕ ਦਿੱਕਤ ਆਉਂਦੀ ਸੀ ਕਿ ਜਦੋਂ ਤਿੰਨ ਸਾਲ ਦੇ ਕੇਸ ਅਸੈਸਮੈਂਟ ਵਾਸਤੇ ਅਫਸਰਾਂ ਕੋਲ ਜਾਂਦੇ ਹਨ ਤਾਂ ਵਪਾਰੀਆਂ ਨੂੰ ਸੀ-ਫਾਰਮ ਤੇ ਐਫ-ਫਾਰਮ ਅਫਸਰਾਂ ਨੂੰ ਦੇਣਾ ਹੁੰਦਾ ਹੈ ਤਦ ਟੈਕਸ ਦੀ ਰਿਫੰਡ ਮਿਲਦੀ ਹੈ। ਜਦੋਂ ਬਾਹਰਲੀਆਂ ਪਾਰਟੀਆਂ ਤੋਂ ਸਾਨੂੰ ਸੀ ਤੇ ਐਫ- ਫਾਰਮ ਨਹੀਂ ਮਿਲਦੇ ਤਾਂ ਅਫ਼ਸਰ ਸਾਡੇ ਟੈਕਸ ਦੀ ਅਡੀਸ਼ਨ ਕਰ ਦਿੰਦੇ ਹਨ। ਉਸ ਵਜ੍ਹਾ ਕਰਕੇ ਟਾਈਮ ਦੀ ਐਕਸਟੈਂਸ਼ਨ ਕੀਤੀ ਗਈ ਹੈ। ਪਹਿਲਾਂ ਇਹ ਐਕਸਟੈਨਸ਼ਨ ਕਮਿਸ਼ਨਰ ਸਾਹਿਬ ਕੋਲੋਂ ਜਾ ਕੇ ਲੈਣੀ ਪੈਂਦੀ ਸੀ। ਜੇਕਰ ਕੋਈ ਵਪਾਰੀ ਇਹ ਕਹਿੰਦਾ ਹੈ ਕਿ ਉਸ ਨੇ ਫਲਾਣੀ ਚੀਜ਼ ਐਕਸਪੋਰਟ ਕੀਤੀ ਹੈ ਪਰ ਮੇਰੇ ਸੀ-ਫਾਰਮ ਤੇ ਐਫ-ਫਾਰਮ ਕਿਸੇ ਕਾਰਨ ਕਰਕੇ ਲੇਟ ਹਨ। ਉਸ ਨੂੰ ਸੀ-ਫਾਰਮ ਤੇ ਐਫ-ਫਾਰਮ ਜ਼ਰੂਰ ਦੇਣਾ ਪਵੇ ਗਾ ਤਾਂ ਜੋ ਉਸ ਉਤੇ ਟੈਕਸ ਨਾ ਲੱਗੇ। ਅਗਲੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਆਪਾਂ ਸਾਰੇ ਜਿੰਨੇ ਇਥੇ ਬੈਠੇ ਹਾਂ, ਅਸੀਂ ਸਾਰੇ ਟੀ.ਡੀ.ਐਸ. ਕਟਾਉਂਦੇ ਹਾਂ। ਇਹ ਐਡਵਾਂਸ ਟੈਕਸ ਦੇ ਰੂਪ ਵਿਚ ਕੱਟਿਆ ਜਾਂਦਾ ਹੈ। ਆਪਾਂ ਤਾਂ ਵਿਰੋਧ ਕਰਨ ਵਾਲੀ ਗੱਲ ਕਰਦੇ ਹਾਂ। ਪਹਿਲਾਂ ਜਿਹੜਾ ਐਂਟਰੀ ਟੈਕਸ ਹੁੰਦਾ ਸੀ, ਉਹ ਵਪਾਰੀ ਨੂੰ ਸਾਰਾ ਮੁਜਰਾਈ ਨਹੀਂ ਮਿਲਦਾ ਸੀ? ਹੁਣ ਇਹ ਜਿਹੜਾ ਐਡਵਾਂਸ ਟੈਕਸ ਹੈ, ਉਹ 100% ਵਪਾਰੀ ਨੂੰ ਮੁਜਰਾਈ ਮਿਲੇਗਾ। (ਵਿਘਨ)

**ਮਾਨਯੋਗ ਸਪੀਕਰ :** ਉਨ੍ਹਾਂ ਨੂੰ ਡਿਸਟਰਬ ਨਾ ਕੀਤਾ ਜਾਵੇ। ਪਲੀਜ਼ ਤੁਸੀਂ ਕਨਕਲੂਡ ਕਰੋ।

**ਸ਼੍ਰੀ ਦੀਪ ਮਲਹੋਤਰਾ :** ਤੁਸੀਂ ਮੈਨੂੰ ਇਕ ਮਿੰਟ ਦਿਉ ਜੀ। ਪਹਿਲਾਂ ਵਪਾਰੀਆਂ ਨੂੰ ਸਾਰੀਆਂ ਮੱਦਾਂ ਤੇ ਟੈਕਸ ਦੀ ਵਾਪਸੀ ਨਹੀਂ ਮਿਲਦੀ ਸੀ ਲੇਕਿਨ ਐਡਵਾਂਸ ਟੈਕਸ 100% ਉਸ ਨੂੰ ਮੁਜਰਾਈ ਮਿਲਣਾ ਹੈ। ਸੋ, ਇਸ ਗੱਲ ਦਾ ਵਪਾਰੀ ਵਰਗ ਨੂੰ ਫਾਇਦਾ ਹੋਵੇਗਾ ਨਾ ਕਿ ਨੁਕਸਾਨ ਹੋਵੇਗਾ। ਦੂਸਰਾ, ਡਿਪਟੀ ਮੁੱਖ ਮੰਤਰੀ ਸਾਹਿਬ ਨੇ ਜਿਹੜਾ ਇਕ ਪ੍ਰੋਗਰਾਮ ਬਣਾਇਆ ਹੈ ਕਿ ਜਿਹੜੇ ਵਪਾਰੀ ਜਾਂ ਇੰਡਸਟ੍ਰੀਲਿਸਟ honest and highest tax paid ਹਨ ਉਨ੍ਹਾਂ ਨੂੰ ਜ਼ਿਲ੍ਹਾਵਾਈਜ਼ ਸਨਮਾਨਿਤ ਕੀਤਾ ਜਾਵੇਗਾ, ਉਸ ਵਾਸਤੇ ਮੈਂ ਇਨ੍ਹਾਂ ਦਾ ਖਾਸ ਧੰਨਵਾਦ ਕਰਦਾ ਹਾਂ। ਅੰਗਰੇਜ਼ਾਂ ਦੇ ਜ਼ਮਾਨੇ ਵਿਚ ਤਾਂ ਸੁਣਿਆ ਸੀ ਕਿ ਇਨਕਮ

ਟੈਕਸ ਵਾਲੇ ਨੂੰ ਸਰਕਾਰ ਸਨਮਾਨਿਤ ਕਰਦੀ ਸੀ ਪਰ ਅੱਜ ਇੰਡੀਆ ਵਿਚ ਕੋਈ ਵੀ ਸਟੇਟ ਵਪਾਰੀ ਨੂੰ ਇਸ ਤਰ੍ਹਾਂ ਸਨਮਾਨਿਤ ਨਹੀਂ ਕਰਦੀ।

ਸਪੀਕਰ ਸਾਹਿਬ, ਮੇਰੀਆਂ ਇਕ-ਦੋ ਸੁਜੈਸ਼ਨਾਂ ਹਨ। ਕਿਸੇ ਵਪਾਰੀ ਨੂੰ ਇੰਟਰ ਸਟੇਟ ਬੈਰੀਅਰ ਉਤੇ ਕਿਸੇ ਕਾਰਨ ਕਰਕੇ ਉਸ ਦੇ ਵਹੀਕਲ ਤੇ ਜਿਸ ਦਾ ਕਿ ਉਸ ਨੇ ਟੈਕਸ ਦੇਣਾ ਹੈ, ਉਸ ਨੂੰ ਉਥੇ ਦੇਰੀ ਨਹੀਂ ਹੋਣੀ ਚਾਹੀਦੀ ਕਿਉਂਕਿ ਉਸ ਨੇ ਕਈ ਲੋਕਾਂ ਨਾਲ ਕੁਮਿਟਮੈਂਟਸ ਕੀਤੀਆਂ ਹੁੰਦੀਆਂ ਹਨ ਕਿ ਮੈਂ ਮਾਲ ਇਸ ਟਾਈਮ ਤੇ ਪਹੁੰਚਾ ਦਿਆਂਗਾ ਜਾਂ ਕਈ ਵਾਰੀ ਟਰੱਕ ਵਿੱਚ ਪੈਰੀਸ਼ੇਬਲ ਵਸਤੂਆਂ ਹੁੰਦੀਆਂ ਹਨ। ਇਸ ਲਈ ਉਨ੍ਹਾਂ ਵਾਸਤੇ 1-2 ਘੰਟੇ ਦੇ ਵਿਚ ਡਿਪਾਰਟਮੈਂਟ ਵੱਲੋਂ ਕਲੀਅਰੈਂਸ ਦੇਣ ਦੀ ਪ੍ਰੋਵੀਜ਼ਨ ਕੀਤੀ ਜਾਣੀ ਚਾਹੀਦੀ ਹੈ। ਇਸ ਗੱਲ ਵਾਸਤੇ ਮੈਂ ਉਪ ਮੁੱਖ ਮੰਤਰੀ ਜੀ ਨੂੰ ਜ਼ਰੂਰ ਬੇਨਤੀ ਕਰਾਂਗਾ। ਉਨ੍ਹਾਂ ਦਾ ਸੁਪਨਾ ਹੈ ਕਿ ਪੂਰੇ ਪੰਜਾਬ ਵਿੱਚ ਈ. ਸਿਸਟਮ ਲਾਗੂ ਕਰਨਾ ਹੈ। ਜਿਹੜਾ ਵਪਾਰੀ ਦਾ ਵੈਟ ਦਾ ਰਿਫੰਡ ਹੈ, ਉਸ ਬਾਰੇ ਕੋਈ ਇਹੋ ਜਿਹਾ ਸਿਸਟਮ ਬਣਾਇਆ ਜਾਵੇ ਤਾਂ ਕਿ ਉਹ ਵਪਾਰੀ ਨੂੰ 3-4 ਵਰਕਿੰਗ ਦਿਨਾਂ ਵਿਚ ਜ਼ਰੂਰ ਮਿਲ ਜਾਵੇ। ਇਹ ਇੰਟਰਨੈਟ ਤੇ ਅਪਲਾਈ ਕੀਤਾ ਜਾ ਸਕੇ ਅਤੇ ਕਿਸੇ ਵਪਾਰੀ ਨੂੰ ਇਸ ਵਿੱਚ ਕੋਈ ਦਿੱਕਤ ਨਾ ਹੋਵੇ। ਜਿਹੜੇ ਬਾਹਰਲੇ ਵਪਾਰੀ ਸਾਡੇ ਵਪਾਰੀਆਂ ਨੂੰ ਐਡਵਾਂਸ ਟੈਕਸ ਕਾਰਨ ਅਨਹੈਲਦੀ ਕੰਪੀਟੀਸ਼ਨ ਦਿੰਦੇ ਸਨ, ਅੱਜ ਪੰਜਾਬ ਦੇ ਵਪਾਰੀ ਨੂੰ ਉਨ੍ਹਾਂ ਮੁਤਾਬਿਕ ਹੀ ਟੈਕਸ ਲੱਗੇਗਾ। ਇਸ ਨਾਲ ਪੰਜਾਬ ਦੇ ਵਪਾਰੀ ਦਾ ਅਤੇ ਬਾਹਰਲੇ ਵਪਾਰੀ ਦਾ ਕੋਈ ਅਨਹੈਲਦੀ ਕੰਪੀਟੀਸ਼ਨ ਨਹੀਂ ਹੋਵੇਗਾ। ਸਪੀਕਰ ਸਾਹਿਬ, ਇੰਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਡਿਪਟੀ ਸੀ.ਐਮ. ਸਾਹਿਬ ਨੂੰ ਵੀ ਮੈਂ ਵਧਾਈ ਦਿੰਦਾ ਹਾਂ।

**.ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸਪੀਕਰ ਸਾਹਿਬ, ਅਸੀਂ ਜਿਹੜੀਆਂ ਅਮੈਂਡਮੈਂਟਸ ਲੈ ਕੇ ਆਏ ਹਾਂ, ਇਹ ਬੜਾ ਸੋਚ ਸਮਝ ਕੇ ਲੈ ਕੇ ਆਏ ਹਾਂ। ਇਹ ਡਿਪਾਰਟਮੈਂਟ ਮੇਰੇ ਕੋਲ ਹੈ ਅਤੇ ਮੇਰੀ ਕੋਸ਼ਿਸ਼ ਹੈ ਕਿ ਜਿਹੜੇ ਅਸੀਂ ਰਿਫਾਰਮਜ਼ ਲੈ ਕੇ ਆ ਰਹੇ ਹਾਂ, ਉਨ੍ਹਾਂ ਨਾਲ ਆਮ ਪਬਲਿਕ ਨੂੰ ਕਿਸੇ ਪਾਸੇ ਤੋਂ ਜਾਂ ਗੌਰਮਿੰਟ ਕਾਰਨ ਕੋਈ ਤਕਲੀਫ ਨਾ ਹੋਵੇ। ਜਿੰਨਾ ਹੋ ਸਕੇ, ਉਨ੍ਹਾਂ ਦੀ ਗੌਰਮਿੰਟ ਨਾਲ ਡੀਲਿੰਗ ਘੱਟ ਸਕੇ ਤੇ ਇਸ ਵਾਸਤੇ ਅਸੀਂ ਉਨਾ ਹੀ ਸਿਸਟਮ ਚੇਂਜ ਕਰ ਰਹੇ ਹਾਂ। ਮੈਨੂੰ ਲੱਗਦਾ ਹੈ ਕਿ ਮਾਨਯੋਗ ਮੈਂਬਰ ਸਾਹਿਬ ਨੇ ਪੂਰੀ ਡਿਟੇਲ ਵਿੱਚ ਇਹ ਬਿਲ ਪੜ੍ਹਿਆ ਨਹੀਂ ਹੈ। ਮੈਂ ਅਕਾਲੀ ਦਲ ਦਾ ਪ੍ਰੈਜ਼ੀਡੈਂਟ ਵੀ ਹਾਂ ਅਤੇ ਮੈਂ ਇਹ ਸੋਚ ਵੀ ਨਹੀਂ ਸਕਦਾ ਕਿ ਮੈਂ ਕਿਸੇ ਵਰਗ ਨੂੰ ਜਾਂ ਕਿਸੇ ਟਰੇਡ ਨੂੰ ਨੁਕਸਾਨ ਕਰਾਂ। ਮੇਰਾ ਮਕਸਦ ਗੌਰਮਿੰਟ ਦੇ ਤੌਰ ਤੇ ਹੈ। ਤੁਸੀਂ ਦੇਖਿਆ ਹੋਵੇਗਾ ਕਿ ਅਸੀਂ ਪੂਰੇ ਹਿੰਦੁਸਤਾਨ ਵਿੱਚ ਇਨਵੈਸਟਮੈਂਟ ਲੈਣ ਵਾਸਤੇ ਗਏ ਹਾਂ। ਇਸ ਦਾ ਪਰਪਜ਼ ਕੀ ਹੈ? ਤੁਸੀਂ ਡਿਟੇਲ ਨਾਲ ਪ੍ਰੋਵੀਜ਼ਨ ਪੜ੍ਹੋ। ਜੇ ਆਪਾਂ ਸਿਰਫ ਕ੍ਰਿਟੀਸਾਈਜ਼ ਹੀ ਕਰਨਾ ਹੈ ਤਾਂ ਆਪਾਂ ਹਰ ਚੀਜ਼ ਨੂੰ ਕ੍ਰਿਟੀਸਾਈਜ਼ ਕਰ ਸਕਦੇ ਹਾਂ। ਸਪੀਕਰ ਸਾਹਿਬ, ਪਹਿਲੀ ਗੱਲ ਮੈਂ ਸਪੱਸ਼ਟ ਕਰਨੀ ਚਾਹੁੰਦਾ ਹਾਂ ਕਿ advance tax is not a tax. ਜੋ ਬੰਦੇ ਨੇ ਪੇਅ ਕਰਨਾ ਹੈ, ਉਹੀ ਹੈ, there is no additional tax.

ਦੂਜੀ ਗੱਲ, ਸਪੀਕਰ ਸਾਹਿਬ, ਐਡਵਾਂਸ ਟੈਕਸ ਦਾ ਸਿਸਟਮ ਕੋਈ ਅੱਜ ਨਹੀਂ

[ ਉਪ ਮੁੱਖ ਮੰਤਰੀ ]

ਆਇਆ। ਜਿਵੇਂ ਇਨਕਮ ਟੈਕਸ ਭਰਨ ਦਾ ਸਮਾਂ 31 ਮਾਰਚ ਨੂੰ ਖਤਮ ਹੁੰਦਾ ਹੈ ਫੇਰ ਵਿਭਾਗ ਵੱਲੋਂ ਛੇ ਮਹੀਨੇ ਦੇ ਅੰਦਰ ਅੰਦਰ ਇਸ ਦੀ ਅਸੈਸਮੈਂਟ ਕੀਤੀ ਜਾਂਦੀ ਹੈ। ਇੱਕ ਸਾਲ ਵਿਚ ਟੈਕਸ ਦਾ ਰਿਫੰਡ ਪੇਅ ਕੀਤਾ ਜਾਂਦਾ ਹੈ। ਗੌਰਮਿੰਟ ਨੇ ਹੁਣ ਇਸ ਨੂੰ ਟੀ.ਡੀ.ਐਸ. ਦਾ ਰੂਪ ਦੇ ਦਿੱਤਾ ਹੈ। ਰੋਜ਼ ਹੀ ਕੋਈ ਨਾ ਕੋਈ ਟਰਾਂਜ਼ੈਕਸ਼ਨ ਹੁੰਦੀ ਹੈ ਤੇ ਉਸ ਤੇ ਟੀ.ਡੀ.ਐਸ. ਕੱਟੀ ਜਾਂਦੇ ਹਨ। ਇਹ ਜਿਹੜੀ ਪ੍ਰੋਵੀਜ਼ਨ ਹੈ, ਇਹ ਗੌਰਮਿੰਟ ਆਫ ਇੰਡੀਆ ਦੀ ਹੈ। ਹੁਣ ਜਿਹੜਾ ਸਰਵਿਸ ਟੈਕਸ ਹੈ। ਇਹ ਐਡਵਾਂਸ ਟੈਕਸ ਕਿਉਂ ਲਗਾਇਆ ਗਿਆ ਹੈ? ਇਹ ਸਾਰੇ ਵਪਾਰੀਆਂ ਤੇ ਨਹੀਂ ਲੱਗਿਆ। ਪੰਜਾਬ ਦੀਆਂ ਤਿੰਨ ਹਜ਼ਾਰ ਤੋਂ ਜ਼ਿਆਦਾ ਆਈਟਮਾਂ ਹਨ ਜਿਨ੍ਹਾਂ ਨੂੰ ਇੰਪੋਰਟ ਜਾਂ ਐਕਸਪੋਰਟ ਕੀਤਾ ਜਾਂਦਾ ਹੈ। ਇਨ੍ਹਾਂ ਵਿਚੋਂ ਸਿਰਫ਼ 30 ਆਈਟਮਾਂ ਬਾਰੇ ਪੰਜਾਬ ਦੀ ਇੰਡਸਟਰੀ ਨੇ, ਵਪਾਰ ਨੇ ਸਾਨੂੰ ਰਿਕੁਐਸਟ ਕੀਤੀ ਹੈ। ਕਿਉਂ ਕੀਤੀ ਹੈ? ਮੈਂ ਤੁਹਾਨੂੰ ਐਗਜ਼ਾਂਪਲ ਦੇਣੀ ਚਾਹੁੰਦਾ ਹਾਂ। ਪਲਾਈਵੁੱਡ ਹੀ ਲੈ ਲਓ। ਕੋਈ ਯਮੁਨਾਨਗਰ ਦੀ ਪਲਾਈਵੁੱਡ ਦੀ ਫੈਕਟਰੀ ਹੈ। ਉਹ ਪੂਰਾ ਟੈਕਸ ਪੇਅ ਨਹੀਂ ਕਰਦੇ। ਉੱਥੋਂ ਘੱਟ ਬਿਲ ਬਣਾ ਕੇ, ਟੈਕਸ ਬਚਾ ਕੇ ਪਲਾਈਵੁੱਡ ਪੰਜਾਬ ਵਿੱਚ ਵੇਚਣ ਲਈ ਭੇਜਿਆ ਜਾਂਦਾ ਹੈ। ਜਦੋਂ ਇਹ ਮਾਲ ਪੰਜਾਬ ਵਿੱਚ ਆਉਂਦਾ ਹੈ ਤਾਂ ਇਸ ਨਾਲ ਪੰਜਾਬ ਦੀ ਇੰਡਸਟਰੀ ਈਫੈਕਟ ਹੁੰਦੀ ਹੈ। Advance Tax is for the protection of industry. ਇਸ ਲਈ ਅਸੀਂ ਇਹ ਸਿਸਟਮ ਕੀਤਾ ਹੈ।

ਬਾਕੀ ਜਿਹੜਾ ਤੁਸੀਂ ਜ਼ਿਕਰ ਕੀਤਾ ਹੈ ਕਿ ਟਰੱਕ ਦੀ ਆਕਸ਼ਨ ਕਰ ਲਈ ਜਾਵੇਗੀ ਪਰ ਇਹ ਸਿਰਫ਼ to protect Punjab's industry. ਜੇਕਰ ਪਲਾਈਵੁੱਡ ਵਾਲਾ ਯਮੁਨਾਨਗਰ ਤੋਂ ਆਪਣਾ ਮਾਲ ਲੈ ਕੇ ਇੱਥੇ ਪੰਜਾਬ ਦੀ ਇੰਡਸਟਰੀ ਦੇ ਖਿਲਾਫ ਆਇਆ ਹੈ ਅਤੇ ਜੇ ਉਸ ਕੋਲ ਇੱਕ ਲੱਖ ਰੁਪਏ ਦੇ ਸਮਾਨ ਦੇ ਬਿਲ ਦੀ ਜਗ੍ਹਾ ਸਿਰਫ਼ ਦਸ ਹਜ਼ਾਰ ਦਾ ਹੀ ਬਿਲ ਹੈ ਤਾਂ ਉਸ ਨੇ ਸਿਰਫ ਇੱਕ ਹਜ਼ਾਰ ਰੁਪਿਆ ਇੱਥੇ ਟੈਕਸ ਦੇਣਾ ਹੈ। ਅਜਿਹੇ ਸ਼ੱਕੀ ਕੇਸਾਂ ਵਾਸਤੇ ਸਾਡੇ ਜਿਹੜੇ ਬੈਰੀਅਰ ਤੇ ਅਫ਼ਸਰ ਲੱਗੇ ਹੋਏ ਹਨ, ਉਨ੍ਹਾਂ ਕੋਲ ਕੋਈ ਪਾਵਰ ਨਹੀਂ ਹੈ। ਡੀ.ਟੀ.ਸੀ. ਜਾਂ ਈ.ਟੀ.ਸੀ. ਕੋਲ ਹੀ ਅਜਿਹੀ ਪਾਵਰ ਹੈ। ਇਹ ਸਿਸਟਮ ਇਨਕਮ ਟੈਕਸ ਵਿੱਚ ਵੀ ਹੈ। ਹਰਿਆਣੇ ਵਿੱਚ ਵੀ ਇਸ ਤਰ੍ਹਾਂ ਹੈ। ਸਾਡਾ ਗਵਾਂਢੀ ਸੂਬਾ ਹੈ। ਜੇ ਬੰਦਾ ਗੱਲ ਸਮਝੇ ਤੇ 10% ਦੇ ਕੇ ਆਪਣੀ ਚੀਜ਼ ਲੈ ਲਵੇ। ਜੇ ਉਹ ਬੰਦਾ ਸਮਝਦਾ ਹੈ ਕਿ ਮੇਰਾ ਪ੍ਰਾਫਿਟ ਹੀ ਹੈ ਤੇ ਇਸ ਤੋਂ ਵਧੀਆ ਟਰੇਡ ਹੋਰ ਹੋ ਨਹੀਂ ਸਕਦੀ। ਦੁਕਾਨਾਂ ਤੇ ਜਾਣ ਦੀ ਕੀ ਲੋੜ ਹੈ। ਬੈਰੀਅਰ ਤੇ ਹੀ ਵੇਚ ਕੇ ਵਾਪਸ ਚਲਾ ਜਾਇਆ ਕਰੇ। ਸਪੀਕਰ ਸਾਹਿਬ, ਜੇ ਅਸੀਂ ਵੱਡੇ ਕੰਟੈਕਸਟ ਵਿੱਚ ਦੇਖੀਏ ਤਾਂ ਸਾਡੇ ਪੰਜਾਬ ਵਿੱਚ ਢਾਈ ਲੱਖ ਵਪਾਰੀ ਹਨ ਅਤੇ ਉਨ੍ਹਾਂ ਵਿੱਚੋਂ ਬਹੁਤੇ ਟੈਕਸ ਦੀ ਕੰਪਲਾਇੰਸ ਕਰਦੇ ਹਨ। ਬਹੁਤ ਘੱਟ ਵਪਾਰੀ ਇਹੋ ਜਿਹੇ ਹਨ ਜਿਹੜੇ ਅਜਿਹਾ ਨਹੀਂ ਕਰਦੇ। ਮੈਂ ਇੱਕ ਐਗਜ਼ਾਂਪਲ ਦੇਣੀ ਚਾਹੁੰਦਾ ਹਾਂ। ਸਾਡੇ ਕੋਲ ਇੱਕ ਕੇਸ ਆਇਆ ਸੀ। ਮਾਰੂਤੀ ਕਾਰਾਂ ਫੈਕਟਰੀ ਤੋਂ ਪੰਜਾਬ ਵਿੱਚ ਡੀਲਰ ਕੋਲ ਆ ਗਈਆਂ। ਉਸ ਨੇ ਅੱਗੇ ਲੋਕਾਂ ਨੂੰ ਵੇਚ ਦਿੱਤੀਆਂ। ਵੇਚ ਕੇ ਟੈਕਸ ਵੀ ਲੈ ਲਿਆ ਪਰ ਆਪਣੀਆਂ ਬੁੱਕਾਂ ਵਿੱਚ ਡਿਲੀਟ ਕਰ ਦਿੱਤਾ। ਇੱਕ ਸਾਲ ਵਿੱਚ 100 ਕਰੋੜ ਰੁਪਏ ਦੀਆਂ ਮਰੂਤੀ ਕਾਰਾਂ ਆਈਆਂ। ਆਮ ਜਨਤਾ ਤੋਂ ਤਾਂ ਉਸ ਨੇ ਟੈਕਸ ਲੈ ਲਿਆ ਪਰ ਆਪਣੀਆਂ ਕਿਤਾਬਾਂ ਵਿੱਚ ਸ਼ੋਅ ਨਹੀਂ ਕੀਤਾ।

ਜਦੋਂ ਸਾਡੇ ਡਿਪਾਰਟਮੈਂਟ ਨੇ ਰੁਟੀਨ ਵਿੱਚ ਸਾਰੀਆਂ ਕੰਪਨੀਆਂ ਨੂੰ ਲਿਖਿਆ ਕਿ ਤੁਸੀਂ ਪੰਜਾਬ ਵਿੱਚ ਆਪਣੇ ਹਰ ਡੀਲਰ ਨੂੰ ਕਿੰਨੀਆਂ ਗੱਡੀਆਂ ਭੇਜੀਆਂ ਹਨ? ਜਦੋਂ ਮੈਚਿੰਗ ਹੋਈ ਤਾਂ ਪਤਾ ਲੱਗਿਆ ਕਿ 100 ਕਰੋੜ ਰੁਪਏ ਦੀਆਂ ਗੱਡੀਆਂ ਆਈਆਂ ਸਨ ਅਤੇ 20 ਕਰੋੜ ਰੁਪਏ ਦਾ ਟੈਕਸ ਅਵੇਜ਼ਨ ਹੋਇਆ ਹੈ। For example ਹੁਣ ਉਸ ਦਾ ਕੇਸ ਹੈ, ਉਹ ਕਹਿੰਦਾ ਹੈ ਕਿ ਮੇਰਾ ਤਾਂ ਟਾਈਮ ਬਾਰ ਹੋ ਗਿਆ ਹੈ, ਤੁਸੀਂ ਕੁਝ ਕਰ ਨਹੀਂ ਸਕਦੇ। So what do you suggest on that?

ਦੂਸਰੀ ਗੱਲ, ਸੇਖੜੀ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਮੇਰਾ ਪਰਪਜ਼ ਐਕਸਾਈਜ਼ ਡਿਪਾਰਟਮੈਂਟ ਨੂੰ ਪੇਪਰਲੈੱਸ ਕਰਨਾ ਹੈ। ਅਸੀਂ ਇਸ ਮਹੀਨੇ ਦੀ 14 ਤਰੀਕ ਨੂੰ ਵਪਾਰੀਆਂ ਦੀ ਪਾਲਿਸੀ ਲੈ ਕੇ ਆ ਰਹੇ ਹਾਂ ਅਤੇ ਇੰਨੀ ਪੀਪਲ ਫਰੈਂਡਲੀ ਟਰੇਡ ਪਾਲਿਸੀ ਲੈ ਕੇ ਆ ਰਹੇ ਹਾਂ ਕਿ ਮੇਰੀ ਕੋਸ਼ਿਸ਼ ਹੈ ਕਿ ਜਿਹੜੇ ਛੋਟੇ ਦੁਕਾਨਦਾਰ ਹਨ, ਕਰਿਆਨੇ ਵਾਲੇ ਹਨ, ਉਨ੍ਹਾਂ ਨੂੰ ਕਿਤਾਬ ਰੱਖਣ ਦੀ ਲੋੜ ਨਾ ਪਵੇ, ਟੈਕਸ ਦੇਣ ਦੀ ਲੋੜ ਨਾ ਪਵੇ। ਮੇਰਾ ਪਰਪਜ਼ ਹੈ ਕਿ ਵੱਡੇ ਦੁਕਾਨਦਾਰ ਜਿਹੜੇ ਮੇਨ ਬੰਦੇ ਹਨ, ਇਕੱਲੇ ਉਹ ਕਿਤਾਬਾਂ ਰੱਖਣ। ਤੁਸੀਂ ਆਪਣੇ ਸ਼ਹਿਰਾਂ ਵਿੱਚ ਦੇਖੋ, ਉਥੇ 90 ਪ੍ਰਤੀਸ਼ਤ ਛੋਟੇ ਦੁਕਾਨਦਾਰ ਹਨ। ਕੋਈ ਪੈਪਸੀ ਵੇਚਦਾ ਹੈ ਜਾਂ ਪਾਨ ਵੇਚਦਾ ਹੈ। ਹੁਣ ਪੈਪਸੀ ਵੇਚਣ ਵਾਲਾ ਕਿਉਂ ਕਿਤਾਬਾਂ ਰੱਖੇ? ਪਾਨ ਵਾਲਾ ਕਿਉਂ ਟੈਕਸ ਦੇਵੇ? ਸਾਡੀ ਕੋਸ਼ਿਸ਼ ਹੈ ਕਿ ਜਿਹੜੀ ਪੈਪਸੀ ਦੀ ਫੈਕਟਰੀ ਹੈ, ਉਥੇ ਹੀ ਟੈਕਸ ਲੈ ਲਿਆ ਜਾਵੇ। ਜਿਵੇਂ ਪਹਿਲਾਂ ਹਰ ਪੈਟਰੋਲ ਪੰਪ ਤੇ ਪੈਟਰੋਲ/ਡੀਜ਼ਲ ਵਾਸਤੇ ਟੈਕਸ ਕੱਟਦਾ ਸੀ ਅਤੇ ਹਰ ਪੰਪ ਵਾਲੇ ਨੂੰ ਕਿਤਾਬਾਂ ਰੱਖਣੀਆਂ ਪੈਂਦੀਆਂ ਸਨ ਅਤੇ ਹਰ ਪੈਟਰੋਲ ਪੰਪ ਵਾਲੇ ਨੂੰ ਅਸੈਸਮੈਂਟ ਕਰਵਾਉਣੀ ਪੈਂਦੀ ਸੀ। ਹੁਣ ਕਿਸੇ ਨੂੰ ਕੁਝ ਨਹੀਂ ਕਰਨਾ ਪੈਂਦਾ। ਜਿਹੜਾ ਤੁਹਾਡਾ ਦੁਬਈ ਦਾ ਸੁਪਨਾ ਹੈ, ਉਹੀ ਅਸੀਂ ਪੰਜਾਬ ਵਿੱਚ ਇੰਪਲੀਮੈਂਟ ਕਰਨ ਲੱਗੇ ਹਾਂ ਕਿ ਲੋਕਾਂ ਨੂੰ, ਵਪਾਰੀ ਨੂੰ, ਛੋਟੇ ਵਪਾਰੀ ਨੂੰ, ਮੀਡੀਅਮ ਵਪਾਰੀ ਨੂੰ, ਵੱਡੇ ਵਪਾਰੀ ਨੂੰ ਕਿਸੇ ਨੂੰ ਕਿਤਾਬ ਰੱਖਣ ਦੀ ਲੋੜ ਨਾ ਪਵੇ। (ਥੰਪਿੰਗ) ਅਸੀਂ 14 ਤਰੀਕ ਨੂੰ ਇਸ ਪਾਲਿਸੀ ਨੂੰ ਡਿਕਲੇਅਰ ਕਰਨਾ ਹੈ ਪਰ ਕਿਉਂਕਿ ਤੁਸੀਂ ਹੁਣ ਇਹ ਇਸ਼ੂ ਲੈ ਕੇ ਆਏ ਹੋ, ਇਸ ਕਰਕੇ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਸਾਰੀਆਂ ਅਮੈਂਡਮੈਂਟਸ ਡਿਕਲੇਅਰ ਹੋ ਜਾਣੀਆਂ ਹਨ, ਵਪਾਰੀਆਂ ਨੂੰ ਕਿਤਾਬਾਂ ਰੱਖਣ ਦੀ ਲੋੜ ਹੀ ਨਹੀਂ ਪੈਣੀ। They do not have to deal with the Sales Tax department at all.

ਜਾਖੜ ਸਾਹਿਬ, ਜਿਵੇਂ ਤੁਸੀਂ ਹੁਣੇ ਹੀ ਜ਼ਿਕਰ ਕੀਤਾ ਹੈ ਕਿ ਪ੍ਰੋਵੀਜ਼ਨਜ਼ ਕੀ ਹਨ? ਤੁਹਾਡੀ ਗੱਲ ਸਹੀ ਸੀ। ਪਹਿਲਾਂ ਕੀ ਸੀ ਕਿ ਸੀ.ਐਸ.ਟੀ. ਬਾਹਰ ਜਾਂਦਾ ਸੀ, ਪੂਰਾ ਰਿਫੰਡ ਨਹੀਂ ਆਉਂਦਾ ਸੀ। ਹੁਣ ਜਿਹੜੀ ਪ੍ਰੋਵੀਜ਼ਨ ਲਿਆਂਦੀ ਹੈ, ਇਸ ਨਾਲ 100 ਪ੍ਰਤੀਸ਼ਤ ਰਿਫੰਡ ਹੈ। ਇਹ ਸਾਰਾ ਕਮੀਆਂ ਕਰਕੇ ਹੀ ਕੀਤਾ ਹੈ। ਤੁਸੀਂ ਇੱਕ ਹੋਰ ਇਸ਼ੂ ਦਾ ਜ਼ਿਕਰ ਕੀਤਾ ਹੈ ਕਿ ਵੈਟ ਰਿਫੰਡ ਨਹੀਂ ਹੁੰਦਾ। ਮੈਂ ਆਪ ਮੰਨਦਾ ਹਾਂ। ਅੱਜ ਦੀ ਤਰੀਕ ਵਿੱਚ ਵੀ 400 ਕਰੋੜ ਰੁਪਿਆ ਰਿਫੰਡ ਦੇਣ ਵਾਲਾ ਹੈ। ਇਹ ਕਿਉਂ ਹੁੰਦਾ ਹੈ? ਸਾਰਾ ਟੈਕਸ ਕੁਲੈਕਟ ਕਰਕੇ ਸਿੱਧਾ ਖਜ਼ਾਨੇ ਵਿੱਚ ਜਾਂਦਾ ਸੀ। ਉਸ ਤੋਂ ਬਾਅਦ ਇਹ ਡਿਪਾਰਟਮੈਂਟ ਕੋਲ ਨਹੀਂ ਆਉਂਦਾ ਸੀ। ਅਸੈਸਮੈਂਟ ਜ਼ਰੂਰ ਡਿਪਾਰਟਮੈਂਟ ਕਰਦਾ ਸੀ। ਹੁਣ ਅਸੀਂ ਇਸ

[ ਉਪ ਮੁੱਖ ਮੰਤਰੀ ]

ਸੈਕਸ਼ਨ ਵਿੱਚ ਇਹ ਪ੍ਰੋਵੀਜ਼ਨ ਲੈ ਕੇ ਆਏ ਹਾਂ ਕਿ ਐਡਵਾਂਸ ਟੈਕਸ ਖਜ਼ਾਨੇ ਵਿੱਚ ਨਹੀਂ ਜਾਵੇਗਾ। ਇਹ ਐਕਸਾਈਜ਼ ਡਿਪਾਰਟਮੈਂਟ ਦੇ ਵੈਟ ਰਿਫੰਡ ਅਕਾਊਂਟ ਵਿੱਚ ਜਾਵੇਗਾ। ਵੈਟ ਰਿਫੰਡ ਦਾ ਇੱਕ ਨਵਾਂ ਅਕਾਊਂਟ ਬਣਾ ਦਿੱਤਾ ਗਿਆ ਹੈ। ਜਿਸ ਵਿੱਚ ਇਹ ਸਾਰਾ ਪੈਸਾ ਜਾਵੇਗਾ।

ਅਸੀਂ ਸਟਾਰ ਰੇਟਿੰਗ ਕਿਉਂ ਕੀਤੀ ਹੈ? ਸੇਖੜੀ ਸਾਹਿਬ, ਅਸੀਂ ਸੈਲਫ ਅਸੈਸਮੈਂਟ ਤੇ ਆ ਗਏ ਹਾਂ। ਅਸੀਂ ਸਟਾਰ ਕੈਟੇਗਰੀ ਬਣਾ ਰਹੇ ਹਾਂ, ਫਾਈਵ ਸਟਾਰ, ਫੋਰ ਸਟਾਰ, ਥਰੀ ਸਟਾਰ। ਅਸੀਂ ਪੁਆਇੰਟ ਦਿੱਤੇ ਹਨ। ਹਰ ਬੰਦਾ ਆਪਣੀ ਸਟਾਰ ਕੈਟੇਗਰੀ ਚੂਜ਼ ਕਰ ਸਕਦਾ ਹੈ। ਅਸੀਂ ਸਿਸਟਮ ਬਣਾਇਆ ਹੈ, ਜਿਸ ਵਿੱਚ ਨੰਬਰ ਦਿੱਤੇ ਹਨ। ਜੇ ਉਹ 20 ਸਾਲ ਤੋਂ ਟਰੇਡਰ ਹੈ ਤਾਂ ਆਟੋਮੈਟੀਕਲੀ ਉਹ ਫਾਈਵ ਸਟਾਰ ਕੈਟਾਗਰੀ ਵਿੱਚ ਆ ਜਾਵੇਗਾ ਜਾਂ ਫੋਰ ਸਟਾਰ ਵਿੱਚ ਆ ਜਾਵੇਗਾ ਜਾਂ ਥਰੀ ਸਟਾਰ ਵਿੱਚ ਆ ਜਾਵੇਗਾ। ਜਿਹੜਾ ਫਾਈਵ ਸਟਾਰ ਵਾਲਾ ਹੈ ਜੇਕਰ ਉਸ ਨੇ within a week or ten days ਐਡਵਾਂਸ ਟੈਕਸ ਪੇਅ ਕੀਤਾ then he does not have to go to any office or department. It will be transferred to his account that means self-assessment. ਜਿਸ ਤਰ੍ਹਾਂ ਇਨਕਮ ਟੈਕਸ ਡਿਪਾਰਟਮੈਂਟ ਕਰਦਾ ਹੈ। ਅਸੀਂ ਪੂਰੇ ਸਾਲ ਵਿੱਚ ਫਾਈਵ ਸਟਾਰ ਵਾਲਿਆਂ ਦੀ ਦਸ ਪ੍ਰਤੀਸ਼ਤ ਸਕਰੂਟਨੀ ਕਰਾਂਗੇ। ਜੇ ਕਿਸੇ ਦੀ ਸੈਲਫ ਅਸੈਸਮੈਂਟ ਵਿੱਚ ਪਤਾ ਲੱਗ ਗਿਆ ਕਿ ਉਸ ਨੇ ਠੱਗੀ ਮਾਰੀ ਹੈ ਤਾਂ ਉਸ ਖਿਲਾਫ ਕਾਰਵਾਈ ਹੋਵੇਗੀ। ਸਪੀਕਰ ਸਾਹਿਬ, ਇਸ ਤਰ੍ਹਾਂ ਦੇ ਕੇਸਿਜ਼ ਬੜੇ ਹੋਏ ਹਨ। ਅਸੀਂ ਇੱਕ ਲੁਧਿਆਣੇ ਦਾ ਹੌਜ਼ਰੀ ਦਾ ਕੇਸ ਫੜ੍ਹਿਆ ਹੈ। ਉਸ ਨੇ ਰਿਫੰਡ ਸ਼ੋਅ ਕੀਤਾ ਹੈ। ਟੈਕਸ ਘੱਟ ਹੈ ਅਤੇ ਰਿਫੰਡ ਜ਼ਿਆਦਾ ਜਾ ਰਿਹਾ ਹੈ। ਅਸੀਂ ਉਸ ਨੂੰ ਇਨਵੈਸਟੀਗੇਟ ਕੀਤਾ। ਉਸ ਨੇ ਸ਼ੋਅ ਕੀਤਾ ਹੈ ਕਿ ਇੰਨੇ ਸੌ ਕਰੋੜ ਰੁਪਏ ਦੇ ਗਾਰਮੈਂਟ ਬਣਾ ਕੇ ਬੰਗਲਾ ਦੇਸ਼ ਭੇਜੇ ਹਨ ਅਤੇ ਇਸ ਦਾ ਸਾਰਾ ਟੈਕਸ ਰਿਫੰਡ ਲੈ ਲਿਆ। ਪਤਾ ਨਹੀਂ ਕਿੰਨੇ ਕਰੋੜਾਂ ਰੁਪਏ ਲੈ ਲਿਆ। ਅਸੀਂ ਕਸਟਮ ਵਾਲਿਆਂ ਨੂੰ ਪੁੱਛਿਆ ਕਿ ਕੀ ਸਮਾਨ ਗਿਆ ਹੈ? ਉਹ ਕਹਿਣ ਲੱਗੇ ਕਿ ਲੁਧਿਆਣੇ ਤੋਂ ਬੰਗਲਾ ਦੇਸ਼ 24-48 ਘੰਟਿਆਂ ਵਿੱਚ ਸਮਾਨ ਕਿਵੇਂ ਜਾ ਸਕਦਾ ਹੈ? ਸੋ, ਪਰਪਜ਼ ਕੀ ਹੈ ਕਿ ਅਸੀਂ ਪੂਰੇ ਪੰਜਾਬ ਵਿੱਚ ਸੈਲਫ ਅਸੈਸਮੈਂਟ ਕਰਵਾਉਣੀ ਹੈ ਪਰ ਜੇ ਤੁਸੀਂ ਗਲਤ ਅਸੈਸਮੈਂਟ ਕਰੋਗੇ ਫਿਰ you have to face it. ਜੇ ਸਰਕਾਰ ਤੁਹਾਡੇ ਤੇ ਟਰੱਸਟ ਕਰ ਰਹੀ ਹੈ, ਤੁਸੀਂ ਆਪਣੀ ਕੈਟੇਗਰੀ ਚੂਜ਼ ਕਰ ਲਈ ਹੈ ਅਤੇ ਫਿਰ ਵੀ ਜੇ ਤੁਸੀਂ ਹੈਬਚੂਅਲੀ ਇਸੀ ਤਰ੍ਹਾਂ ਕਰੋਗੇ ਤਾਂ it become a scarring proposition. It is not that ਕਿ ਅਸੀਂ ਸਾਰਿਆਂ ਤੋਂ 400 ਕਰੋੜ ਲੈਣਾ ਹੈ। It is just to tell that without checking anything, without scrutiny, we are refunding you the money. ਤੁਹਾਨੂੰ ਇਮੀਜੀਏਟ ਸਰਵਿਸ ਦੇ ਰਹੇ ਹਾਂ। ਸੋ, ਇਹ ਜਿਹੜਾ ਸਿਸਟਮ ਹੈ ਇਸ ਵਿੱਚ ਜਿਹੜੀਆਂ ਪ੍ਰੋਵੀਜ਼ਨਜ਼ ਯੂਜ਼ ਕੀਤੀਆਂ ਗਈਆਂ ਹਨ। ਜਿੰਨੀਆਂ ਛੋਟੇ ਜਾਂ ਵੱਡੇ ਵਪਾਰੀਆਂ ਨੂੰ ਪ੍ਰਾਬਲਮਜ਼ ਆ ਰਹੀਆਂ ਸਨ ਅਤੇ ਇੰਡਸਟਰੀ ਵਾਲਿਆਂ ਨੂੰ ਮਿਲ ਕੇ, ਉਨ੍ਹਾਂ ਦੀ ਪ੍ਰਾਬਲਮ ਸਮਝ ਕੇ ਕਿ ਇਸ ਦਾ ਹੱਲ ਕਿਵੇਂ ਕਰਨਾ ਹੈ, ਇਹ ਸਭ ਵਿਚਾਰ ਕਰਕੇ ਕੀਤਾ ਗਿਆ ਹੈ। ਜੇ ਤੁਸੀਂ ਡਿਟੇਲ ਵਿਚ ਜਾਵੋਗੇ you will also appreciate. ਜਿਵੇਂ ਦੁਬਈ

ਵਿਚ ਵਪਾਰੀ ਨੂੰ ਕਿਤਾਬਾਂ ਰੱਖਣ ਦੀ ਕੋਈ ਲੋੜ ਨਹੀਂ, I will show you a day in Punjab ਜਦੋਂ ਇਥੋਂ ਦੇ ਛੋਟੇ ਵੱਡੇ ਅਤੇ ਮੀਡੀਅਮ ਵਪਾਰੀ ਨੂੰ ਵੀ ਕਿਤਾਬ ਰੱਖਣ ਦੀ ਲੋੜ ਨਹੀਂ ਪੈਣੀ। That is the line which we have followed and within one year or shorter we will go into that.

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਵੈਸੇ ਤਾਂ ਡਿਪਟੀ ਸੀ.ਐਮ. ਸਾਹਿਬ ਨੇ ਕਾਫੀ ਐਕਸਪਲੇਨ ਕਰਨ ਦੀ ਕੋਸ਼ਿਸ਼ ਕੀਤੀ ਹੈ ਪਰ ਇਹ ਸੈਲਫ ਕੰਟ੍ਰਾਡਿਕਸ਼ਨ ਹੀ ਹੋ ਗਈ, ਕਹਿੰਦੇ ਕਿ ਦੁਬਈ ਵਾਂਗ ਇਥੇ ਫਰੀ ਟਰੇਡ ਕਰਨਾ ਚਾਹੁੰਦੇ ਹਾਂ। Of course it is a good step but what about the provisions? ਜਿੰਨੀਆਂ ਵੀ ਪ੍ਰੋਵੀਜ਼ਨਜ਼ ਹਨ ਉਹ ਤੁਸੀਂ ਰਿਟ੍ਰੋਸਪੈਕਟਿਵ ਲਗਾ ਰਹੇ ਹੋ। ਇਥੇ ਅੱਗੇ ਹੀ ਇੰਨੀ ਜ਼ਿਆਦਾ ਲਿਟੀਗੇਸ਼ਨ ਚਲਦੀ ਪਈ ਹੈ ਜਿੰਨੇ ਪੁਰਾਣੇ ਕੇਸ ਹੋਣਗੇ ਉਨ੍ਹਾਂ ਨੇ ਸਾਰੇ ਪੰਜਾਬ ਦੇ ਵਪਾਰੀਆਂ ਨੂੰ ਉਸੇ ਕੰਮ ਵਿਚ ਹੀ ਲਗਾ ਦੇਣਾ ਹੈ। ਉਹ ਵਕੀਲਾਂ ਕੋਲ ਤੁਰੇ ਰਹਿਣਗੇ। ਜਿਹੜਾ ਵੀ ਸਟੈਪ ਚੁੱਕਣਾ ਹੈ ਉਹ ਪ੍ਰੋਸਪੈਕਟਿਵ ਹੋਣਾ ਚਾਹੀਦਾ ਹੈ, ਇਸ ਨੂੰ ਰਿਟ੍ਰੋਸਪੈਕਟਿਵ ਕਰਨ ਦਾ ਕੀ ਮਕਸਦ ਹੈ?

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਸਾਡੀ ਅਜਿਹੀ ਕੋਈ ਇੰਟੈਸ਼ਨ ਨਹੀਂ ਹੈ ਕਿ ਅਸੀਂ ਵਪਾਰੀਆਂ ਦੇ ਸਾਰੇ ਕੇਸ ਖੋਲ੍ਹੀਏ। There are few cases, few people ਜਿਨ੍ਹਾਂ ਨੇ ਸਟੇਟ ਦੇ ਕਰੋੜਾਂ ਰੁਪਏ ਰਿਫੰਡ ਕਰਵਾਏ। ਸੇਖੜੀ ਸਾਹਿਬ, ਜੇ ਤੁਸੀਂ ਮੇਰੇ ਕੋਲ ਆਵੋਂਗੇ, ਮੈਂ ਤੁਹਾਨੂੰ ਐਗਜ਼ਾਂਪਲ ਦੱਸਾਂਗਾ ਤੁਸੀਂ ਆਪ ਹੈਰਾਨ ਹੋਵੋਗੇ, ਜਿਨ੍ਹਾਂ ਨੇ ਇਨ੍ਹਾਂ ਪ੍ਰੋਵੀਜ਼ਨਜ਼ ਦਾ ਐਡਵਾਂਟੇਜ ਲੈ ਕੇ ਕਰੋੜਾਂ ਰੁਪਏ ਰਿਫੰਡ ਕਰਵਾਏ। I am looking at just few people. ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਡੇਢ-ਦੋ ਮਹੀਨੇ ਦੇ ਅੰਦਰ ਅਸੀਂ 5-6 ਬੰਦਿਆਂ ਤੋਂ ਹੀ ਕੋਈ 125 ਕਰੋੜ ਰੁਪਿਆ ਡਿਪਾਜ਼ਿਟ ਕਰਵਾਇਆ ਹੈ। ਅਸੀਂ ਉਨ੍ਹਾਂ ਨੂੰ ਸਿਰਫ਼ ਇਹੀ ਦਿਖਾਇਆ ਹੈ ਕਿ ਤੁਸੀਂ ਇਵੇਜ਼ਨ ਕੀਤੀ ਹੈ। ਤੁਸੀਂ ਹੈਰਾਨ ਰਹਿ ਜਾਵੋਗੇ ਕਿ ਮੈਂ ਜਿਹੜੀ ਮਾਰੂਤੀ ਕਾਰਾਂ ਦੀ ਗੱਲ ਕਰ ਰਿਹਾ ਸੀ, ਜਦੋਂ ਉਸ ਨੂੰ ਇਵੇਜ਼ਨ ਦਿਖਾਇਆ ਤਾਂ ਉਸ ਨੇ ਕਿਹਾ ਕਿ ਮੇਰੇ ਖਿਲਾਫ਼ ਕੁਝ ਨਾ ਕਰਿਓ ਅਤੇ ਕੱਲ੍ਹ ਉਸ ਨੇ ਬਗੈਰ ਦੱਸੇ 20 ਕਰੋੜ ਦਾ ਚੈੱਕ ਕੱਟ ਕੇ ਖਜ਼ਾਨੇ ਵਿੱਚ ਜਮ੍ਹਾਂ ਵੀ ਕਰਵਾ ਦਿੱਤਾ। ਕਹਿੰਦਾ, ਸਾਡੇ ਤੇ ਕੋਈ ਐਕਸ਼ਨ ਨਾ ਲੈਣਾ, ਇਹ 20 ਕਰੋੜ ਰੁਪਿਆ ਲੈ ਲਓ। ਇਸੇ ਤਰ੍ਹਾਂ ਦਾ ਇੱਕ ਹੋਰ ਕੇਸ ਰਾਈਸ ਟ੍ਰੇਡਰ ਦਾ ਹੈ। ਉਸ ਨੇ ਵੀ 21-22 ਕਰੋੜ ਰੁਪਏ ਇੱਕ ਦਿਨ ਵਿੱਚ ਜਮ੍ਹਾਂ ਕਰਵਾਏ। Our aim is only that and we are only after those are at that level. ਸਪੀਕਰ ਸਾਹਿਬ, ਮੈਂ ਦੇਖਿਆ ਹੈ ਕਿ ਛੋਟੇ-ਮੋਟੇ ਵਪਾਰੀ ਤਾਂ ਇਹ ਕਰਦੇ ਹੀ ਨਹੀਂ, ਕਿੰਨਾ ਕਰ ਲੈਣਗੇ? There are few people on top ਜਿਨ੍ਹਾਂ ਨੇ ਅਜਿਹਾ ਕੀਤਾ ਹੈ and that provision is only for them.

**ਸਰਦਾਰ ਸੁਖਜਿੰਦਰ ਸਿੰਘ :** ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਹੌਜ਼ਰੀ ਵਾਲੇ ਨੇ ਟੈਕਸ ਦਾ ਇਵੇਜ਼ਨ ਕੀਤਾ ਸੀ, ਉਸ ਉੱਤੇ ਕੀ ਐਕਸ਼ਨ ਲਿਆ ਗਿਆ? ਕੀ ਅਫ਼ਸਰਾਂ ਨੂੰ ਸਜ਼ਾ ਦਿਵਾਈ ਗਈ ਜਾਂ ਨਹੀਂ?

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਮੁੱਲ ਅਧਾਰਿਤ ਕਰ (ਦੂਜੀ ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 11**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਤੋਂ 11 ਤੱਕ ਕੋਈ ਸੋਧਨਾ ਨਹੀਂ ਹੈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 11 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਉਪ ਮੁੱਖ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ

ਪਾਸ ਕੀਤਾ ਜਾਵੇ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

> ਕਿ ਪੰਜਾਬ ਮੁੱਲ ਅਧਾਰਿਤ ਕਰ (ਦੂਜੀ ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

> ਕਿ ਪੰਜਾਬ ਮੁੱਲ ਅਧਾਰਿਤ ਕਰ (ਦੂਜੀ ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

> ਕਿ ਪੰਜਾਬ ਮੁੱਲ ਅਧਾਰਿਤ ਕਰ (ਦੂਜੀ ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

..........

## 6. THE PUNJAB REGIONAL AND TOWN PLANNING AND DEVELOPMENT (AMENDMENT) BILL, 2013

**ਮਾਨਯੋਗ ਸਪੀਕਰ :** ਉਪ ਮੁੱਖ ਮੰਤਰੀ ਜੀ ਬਿਲ ਪੇਸ਼ ਕਰਨ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ (ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

> ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

> ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ ਸ਼ਰਮਾ ਜੀ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ (ਸ਼੍ਰੀ ਐਨ.ਕੇ. ਸ਼ਰਮਾ) :** ਸਪੀਕਰ ਸਾਹਿਬ, ਮਾਨਯੋਗ ਡਿਪਟੀ ਸੀ.ਐਮ. ਸਾਹਿਬ ਦੀ ਮਿਹਰਬਾਨੀ ਨਾਲ ਧਾਰਾ 66

[ ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ ]

ਵਿੱਚ ਜਿਹੜੀ 5 ਸਾਲ ਤੋਂ 3 ਸਾਲ ਦੀ ਅਮੈਂਡਮੈਂਟ ਹੋਈ ਹੈ, ਮੈਂ ਸਮਝਦਾ ਹਾਂ ਕਿ ਇਹ ਬਹੁਤ ਹੀ ਰੈਵੋਲਿਊਸ਼ਨਰੀ ਸਟੈਪ ਹੈ। ਸਾਡੇ ਜ਼ਿਲ੍ਹੇ ਵਿੱਚ ਖਾਸ ਤੌਰ ਤੇ ਬਹੁਤ ਵੱਡੀ ਪ੍ਰਾਬਲਮ ਆ ਰਹੀ ਸੀ ਕਿਉਂਕਿ ਸਾਡੀਆਂ ਕੁਝ ਮਿਉਂਸਪੈਲਟੀਆਂ ਦੇ ਏਰੀਏ ਐਕਸਟੈਂਡ ਹੋਏ ਹਨ ਅਤੇ ਕੁਝ ਮਿਉਂਸਪਲ ਕੌਂਸਲਾਂ ਜਿਵੇਂ ਲਾਲੜੂ ਮਿਉਂਸਪਲ ਕੌਂਸਲ ਨਵੀਂ ਬਣੀ ਹੈ। ਇਨ੍ਹਾਂ ਕੌਂਸਲਾਂ ਦੀ ਡਿਵੈਲਪਮੈਂਟ ਵਾਸਤੇ ਮਾਸਟਰ ਪਲਾਨ ਬਣਾਉਣ ਵਿੱਚ ਸਭ ਤੋਂ ਵੱਡੀ ਅੜਚਨ ਇਹੀ ਸੀ ਕਿ ਪੰਜ ਸਾਲ ਦੇ ਅੰਦਰ ਅਮੈਂਡਮੈਂਟ ਨਹੀਂ ਹੋ ਸਕਦੀ। ਉਨ੍ਹਾਂ ਦੇ ਮਾਸਟਰ ਪਲਾਨ ਤਿਆਰ ਨਹੀਂ ਹੋ ਰਹੇ ਸਨ। ਮੇਰੇ ਤੋਂ ਪਹਿਲਾਂ ਅਨਅਪਰੂਵਡ ਕੋਲੋਨਾਈਜੇਸ਼ਨ ਦੀ ਗੱਲ ਕੀਤੀ ਗਈ ਹੈ, ਇਸ ਅਮੈਂਡਮੈਂਟ ਨਾਲ ਜਿਹੜੀਆਂ ਮਿਉਂਸਪੈਲਟੀਆਂ ਐਕਸਟੈਂਡ ਹੋਈਆਂ ਹਨ, ਉਨ੍ਹਾਂ ਦੇ ਮਾਸਟਰ ਪਲਾਨ ਬਣ ਜਾਣਗੇ ਅਤੇ ਅਨਅਪਰੂਵਡ ਕੋਲੋਨਾਈਜੇਸ਼ਨ ਵੀ ਰੁਕ ਜਾਵੇਗੀ।

*4.07 ਵਜੇ ਬਾਅਦ ਦੁਪਹਿਰ

(*ਇਸ ਸਮੇਂ ਸਰਦਾਰ ਇਕਬਾਲ ਸਿੰਘ ਝੂੰਦਾਂ, ਮੈਂਬਰ, ਪੈਨਲ ਆਫ਼ ਚੇਅਰਮੈਨ ਨੇ ਸਦਨ ਦੀ ਕੁਰਸੀ ਸੰਭਾਲੀ।)

ਮੈਂ ਡਿਪਟੀ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜ਼ੀਰਕਪੁਰ, ਡੇਰਾਬਸੀ ਅਤੇ ਲਾਲੜੂ ਦੇ ਜਿਹੜੇ ਮਾਸਟਰ ਪਲਾਨ ਹਨ, ਉਹ ਅਮੈਂਡ ਕਰ ਦੇਣ ਕਿਉਂਕਿ ਇਹੀ ਧਾਰਾ ਸਭ ਤੋਂ ਵੱਡੀ ਅੜਚਨ ਸੀ। ਇਹ ਇੰਡਸਟ੍ਰੀਲਿਸਟਾਂ ਲਈ ਵੀ ਅੜਚਨ ਸੀ ਕਿਉਂਕਿ ਜੇਕਰ ਉਨ੍ਹਾਂ ਨੇ ਕੋਈ ਫੈਕਟਰੀ ਐਕਸਟੈਂਡ ਕਰਨੀ ਹੈ ਤਾਂ ਰੀਜ਼ਨਲ ਐਂਡ ਟਾਊਨ ਪਲਾਨਿੰਗ ਐਕਟ ਲਾਗੂ ਹੋਣ ਕਾਰਨ ਉਹ ਐਕਸਟੈਂਨਸ਼ਨ ਨਹੀਂ ਕਰ ਸਕਦੇ ਸੀ। ਹੁਣ ਇਹ ਐਕਟ ਲਾਗੂ ਹੋਣ ਕਾਰਨ ਉਹ ਐਕਸਟੈਂਨਸ਼ਨ ਕਰ ਸਕਣਗੇ ਅਤੇ ਇਸ ਤਰ੍ਹਾਂ ਅਨਅਪਰੂਵਡ ਗ੍ਰੋਥ ਵੀ ਰੁਕੇਗੀ।

ਚੇਅਰਮੈਨ ਸਾਹਿਬ, ਤੁਸੀਂ ਮੈਨੂੰ ਪਹਿਲਾਂ ਬੋਲਣ ਦਾ ਮੌਕਾ ਨਹੀਂ ਦਿੱਤਾ। ਮੈਂ ਸਿਰਫ਼ ਇੱਕ ਗੱਲ ਹੀ ਕਰਨੀ ਹੈ ਕਿ ਜਿਹੜੀ ਅਨਅਪਰੂਵਡ ਕੋਲੋਨਾਈਜ਼ੇਸ਼ਨ ਹੈ ਉਹ ਇਨ੍ਹਾਂ ਸਟੈਪਾਂ ਨਾਲ ਹੀ ਠੀਕ ਹੋਣੀ ਹੈ। ਜਿੱਥੇ ਅਨਅਪਰੂਵਡ ਕੋਲੋਨਾਈਜ਼ੇਸ਼ਨਾਂ ਵਾਸਤੇ ਪ੍ਰਾਈਵੇਟ ਕੋਲੋਨਾਈਜ਼ਰਾਂ ਦਾ ਬਹੁਤ ਵੱਡਾ ਰੋਲ ਰਿਹਾ ਹੈ ਉਥੇ ਹੀ ਸਮੇਂ ਦੀਆਂ ਸਰਕਾਰਾਂ ਦੀ ਢਿੱਲ ਕਾਰਨ ਵੀ ਇਹ ਵਧੀਆਂ ਹਨ ਕਿਉਂਕਿ ਕੋਲੋਨਾਈਜ਼ਰਾਂ ਨੂੰ ਸਮੇਂ ਸਿਰ ਅਪਰੂਵਲਾਂ ਨਹੀਂ ਮਿਲਦੀਆਂ, ਚਾਹੇ ਉਹ ਸਮੇਂ ਦੀਆਂ ਸਟੇਟ ਗੌਰਮਿੰਟਾਂ ਸਨ ਜਾਂ ਸੈਂਟਰ ਗੌਰਮਿੰਟਾਂ ਸਨ, ਦੋਹਾਂ ਦੀ ਨੈਗਲੀਜੈਂਸ ਕਾਰਨ ਇਹ ਹੋਇਆ ਹੈ। ਮੈਂ ਇਨ੍ਹਾਂ ਗੱਲਾਂ ਵਾਸਤੇ ਸਿਰਫ਼ ਇਕ ਮਿੰਟ ਹੋਰ ਲੈਣਾ ਹੈ। ਕੋਲੋਨਾਈਜ਼ਰ ਦੇ 6-7 ਮਹੀਨੇ ਸਟੇਟ ਗੌਰਮਿੰਟ ਕੋਲ ਹੀ ਲੱਗ ਜਾਂਦੇ ਹਨ। ਫੇਰ ਇਨਵਾਇਰਨਮੈਂਟਲ ਕਲੀਅਰੈਂਸ ਵਾਸਤੇ ਤਿੰਨ ਤਿੰਨ ਸਾਲ ਲੱਗ ਜਾਂਦੇ ਹਨ। ਮੇਰੇ ਤਿੰਨ ਪ੍ਰਾਜੈਕਟ ਹਨ, ਉਨ੍ਹਾਂ ਨੂੰ ਅਪਰੂਵ ਕਰਵਾਉਣ ਵਾਸਤੇ ਤਿੰਨ ਤਿੰਨ ਸਾਲ ਲੱਗੇ ਹਨ। ਉਹ ਪ੍ਰਾਜੈਕਟ ਜਿਵੇਂ ਸਬਮਿਟ ਹੋਏ ਸਨ, ਉਸੇ ਤਰ੍ਹਾਂ ਹੀ ਪਾਸ ਹੋਏ ਹਨ। ਜਿਹੜਾ ਇਹ ਰੌਲਾ ਪਾਉਂਦੇ ਹਨ ਅਤੇ ਬਦਲੇ ਦੀ ਭਾਵਨਾ ਰੱਖਣ ਦੀ ਇੱਥੇ ਰੋਜ਼ ਗੱਲ ਹੁੰਦੀ ਹੈ। ਜਾਖੜ ਸਾਹਿਬ ਇਸ ਬਾਰੇ ਰੋਜ਼ ਗੱਲ ਕਰਦੇ ਹਨ। ਇਨਵਾਇਰਨਮੈਂਟਲ ਕਲੀਅਰੈਂਸਾਂ

ਜੋ ਕਿ ਤਿੰਨ ਤਿੰਨ ਸਾਲ ਨਹੀਂ ਮਿਲਦੀਆਂ, ਇਹ ਵੀ ਅਨਅਪਰੂਵਡ ਕੋਲੋਨਾਈਜ਼ੇਸ਼ਨ ਦਾ ਸਭ ਤੋਂ ਵੱਡਾ ਕਾਰਨ ਹੈ। ਇਸ ਉੱਪਰ ਵੀ ਥੋੜ੍ਹਾ ਜਿਹਾ ਸੋਚਣ ਦੀ ਲੋੜ ਹੈ।

ਜਿਸ ਤਰ੍ਹਾਂ ਮਾਨਯੋਗ ਸੀ.ਐਮ. ਸਾਹਿਬ ਨੇ ਸੈਲਫ ਸਰਟੀਫਿਕੇਸ਼ਨ ਦੀ ਸਕੀਮ ਪੰਜਾਬ ਵਿੱਚ ਲਾਗੂ ਕੀਤੀ ਹੈ ਕਿ ਸੇਮ ਡੇਅ ਨਕਸ਼ੇ ਪਾਸ ਹੋਇਆ ਕਰਨਗੇ, ਇਸੇ ਤਰ੍ਹਾਂ ਕਿਰਪਾ ਕਰਕੇ ਤੁਸੀਂ ਵੀ (ਆਪੋਜ਼ੀਸ਼ਨ ਵੱਲ ਇਸ਼ਾਰਾ) ਕੇਂਦਰ ਸਰਕਾਰ ਨੂੰ ਕਹਿ ਕੇ ਐਕਟ ਅਮੈਂਡ ਕਰਵਾਓ ਤਾਂ ਕਿ ਸ਼ਹਿਰਾਂ ਦਾ ਵਿਕਾਸ ਠੀਕ ਢੰਗ ਨਾਲ ਹੋ ਸਕੇ। ਬਹੁਤ ਬਹੁਤ ਧੰਨਵਾਦ।

**ਸ਼੍ਰੀ ਸਭਾਪਤੀ :** ਪ੍ਰਸ਼ਨ ਹੈ-

ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸ਼੍ਰੀ ਸਭਾਪਤੀ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਸ਼੍ਰੀ ਸਭਾਪਤੀ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਅਤੇ 3**

**ਸ਼੍ਰੀ ਸਭਾਪਤੀ :** ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ: ਹਾਂ ਜੀ, ਹਾਂ ਜੀ।)

*4.11 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਪ੍ਰਵਾਨ ਹੋਇਆ।**

[ ਮਾਨਯੋਗ ਸਪੀਕਰ ]

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਉਪ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

-----------

## 7. THE EAST PUNJAB WAR AWARDS (AMENDMENT) BILL, 2013 *(Replacing Ordinance)*

**ਮਾਨਯੋਗ ਸਪੀਕਰ:** ਹੁਣ ਸੰਸਦੀ ਮਾਮਲੇ ਮੰਤਰੀ ਬਿਲ ਪੇਸ਼ ਕਰਨਗੇ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਸ਼੍ਰੀਮਾਨ ਜੀ, ਮੈਂ ਪੂਰਬੀ ਪੰਜਾਬ

ਜੰਗੀ ਜਗੀਰਾਂ (ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੂਰਬੀ ਪੰਜਾਬ ਜੰਗੀ ਜਗੀਰਾਂ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੂਰਬੀ ਪੰਜਾਬ ਜੰਗੀ ਜਗੀਰਾਂ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਅਵਾਜ਼ਾਂ: ਨਹੀਂ ਜੀ, ਨਹੀਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੂਰਬੀ ਪੰਜਾਬ ਜੰਗੀ ਜਗੀਰਾਂ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ:** ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੂਰਬੀ ਪੰਜਾਬ ਜੰਗੀ ਜਗੀਰਾਂ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੂਰਬੀ ਪੰਜਾਬ ਜੰਗੀ ਜਗੀਰਾਂ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੂਰਬੀ ਪੰਜਾਬ ਜੰਗੀ ਜਗੀਰਾਂ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

-----

**8. THE PUNJAB INFRASTRUCTURE (DEVELOPMENT AND REGULATION) AMENDMENT BILL, 2013 *(REPLACING ORDINANCE)***

**ਮਾਨਯੋਗ ਸਪੀਕਰ :** ਵਿੱਤ ਮੰਤਰੀ ਜੀ ਬਿਲ ਪੇਸ਼ ਕਰਨ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ):** ਸ਼੍ਰੀਮਾਨ ਜੀ, ਮੈਂ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) ਸੋਧਨਾ ਬਿੱਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) ਸੋਧਨਾ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) ਸੋਧਨਾ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) ਸੋਧਨਾ ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 4**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਤੋਂ 4 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

**(ਆਵਾਜ਼ਾਂ :** ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) ਸੋਧਨਾ ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) ਸੋਧਨਾ ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) ਸੋਧਨਾ ਬਿਲ, 2013 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

-----

**9. THE INDIAN STAMP (PUNJAB AMENDMENT) BILL, 2013 *(REPLACING ORDINANCE)***

**ਮਾਨਯੋਗ ਸਪੀਕਰ :** ਮਾਲ ਮੰਤਰੀ ਜੀ ਬਿਲ ਪੇਸ਼ ਕਰਨ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ**

**ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸ਼੍ਰੀਮਾਨ ਜੀ, ਮੈਂ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ, ਚੰਨੀ ਸਾਹਿਬ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ ਐਸ.ਸੀ.):** ਸਪੀਕਰ ਸਾਹਿਬ, ਜਦੋਂ ਤੋਂ ਦੇਸ਼ ਅਜ਼ਾਦ ਹੋਇਆ ਹੈ, ਜਦੋਂ ਤੋਂ ਕਾਨੂੰਨ ਬਣਿਆ ਹੈ, ਪਾਵਰ ਆਫ ਅਟਾਰਨੀ ਦੇਣ ਦਾ ਕੰਮ ਉਸ ਸਮੇਂ ਤੋਂ ਹੀ ਸ਼ੁਰੂ ਹੋ ਗਿਆ ਸੀ। ਸਭ ਤੋਂ ਪਹਿਲਾਂ ਇਹ 10/- ਰੁਪਏ ਦੇ ਅਸ਼ਟਾਮ ਤੇ ਹੁੰਦਾ ਸੀ, ਫਿਰ 20/- ਰੁਪਏ, ਫਿਰ 200/- ਰੁਪਏ ਅਤੇ ਅੱਜ ਇਨ੍ਹਾਂ ਨੇ ਇਸ ਨੂੰ ਵਧਾ ਕੇ 2500/- ਰੁਪਏ ਕਰ ਦਿੱਤਾ ਹੈ। ਜੇਕਰ ਕਿਸੇ ਬੰਦੇ ਨੇ ਜ਼ਮੀਨ ਵੇਚਣੀ ਨਹੀਂ ਹੁੰਦੀ ਸੀ ਤਾਂ ਉਹ ਪਾਵਰ ਆਫ ਅਟਾਰਨੀ ਦੇ ਕੇ ਕਿਤੇ ਵੀ ਜਾ ਸਕਦਾ ਸੀ ਅਤੇ ਇਸ ਤੇ ਕੋਈ ਖਰਚ ਨਹੀਂ ਆਉਂਦਾ ਸੀ। ਸਪੀਕਰ ਸਾਹਿਬ, ਹੁਣ ਪਾਵਰ ਆਫ ਅਟਾਰਨੀ ਦੇ ਵਿਚ ਇਹ ਵੀ ਕੀਤਾ ਹੋਇਆ ਹੈ ਕਿ ਜਿਸ ਨੂੰ ਪਾਵਰ ਆਫ ਅਟਾਰਨੀ ਦਿੱਤੀ ਜਾਂਦੀ ਹੈ ਜੇ ਉਸ ਬੰਦੇ ਦੀ ਮੌਤ ਹੋ ਜਾਂਦੀ ਹੈ ਤਾਂ ਕਾਨੂੰਨ ਅਨੁਸਾਰ ਪਾਵਰ ਆਫ ਅਟਾਰਨੀ ਵੀ ਖਤਮ ਹੋ ਜਾਂਦੀ ਹੈ।

ਅੱਜ ਸਰਕਾਰ ਜਾਇਦਾਦ ਦੀ ਪਾਵਰ ਆਫ ਅਟਾਰਨੀ ਤੇ 2% ਸਟੈਂਪ ਡਿਊਟੀ ਲਗਾ ਰਹੀ ਹੈ। ਪਰਮਾਤਮਾ ਨਾ ਕਰੇ ਜਿਸ ਨੂੰ ਪਾਵਰ ਆਫ ਅਟਾਰਨੀ ਦਿੱਤੀ ਹੋਈ ਹੈ, ਬਾਈਚਾਂਸ ਉਸ ਦੀ ਡੈਥ ਹੋ ਜਾਂਦੀ ਹੈ ਤਾਂ ਉਸ 2% ਦਾ ਕੀ ਬਣੇਗਾ? ਮੰਨ ਲਓ ਕਰੋੜ ਰੁਪਏ ਦੀ ਜਾਇਦਾਦ ਹੋਈ ਤਾਂ 2 ਲੱਖ ਰੁਪਿਆ ਤਾਂ ਉਸ ਬੰਦੇ ਦਾ ਗਿਆ। ਜੇਕਰ ਕੋਈ ਐਨ.ਆਰ.ਆਈ. ਇੱਥੇ ਕੁਝ ਦਿਨ ਵਾਸਤੇ ਆਉਂਦਾ ਹੈ, ਉਹ ਆਪਣੇ ਕਿਸੇ ਬੰਦੇ ਨੂੰ ਪਾਵਰ ਆਫ ਅਟਾਰਨੀ ਦੇ ਕੇ ਬਾਹਰ ਜਾਣਾ ਚਾਹੁੰਦਾ ਹੈ ਤਾਂ ਉਹ ਜਿਹੜਾ ਇੱਕ ਕਰੋੜ 2 ਲੱਖ ਰੁਪਿਆ ਪਿੱਛੇ ਦੇ ਕੇ ਜਾਏਗਾ, ਉਸ ਦਾ ਕੀ ਬਣੇਗਾ? ਸਪੀਕਰ ਸਾਹਿਬ, ਇਹ ਬਿਲਕੁਲ ਹੀ ਨਜਾਇਜ਼ ਹੈ ਅਤੇ ਸਿਰਫ਼ ਪੈਸਾ ਇੱਕਠਾ ਕਰਨ ਦਾ ਢੰਗ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੇ ਟੈਕਸ ਕਿਉਂ ਲਗਾਏ ਜਾ ਰਹੇ ਹਨ? ਜਿਹੜਾ ਪੰਜਾਬ ਵਿੱਚ ਪ੍ਰਾਪਰਟੀ ਦਾ ਥੋੜ੍ਹਾ ਬਹੁਤ ਬਿਜ਼ਨੈਸ ਬਚਦਾ ਹੈ, ਉਹ ਖ਼ਤਮ ਹੋ ਜਾਵੇਗਾ। ਵੈਸੇ ਤਾਂ ਜਦੋਂ ਸੱਤ ਸਾਲ ਪਹਿਲਾਂ ਲੋਕਾਂ ਨੇ ਸੁਣ ਲਿਆ ਸੀ ਕਿ ਅਕਾਲੀ ਦਲ ਦੀ ਸਰਕਾਰ ਮੁੜ ਸੱਤਾ ਵਿੱਚ ਆ ਰਹੀ ਹੈ, ਉਸ ਤੋਂ ਬਾਅਦ ਪ੍ਰਾਪਰਟੀ ਦਾ ਬਿਜ਼ਨੈਸ ਉਠਿਆ ਹੀ ਨਹੀਂ। ਜੇ ਉਠਿਆ ਵੀ ਹੈ ਤਾਂ ਉਹ ਸਾਰੇ ਦਾ ਸਾਰਾ ਇਨ੍ਹਾਂ ਨੇ ਆਪਣੇ ਕਬਜ਼ੇ ਵਿੱਚ ਕਰਕੇ ਆਪ ਕੀਤਾ ਹੈ। ਅੱਜ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਆਮ ਬੰਦਾ ਨਾ ਪ੍ਰਾਪਰਟੀ ਦਾ ਕੰਮ ਕਰਦਾ ਹੈ ਅਤੇ ਨਾ ਹੀ ਚੱਲ ਰਿਹਾ ਹੈ। ਮੈਂ ਫਿਰ ਬੇਨਤੀ ਕਰਦਾ ਕਿ ਇਹ ਜਿਹੜਾ ਬਿਨਾਂ ਕਾਰਨ 2% ਦਾ ਬੋਝ ਲੋਕਾਂ ਤੇ ਪਾਇਆ ਜਾ ਰਿਹਾ ਹੈ, ਇਸ ਨੂੰ ਵਾਪਸ ਲਿਆ ਜਾਵੇ। ਅਸੀਂ ਇਸ ਦਾ ਸਖਤ ਵਿਰੋਧ ਕਰਦੇ ਹਾਂ।

**ਮਾਨਯੋਗ ਸਪੀਕਰ :** ਮਿੱਤਲ ਜੀ, ਕੁਝ ਕਹਿਣਾ ਹੈ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਪਾਵਰ ਆਫ ਅਟਾਰਨੀ ਵਾਸਤੇ ਸਟੈਂਪ ਡਿਊਟੀ ਇਕੱਲੇ ਪੰਜਾਬ ਵਿੱਚ ਨਹੀਂ ਹੈ। ਚੰਡੀਗੜ੍ਹ ਵਿੱਚ ਇਹ ਪਹਿਲਾਂ ਤੋਂ ਹੀ ਹੈ। ਦੂਸਰੀ ਗੱਲ, ਇਹ ਜਿਹੜਾ ਕਹਿ ਰਹੇ ਹਨ ਕਿ ਕਬਜ਼ੇ ਕਰ ਲਏ, (ਵਿਘਨ) ਤੁਸੀਂ ਕਿਹਾ ਨਾ ਕਿ ਅਕਾਲੀ ਪਾਰਟੀ ਦੇ ਸੱਤਾ ਵਿੱਚ ਆਉਣ ਕਾਰਨ ਹੋ ਗਏ ਹਨ (ਸ਼ੋਰ,ਵਿਘਨ) ਸੁਣ ਤਾਂ ਲਓ। ਹਰਿਆਣਾ ਦੇ ਰਿਵਾੜੀ ਵਿੱਚ ਸਾਡੇ would be ਪ੍ਰਾਈਮ ਮਨਿਸਟਰ ਦੀ ਇੱਕ ਰੈਲੀ ਹੋਈ ਸੀ, ਉਥੇ ਇਕੱਠ ਬੜਾ ਹੋ ਗਿਆ ਤਾਂ ਜਿਹੜੀ ਯੂ.ਪੀ.ਏ. ਦੀ ਚੇਅਰਪਰਸਨ ਹੈ ਉਸ ਨੇ ਆਪਣੇ ਦਾਮਾਦ ਨੂੰ ਪੁੱਛਿਆ ਕਿ ਤੂੰ ਤਾਂ ਸਾਰੇ ਹਰਿਆਣੇ ਤੇ ਕਬਜ਼ਾ ਕਰ ਲਿਆ ਸੀ। ਉਨ੍ਹਾਂ ਨੂੰ ਇੰਨੀ ਵੱਡੀ ਰੈਲੀ ਕਰਨ ਵਾਸਤੇ ਜਗ੍ਹਾ ਕਿਥੋਂ ਮਿਲ ਗਈ। (ਵਿਘਨ)

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉੱਚੀ ਉੱਚੀ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ। )

**ਮਾਨਯੋਗ ਸਪੀਕਰ :** ਹਾਂ ਜੀ, ਮਜੀਠੀਆ ਜੀ। ਕੋਈ ਗੱਲ ਕਹਿਣੀ ਹੈ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਮੇਰੇ ਸਤਿਕਾਰਯੋਗ ਚੰਨੀ ਸਾਹਿਬ ਨੇ ......(ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਮੈਂ ਕਿਹਾ ਜੀ, ਪਲੀਜ਼। ਮੇਰੇ ਕੋਲ ਅੱਗੇ ਕਾਫੀ ਬਿਜ਼ਨੈਸ ਹੈ। (ਸ਼ੋਰ, ਵਿਘਨ) ਮੈਂ ਕਿਹਾ ਜੀ ਬੈਠ ਜਾਓ, sit down, ਮੇਰੇ ਕੋਲ ਅੱਜ ਬਿਜ਼ਨੈਸ ਬਹੁਤ ਹੈ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਸਪੀਕਰ ਸਾਹਿਬ, ਸਾਰਾ ਰੌਲਾ ਹੀ ਇਸੇ ਗੱਲ ਦਾ ਹੈ। ਜਦੋਂ ਅਕਾਲੀ ਦਲ ਦੇ ਰਾਜ ਦੀ ਗੱਲ ਹੋਈ ਉਦੋਂ ਤਾਂ ਇਨ੍ਹਾਂ ਵਿਚੋਂ ਕੋਈ ਨਹੀਂ ਬੋਲਿਆ ਅਤੇ ਜਦੋਂ ਜਵਾਈ ਸਾਹਿਬ ਦੀ ਗੱਲ ਹੋਈ ਤਾਂ ਇਨ੍ਹਾਂ ਦੀਆਂ ਚੀਕਾਂ ਨਿਕਲ ਗਈਆਂ। ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ, ਬਰਾਬਰ ਦਾ ਕੰਮ ਚਾਹੀਦਾ ਹੈ। ਤੁਸੀਂ ਸਤਿਕਾਰਯੋਗ ਹੋ, ਰਿਸਪੈਕਟਫੁਲ ਹੋ, ਸਾਰਿਆਂ ਦਾ ਦਰਦ ਬਰਾਬਰ ਦਾ ਮਹਿਸੂਸ ਕਰੋ। ਕਿਸੇ ਦਾ ਵੱਧ ਕਿਸੇ ਦਾ ਘੱਟ, ਫਿਰ ਪੰਗਾ ਪੈ ਜਾਂਦਾ ਹੈ।

ਮੈਂ ਹੁਣ ਚੰਨੀ ਸਾਹਿਬ ਦੀ ਗੱਲ ਤੇ ਆਉਂਦਾ ਹਾਂ। ਚੰਨੀ ਸਾਹਿਬ, ਅਜ਼ਾਦੀ ਨੂੰ ਮਾਣਦਿਆਂ 66 ਸਾਲ ਹੋ ਗਏ ਹਨ। ਆਪਾਂ ਅੱਗੇ ਨੂੰ ਚੱਲੀਏ ਪਿਛਾਂਹ ਨੂੰ ਕਿਉਂ ਜਾਂਦੇ

ਹਾਂ।(ਸਰਦਾਰ ਚਰਨਜੀਤ ਸਿੰਘ ਚੰਨੀ ਵੱਲੋਂ ਵਿਘਨ) ਗੱਲ ਤਾਂ ਸੁਣ ਲੈ, ਭਰਾ ਮੇਰਿਆ, ਜਿਹੜਾ ਵੀ ਬਿਲ ਮੈਨੂੰ ਕਹਿੰਦੇ ਹਨ ਕਿ ਲੈ ਕੇ ਆ ਤਾਂ ਮੈਂ 10 ਵਾਰ ਉਸ ਬਾਰੇ ਸੋਚਦਾ ਹਾਂ ਕਿ ਚੰਨੀ ਸਾਹਿਬ ਨੂੰ ਇਸ ਬਿਲ ਨਾਲ ਦਰਦ ਤਾਂ ਨਹੀਂ, ਕਿਤੇ ਵੜਿੰਗ ਸਾਹਿਬ ਨੂੰ ਤਾਂ ਨਹੀ ਲਗਦਾ ਕਿ ਫੈਸਲਾ ਗਲਤ ਹੋ ਰਿਹਾ ਹੈ। ਭਾਈ ਸਾਹਿਬ ਸੁਖਜਿੰਦਰ ਸਿੰਘ ਰੰਧਾਵਾ ਨੂੰ ਜਾਂ ਮੇਰੇ ਗੁਆਂਢੀ ਨੂੰ ਤਾਂ ਕਿਤੇ ਕੋਈ ਦਰਦ ਨਹੀਂ ਹੋ ਰਿਹਾ? ਤੁਸੀਂ ਇਹ ਬਿਲ ਕਦੇ ਪੜ੍ਹਿਆ ਨਹੀਂ ਹੈ, ਮੈਂ ਦੱਸ ਦਿੰਦਾ ਹਾਂ ਕਿਉਂ ਨਹੀਂ ਪੜ੍ਹਿਆ? ਪਹਿਲੀ ਗੱਲ, ਜਿਹੜੀ It is only on sale of property ਹੈ, ਉਸ ਦੀ ਜੇ ਤੁਸੀਂ ਆਪਣੇ ਕਿਸੇ ਬਲੱਡ ਰੀਲੇਸ਼ਨ ਨੂੰ ਕੋਈ ਪਾਵਰ ਆਫ ਅਟਾਰਨੀ ਦੇਵੋ, ਉਸ ਉੱਪਰ 2% ਨਹੀਂ ਲੱਗਣਾ। ਬਲੱਡ ਰੀਲੇਸ਼ਨ ਦਾ ਮਤਲਬ ਮੈਂ ਦੱਸ ਦਿੰਦਾ ਹਾਂ ਕਿ ਭਾਵੇਂ ਘਰ ਵਾਲੀ ਹੋਵੇ, ਭਾਵੇਂ ਨਿਆਣੇ ਹੋਣ, ਭਾਵੇਂ ਮਾਪੇ ਹੋਣ, ਭਾਵੇਂ ਉਹ ਗਰੈਂਡ ਪੇਰੈਂਟਸ ਹੋਣ। ਇਥੋਂ ਤੱਕ ਕਿ ਤੁਹਾਡੇ ਪੋਤਰੇ-ਪੋਤਰੀ, ਦੋਹਤੇ-ਦੋਹਤਰੀ ਦਾ ਵੀ ਮੈਂ ਫਿਕਰ ਕੀਤਾ ਹੈ। ਚੰਨੀ ਸਾਹਿਬ, ਹਾਲੇ ਬੜਾ ਸਮਾਂ ਲੱਗ ਜਾਣਾ ਹੈ ਮਗਰ ਮੈਂ ਅੱਜ ਫਿਕਰ ਕੀਤਾ। ਇਸ ਦੇ ਵਿੱਚ ਤੁਸੀਂ ਦੂਜੀ ਗੱਲ ਵੇਖੋ ਕਿ ਇਹ only on sale of property ਹੈ। ਤੁਸੀਂ ਕਹਿੰਦੇ ਹੋ ਕਿ ਇਹ ਲਾਇਆ ਕਿਉਂ ਹੈ? ਤੁਹਾਨੂੰ ਬੰਦੇ ਮਰੇ ਦਾ ਤਾਂ ਦਰਦ ਨਹੀਂ ਹੋਇਆ, 2 ਲੱਖ ਦਾ ਦਰਦ ਹੋ ਗਿਆ। ਅਸੀਂ ਕੇਵਲ ਤੇ ਕੇਵਲ ਇਸ ਲਈ ਲਾਇਆ ਹੈ ਕਿਉਂਕਿ ਅਸੀਂ ਇਹ ਮਹਿਸੂਸ ਕੀਤਾ ਹੈ ਕਿ ਸਟੈਂਪ ਡਿਊਟੀ ਦੀ ਇਵੇਜ਼ਨ ਕੀਤੀ ਜਾ ਰਹੀ ਹੈ। ਇੱਕ ਨਵਾਂ ਚੋਰ ਮੋਰੀ ਰਾਹੀਂ ਰਸਤਾ ਲੱਭ ਲਿਆ ਹੈ ਕਿ ਇਕੱਲੀ ਪਾਵਰ ਆਫ ਅਟਾਰਨੀ ਦੇ ਦਿਓ। 2500 ਰੁਪਿਆ ਦਿਓ ਤੇ ਕੰਮ ਪਾਵਰ ਆਫ ਅਟਾਰਨੀ ਤੇ ਚੱਲਣ ਦਿਓ। ਕੋਰਟਾਂ ਨੇ ਇਸ ਗੱਲ ਨੂੰ ਐਪਰੀਸ਼ੀਏਟ ਕੀਤਾ ਹੈ ਕਿ transfer of property can only be through registration. ਪਾਵਰ ਆਫ ਅਟਾਰਨੀ ਦੇ ਇੰਨੇ ਕੇਸ ਚੱਲ ਰਹੇ ਹਨ। To simplify the process, it is only and only on sale of property.

ਜਿਸ ਨੇ ਜ਼ਮੀਨ ਵੇਚਣੀ ਹੈ, ਅਸੀਂ ਤਾਂ ਚਾਹੁੰਦੇ ਹਾਂ ਕਿ ਉਹ ਰਜਿਸਟਰੀ ਕਰਾਵੇ, ਉਸ ਨੂੰ 2% ਦੇਣ ਦੀ ਲੋੜ ਹੀ ਨਹੀਂ ਹੈ। ਅਸੀਂ ਚਾਹੁੰਦੇ ਹਾਂ ਕਿ ਸਿੱਧੇ ਰਸਤੇ ਆਵੇ। ਜੋ ਲੀਗਲ ਵੇਅ ਹੈ, ਉਸ ਤੇ ਆਵੇ। ਇਹ ਨਹੀਂ ਕਿ ਪਾਵਰ ਆਫ ਅਟਾਰਨੀ ਕਰ ਦਿਓ। ਪਹਿਲਾਂ ਵਾਲਾ ਸਿਸਟਮ ਫਾਲੋ ਕਰਕੇ ਕਈ ਪ੍ਰਾਪਰਟੀਆਂ ਦੀਆਂ ਪ੍ਰਾਪਰਟੀਆਂ ਵਿਕ ਗਈਆਂ। ਜਿਸ ਕਾਰਨ ਅੱਜ ਦੋਹਤੇ, ਪੋਤੇ, ਪੋਤਰੀਆਂ ਕੇਸ ਭੁਗਤਦੇ ਫਿਰ ਰਹੇ ਹਨ। ਇਸ ਲਈ this is the right step and even the court have appreciated the step. ਦਿੱਲੀ ਵਿੱਚ ਇੱਕ ਆਬਜ਼ਰਵੇਸ਼ਨ ਆਈ ਸੀ ਕਿ ਪਾਵਰ ਆਫ ਅਟਾਰਨੀ ਦਾ ਜਿੰਨਾ ਹੋ ਸਕੇ, ਕੰਮ ਬੰਦ ਹੋਵੇ। ਉਸ ਦੇ ਨਾਲ ਪ੍ਰਾਪਰਟੀ ਦੇ ਇਹ ਰੌਲੇ ਘਟਣਗੇ, ਇਹ ਚਾਹੀਦਾ ਹੈ ਅਤੇ ਇਹ ਲੋੜ ਹੈ। ਇਸ ਲਈ ਅਸੀਂ ਇਕੱਲਾ ਸੇਲ ਆਫ ਪ੍ਰਾਪਰਟੀ ਤੇ ਲਾਇਆ ਹੈ ਅਤੇ ਉਹ 2% ਆਫ ਦੀ ਕੁਲੈਕਟਰਜ਼ ਰੇਟ ਹੈ। ਜੇ ਕਿਸੇ ਨੂੰ ਹਾਲੇ ਵੀ ਸ਼ੌਂਕ ਹੈ ਕਿ ਉਸ ਨੇ ਸਟੈਂਪ ਡਿਊਟੀ ਵੀ ਦੇਣੀ ਹੈ ਅਤੇ 2% ਵੀ ਦੇਣਾ ਹੈ ਤਾਂ ਦਿੰਦਾ ਰਹੇ। ਨਹੀਂ ਤਾਂ ਸਿੱਧੀ ਰਜਿਸਟਰੀ ਕਰਵਾਏ। We discourage power of attorney, ਲੋਕ ਸਿੱਧਾ

ਰਜਿਸਟਰੀ ਕਰਵਾਉਣ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਰ, ਮੇਰੀ ਬੇਨਤੀ ਹੈ ਕਿ ਇਹ ਕਹਿ ਰਹੇ ਹਨ ਕਿ ਕੁਲੈਕਟਰ ਰੇਟ ਤੇ ਹੈ ਪਰ ਐਕਟ ਵਿੱਚ ਲਿਖਿਆ ਹੋਇਆ ਹੈ ਕਿ ਕੁਲੈਕਟਰ ਰੇਟ ਔਰ ਕੰਸਿਡ੍ਰੇਸ਼ਨ, whichever is higher, ਤੁਸੀਂ ਪੜ੍ਹ ਲਉ ਜੀ। ਦੂਸਰਾ, ਜਦੋਂ 2% ਦੇ ਦਿੱਤਾ ਤਾਂ ਰਜਿਸਟਰੀ ਕਰਵਾਉਣ ਵੇਲੇ ਉਹ ਡਿਡੈਕਟ ਹੋਣਾ ਚਾਹੀਦਾ ਹੈ। (ਸ਼ੋਰ)

**ਇੱਕ ਅਵਾਜ਼ (ਟਰੇਜ਼ਰੀ ਬੈਂਚਿਜ਼ ਵੱਲੋਂ) :** ਕਿਉਂ?

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਆਪਣੀ ਜ਼ਮੀਨ ਆਪਣੇ ਮੁੰਡੇ ਨੂੰ ਪਾਵਰ ਆਫ ਅਟਾਰਨੀ ਦੇ ਕੇ ਵੇਚ ਰਿਹਾ ਹਾਂ। (ਵਿਘਨ) (ਸ਼ੋਰ) ਮੇਰੀ ਗੱਲ ਤਾਂ ਸੁਣ ਲਉ, ਮੈਂ ਉਹੀ ਗੱਲ ਕਹਿ ਰਿਹਾ ਹਾਂ। ਮੈਂ ਆਪਣੀ ਜ਼ਮੀਨ ਵੇਚਣੀ ਚਾਹੁੰਦਾ ਹਾਂ (ਵਿਘਨ) ਸਰ, ਮੈਨੂੰ ਬੋਲ ਲੈਣ ਦਿਉ। (ਸਰਦਾਰ ਪਰਮਿੰਦਰ ਸਿੰਘ ਪਿੰਕੀ ਵੱਲ ਇਸ਼ਾਰਾ ਕਰਦੇ ਹੋਏ) ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਮੈਂ ਆਪਣੇ ਦੋਸਤ ਨੂੰ ਆਪਣੀ ਜ਼ਮੀਨ ਦੀ ਪਾਵਰ ਆਫ ਅਟਾਰਨੀ ਦਿੱਤੀ, ਉਦੋਂ ਤੁਸੀਂ 2% ਸਟੈਂਪ ਡਿਊਟੀ ਲਗਾ ਦਿੱਤੀ ਅਤੇ ਫਿਰ ਰਜਿਸਟਰੀ ਕਰਵਾਉਣ ਵੇਲੇ ਵੀ ਮੇਰੇ ਤੋਂ 10% ਲੈ ਲੈਣਾ ਹੈ। ਜਿਹੜਾ 2% ਸਟੈਂਪ ਡਿਊਟੀ ਦਾ ਲਿਆ ਗਿਆ ਹੈ ਫੇਰ ਉਹ ਡਿਡਕਟ ਕਰੋ, ਜਿਹੜਾ ਮੈਂ ਪਹਿਲਾਂ ਪਾਵਰ ਆਫ ਅਟਾਰਨੀ ਵਾਸਤੇ ਦੇ ਚੁੱਕਿਆ ਹਾਂ। ਇਸ ਗੱਲ ਦੀ ਮੈਂ ਤੁਹਾਨੂੰ ਬੇਨਤੀ ਕਰ ਰਿਹਾ ਹਾਂ ਕਿ ਇਹ ਡਬਲ ਪੈਸਾ ਪੈ ਰਿਹਾ ਹੈ। ਪਹਿਲਾਂ 2% ਦਿਓ ਅਤੇ ਫਿਰ 10% ਬਾਅਦ ਵਿੱਚ ਦਿਓ। (ਵਿਘਨ)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਪਹਿਲੀ ਗੱਲ, ਮੈਨੂੰ ਇਸ ਗੱਲ ਦਾ ਵੀ ਇਲਮ ਹੈ ਕਿ ਤੁਸੀਂ ਪਿੰਕੀ ਜੀ ਨੂੰ ਕੁਝ ਨਹੀਂ ਦੇਣਾ, ਖੋਹ ਭਾਵੇਂ ਲਉ ਇੱਕ ਦੂਜੇ ਕੋਲੋਂ।

(ਇਸ ਸਮੇਂ ਸਰਦਾਰ ਪਰਮਿੰਦਰ ਸਿੰਘ ਪਿੰਕੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ :** ਮੰਤਰੀ ਜੀ ਨੇ ਚੰਨੀ ਜੀ ਦਾ ਪੁਆਇੰਟ ਕਲੀਅਰ ਕਰਨਾ ਹੈ।

(ਇਸ ਸਮੇਂ ਸਰਦਾਰ ਚਰਨਜੀਤ ਸਿੰਘ ਚੰਨੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ।)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਚੰਗਾ ਭਰਾਵਾ, ਥੋੜ੍ਹੀ-ਥੋੜ੍ਹੀ ਸਾਨੂੰ ਸਾਰਿਆਂ ਨੂੰ ਦੇ ਦੇਵੀਂ। ਇਸ ਤਰ੍ਹਾਂ ਹੈ ਕਿ ਅਸੀਂ ਤਾਂ ਸਰਕਲ ਰੇਟ ਫਾਲੋ ਕਰਾਂਗੇ। ਸੁਭਾਵਿਕ ਹੈ ਕਿ ਜਿਹੜੀ ਕੰਸਿਡਰੇਸ਼ਨ ਅਮਾਊਂਟ ਹੈ ਉਹ ਸਰਕਲ ਰੇਟ ਦੇ ਹਿਸਾਬ ਨਾਲ 2 ਲੱਖ ਤੇ ਲੱਗਣੀ ਹੈ। ਅਗਲਾ 4 ਲੱਖ ਲਿਖੀ ਜਾਵੇ, ਮੈਂ ਸਰਕਾਰੀ ਖਜ਼ਾਨੇ ਨੂੰ ਚੂਨਾ ਕਿਉਂ ਲਗਾਵਾਂ? ਮੈਂ ਤਾਂ ਚਾਹੁੰਦਾ ਹਾਂ ਕਿ ਸਰਕਾਰੀ ਖਜ਼ਾਨੇ ਵਿੱਚ ਵੱਧ ਪੈਸੇ ਆ ਜਾਣ। ਇਸ ਨਾਲ ਪੈਨਸ਼ਨਾਂ

ਦਿੱਤੀਆਂ ਜਾਣਗੀਆਂ। ਜਿਹੜੀ ਸ਼ਗਨ ਸਕੀਮ ਵੈਲਫੇਅਰ ਦੀ ਤੁਸੀਂ ਰੋਜ਼ ਗੱਲ ਕਰਦੇ ਹੋ, ਉਹ ਦੇਣ ਵਿੱਚ ਕੋਈ ਪ੍ਰਾਬਲਮ ਨਾ ਆਵੇ। ਵੈਲਫੇਅਰ ਦੀਆਂ ਸਕੀਮਾਂ ਵਧੀਆ ਚੱਲਣ, ਪੰਜਾਬ ਦਾ ਖਜ਼ਾਨਾ ਭਰਿਆ ਰਹੇ, ਪੰਜਾਬ ਦੀ ਤਰੱਕੀ ਹੋਵੇ, ਪੰਜਾਬ ਦੇ ਖਜ਼ਾਨੇ ਨਾਲ ਲੋਕਾਂ ਦਾ ਭਲਾ ਹੋਵੇ, ਗਰੀਬ ਦਾ ਮੂੰਹ ਭਰੇ। ਮੈਂ ਇਹ ਇਸ ਵਾਸਤੇ ਕਰਦਾ ਹਾਂ ਕਿਉਂਕਿ ਚੋਰ ਮੋਰੀ ਰਾਹੀਂ ਨੁਕਸਾਨ ਕੇਵਲ ਤੇ ਕੇਵਲ ਪੰਜਾਬ ਦੇ ਖਜ਼ਾਨੇ ਦਾ ਕੀਤਾ ਜਾ ਰਿਹਾ ਹੈ। ਲੋਕ ਆਪਣੇ ਘਰ ਭਰ ਰਹੇ ਹਨ। (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(**ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼(1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ, 2013, ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ, 2013, ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

-----

## 10. THE PUNJAB HORSE RACE (REGULATION AND MANAGEMENT)BILL, 2013

**ਮਾਨਯੋਗ ਸਪੀਕਰ :** ਹੁਣ ਡਿਪਟੀ ਸੀ.ਐਮ. ਸਾਹਿਬ ਬਿਲ ਪੇਸ਼ ਕਰਨਗੇ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ The Punjab Horse Race (Regulation and Management) Bill, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ ਕਿ The Punjab Horse Race (Regulation and Management) Bill, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ The Punjab Horse Race (Regulation and Management) Bill, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ।

(ਇਸ ਸਮੇਂ ਸਰਦਾਰ ਚਰਨਜੀਤ ਸਿੰਘ ਚੰਨੀ ਆਪਣੀ ਸੀਟ ਤੇ ਬੋਲਣ ਲਈ ਖੜ੍ਹੇ ਸਨ।)

**ਮਾਨਯੋਗ ਸਪੀਕਰ :** ਆਪਣਾ ਇਸ ਬਿਲ ਦੇ ਨਾਲ ਕੋਈ ਸਬੰਧ ਹੈ। (ਹਾਸਾ) ਜਿਨ੍ਹਾਂ ਦਾ ਸਬੰਧ ਹੈ ਉਹ ਤਾਂ ਇੱਥੇ ਹਾਊਸ ਵਿੱਚ ਹਾਜ਼ਰ ਨਹੀਂ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ....

**ਮਾਨਯੋਗ ਸਪੀਕਰ :** ਜਿਨ੍ਹਾਂ ਦਾ ਨਾਂ ਆਇਆ ਹੈ, ਮੈਂ ਉਨ੍ਹਾਂ ਨੂੰ ਹੀ ਬੋਲਣ ਲਈ ਕਹਿਣਾ ਹੈ। ਬੀਬੀ ਕਰਨ ਕੋਰ ਬਰਾੜ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਨ੍ਹਾਂ ਨੇ ਮੇਰਾ ਨਾਂ ਹੀ ਭੇਜਿਆ ਹੈ, ਮੈਂ ਹੀ ਬੋਲਣਾ ਹੈ ਜੀ।

**ਮਾਨਯੋਗ ਸਪੀਕਰ :** ਠੀਕ ਹੈ ਜੀ, ਬੋਲ ਲਓ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਸਪੀਕਰ ਸਾਹਿਬ, ਮਾਨਯੋਗ ਡਿਪਟੀ ਸੀ.ਐਮ. ਸਾਹਿਬ ਨੇ ** ** ਮੁਆਫ ਕਰਨਾ ਮੈਨੂੰ ਐਗਜ਼ੈਕਟ ਇਸ ਬਾਰੇ ਪਤਾ ਨਹੀਂ ਹੈ ਕਿ ਕੀ ਲਫਜ਼ ਯੂਜ਼ ਕਰਾਂ।

**ਮਾਲ ਤੇ ਮੁੜ ਵਸੇਬਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਇਹ ਗਲਤ ਗੱਲ ਕਰ ਰਹੇ ਹਨ। ਇਸ ਨੂੰ ** ** ਜੋ ਕਿ ਬਿਲਕੁਲ ਗਲਤ ਗੱਲ ਹੈ। ਇਸ ਨੂੰ ਐਕਸਪੰਜ ਕੀਤਾ ਜਾਵੇ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਇਹੀ ਕਿਹਾ ਹੈ ਕਿ.....

**ਮਾਲ ਤੇ ਮੁੜ ਵਸੇਬਾ ਮੰਤਰੀ :** He started with Deputy C.M.Sahib. Then he used these words which are totally wrong. (interruptions)

**ਮਾਨਯੋਗ ਸਪੀਕਰ :** ਜੋ ਚੰਨੀ ਜੀ ਨੇ ਕਿਹਾ ਹੈ, ਉਹ ਐਕਸਪੰਜ ਕਰ ਦਿਓ।

**ਮਾਲ ਤੇ ਮੁੜ ਵਸੇਬਾ ਮੰਤਰੀ :** ਇਹ ਬਲੇਮ ਗੇਮ ਨਹੀਂ ਹੋਣੀ ਚਾਹੀਦੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਹਾਂ ਕਿ ਡਿਪਟੀ ਸੀ.ਐਮ. ਸਾਹਿਬ ਨੇ ਜਿਹੜਾ ਬਿਲ ਲਿਆਂਦਾ ਹੈ ਜਾਂ ਮੈਂ ਇਸ ਨੂੰ ਸ਼ਰਤ ਲਾਉਣਾ ਕਹਿ ਲਵਾਂ, ਕੁਝ ਤਾਂ ਕਹਿਣਾ ਹੀ ਪਵੇਗਾ ਕਿਉਂਕਿ ਜਦੋਂ ਘੋੜੇ ਦੌੜਨੇ ਹਨ ਤਾਂ ਆਪਾਂ ਉਨ੍ਹਾਂ ਤੇ ਪੈਸੇ ਲਾਉਣੇ ਹਨ। ਜਿਸਦਾ ਘੋੜਾ ਮੂਹਰੇ ਆਵੇਗਾ ਉਸ ਨੇ ਜਿੱਤਣਾ ਹੈ। ਦੂਸਰੇ ਨੇ ਹਾਰਨਾ ਹੈ। ਜੇਕਰ ਇਹ ਜੂਆ ਨਹੀਂ ਹੈ, ਸੱਟਾ ਨਹੀਂ ਹੈ ਤਾਂ ਫੇਰ ਉਹ ਕੀ

**Expunged as ordered by the Chair.

[ ਸਰਦਾਰ ਚਰਨਜੀਤ ਸਿੰਘ ਚੰਨੀ ]

ਹੈ? (ਵਿਘਨ, ਸ਼ੋਰ) ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬੀ ਦੇ ਵਿੱਚ ਇਕ ਗੀਤ ਹੈ - ਜੂਆ, ਨਸ਼ਾ ਅਤੇ ਸ਼ੌਂਕ ਕਬੂਤਰਾਂ, ਤਿੰਨੋਂ ਘਰ ਨੂੰ ਉਜਾੜਦੇ।(ਹਾਸਾ) ਅੱਜ ਪੰਜਾਬ ਦਾ ਸਾਡਾ ਨੌਜਵਾਨ ਆਲਰੇਡੀ ਨਸ਼ਿਆਂ ਦੇ ਵਿੱਚ ਗ੍ਰਸਤ ਹੈ।

**ਮਾਨਯੋਗ ਸਪੀਕਰ :** ਆਪਾਂ ਉਸ ਦਾ ਖਹਿੜਾ ਤਾਂ ਛੱਡ ਦੇਈਏ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਉਸ ਤੇ ਜ਼ਿਆਦਾ ਨਹੀਂ ਬੋਲਦਾ। ਪਰ ਹਾਲਾਤ ਕੁਝ ਪੰਜਾਬ ਦੇ ਐਸੇ ਹੀ ਹਨ। ਅੱਜ ਪੰਜਾਬ ਦਾ ਕੋਈ ਪਰਿਵਾਰ ਹੀ ਐਸਾ ਰਹਿ ਗਿਆ ਹੈ ਜਿਹੜਾ....

**ਮਾਨਯੋਗ ਸਪੀਕਰ :** ਧੰਨਵਾਦ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਰ, ਮੈਨੂੰ ਬੋਲ ਤਾਂ ਲੈਣ ਦਿਓ।

**ਮਾਨਯੋਗ ਸਪੀਕਰ :** ਨਸ਼ਿਆਂ ਤੇ ਥੋੜ੍ਹਾ ਬੋਲ ਰਹੇ ਹਾਂ। (ਵਿਘਨ) ਜਾਖੜ ਸਾਹਿਬ, ਜੇ ਕਿਸੇ ਪੁਆਇੰਟ ਤੇ ਗੱਲ ਹੋਵੇ ਫੇਰ ਤਾਂ ਮੈਂ ਪਰਮਿਟ ਕਰਾਂ। ਐਵੇਂ ਹੀ ਕਿਵੇਂ ਬੋਲੀ ਜਾਣ ਦੇਵਾਂ। ਮੇਰਾ ਮਤਲਬ ਹੈ ਕਿ ਨਸ਼ਿਆਂ ਦੇ ਬਾਰੇ ਅੱਗੇ ਪ੍ਰਸਤਾਵ ਆ ਰਿਹਾ ਹੈ, ਉਸ ਤੇ ਉਦੋਂ ਬੋਲ ਲੈਣਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਰ, ਇਹ ਤਾਂ ਨਸ਼ਿਆਂ ਦੇ ਬਰਾਬਰ ਦੀ ਹੀ ਚੀਜ਼ ਹੈ।

**ਮਾਨਯੋਗ ਸਪੀਕਰ :** ਠੀਕ ਹੈ, ਬੋਲ ਲਓ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅੱਜ ਡਿਪਟੀ ਸੀ.ਐਮ. ਸਾਹਿਬ ਪੰਜਾਬ ਨੂੰ ਕਿਸ ਪਾਸੇ ਨੂੰ ਲਿਜਾ ਰਹੇ ਹਨ। ਮੇਰੇ ਬਚਪਨ ਦੀ ਗੱਲ ਹੈ, ਸਾਡੇ ਖਰੜ ਵਿੱਚ ਇਕ ਬੰਦੇ ਨੂੰ ਗਧੇ ਤੇ ਬਿਠਾ ਕੇ ਮੂੰਹ ਕਾਲਾ ਕਰਕੇ ਲਿਜਾ ਰਹੇ ਸਨ। ਮੈਂ ਉਸ ਸਮੇਂ ਬਹੁਤ ਛੋਟਾ ਜਿਹਾ ਸੀ। ਮੈਂ ਵੀ ਤਾੜੀਆਂ ਮਾਰਦਾ ਪਿੱਛੇ ਪਿੱਛੇ ਤੁਰਨ ਲੱਗ ਗਿਆ। ਥੋੜ੍ਹੀ ਦੇਰ ਬਾਅਦ ਮੈਂ ਪੁੱਛਿਆ ਜੀ ਹੋਇਆ ਕੀ? ਸਰ, ਪਤਾ ਲੱਗਾ ਕਿ ਉਹ ਬੰਦਾ ਸ਼ਹਿਰ ਵਿੱਚ ਸੱਟਾ ਲਗਵਾਉਂਦਾ ਸੀ ਔਰ ਪੁਲਿਸ ਨੇ ਉਸ ਨੂੰ ਫੜ ਲਿਆ। ਗਧੇ ਤੇ ਬਿਠਾ ਕੇ ਉਸ ਬੰਦੇ ਦਾ ਜਲੂਸ ਕੱਢਿਆ ਗਿਆ। ਅੱਜ ਇਥੇ ਵਿਧਾਨ ਸਭਾ ਵਿਚ ਸ਼ਰੇਆਮ ਸੱਟਾ ਲਗਾਉਣ ਵਾਸਤੇ ਬਿਲ ਪਾਸ ਕੀਤਾ ਜਾ ਰਿਹਾ ਹੈ। ਇਹ ਪੰਜਾਬ ਨੂੰ ਕਿੱਥੇ ਲੈ ਕੇ ਜਾਣਾ ਚਾਹੁੰਦੇ ਹਨ। ਪੰਜਾਬ ਦੇ ਲੋਕਾਂ ਨੂੰ ਨਸ਼ਿਆਂ ਵਿਚ ਗ੍ਰਸਤ ਕਰਨ ਤੋਂ ਬਾਅਦ ਹੁਣ ਜੂਏ ਵਿਚ ਗ੍ਰਸਤ ਕਰਕੇ ਅਲਟੀਮੇਟਲੀ ਇਸ ਦਾ ਰਿਜ਼ਲਟ ਕੀ ਨਿਕਲੇਗਾ? ਸਪੀਕਰ ਸਾਹਿਬ, ਮੈਂ ਅੱਗੇ ਐਕਟ ਦੇ ਬਾਰੇ ਕੁਝ ਬੇਨਤੀਆਂ ਕਰਨਾ ਚਾਹੁੰਦਾ ਹਾਂ।

**ਮਾਲ ਤੇ ਮੁੜ ਵਸੇਬਾ ਮੰਤਰੀ :** ਪਹਿਲਾਂ ਵੀ ਗਲਤ ਕੰਮ ਕਰਨ ਵਾਲਿਆਂ ਨੂੰ ਸਜ਼ਾ ਦਿੱਤੀ ਜਾਂਦੀ ਸੀ ਅਤੇ ਜੇਕਰ ਅੱਜ ਵੀ ਕੋਈ ਸੂਬੇ ਵਿਚ ਗਲਤ ਕੰਮ ਕਰੇਗਾ ਤਾਂ ਉਸ ਨੂੰ

ਇਸ ਤੋਂ ਵੀ ਸਖਤ ਸਜ਼ਾ ਮਿਲੇਗੀ। ਇਸ ਲਈ ਚੰਨੀ ਸਾਹਿਬ ਹੁਣ ਨਾ ਐਵੇਂ ਤਾੜੀ ਮਾਰ ਕੇ ਮਗਰ ਚੱਲ ਪਿਉ। ਪੁਲਿਸ ਨੇ ਸਮਝਣਾ ਹੈ ਕਿ ਤੁਸੀਂ ਵੀ ਨਾਲ ਰਲੇ ਹੋਏ ਹੋ। ਫੜ ਕੇ ਅੰਦਰ ਦੇ ਦੇਣਾ ਹੈ। ਪਹਿਲਾਂ ਜ਼ਮਾਨਾ ਹੋਰ ਸੀ ਪਰ ਅੱਜ ਜ਼ਮਾਨਾ ਹੋਰ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਆਮ ਆਦਮੀ ਤਾਂ ਇਹ ਕੰਮ ਕਰ ਨਹੀਂ ਸਕਦਾ, ਕੋਈ ਤਕੜਾ ਜਾਂ ਰਜਵਾੜਾ ਹੀ ਕਰੇਗਾ। ਇਸ ਐਕਟ ਵਿਚ ਜਿਹੜੀਆਂ ਪਾਵਰਾਂ ਦਿੱਤੀਆਂ ਗਈਆਂ ਹਨ, ਉਹ ਕਿਸ ਨੂੰ ਦਿੱਤੀਆਂ ਗਈਆਂ ਹਨ :

"The State Government shall, by notification, establish for the purpose of this Act, an authority to be called the Punjab Turf Club Regulatory Authority (hereinafter referred to as the Authority) or may assign the functions of the Authority to an existing authority."

ਹੁਣ ਅਥਾਰਟੀ ਕਿਸ ਦੀ ਬਣ ਰਹੀ ਹੈ ਜੀ।

"The Authority shall consist of a Chairperson and not less than five and not more than seven members appointed by the State Government from amongst the persons having sufficient knowledge of sports activities particularly concerning horse races."

ਕੋਈ ਵੀ ਸਰਕਾਰੀ ਬੰਦਾ ਇਸ ਵਿਚ ਮੈਂਬਰ ਨਹੀਂ ਹੈ। ਜਿਨ੍ਹਾਂ ਨੂੰ ਇਹ ਚਾਹੁਣਗੇ 5-7 ਬੰਦਿਆਂ ਨੂੰ ਕਮੇਟੀ ਵਿਚ ਪਾ ਲੈਣਗੇ ਅਤੇ ਆਪਣੇ ਘੋੜੇ ਦੁੜਾਉਣੇ ਸ਼ੁਰੂ ਕਰ ਦੇਣਗੇ। (ਹਾਸਾ) ਪੰਜਾਬ ਦੀ ਜਨਤਾ ਪਹਿਲਾਂ ਟੈਕਸਾਂ ਵਿਚ ਲੁੱਟੀ ਗਈ ਹੈ, ਪਤਾ ਨਹੀਂ ਅੱਜ ਕਿੰਨੇ ਕਰੋੜ ਰੁਪਏ ਦੇ ਟੈਕਸ ਲੱਗੇ ਹਨ। ਡਿਪਟੀ ਸੀ. ਐਮ. ਸਾਹਿਬ ਨੂੰ ਪਤਾ ਨਹੀਂ ਕਿਉਂ ਇਨ੍ਹਾਂ ਦੀ ਆਪਣੀ ਅਕਾਲੀ ਸਰਕਾਰ ਹੀ ਬਦਨਾਮ ਕਰ ਰਹੀ ਹੈ ਕਿਉਂਕਿ ਜਿੰਨੇ ਵੀ ਟੈਕਸ ਲਗਾਉਣੇ ਹੁੰਦੇ ਹਨ, ਉਸ ਕਮੇਟੀ ਦੇ ਚੇਅਰਮੈਨ ਡਿਪਟੀ ਸੀ. ਐਮ. ਸਾਹਿਬ ਹੀ ਹੁੰਦੇ ਹਨ ।

**ਮਾਨਯੋਗ ਸਪੀਕਰ :** ਤੁਹਾਡਾ ਬਹੁਤ ਧੰਨਵਾਦ। ਬੈਠ ਜਾਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਹ ਐਕਟ ਪੰਜਾਬ ਨੂੰ ਵਿਗਾੜ ਦੇਵੇਗਾ।

**ਮਾਨਯੋਗ ਸਪੀਕਰ :** ਬੈਠੋ ਜੀ ਹੁਣ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੈਂ ਇਕ ਫੈਕਟ ਦੱਸਦਾ ਹਾਂ। ਇਹ ਸਾਨੂੰ ਤਾਂ ਬੜੀ ਨਸੀਹਤ ਦਿੰਦੇ ਹਨ। ਮਹਾਂਰਾਸ਼ਟਰ ਵਿਚ 15 ਸਾਲ ਇਨ੍ਹਾਂ ਦੀ ਸਰਕਾਰ ਰਹੀ ਹੈ, ਕੀ ਉਥੇ ਇਹ ਸਲਾਹ ਦੇ ਕੇ ਆਏ ਹਨ? ਕੀ ਸ਼ੀਲਾ ਦੀਕਸ਼ਤ ਨੂੰ ਸਲਾਹ ਦਿੱਤੀ ਹੈ ਜਾਂ ਕਰਨਾਟਕਾ ਸਰਕਾਰ ਨੂੰ ਸਲਾਹ ਦੇ ਕੇ ਆਏ ਹੋ? ਇੱਥੇ ਕੋਈ ਗਲਤ ਕੰਮ ਨਾ ਹੋਇਆ ਹੈ ਅਤੇ ਨਾ ਹੀ ਹੋਣ ਦੇਵਾਂਗੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਹੌਰਸ ਰੇਸ (ਵਿਨਿਯਮਨ ਅਤੇ ਪ੍ਰਬੰਧ) ਬਿਲ 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

(ਇਸ ਸਮੇਂ ਸ਼੍ਰੀ ਅਸ਼ਵਨੀ ਸੇਖੜੀ ਆਪਣੀ ਸੀਟ ਤੇ ਖੜ੍ਹੇ ਬਿਨਾ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਸੇਖੜੀ ਜੀ, ਇਹ ਤੁਹਾਡੇ ਵੱਸ ਦੀ ਗੱਲ ਨਹੀਂ ਹੈ। ਜਿਥੇ ਤੁਹਾਨੂੰ ਟਾਈਮ ਦੇਣਾ ਜ਼ਰੂਰੀ ਸੀ ਉਥੇ ਮੈਂ ਤੁਹਾਨੂੰ ਟਾਈਮ ਦਿੱਤਾ ਹੈ।

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ਾਂ (2) ਅਤੇ (3)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

**ਕਿ ਕਲਾਜ਼ 1 ਦੀ ਸਬ-ਕਲਾਜ਼ਾਂ (2) ਅਤੇ (3) ਬਿਲ ਦਾ ਹਿੱਸਾ ਹਨ।**

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 25**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 25 ਵਿਚ ਕੋਈ ਸੋਧਨਾ ਨਹੀਂ ਹੈ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਲਈਆਂ ਜਾਣ।

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਲਾਜ਼ਾਂ 2 ਤੋਂ 25 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਲਾਜ਼ 1 ਦੀ ਸਬ-ਕਲਾਜ਼(1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

## ਸਿਰਲੇਖ

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਬਿਲ ਪਾਸ ਕਰਵਾਉਣ ਤੋਂ ਪਹਿਲਾਂ ਮੈਂ ਦੋ ਗੱਲਾਂ ਕਹਿਣੀਆਂ ਚਾਹੁੰਦਾ ਹਾਂ। ਪਹਿਲੀ ਗੱਲ ਇਹ ਹੈ ਕਿ ਇਹ ਜਿਹੜਾ ਬਿਲ ਜਾਂ ਐਕਟ ਬਣਾਇਆ ਗਿਆ ਹੈ, ਇਹ ਤੁਹਾਡੀ ਸਰਕਾਰ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਨੇ ਹੀ ਬਣਾਇਆ ਹੈ। ਉਦੋਂ ਕੈਪਟਨ ਅਮਰਿੰਦਰ ਸਿੰਘ ਜੀ ਮੁੱਖ ਮੰਤਰੀ ਸਨ। ਤੁਹਾਡੀ ਕੈਬਿਨਟ ਨੇ ਉਦੋਂ ਬਣਾਇਆ ਸੀ।

**ਸ਼੍ਰੀ ਅਸ਼ਵਨੀ ਸੇਖੜੀ :** ਅਸੀਂ ਤਾਂ ਵਿਦਡਰਾਅ ਕਰ ਲਿਆ ਸੀ ।

**ਉਪ ਮੁੱਖ ਮੰਤਰੀ :** ਤੁਹਾਡੀ ਇਨਫਰਮੇਸ਼ਨ ਗਲਤ ਹੈ। ਕੋਈ ਵਿਦਡਰਾਅ ਨਹੀਂ ਸੀ ਹੋਇਆ । (ਵਿਘਨ)

**ਮਾਨਯੋਗ ਸਪੀਕਰ :** ਸੇਖੜੀ ਸਾਹਿਬ, ਬੈਠ ਜਾਓ।

**ਉਪ ਮੁੱਖ ਮੰਤਰੀ :** ਮੈਂ ਜਾਖੜ ਸਾਹਿਬ ਨੂੰ ਇੱਕ ਬੇਨਤੀ ਕਰਦਾ ਹਾਂ ਕਿ ਤੁਸੀਂ ਚੰਨੀ ਜੀ ਨੂੰ ਹਰ ਟਾਪਿਕ ਦੇ ਦਿੰਦੇ ਹੋ। ਉਸ ਨੂੰ ਤਾਂ ** ਫਰਕ ਹੀ ਨਹੀਂ ਪਤਾ।

**ਸ਼੍ਰੀ ਸੁਨੀਲ ਜਾਖੜ :** ਉਨ੍ਹਾਂ ਨੂੰ ਬੰਦਿਆਂ ਦਾ ਪਤਾ ਹੈ ।

**ਉਪ ਮੁੱਖ ਮੰਤਰੀ :** ਦੂਜੀ ਗੱਲ ਇਹ ਹੈ ਕਿ the Supreme Court has held, ਇਹ ਜਿਹੜੀਆਂ ਚੀਜ਼ਾਂ ਹਨ, they have all gone through the Supreme Court's scrutiny. This is the Supreme Court's verdict. The Supreme Court has ruled that horse racing is not gambling. It is a game of skills. ਆਪਾਂ ਆਪਣੇ ਦੇਸ਼ ਨੂੰ, ਪੰਜਾਬ ਨੂੰ ਅੱਗੇ ਲੈ ਕੇ ਜਾਣਾ ਹੈ। ਸਿਰਫ ਪੰਜਾਬ ਵਿੱਚ ਹੀ ਨਹੀਂ, ਦੁਨੀਆ ਭਰ ਵਿੱਚ ਹੌਰਸ ਰੇਸਿੰਗ is a game of sports. ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਨਾ ਤਾਂ ਮੇਰੇ ਕੋਲ ਰੇਸ ਘੋੜਾ ਹੈ, ਨਾ ਹੀ ਮੈਂ ਦੌੜਾਉਣਾ ਹੈ ਅਤੇ ਨਾ ਮੇਰਾ ਇੰਟਰਸਟ ਹੈ। ਬੀਬੀ ਜੀ (ਸ਼੍ਰੀਮਤੀ ਕਰਨ ਕੌਰ ਬਰਾੜ ਵੱਲ ਇਸ਼ਾਰਾ) ਸਭ ਤੋਂ ਜ਼ਿਆਦਾ ਖੁਸ਼ ਹਨ। ਮੈਂ ਗਾਰੰਟੀ ਦਿੰਦਾ ਹਾਂ ਕਿ ਬੀਬੀ ਜੀ ਨੂੰ ਰੈਗੂਲੇਟਰੀ ਅਥਾਰਟੀ ਦਾ ਮੈਂਬਰ ਵੀ ਬਣਾ ਲਵਾਂਗੇ। ਚੰਨੀ ਜੀ, ਜੇ ਤੁਹਾਨੂੰ ਕੋਈ ਪ੍ਰਾਬਲਮ ਹੋਵੇ ਤੇ ਤੁਸੀਂ ਬੀਬੀ ਜੀ ਨੂੰ ਦੱਸ ਸਕੋਗੇ ।

---

**Expunged as ordered by the Chair.

**ਮਾਲ ਤੇ ਮੁੜ ਵਸੇਬਾ ਮੰਤਰੀ :** ਇਨ੍ਹਾਂ ਨੇ ਮਗਰ ਇਕੱਲੀ ਤਾੜੀ ਹੀ ਮਾਰਨੀ ਹੈ। (ਹਾਸਾ)

**ਉਪ ਮੁੱਖ ਮੰਤਰੀ :** ਜਿੰਨੇ ਸਾਡੇ ਦੇਸ਼ ਵਿੱਚ ਹਾਰਸ ਬ੍ਰੀਡਰਜ਼ ਹਨ, ਉਨ੍ਹਾਂ ਵਿੱਚੋਂ ਮੈਕਸੀਮਮ ਪੰਜਾਬ ਵਿੱਚ ਹਨ ਕਿਉਂਕਿ ਪੰਜਾਬ ਦਾ ਕਲਾਈਮੇਟ ਐਗਰੀਕਲਚਰ ਪੱਖੋਂ ਬਹੁਤ ਅੱਛਾ ਹੈ। ਇਹ ਹਾਰਸ ਬ੍ਰੀਡਰਜ਼ ਦੀ ਡਿਮਾਂਡ ਸੀ। We have to look forward. This case went to the Supreme Court. The Supreme Court has gave its judgement. So I request everybody that we should pass it unanimously.

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

> ਕਿ ਪੰਜਾਬ ਹੌਰਸ ਰੇਸ (ਵਿਨਿਯਮਨ ਅਤੇ ਪ੍ਰਬੰਧ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

> ਕਿ ਪੰਜਾਬ ਹੌਰਸ ਰੇਸ (ਵਿਨਿਯਮਨ ਅਤੇ ਪ੍ਰਬੰਧ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

> ਕਿ ਪੰਜਾਬ ਹੌਰਸ ਰੇਸ (ਵਿਨਿਯਮਨ ਅਤੇ ਪ੍ਰਬੰਧ) ਬਿਲ, 2013 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

----

## 11. THE PUNJAB ANCIENT, HISTORICAL MONUMENTS, ARCHAEOLOGICAL SITES AND CULTURAL HERITAGE MAINTENANCE BOARD (AMENDMENT) BILL, 2013

**ਮਾਨਯੋਗ ਸਪੀਕਰ :** ਹੁਣ ਸਭਿਆਚਾਰਕ ਮਾਮਲਿਆਂ ਦੇ ਮੰਤਰੀ ਜੀ ਬਿਲ ਪੇਸ਼ ਕਰਨਗੇ।

**ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਸਰਵਣ ਸਿੰਘ ਫਿਲੌਰ) :** ਸ਼੍ਰੀਮਾਨ ਜੀ, ਮੈਂ ਪੰਜਾਬ ਪੁਰਾਤਨ, ਇਤਿਹਾਸਕ ਸਮਾਰਕਾਂ, ਪੁਰਾਤੱਤਵ ਸਥਾਨਾਂ ਅਤੇ ਸਭਿਆਚਾਰਕ ਵਿਰਸਾ ਸਾਂਭ-ਸੰਭਾਲ ਬੋਰਡ (ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਪੁਰਾਤਨ, ਇਤਿਹਾਸਕ ਸਮਾਰਕਾਂ, ਪੁਰਾਤੱਤਵ ਸਥਾਨਾਂ ਅਤੇ ਸਭਿਆਚਾਰਕ ਵਿਰਸਾ ਸਾਂਭ-ਸੰਭਾਲ ਬੋਰਡ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਪੁਰਾਤਨ, ਇਤਿਹਾਸਕ ਸਮਾਰਕਾਂ, ਪੁਰਾਤੱਤਵ ਸਥਾਨਾਂ ਅਤੇ ਸਭਿਆਚਾਰਕ ਵਿਰਸਾ ਸਾਂਭ-ਸੰਭਾਲ ਬੋਰਡ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਪੁਰਾਤਨ, ਇਤਿਹਾਸਕ ਸਮਾਰਕਾਂ, ਪੁਰਾਤੱਤਵ ਸਥਾਨਾਂ ਅਤੇ ਸਭਿਆਚਾਰਕ ਵਿਰਸਾ ਸਾਂਭ-ਸੰਭਾਲ ਬੋਰਡ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨ।

**ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਸਰਵਣ ਸਿੰਘ ਫਿਲੌਰ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਪੁਰਾਤਨ, ਇਤਿਹਾਸਕ ਸਮਾਰਕਾਂ, ਪੁਰਾਤੱਤਵ ਸਥਾਨਾਂ ਅਤੇ ਸਭਿਆਚਾਰਕ ਵਿਰਸਾ-ਸਾਂਭ-ਸੰਭਾਲ ਬੋਰਡ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਪੁਰਾਤਨ, ਇਤਿਹਾਸਕ ਸਮਾਰਕਾਂ, ਪੁਰਾਤੱਤਵ ਸਥਾਨਾਂ ਅਤੇ ਸਭਿਆਚਾਰਕ ਵਿਰਸਾ-ਸਾਂਭ-ਸੰਭਾਲ ਬੋਰਡ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਪੁਰਾਤਨ, ਇਤਿਹਾਸਕ ਸਮਾਰਕਾਂ, ਪੁਰਾਤੱਤਵ ਸਥਾਨਾਂ ਅਤੇ ਸਭਿਆਚਾਰਕ ਵਿਰਸਾ ਸਾਂਭ-ਸੰਭਾਲ ਬੋਰਡ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

--------

**12. THE PUNJAB POLICE (AMENDMENT) BILL, 2013**
***(Replacing Ordinance)***

**ਮਾਨਯੋਗ ਸਪੀਕਰ :** ਮਾਨਯੋਗ ਉਪ ਮੁੱਖ ਮੰਤਰੀ ਬਿਲ ਪੇਸ਼ ਕਰਨ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਪੁਲਿਸ (ਸੋਧਨਾ) ਬਿਲ; 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਪੁਲਿਸ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਪੁਲਿਸ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ,ਹਾਂ ਜੀ ਜਾਖੜ ਜੀ।

**Shri Sunil Jakhar (Abohar) :** Speaker Sahib, whether it is a coincidence or whether it is a thought of scheme of things, ਪਹਿਲਾਂ ਜਦੋਂ ਇਹ ਅਮੈਂਡਮੈਂਟ ਬਿਲ ਲੈ ਕੇ ਆਏ ਸੀ, ਉਸ ਦਿਨ 9 ਬਿਲ ਸਨ ਅਤੇ ਇਹ ਨੌਵਾਂ ਸੀ। ਉਸ ਦਿਨ ਜਦੋਂ ਇਸ ਬਿਲ ਬਾਰੇ ਬੋਲਣਾ ਸੀ ਤਾਂ ਸਾਰੇ ਕਹਿਣ ਲੱਗੇ ਕਿ ਹੁਣ ਬਹੁਤ ਲੇਟ ਹੋ ਗਏ ਹਾਂ। ਉਸ ਦਿਨ 7.00-7.30 ਵਜੇ ਤੱਕ ਬੈਠੇ ਸੀ ਅਤੇ ਸਾਰੇ ਕਹਿਣ ਲੱਗ ਗਏ ਕਿ ਇਸ ਨੂੰ ਬਾਅਦ ਵਿੱਚ ਡਿਸਕਸ ਕਰ ਲਵਾਂਗੇ। ਅੱਜ ਵੀ ਉਨੇ ਹੀ ਬਿਲ ਹਨ ਅਤੇ ਇਹ ਨੌਵਾਂ ਬਿਲ ਹੈ।

**ਮਾਨਯੋਗ ਸਪੀਕਰ :** ਤੁਹਾਡੀ ਪਾਰਟੀ ਦਾ ਕੋਈ ਸੱਜਣ ਇਹ ਨਹੀਂ ਕਹਿ ਸਕਦਾ ਕਿ ਮੈਨੂੰ ਇਹ ਬਿਲ ਪਹਿਲਾਂ ਨਹੀਂ ਮਿਲਿਆ। ਕੱਲ੍ਹ 3.00 ਵਜੇ ਸਾਰਿਆਂ ਨੂੰ ਸਰਕੂਲੇਟ ਕਰ ਦਿੱਤਾ ਸੀ।

**ਸ਼੍ਰੀ ਸੁਨੀਲ ਜਾਖੜ :** ਇੱਕ ਸੈਕਿੰਡ ਜੀ, ਮੈਨੂੰ ਪੂਰੀ ਗੱਲ ਕਰ ਲੈਣ ਦਿਓ। ਫਿਰ this is again brought in piece-meal. ਮੈਂ ਉਸ ਦਿਨ ਵੀ ਗੱਲ ਕਰ ਰਿਹਾ ਸੀ, ਹੋਮ ਮਨਿਸਟਰ ਸਾਹਿਬ ਨੂੰ ਰਿਕੁਐਸਟ ਕੀਤੀ ਸੀ ਅਤੇ ਅੱਜ ਵੀ ਕਰ ਰਿਹਾ ਹਾਂ ਕਿ ਪੀਸਮੀਲ ਅਮੈਂਡਮੈਂਟ ਦੀ ਥਾਂ ਤੇ ਜਿਹੜੀਆਂ ਸੁਪਰੀਮ ਕੋਰਟ ਦੀਆਂ ਹਦਾਇਤਾਂ ਹਨ, let us talk about that, ਕਿਸੇ ਦਿਨ ਉਸ ਵਾਸਤੇ ਸਮਾਂ ਰੱਖ ਲਓ। Let us talk about police complaint authority ਕਿਉਂਕਿ ਹਿਊਮਨ ਰਾਈਟਸ ਕਮਿਸ਼ਨ ਵਿੱਚ ਸਭ ਤੋਂ ਜ਼ਿਆਦਾ ਕੰਪਲੇਂਟਸ ਪੁਲਿਸ ਦੀਆਂ ਜਾਂਦੀਆਂ ਹਨ। ਤੁਸੀਂ ਵੀ ਧਾਰਾ 181 ਦੀ ਗੱਲ ਕੀਤੀ ਹੈ ਕਿ we are trying to do that. If you are really sincere, why do not we go through that. ਇਸ ਹਾਊਸ ਦੇ ਅੰਦਰ let us talk in totality. ਪੁਲਿਸ ਦੇ ਵਰਕਿੰਗ ਆਵਰਜ਼ ਬਹੁਤ ਜ਼ਿਆਦਾ ਹਨ ਪਰ ਸੈਲਰੀ ਘੱਟ ਹੈ। ਜੋ ਵੀ ਹੈ they have their own reservations, their own problems ਪਰ ਆਪਾਂ ਇਥੇ ਲੋਕਾਂ ਨੂੰ ਜਵਾਬਦੇਹ ਹਾਂ। ਠੀਕ ਹੈ ਤੁਸੀਂ ਇਸ ਅਮੈਂਡਮੈਂਟ ਵਿੱਚ ਟੈਨਿਓਰ ਵਧਾਉਣਾ ਚਾਹੁੰਦੇ ਹੋ, ਉਹ ਤੁਸੀਂ ਕਰ ਲਓ। ਬੇਸਿਕ ਆਈਡੀਆ ਇਹ ਹੈ ਕਿ spirit of the Supreme Court on that is not only to give them a fixed tenure, they should also be held accountable. ਜੇ ਵਾਕਿਆ ਹੀ ਆਪਾਂ ਸਾਰਾ ਕੁਝ ਸਹੀ ਕਰਨਾ ਚਾਹੁੰਦੇ ਹਾਂ, ਟਰਾਂਸਪੇਰੈਂਟ ਸਿਸਟਮ

[ ਸ਼੍ਰੀ ਸੁਨੀਲ ਜਾਖੜ ]
ਲਿਆਉਣਾ ਚਾਹੁੰਦੇ ਹਾਂ, my submission is that ਉਸ ਦੇ ਵਾਸਤੇ ਕੁਝ ਲੈ ਕੇ ਆਓ then we would like to discuss on that amendment. ਬਾਕੀ ਤੁਸੀਂ ਜੋ ਚੇਂਜਿਜ਼ ਕਰਨੀਆਂ ਚਾਹੁੰਦੇ ਹੋ, ਉਹ ਕਰ ਲਓ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ.ਏ.ਐਸ.ਨਗਰ) :** ਸਪੀਕਰ ਸਾਹਿਬ, ਟੈਨਿਓਰ ਦੀ ਗੱਲ ਕੀਤੀ ਗਈ ਹੈ। ਪਿੱਛੇ ਜਿਹੇ ਬਲਾਕ ਸੰਮਤੀਆਂ ਅਤੇ ਪੰਚਾਇਤਾਂ ਦਾ ਇਲੈਕਸ਼ਨ ਹੋਇਆ ਹੈ। ਉਸ ਵੇਲੇ ਇੱਕੋ ਐਸ.ਐਚ.ਓ. ਦੀਆਂ ਲਗਾਤਾਰ ਘੱਟੋ ਘੱਟ ਪੰਜ ਕੰਪਲੇਟਾਂ ਡੀ.ਜੀ.ਪੀ. ਨੂੰ ਵੀ, ਡਿਪਟੀ ਸੀ.ਐਮ. ਨੂੰ ਵੀ ਅਤੇ ਚੋਣ ਕਮਿਸ਼ਨ ਨੂੰ ਵੀ ਕੀਤੀਆਂ ਗਈਆਂ। ਚੋਣ ਕਮਿਸ਼ਨ ਵੱਲੋਂ ਬਕਾਇਦਾ ਡੀ.ਜੀ.ਪੀ. ਨੂੰ ਲਿਖਿਆ ਗਿਆ ਪਰ ਉਹ ਐਸ.ਐਚ.ਓ. ਅੱਜ ਤੱਕ ਉਥੋਂ ਰਿਮੂਵ ਨਹੀਂ ਹੋਇਆ। ਈਵਨ ਐਵਰੇਜ਼ ਇਹ ਆਈ ਹੈ ਕਿ ਉਸ ਥਾਣੇ ਵਿੱਚ ਧਾਰਾ 452 ਦੇ 8-10 ਨਜਾਇਜ਼ ਪਰਚੇ ਹਰ ਮਹੀਨੇ ਹੁੰਦੇ ਰਹੇ ਹਨ।

ਮੈਂ ਕਹਿਣਾ ਚਾਹੁੰਦਾ ਹਾਂ ਕਿ ਉਥੇ ਜਿਹੜਾ ਮਰਜ਼ੀ ਅਫਸਰ ਲਗਾ ਦਿਓ। ਕੀ ਉਸ ਨੂੰ ਆਪਾਂ ਸਪੈਸ਼ਲ ਲੈ ਕੇ ਆਏ ਹਾਂ ਜਾਂ ਉਸ ਵਿੱਚ ਕੋਈ ਸਪੈਸ਼ਲ ਕੁਆਲਟੀ ਹੈ ਕਿ ਆਪਾਂ ਉਸ ਨੂੰ ਉਸੇ ਥਾਣੇ ਵਿੱਚ ਰੱਖਣਾ ਹੈ? ਇੰਨੀ ਵੱਡੀ ਕਿਹੜੀ ਗੱਲ ਹੈ। ਮੈਂ ਉਨ੍ਹਾਂ ਨੂੰ ਕਿਹਾ ਸੀ ਕਿ ਸਾਨੂੰ ਜਿਹੜਾ ਮਰਜ਼ੀ ਐਸ.ਐਚ.ਓ. ਦੇ ਦਿਉ, ਇਹ ਬੰਦਾ ਪਾਰਟੀਬਾਜ਼ ਹੈ, ਇਸ ਨੂੰ ਕਿਰਪਾ ਕਰਕੇ ਇਥੋਂ ਬਦਲ ਦਿਉ। ਅਸੀਂ ਇਹ ਨਹੀਂ ਕਿਹਾ ਕਿ ਫਲਾਣੇ ਨੂੰ ਲਗਾ ਦਿਉ, ਜਿਸ ਮਰਜ਼ੀ ਨੂੰ ਲਗਾ ਦਿਉ। ਸੋ, ਇਸ ਗੱਲ ਦੀ ਸਾਨੂੰ ਜ਼ਰੂਰ ਤਸੱਲੀ ਦਿਵਾਈ ਜਾਣੀ ਚਾਹੀਦੀ ਹੈ ਕਿ ਅਜਿਹੇ ਬੰਦੇ ਦੀ ਅਕਾਊਂਟੇਬਿਲਟੀ ਹੋਵੇ ਜਿਹੜਾ ਗਲਤ ਕੰਮ ਕਰ ਰਿਹਾ ਹੈ। ਐਮ.ਐਲ.ਏ. ਕਿਸੇ ਵੀ ਪਾਰਟੀ ਦਾ ਹੋਵੇ, ਜੋ ਵੀ ਉਹ ਲਿਖ ਕੇ ਦਿੰਦਾ ਹੈ, ਉਸ ਦੀ ਗੱਲ ਵੱਲ ਤਵੱਜੋਂ ਦਿੱਤੀ ਜਾਣੀ ਚਾਹੀਦੀ ਹੈ। ਸਾਡੇ ਹਲਕੇ ਵਿਚ ਤਕਰੀਬਨ ਦੋ ਵਾਰ ਤਾਂ ਗੋਲੀ ਚੱਲ ਚੁੱਕੀ ਹੈ। ਸ਼ਾਇਦ ਤੁਹਾਨੂੰ ਪਤਾ ਹੋਵੇ ਸ਼ਰੇਆਮ ਦਿਨ-ਦਿਹਾੜੇ ਇਕ ਗਰੀਬ ਪਰਿਵਾਰ ਦੇ ਸੌ ਸਾਲ ਪੁਰਾਣੇ ਦਰਵਾਜ਼ੇ ਮੂਹਰੇ ਚਾਰਦੀਵਾਰੀ ਕੀਤੀ ਗਈ ਪਰ ਪੁਲਿਸ ਵੱਲੋਂ ਕੋਈ ਕਾਰਵਾਈ ਨਹੀਂ ਕੀਤੀ ਗਈ। ਜਦੋਂ ਦੂਸਰੇ ਦਿਨ ਪੁਲਿਸ ਥਾਣੇ ਵਿਚ ਗਏ ਤੇ ਕਹਿੰਦੇ ਕਿ ਅਸੀਂ ਡੀ.ਡੀ.ਆਰ. ਕੱਟ ਦਿੱਤੀ ਹੈ। ਡੀ.ਡੀ.ਆਰ. ਕੱਟਣ ਨਾਲ ਉਹ ਦਰਵਾਜ਼ਾ ਤਾਂ ਨਹੀਂ ਖੁਲ੍ਹ ਗਿਆ? ਉਸ ਪਰਿਵਾਰ ਦਾ ਗਲੀ ਵਿਚੋਂ ਰਸਤਾ ਵੀ ਬੰਦ ਕਰ ਦਿੱਤਾ ਅਤੇ ਫਿਰ ਵੀ ਕੀਤੀ ਗਈ ਕੰਪਲੇਂਟ ਦਾ ਕੋਈ ਅਸਰ ਨਾ ਹੋਵੇ, ਇਸ ਤੋਂ ਵੱਧ ਮੰਦਭਾਗੀ ਗੱਲ ਨਹੀਂ ਹੋ ਸਕਦੀ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਅਜਿਹੇ ਅਫ਼ਸਰ ਹਨ, ਜਿਨ੍ਹਾਂ ਬਾਰੇ ਐਮ.ਐਲ.ਏ. ਵੱਲੋਂ ਲਿਖ ਕੇ ਆਉਂਦਾ ਹੈ ਤਾਂ ਤੁਸੀਂ ਇਨਵੈਸਟੀਗੇਸ਼ਨ ਕਰਵਾਉ, ਇਨਕੁਆਇਰੀ ਕਰਵਾਉ ਅਤੇ ਉਸ ਨੂੰ ਬਦਲ ਕੇ ਕਿਸੇ ਹੋਰ ਨੂੰ ਲਗਾ ਦਿਉ। ਅਸੀਂ ਇਹ ਨਹੀਂ ਕਹਿੰਦੇ ਕਿ ਫਲਾਣੇ ਨੂੰ ਲਗਾਉ ਪਰ ਉਸ ਨੂੰ ਜ਼ਰੂਰ ਬਦਲੋ। ਧੰਨਵਾਦ।

**ਸਰਦਾਰ ਜਗਮੋਹਨ ਸਿੰਘ ਕੰਗ (ਖਰੜ) :** ਮਾਨਯੋਗ ਸਪੀਕਰ ਸਾਹਿਬ, ਵੈਸੇ ਜਾਖੜ ਸਾਹਿਬ ਨੇ ਇਸ ਬਿਲ ਬਾਰੇ ਟਿੱਪਣੀ ਕੀਤੀ ਹੈ ਲੇਕਿਨ ਮੇਰੇ ਕੁਝ ਵਿਚਾਰ ਹਨ ਅਤੇ ਮੈਂ ਆਪ ਜੀ ਦੇ ਰਾਹੀਂ ਹੋਮ ਮਨਿਸਟਰ ਸਾਹਿਬ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ

ਜੋ ਪੰਜਾਬ ਪੁਲਿਸ ਅਮੈਂਡਮੈਂਟ ਬਿਲ, 2013 ਪਾਸ ਕੀਤਾ ਜਾ ਰਿਹਾ ਹੈ ਕਿ ਇਕ ਪੁਲਿਸ ਅਫ਼ਸਰ ਨੂੰ ਤਿੰਨ ਸਾਲ ਤੋਂ ਪੰਜ ਸਾਲ ਤੱਕ ਇਕੋ ਜਗ੍ਹਾ ਉਤੇ ਰਹਿਣ ਦਿੱਤਾ ਜਾਵੇ, ਇਹ ਅਕਾਲੀ ਬੀ.ਜੇ.ਪੀ. ਦੀ ਸਰਕਾਰ ਵੱਲੋਂ ** **

**Mr. Speaker :** ** ** should not be recorded.

**Sardar Jagmohan Singh Kang :** Please listen my views. Please give me some time. ਮੇਰੀ ਸਬਮਿਸ਼ਨ ਇਹ ਹੈ ਕਿ ਮੇਰੇ ਪਿਤਾ ਜੀ ਸਵਰਗਵਾਸੀ ਸੁਰਿੰਦਰਪਾਲ ਸਿੰਘ ਕੰਗ, 1967 ਵੇਲੇ ਦੇ ਆਈ.ਪੀ.ਐਸ. ਅਫ਼ਸਰ ਸਨ। He was symbol of honesty and integrity. ਉਹ ਕਾਫੀ ਦੇਰ ਕਈ ਜ਼ਿਲ੍ਹਿਆਂ ਦੇ ਐਸ.ਐਸ.ਪੀ. ਵੀ ਰਹੇ। ਉਹ ਸੀਨੀਅਰ ਪੁਲਿਸ ਅਫ਼ਸਰ ਚੌਧਰੀ ਸੂਬੇ ਸਿੰਘ ਜੀ, ਬੀ.ਪੀ.ਤਿਵਾੜੀ ਜੀ ਅਤੇ ਐਸ.ਪੀ.ਐਸ. ਭਿੰਡਰ ਸਾਹਿਬ ਦੇ ਕੁਲੀਗ ਵੀ ਰਹੇ ਹਨ। ਉਹ ਕਿਹਾ ਕਰਦੇ ਸੀ ਕਿ ਬੇਟਾ ਮੇਰਾ ਬਿਸਤਰਾ ਗੱਡੀ ਵਿਚ ਗੋਲ ਪਿਆ ਹੁੰਦਾ ਹੈ। ਮੈਂ ਕਿਹਾ ਪਿਤਾ ਜੀ ਇਸ ਦਾ ਕੀ ਮਤਲਬ ਹੈ। ਕਹਿੰਦੇ, "ਮੈਂ ਕੋਈ ਗਲਤ ਕੰਮ ਮੁੱਖ ਮੰਤਰੀ ਦੇ ਕਹਿਣ ਉਤੇ ਵੀ ਨਹੀਂ ਕਰਦਾ, ਆਪਣੀ ਕਾਂਸ਼ੀਅਸ ਅਤੇ ਇਮਾਨਦਾਰੀ ਨਾਲ ਕਰਦਾ ਹਾਂ, ਹਮੇਸ਼ਾ ਜਸਟਿਸ ਇਨਸ਼ੋਅਰ ਕਰਨ ਦੀ ਕੋਸ਼ਿਸ਼ ਕਰਦਾ ਹਾਂ ਅਤੇ ਮੈਰਿਟ ਤੇ ਕਰਦਾ ਹਾਂ।" ਹੁਣ ਕੰਮ ਉਲਟਾ ਹੋ ਗਿਆ ਹੈ। ਇਕ ਪਿਕਚਰ ਦਾ ਡਾਇਲਾਗ ਸੀ - ਜੀਉ ਔਰ ਜੀਨੇ ਦੋ। ਹੁਣ ਮੈਜਾਰਟੀ ਬਿਊਰੋਕ੍ਰੇਸੀ ਨੂੰ, ਸਾਰਿਆਂ ਨੂੰ ਨਹੀਂ ਅਤੇ ਖਾਸ ਤੌਰ ਤੇ ਪੁਲਿਸ ਅਫਸਰਾਂ ਨੂੰ ਇਕ ਗੱਲ ਕਹਿੰਦੇ ਹਨ। ਬਾਦਲ ਸਾਹਿਬ ਸੁਨਣਾ, ਖਾਓ ਔਰ ਖਾਨੇ ਦੋ। ਸਾਡੇ ਤੋਂ ਭਾਵੇਂ ਬੰਦਾ ਮਰਵਾ ਲਵੋ ਪਰ ਸਾਨੂੰ ਪ੍ਰਾਈਜ਼ ਪੋਸਟਿੰਗ ਤੋਂ ਨਾ ਬਦਲੋ। ਸਰਕਾਰ ਕਹਿੰਦੀ ਹੈ ਕਿ ਪੰਜ ਸਾਲ ਇਕੋ ਜਗ੍ਹਾ ਤੇ ਪੁਲਿਸ ਅਫ਼ਸਰ ਨੂੰ ਰੱਖਣਾ ਹੈ। Speaker Sahib, nobody is indispensible. ਇਸ ਦੀ ਕੀ ਲੋੜ ਪੈ ਗਈ ਹੈ? ਸਰਕਾਰ ਨੇ ਆਪ ਹੀ ਪਿੱਛੇ ਜਿਹੇ ਇਹ ਬਿਲ ਬਣਾਇਆ ਸੀ ਅਤੇ ਹੁਣ ਇਸ ਨੂੰ ਅਮੈਂਡ ਕਰਨ ਜਾ ਰਹੇ ਹਨ, ਕਿਉਂ? ਜਦੋਂ ਇਹ ਸਾਡੀ ਗੱਲ ਨਹੀਂ ਮੰਨਦੇ, ਐਕਟ ਨੂੰ ਬਦਲਣਾ ਚਾਹੁੰਦੇ ਹਨ, ਇਕ ਪੁਲਿਸ ਅਫ਼ਸਰ ਨੂੰ ਇਕ ਜਗ੍ਹਾ ਤੇ ਲੰਬਾ ਅਰਸਾ ਰੱਖ ਕੇ ਉਸ ਤੋਂ ਗਲਤ ਕੰਮ ਕਰਵਾਉਣਾ ਚਾਹੁੰਦੇ ਹਨ। ਸਪੀਕਰ ਸਾਹਿਬ, ਮੇਰੀ ਆਪ ਜੀ ਨੂੰ ਪੁਰਜ਼ੋਰ ਬੇਨਤੀ ਹੈ ਕਿ ਇਸ ਗੱਲ ਨੂੰ ਧਿਆਨ ਨਾਲ ਪਰਖੋ। ਅਸੀਂ ਇਸ ਬਿਲ ਦੇ ਬਿਲਕੁਲ ਖਿਲਾਫ ਹਾਂ।

**Mr. Speaker :** Thank you.

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੈਂ ਲਾਸਟ ਵਿਚ ਇਕ ਗੱਲ ਕਹਿਣੀ ਚਾਹੁੰਦਾ ਹਾਂ । ਬਾਦਲ ਸਾਹਿਬ ਬੁਰਾ ਨਾ ਮਨਾਇਓ, ਤੁਸੀਂ ਡਿਪਟੀ ਸੀ.ਐਮ. ਸਾਹਿਬ ਪੰਜਾਬ ਹੋ, ਉਮਰ ਵਿਚ ਮੇਰੇ ਛੋਟੇ ਭਰਾ ਵੀ ਹੋ ਸਕਦੇ ਹੋ। ਅੱਜ ਪੰਜਾਬ ਦੀ ਜਨਤਾ * * **

**ਮਾਨਯੋਗ ਸਪੀਕਰ :** ਕੰਗ ਸਾਹਿਬ, ਪਲੀਜ਼ ਸਿਟ ਡਾਊਨ। ਕੰਗ ਸਾਹਿਬ, ਬੈਠ ਜਾਉ। (ਵਿਘਨ)(ਸ਼ੋਰ)

---

**Not recorded as ordered by the Chair

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਜਗਮੋਹਨ ਸਿੰਘ ਕੰਗ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**Mr. Speaker :** Nothing will go on the record. (ਵਿਘਨ)(ਸ਼ੋਰ) ਕੰਗ ਸਾਹਿਬ, ਕੁਝ ਰਿਕਾਰਡ ਨਹੀਂ ਹੋ ਰਿਹਾ, ਕੋਈ ਫਾਇਦਾ ਨਹੀਂ ਹੈ। Please sit down, Kang Sahib. (interruption)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਸਪੀਕਰ ਸਾਹਿਬ, ਜਿਸ ਦਿਨ ਦਾ ਸੈਸ਼ਨ ਸ਼ੁਰੂ ਹੋਇਆ ਹੈ, ਸਰਕਾਰ ਦੀ ਕੋਸ਼ਿਸ਼ ਹੈ ਕਿ ਜਿਹੜੇ ਸਾਡੇ ਵੀਰ ਆਪੋਜ਼ੀਸ਼ਨ ਵਿੱਚ ਬੈਠੇ ਹਨ, ਇਹ ਜੋ ਕਹਿਣਾ ਚਾਹੁੰਦੇ ਹਨ ਅਸੀਂ ਉਸ ਦਾ ਜਵਾਬ ਦੇਈਏ। ਵਿਧਾਨ ਸਭਾ ਵਿੱਚ ਵੀ, ਤੁਹਾਡੇ ਚੈਂਬਰ ਵਿੱਚ ਵੀ, ਪ੍ਰੈਸ ਵਿੱਚ ਵੀ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਪ੍ਰਾਪਰਟੀ ਟੈਕਸ ਤੇ ਗੱਲ ਕਰਨੀ ਚਾਹੁੰਦੇ ਹਾਂ, ਵਾਟਰ ਲਾਗਿੰਗ ਤੇ ਗੱਲ ਕਰਨੀ ਚਾਹੁੰਦੇ ਹਾਂ, ਗੈਰ ਕਾਨੂੰਨੀ ਕਲੋਨੀਆਂ ਤੇ ਕਰਨੀ ਚਾਹੁੰਦੇ ਹਾਂ, ਐਡਵਾਂਸ ਟੈਕਸ ਤੇ ਕਰਨੀ ਚਾਹੁੰਦੇ ਹਾਂ, ਰੇਤਾ-ਬਜਰੀ ਤੇ ਕਰਨੀ ਚਾਹੁੰਦੇ ਹਾਂ, ਪਤਾ ਨਹੀਂ ਹੋਰ ਕਿਹੜੇ ਕਿਹੜੇ ਇਨ੍ਹਾਂ ਨੇ ਗਿਣਾਏ। ਸਾਨੂੰ ਵੀ ਭੁਲੇਖਾ ਸੀ ਕਿ ਪਤਾ ਨਹੀਂ ਕੰਗ ਸਾਹਿਬ ਨੇ ਕਿਹੜਾ ਕੁੱਕੜ ਕੱਢ ਕੇ ਲਿਆਉਣਾ ਹੈ। ਪਰ ਸਪੀਕਰ ਸਾਹਿਬ, ਸਾਨੂੰ ਆਪਣੇ ਆਪ ਤੇ ਮਾਣ ਸੀ...

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਸਮੂਹ ਮੈਂਬਰ ਆਪਣੀ ਸੀਟਾਂ ਤੇ ਖੜ੍ਹੇ ਹੋ ਕੇ ਉੱਚੀ ਉੱਚੀ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਤੁਹਾਡੇ ਦੋ ਮਤਿਆਂ ਤੇ ਹਾਲੇ ਡਿਸਕਸ਼ਨ ਹੋਣੀ ਹੈ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਸਾਨੂੰ ਮਾਣ ਸੀ ਕਿ ਤੁਸੀਂ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਵਿਧਾਨ ਸਭਾ ਵਿੱਚ ਜਿਹੜੀ ਗੱਲ ਕਰੋਗੇ, ਜਿੰਨੀ ਗੱਲ ਕਰੋਗੇ ਅਸੀਂ ਉਸ ਦਾ ਜਵਾਬ ਦੇਵਾਂਗੇ। ਸਪੀਕਰ ਸਾਹਿਬ, ਇਨ੍ਹਾਂ ਦੀ ਤਸੱਲੀ ਕਰਵਾ ਦਿੱਤੀ। ਸੇਖੜੀ ਸਾਹਿਬ 4-5 ਦਿਨ ਪਹਿਲਾਂ ਟੀ.ਵੀ. ਤੇ ਬਹਿਸ ਕਰ ਰਹੇ ਸੀ। ਇਨ੍ਹਾਂ ਨੇ 10-15 ਮੁੱਦੇ ਗਿਣਾ ਦਿੱਤੇ ਕਿ ਅਸੀਂ ਇਨ੍ਹਾਂ ਮੁੱਦਿਆਂ ਤੇ ਬਹਿਸ ਕਰਨਾ ਚਾਹੁੰਦੇ ਹਾਂ। ਮੈਂ ਸੇਖੜੀ ਸਾਹਿਬ ਨੂੰ ਕਿਹਾ ਆਓ, ਸਰਕਾਰ ਪੂਰੀ ਤਰ੍ਹਾਂ ਤਿਆਰ ਹੈ। ਸਾਨੂੰ ਆਪਣੇ ਕੰਮ ਤੇ ਮਾਣ ਹੈ। ਅਸੀਂ ਤਸੱਲੀ ਕਰਵਾ ਕੇ ਭੇਜਾਂਗੇ ਅਤੇ ਤਸੱਲੀ ਕਰਵਾ ਕੇ ਭੇਜ ਰਹੇ ਹਾਂ। ਤੁਹਾਡਾ ਹੰਕਾਰ ਲੋਕਾਂ ਨੇ ਵਾਰ ਵਾਰ ਭੰਨ ਦਿੱਤਾ ਅਤੇ ਹੁਣ ਤੁਸੀਂ ਉਹ ਖਵਾਬ ਨਾ ਦੇਖੋ। ਅੱਜ ਪੰਜਾਬ ਦੇ ਨਕਸ਼ੇ ਤੋਂ ਕਾਂਗਰਸ ਖ਼ਤਮ ਹੈ।

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ...

**Mr. Speaker :** Please sit down. ਸੇਖੜੀ ਸਾਹਿਬ, ਹੁਣ ਕੋਈ ਗੱਲ ਨਹੀਂ। ਬੈਠ ਜਾਓ।

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਇਨ੍ਹਾਂ ਨੇ ਮੇਰਾ ਨਾਂ ਲਿਆ ਹੈ।

**ਮਾਨਯੋਗ ਸਪੀਕਰ :** ਤੁਸੀਂ ਛੇ ਬੰਦਿਆਂ ਨੇ ਬੋਲਣਾ ਹੈ? Please sit down. ਸੇਖੜੀ ਸਾਹਿਬ, ਬੈਠ ਜਾਓ। ਡਿਪਟੀ ਸੀ.ਐਮ. ਸਾਹਿਬ, ਤੁਸੀਂ ਕੁਝ ਕਹਿਣਾ ਹੈ?

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਜਾਖੜ ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਬਹੁਤ ਵੱਡੇ ਪੱਧਰ ਤੇ ਪੁਲਿਸ ਡਿਪਾਰਟਮੈਂਟ ਵਿੱਚ ਰਿਫਾਰਮਜ਼ ਲੈ ਕੇ ਆ ਰਹੇ ਹਾਂ। ਜਿਹੜੀ ਤੁਸੀਂ ਐਸ.ਐਚ.ਓ. ਦੀ ਜਾਂ ਇਕ ਹੋਰ ਕੇਸ ਦੀ ਗੱਲ ਕੀਤੀ ਹੈ, ਅਸੀਂ ਜਲਦੀ ਹੀ ਪੁਲਿਸ ਵਿਭਾਗ ਵਿੱਚ ਰੋਟੇਸ਼ਨ ਸਿਸਟਮ ਬਣਾਉਣ ਲੱਗੇ ਹਾਂ। ਖਾਸ ਕਰਕੇ ਏ.ਐਸ.ਆਈ. ਤੋਂ ਲੈ ਕੇ ਇੰਸਪੈਕਟਰ ਤੱਕ ਦਾ ਪੁਲਿਸ ਅਫ਼ਸਰ ਆਪਣੀ ਹੋਮ ਡਿਸਟ੍ਰਿਕਟ ਵਿੱਚ ਨਹੀਂ ਲੱਗ ਸਕਦਾ। ਦੂਜਾ, ਜਿਵੇਂ ਕੋਈ ਬੰਦਾ 15 ਸਾਲਾਂ ਤੋਂ ਇਕੋ ਜਗ੍ਹਾ ਹੀ ਥਾਣੇਦਾਰ ਲੱਗਿਆ ਹੋਇਆ ਹੈ ਜਾਂ ਕਿਸੇ ਥਾਣੇ ਵਿੱਚ 10-10 ਸਾਲ ਜਾਂ 20-20 ਸਾਲ ਇਕੋ ਮੁਨਸ਼ੀ ਰਹਿੰਦਾ ਹੈ। ਅਸੀਂ ਇਸ ਵਿੱਚ ਚੇਂਜ਼ ਲਿਆਉਣ ਲਈ ਟਾਈਮ ਫਿਕਸ ਕਰ ਰਹੇ ਹਾਂ। ਪਹਿਲੀ ਗੱਲ ਇਹ ਕੀਤੀ ਹੈ ਕਿ ਮੁਨਸ਼ੀ ਦੀ ਆਪਣੀ ਹੋਮ ਡਿਸਟ੍ਰਿਕਟ ਵਿੱਚ ਪੋਸਟਿੰਗ ਨਹੀਂ ਹੋਵੇਗੀ। ਦੂਜੀ ਗੱਲ, ਜਿਹੜਾ ਬੰਦਾ ਇਕੋ ਥਾਣੇ ਵਿੱਚ ਕਾਫ਼ੀ ਸਾਲ ਮੁਨਸ਼ੀ ਦੀ ਪੋਸਟ ਤੇ ਰਹੇਗਾ, ਜਦੋਂ ਉਹ ਦੂਜੇ ਥਾਣੇ ਵਿੱਚ ਜਾਵੇਗਾ ਤਾਂ ਉਥੇ ਉਸ ਦੀ ਦੂਜੀ ਡਿਊਟੀ ਹੋਵੇਗੀ। 20-30 ਸਾਲ ਪਹਿਲਾਂ ਪੁਲਿਸ ਡਿਪਾਰਟਮੈਂਟ ਵਿੱਚ ਜਿਹੜਾ ਰੋਟੇਸ਼ਨ ਸਿਸਟਮ ਹੁੰਦਾ ਸੀ, ਬਾਅਦ ਵਿੱਚ ਇਹ ਸਿਸਟਮ ਖ਼ਤਮ ਕਰ ਦਿੱਤਾ ਗਿਆ ਸੀ but we are getting back to the old system and ਮੇਰਾ ਪਲਾਨ ਹੈ ਕਿ ਮਹੀਨੇ-ਡੇਢ ਮਹੀਨੇ ਵਿੱਚ ਇਹ ਸਿਸਟਮ ਚੇਂਜ਼ ਹੋ ਜਾਵੇਗਾ। I personally feel ਕਿ ਜਿਹੜਾ ਅਫ਼ਸਰ ਇੰਨੇ ਸਾਲ ਇਕੋ ਜਗ੍ਹਾ ਤੇ ਰਹੇਗਾ ਉਸ ਦੇ ਇੰਟ੍ਰਸਟ ਬਣ ਜਾਂਦੇ ਹਨ। So, we are taking up major initiatives. You will see the changes. ਜਿਹੜੀਆਂ ਅਸੀਂ ਹੋਰ ਵੀ ਚੇਂਜਿਜ਼ ਲੈ ਕੇ ਆਏ ਹਾਂ, we consciously did these changes because I am very particular ਕਿ ਆਮ ਆਦਮੀ ਨੂੰ ਪੁਲਿਸ ਕਾਰਨ ਤਕਲੀਫ ਨਹੀਂ ਹੋਣੀ ਚਾਹੀਦੀ।

ਜਿਹੜੇ ਸਾਂਝ ਸੈਂਟਰ ਬਣਾਏ ਗਏ ਸਨ, ਉਹ ਇਸ ਪਰਪਜ਼ ਵਾਸਤੇ ਬਣਾਏ ਗਏ ਸਨ ਤਾਂ ਕਿ ਆਮ ਆਦਮੀ ਨੂੰ ਥਾਣੇ ਵਿੱਚ ਨਾ ਜਾਣਾ ਪਵੇ। ਜਾਖੜ ਸਾਹਿਬ, ਇਨ੍ਹਾਂ ਸਾਂਝ ਸੈਂਟਰਾਂ ਨੂੰ ਇੰਨਾ ਵਧੀਆ ਰਿਸਪਾਂਸ ਮਿਲਿਆ ਹੈ ਕਿ ਹਰ ਮਹੀਨੇ ਇਕ ਲੱਖ ਲੋਕ ਸਾਂਝ ਸੈਂਟਰਾਂ ਵਿੱਚ ਵਿਜ਼ਿਟ ਕਰਦੇ ਹਨ and they are self financing and now we are doing it that by 31st Jan. 2014. Every Thana in the State will have its own Sanjh Center ਤਾਂ ਕਿ ਪੰਜਾਬ ਦੇ ਕਿਸੇ ਵੀ ਵਸਨੀਕ ਨੂੰ ਥਾਣੇ ਵਿੱਚ ਨਾ ਜਾਣਾ ਪਵੇ। We have come out with a lot of things. You will see the changes shortly. There are problems but we are conscious and we will show you the changes. (Thumping)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਪੁਲਿਸ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ:** ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਉਪ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਪੁਲਿਸ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਪੁਲਿਸ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਪੁਲਿਸ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

-------

## 13. THE PUNJAB STATE CANCER AND DRUG ADDICTION TREATMENT INFRASTRUCTURE FUND (AMENDMENT) BILL, 2013

**ਮਾਨਯੋਗ ਸਪੀਕਰ :** ਸਿਹਤ ਤੇ ਪਰਿਵਾਰ ਭਲਾਈ ਮੰਤਰੀ ਜੀ ਬਿਲ ਪੇਸ਼ ਕਰਨਗੇ।

**ਸਿਹਤ ਅਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ (ਸ਼੍ਰੀ ਸੁਰਜੀਤ ਕੁਮਾਰ ਜਿਆਨੀ):** ਸ਼੍ਰੀਮਾਨ ਜੀ, ਮੈਂ ਪੰਜਾਬ ਰਾਜ ਕੈਂਸਰ ਅਤੇ ਨਸ਼ੇ ਦੇ ਆਦੀ ਵਿਅਕਤੀਆਂ ਦੇ ਇਲਾਜ ਲਈ ਬੁਨਿਆਦੀ ਢਾਂਚਾ ਫੰਡ (ਸੋਧਨਾ) ਬਿਲ, 2013 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਰਾਜ ਕੈਂਸਰ ਅਤੇ ਨਸ਼ੇ ਦੇ ਆਦੀ ਵਿਅਕਤੀਆਂ ਦੇ ਇਲਾਜ ਲਈ ਬੁਨਿਆਦੀ ਢਾਂਚਾ ਫੰਡ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਰਾਜ ਕੈਂਸਰ ਅਤੇ ਨਸ਼ੇ ਦੇ ਆਦੀ ਵਿਅਕਤੀਆਂ ਦੇ ਇਲਾਜ ਲਈ ਬੁਨਿਆਦੀ ਢਾਂਚਾ ਫੰਡ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(**ਅਵਾਜ਼ਾਂ:** ਨਹੀਂ ਜੀ, ਨਹੀਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਰਾਜ ਕੈਂਸਰ ਅਤੇ ਨਸ਼ੇ ਦੇ ਆਦੀ ਵਿਅਕਤੀਆਂ ਦੇ ਇਲਾਜ ਲਈ ਬੁਨਿਆਦੀ ਢਾਂਚਾ ਫੰਡ (ਸੋਧਨਾ) ਬਿਲ, 2013 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸ਼੍ਰੀਮਤੀ ਕਰਨ ਕੌਰ ਬਰਾੜ:** ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦੀ ਹਾਂ।

**ਮਾਨਯੋਗ ਸਪੀਕਰ:** ਭੈਣ ਜੀ, ਤੁਸੀਂ ਨਵੇਂ ਆਏ ਹੋ। ਮੈਂ ਇਹ ਸਬਜੈਕਟ ਪਹਿਲਾਂ ਲੈ ਕੇ ਆ ਗਿਆ ਹਾਂ। ਹੁਣ ਅੱਗੇ ਬੋਲਣ ਦਾ ਮੌਕਾ ਆਵੇਗਾ ਤਾਂ ਤੁਹਾਨੂੰ ਦੱਸ ਦੇਵਾਂਗੇ। ਹੁਣ ਬੈਠ ਜਾਉ।

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ*

**ਕਲਾਜ਼ 2**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ (ਸ਼੍ਰੀ ਸੁਰਜੀਤ ਕੁਮਾਰ ਜਿਆਣੀ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ--

ਕਿ ਪੰਜਾਬ ਰਾਜ ਕੈਂਸਰ ਅਤੇ ਨਸ਼ੇ ਦੇ ਆਦੀ ਵਿਅਕਤੀਆਂ ਦੇ ਇਲਾਜ ਲਈ ਬੁਨਿਆਦੀ ਢਾਂਚਾ ਫੰਡ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਰਾਜ ਕੈਂਸਰ ਅਤੇ ਨਸ਼ੇ ਦੇ ਆਦੀ ਵਿਅਕਤੀਆਂ ਦੇ ਇਲਾਜ ਲਈ ਬੁਨਿਆਦੀ ਢਾਂਚਾ ਫੰਡ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਹਾਂ ਜੀ, ਬੀਬੀ ਕਰਨ ਕੌਰ ਬਰਾੜ ਜੀ।

**ਸ਼੍ਰੀਮਤੀ ਕਰਨ ਕੌਰ ਬਰਾੜ (ਮੁਕਤਸਰ):** ਧੰਨਵਾਦ, ਸਪੀਕਰ ਸਾਹਿਬ। ਇਹ ਜਿਹੜੀ ਕੈਂਸਰ ਦੇ ਟ੍ਰੀਟਮੈਂਟ ਬਾਰੇ ਗੱਲ ਆਈ ਹੈ, ਇਨ੍ਹਾਂ ਨੇ ਰਿਆਇਤ ਹੁਣ ਦਿੱਤੀ ਹੈ ਪਰ ਇਸ ਵਿੱਚ ਨਹੀਂ ਦੱਸਿਆ ਗਿਆ ਕਿ ਜਿਹੜੇ ਪਹਿਲੇ ਗਰੀਬ ਲੋਕ ਹਨ, ਕੀ ਉਨ੍ਹਾਂ ਨੂੰ ਰਿਆਇਤ ਦਿੱਤੀ ਜਾਵੇਗੀ ਜਾਂ ਨਹੀਂ । ਦੂਜਾ, ਇਹ ਜਿਹੜੀ ਅਡਿਕਸ਼ਨ ਦੀ ਗੱਲ ਚੱਲੀ ਹੈ, ਆਪਾਂ ਹਮੇਸ਼ਾ ਗੱਲ ਕਰਦੇ ਹਾਂ ਕਿ ਬਾਰਡਰ ਤੋਂ ਡਰੱਗ ਇਨਫਿਲਟਰੇਟ ਕਰਕੇ ਆ ਰਹੀ ਹੈ ਪਰ ਮੈਂ ਕਹਿਣਾ ਚਾਹੁੰਦੀ ਹਾਂ ਕਿ ਜਿਹੜੀ ਡਰੱਗ ਬੱਦੀ ਤੋਂ ਮਿਸ ਯੂਜ਼ ਹੋ ਕੇ ਆ ਰਹੀ ਹੈ, ਉਸ ਤੇ ਵੀ ਜ਼ਰੂਰ ਗੌਰ ਕੀਤਾ ਜਾਣਾ ਚਾਹੀਦਾ ਹੈ। ਧੰਨਵਾਦ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਰਾਜ ਕੈਂਸਰ ਅਤੇ ਨਸ਼ੇ ਦੇ ਆਦੀ ਵਿਅਕਤੀਆਂ ਦੇ ਇਲਾਜ ਲਈ ਬੁਨਿਆਦੀ ਢਾਂਚਾ ਫੰਡ (ਸੋਧਨਾ) ਬਿਲ, 2013 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

------

## DISCUSSION ON RESOLUTION URGING THE CENTRAL GOVERNMENT TO TAKE APPROPRIATE STEPS TO CHECK THE RISING PRICES OF EATABLES WHICH HAS AFFECTED THE GENERAL PUBLIC, POOR PERSONS AND FARMERS WHO HAVE BEEN OVERBURDENED AND ARE DISHEARTENED ON ACCOUNT OF INFLATION.

**ਮਾਨਯੋਗ ਸਪੀਕਰ:** ਮਿਤੀ 30.10.2013 ਨੂੰ ਸਦਨ ਦੀ ਸਹਿਮਤੀ ਅਨੁਸਾਰ

[ ਮਾਨਯੋਗ ਸਪੀਕਰ ]

ਸ੍ਰੀ ਮਦਨ ਮੋਹਨ ਮਿੱਤਲ ਜੀ, ਸੰਸਦੀ ਮਾਮਲਿਆਂ ਬਾਰੇ ਮੰਤਰੀ ਜੀ ਵਲੋਂ ਮਹਿੰਗਾਈ ਸਬੰਧੀ ਸਰਕਾਰੀ ਮਤਾ ਪੇਸ਼ ਕੀਤਾ ਗਿਆ ਸੀ ਜਿਸ ਤੇ ਅੱਜ ਬਹਿਸ ਕੀਤੇ ਜਾਣ ਦਾ ਫੈਸਲਾ ਕੀਤਾ ਗਿਆ ਸੀ। ਮਿੱਤਲ ਸਾਹਿਬ ਬਹਿਸ ਅਰੰਭ ਕਰਨਗੇ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ੍ਰੀ ਮਦਨ ਮੋਹਨ ਮਿੱਤਲ):** ਸਪੀਕਰ ਸਾਹਿਬ, ਵਲਟੋਹਾ ਸਾਹਿਬ ਬਹਿਸ ਅਰੰਭ ਕਰਨਗੇ ਜੀ।

**ਮਾਨਯੋਗ ਸਪੀਕਰ:** ਠੀਕ ਹੈ ਜੀ। ਮੈਂ ਦੋ ਮਤੇ ਲੈਣੇ ਹਨ। ਪਹਿਲੇ ਮਤੇ ਲਈ ਇਕ ਪਾਰਟੀ ਕੋਲ 16 ਮਿੰਟ ਅਤੇ ਦੂਜੀ ਪਾਰਟੀ ਕੋਲ 14 ਮਿੰਟ, ਕੁੱਲ 30 ਮਿੰਟ ਹਨ। ਹੁਣ ਬੁਲਾਰੇ ਖੁਦ ਦੇਖ ਲੈਣ ਕਿ ਕਦੋਂ ਬੈਠਣਾ ਹੈ?

**ਸ੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਬਹਿਸ ਕਰਨ ਲਈ ਹੀ ਇਥੇ ਬੈਠੇ ਹਾਂ। ਅਸੀਂ ਤਿਆਰ ਹਾਂ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਸਪੀਕਰ ਸਾਹਿਬ, ਅਸੀਂ ਵੀ ਤਿਆਰ ਹਾਂ, ਮਹਿੰਗਾਈ ਨੇ ਚੀਕਾਂ ਕਢਾ ਦਿੱਤੀਆਂ ਹਨ।

**ਮਾਨਯੋਗ ਸਪੀਕਰ:** ਹੁਣ ਆਪਣੇ ਕੋਲ ਇਕ ਘੰਟਾ ਹੈ ਜੀ। ਸ਼੍ਰੋਮਣੀ ਅਕਾਲੀ ਦਲ ਕੋਲ 28 ਮਿੰਟ, ਭਾਰਤੀ ਜਨਤਾ ਪਾਰਟੀ ਕੋਲ 6 ਮਿੰਟ, ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਕੋਲ 24 ਮਿੰਟ ਅਤੇ ਅਜ਼ਾਦ ਕੋਲ 2 ਮਿੰਟ ਹਨ।

**ਸ੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਇਸ ਹਿਸਾਬ ਨਾਲ ਸਮਾਂ ਨੋਟ ਕਰ ਲੈਣਾ ਜੀ।

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਪੂਰਾ ਨੋਟ ਕਰ ਲਿਆ ਹੈ। ਚਾਹੇ ਇਕ ਮੈਂਬਰ ਸਾਰਾ ਸਮਾਂ ਲੈ ਲਏ, ਚਾਹੇ 10 ਮੈਂਬਰ ਲੈ ਲੈਣ। ਹਾਂ ਜੀ, ਵਲਟੋਹਾ ਸਾਹਿਬ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਸਪੀਕਰ ਸਾਹਿਬ, ਅੱਜ ਪੂਰੇ ਦੇਸ਼ ਵਿਚ ਸਭ ਤੋਂ ਵੱਧ ਚਿੰਤਾ ਦਾ ਵਿਸ਼ਾ ਮਹਿੰਗਾਈ ਹੈ। ਤੁਸੀਂ ਸ਼ਾਮ ਨੂੰ ਕੋਈ ਵੀ ਟੀ.ਵੀ. ਚੈਨਲ ਲਗਾ ਕੇ ਦੇਖ ਲਓ ਜਿਸ ਤੇ ਡਿਬੇਟ ਹੁੰਦੀ ਹੋਵੇ ਤਾਂ ਉਸ ਚੈਨਲ ਤੇ ਕੇਵਲ ਮਹਿੰਗਾਈ ਦੀ ਹੀ ਚਰਚਾ ਚੱਲ ਰਹੀ ਹੁੰਦੀ ਹੈ ਕਿ ਹਿੰਦੁਸਤਾਨ ਦਾ ਆਮ ਵਿਅਕਤੀ ਰਗੜਿਆ ਗਿਆ। ਇਸ ਹਾਊਸ ਦੇ ਅੰਦਰ ਬੜੇ ਮੁੱਦੇ ਵਿਚਾਰੇ ਗਏ ਹਨ। ਗਰੀਬ ਦੀ ਗਰੀਬੀ ਦਾ ਮਜ਼ਾਕ ਉਡਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਰੇਤਾ ਅਤੇ ਬਜਰੀ ਬਹੁਤ ਜ਼ਰੂਰੀ ਹੈ ਤੇ ਉਸ ਦੇ ਬਾਰੇ ਹਾਊਸ ਦੇ ਵਿਚ ਸਭ ਕੁਝ ਸਪੱਸ਼ਟ ਹੋ ਗਿਆ ਹੈ ਕਿ ਜੇਕਰ ਅੱਜ ਉਸ ਦੀ ਕਿੱਲਤ ਹੈ ਤਾਂ ਕਿਉਂ ਹੈ ਪਰ ਗਰੀਬ ਦੀ ਰੋਟੀ ਘਟਦੀ ਜਾ ਰਹੀ ਹੈ, ਉਸ ਬਾਰੇ ਸਾਡੀ ਵਿਰੋਧੀ ਧਿਰ ਨੇ ਕੋਈ ਜ਼ਿਕਰ ਨਹੀਂ ਕੀਤਾ। ਕੋਈ ਵੀ ਸਰਕਾਰ ਬਣਦੀ ਹੈ

ਤਾਂ ਲੋਕਾਂ ਦੀ ਸਭ ਤੋਂ ਪਹਿਲੀ ਤਵੱਕੋਂ ਇਹ ਹੁੰਦੀ ਹੈ ਕਿ ਸਾਨੂੰ ਰੋਟੀ ਮਿਲੇ। ਫਿਰ ਇਹ ਤਵੱਕੋ ਕਰਦੇ ਹਾਂ ਕਿ ਸਾਡਾ ਦੇਸ਼, ਸਾਡਾ ਸੂਬਾ ਖੁਸ਼ਹਾਲ ਹੋਵੇ ਅਤੇ ਮੇਰਾ ਪਰਿਵਾਰ ਖੁਸ਼ਹਾਲ ਹੋਵੇ। ਅੱਜ ਸਾਡੀ ਭਾਰਤ ਦੀ ਸਰਕਾਰ ਨੇ ਦੇਸ਼ ਤਬਾਹ ਕਰਕੇ ਰੱਖ ਦਿੱਤਾ ਹੈ ਔਰ ਸੂਬਿਆਂ ਨੂੰ ਵੀ ਤਬਾਹ ਕਰਕੇ ਰੱਖ ਦਿੱਤਾ ਹੈ। ਕੱਲ੍ਹ ਰਾਤ ਇਕ ਡਿਬੇਟ ਵਿਚ ਕਾਰਟੂਨ ਦਿਖਾਇਆ ਜਾ ਰਿਹਾ ਸੀ। ਦਿੱਲੀ ਵਿਚ ਇਕ ਪਾਰਟੀ ਨੇ ਐਡਵਰਟਾਈਜ਼ਮੈਂਟ ਕੀਤੀ ਹੈ, ਜਿਸ ਵਿੱਚ ਆਮ ਜਨਤਾ ਇਕ ਪਿਆਜ਼ ਦੇ ਥੱਲੇ ਦਰੜੀ ਪਈ ਹੈ।

*5.10 ਵਜੇ ਸ਼ਾਮ

(*ਇਸ ਸਮੇਂ ਸਰਦਾਰ ਇਕਬਾਲ ਸਿੰਘ ਝੂੰਦਾਂ, ਮੈਂਬਰ, ਪੈਨਲ ਆਫ਼ ਚੇਅਰਮੈਨ ਨੇ ਸਭਾਪਤੀ ਦੀ ਕੁਰਸੀ ਸੰਭਾਲੀ।)

ਅਤੇ ਪਿਆਜ਼ ਦੇ ਉੱਪਰ ਸਾਡੇ ਦਿੱਲੀ ਦਾ ਮੁੱਖ ਮੰਤਰੀ ਬੈਠਾ ਹੈ। ਪਿਆਜ ਜਿਸ ਬਾਰੇ ਕਹਿੰਦੇ ਸੀ ਕਿ ਗਰੀਬ ਆਦਮੀ ਪਿਆਜ਼ ਤੇ ਮਿਰਚ ਦੀ ਚਟਨੀ ਬਣਾ ਕੇ ਰੋਟੀ ਖਾ ਲੈਂਦਾ ਸੀ। ਅੱਜ ਉਹ ਪਿਆਜ਼ ਗਰੀਬ ਦੀ ਥਾਲੀ ਤਾਂ ਕੀ ਗਰੀਬ ਦੀ ਪਹੁੰਚ ਤੋਂ ਵੀ ਦੂਰ ਹੈ। ਕੱਲ੍ਹ ਇੱਥੇ ਗੱਲ ਚੱਲੀ ਸੀ ਅਤੇ ਦੀਵਾਲੀ ਦੀਆਂ ਵਧਾਈਆਂ ਦਿੱਤੀਆਂ ਗਈਆਂ ਸਨ। ਮਿੱਤਲ ਸਾਹਿਬ ਨੇ ਬਾਦਲ ਸਾਹਿਬ ਨੂੰ ਕਿਹਾ ਕਿ ਕੱਲ੍ਹ ਤੁਸੀਂ ਆਉਣਾ ਨਹੀਂ ਹੈ। ਇਸ ਲਈ ਮੈਂ ਅੱਜ ਹੀ ਤੁਹਾਨੂੰ ਦੀਵਾਲੀ ਦੀਆਂ ਵਧਾਈਆਂ ਦੇ ਦਿਆਂ। ਮੇਰੇ ਵੀਰ ਰਾਜਾ ਵੜਿੰਗ ਨੇ ਬਾਦਲ ਸਾਹਿਬ ਕੋਲੋਂ ਗਿਫਟ ਵੀ ਮੰਗਿਆ ਹੈ। ਚੇਅਰਮੈਨ ਸਾਹਿਬ, ਇਸ ਦੇ ਨਾਲ ਹੀ ਇਨ੍ਹਾਂ ਨੇ ਇਹ ਵੀ ਕਿਹਾ ਕਿ ਤੁਹਾਡੀ ਫੋਟੋ ਵੀ ਆਪਣੇ ਘਰ ਵਿੱਚ ਲਾਵਾਂਗੇ ਪਰ ਸਾਨੂੰ ਐਮ.ਐਲ.ਏ. ਸਾਹਿਬਾਨ ਨੂੰ ਅਖਤਿਆਰੀ ਕੋਟੇ ਵਿਚੋਂ 50-50 ਲੱਖ ਰੁਪਿਆ ਅਲਾਟ ਕਰ ਦਿਓ।

**ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਆਵਾਜ਼ :** ਨਹੀਂ ਮੰਨੇ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਇਹ ਤਾਂ ਸੀ.ਐਮ. ਸਾਹਿਬ ਦੀ ਮਰਜ਼ੀ ਹੈ, ਉਹ ਕਰਦੇ ਹਨ ਜਾਂ ਨਹੀਂ ਕਰਦੇ। ਪਰ ਮੈਂ ਗੱਲ ਕਰਦਾ ਹਾਂ ਦੀਵਾਲੀ ਦੀ। ਅੱਜ ਆਮ ਆਦਮੀ ਦੀ ਦੀਵਾਲੀ ਦਾ ਹਿੰਦੁਸਤਾਨ ਦੀ ਯੂ.ਪੀ.ਏ. ਸਰਕਾਰ ਨੇ ਦੀਵਾਲਾ ਕੱਢ ਕੇ ਰੱਖ ਦਿੱਤਾ ਹੈ।(ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਜਿਹੜੀ ਇੱਥੇ ਗਿਫਟਾਂ ਦੀ ਗੱਲ ਚੱਲੀ ਸੀ ਕਿ ਮਿਲਣੇ ਚਾਹੀਦੇ ਹਨ, ਆਪਾਂ ਇੱਕ-ਦੂਜੇ ਨੂੰ ਗਿਫ਼ਟ ਵਿੱਚ ਮਿਠਾਈ ਦੇ ਡੱਬੇ ਦਿੰਦੇ ਹਾਂ, ਫਰੂਟ ਦੇ ਡੱਬੇ ਦਿੰਦੇ ਹਾਂ, ਡਰਾਈ ਫਰੂਟ ਦੇ ਦਿੰਦੇ ਹਾਂ ਅਤੇ ਇੱਕ ਗਿਫ਼ਟ ਮੈਂ ਜਾਖੜ ਸਾਹਿਬ ਲਈ ਲੈ ਕੇ ਆਇਆ ਹਾਂ। ਜਿਹੜਾ ਮੈਂ ਪਰਸੋਂ-ਚੌਥ ਦਾ ਚੁੱਕੀ ਫਿਰਦਾ ਹਾਂ। (ਬੀਬੀ ਜਗੀਰ ਕੌਰ ਨੂੰ ਸੰਬੋਧਨ ਕਰਦੇ ਹੋਏ) ਬੀਬੀ ਜੀ, ਜੇ ਇਹ ਗਿਫ਼ਟ ਮੇਰੇ ਵੱਲੋਂ ਤੁਸੀਂ ਦੇ ਦਿਓ ਕਿਉਂਕਿ ਇਹ ਰਸੋਈ ਵਿੱਚ ਕੰਮ ਆਉਂਦਾ ਹੈ।

(ਇਸ ਸਮੇਂ ਬੀਬੀ ਜਗੀਰ ਕੌਰ ਅਤੇ ਮੁੱਖ ਸੰਸਦੀ ਸਕੱਤਰ, ਡਾਕਟਰੀ ਸਿੱਖਿਆ ਅਤੇ ਖੋਜ (ਸ੍ਰੀਮਤੀ ਮਹਿੰਦਰ ਕੌਰ ਜੋਸ਼) ਨੇ ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ) ਦੀ ਸੀਟ ਤੇ ਜਾ ਕੇ ਗਿਫਟ ਪੈਕ ਲਿਆ।)

**ਮੁੱਖ ਸੰਸਦੀ ਸਕੱਤਰ, ਡਾਕਟਰੀ ਸਿੱਖਿਆ ਅਤੇ ਖੋਜ (ਸ਼੍ਰੀਮਤੀ ਮਹਿੰਦਰ ਕੌਰ ਜੋਸ਼) :** ਹਾਂ ਜੀ, ਇਹ ਸਭ ਤੋਂ ਮਹਿੰਗਾ ਗਿਫਟ ਅਸੀਂ ਦਿੰਦੇ ਹਾਂ। ਸਾਡਾ ਜੀ ਕਰਦਾ ਹੈ ਕਿ ਅਸੀਂ ਇਹ ਮਹਿੰਗਾ ਗਿਫਟ ਇਨ੍ਹਾਂ ਨੂੰ ਦੇਈਏ।

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ) ਵੱਲੋਂ ਦਿੱਤਾ ਗਿਆ ਗਿਫਟ ਪੈਕ ਬੀਬੀ ਜਗੀਰ ਕੌਰ ਅਤੇ ਮੁੱਖ ਸੰਸਦੀ ਸਕੱਤਰ, ਡਾਕਟਰੀ ਸਿੱਖਿਆ ਅਤੇ ਖੋਜ (ਸ਼੍ਰੀਮਤੀ ਮਹਿੰਦਰ ਕੌਰ ਜੋਸ਼) ਨੇ ਰਿਪੋਰਟਰਜ਼ ਦੀ ਟੇਬਲ ਉੱਤੇ ਰੱਖਿਆ। ਇਸ ਸਮੇਂ ਸਦਨ ਵਿੱਚ ਕਾਫੀ ਸ਼ੋਰ ਸੀ।)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਚੇਅਰਮੈਨ ਸਾਹਿਬ, ਸਾਡਾ ਦੇਸ਼ ਇੱਕ ਵੈਲਫੇਅਰ ਸਟੇਟ ਹੈ ਅਤੇ ਹਰ ਕੋਈ ਤਵੱਕੋਂ ਕਰਦਾ ਹੈ ਕਿ ਸਰਕਾਰ ਮਹਿੰਗਾਈ ਨਾ ਕਰੇ। ਜਦੋਂ ਮਈ, 2004 ਵਿੱਚ ਯੂ.ਪੀ.ਏ. ਗੌਰਮਿੰਟ ਸੱਤਾ ਵਿੱਚ ਆਈ ਅਤੇ ਡਾਕਟਰ ਮਨਮੋਹਨ ਸਿੰਘ ਜੀ ਪ੍ਰਧਾਨ ਮੰਤਰੀ ਬਣੇ ਤਾਂ ਸਾਨੂੰ ਬੜੀਆਂ ਆਸਾਂ ਸਨ, ਲੋਕਾਂ ਨੂੰ ਬੜੀਆਂ ਆਸਾਂ ਸਨ ਕਿ ਇੱਕ ਅਰਥ-ਸ਼ਾਸ਼ਤਰੀ ਦੇਸ਼ ਦੇ ਪ੍ਰਧਾਨ ਮੰਤਰੀ ਬਣੇ ਹਨ। ਸਾਡੇ ਸਤਿਕਾਰਯੋਗ ਪ੍ਰਧਾਨ ਮੰਤਰੀ ਸਾਹਿਬ ਦੀ ਧਰਮ ਸੁਪਤਨੀ ਨੂੰ ਬੜੀਆਂ ਵੱਡੀਆਂ ਆਸਾਂ ਸਨ, ਇਹ ਸਭ ਟੀ.ਵੀ ਅਤੇ ਅਖਬਾਰਾਂ ਵਿੱਚ ਆਇਆ ਹੈ। ਅਖਬਾਰਾਂ ਵਾਲਿਆਂ ਨੇ ਉਨ੍ਹਾਂ ਤੋਂ ਕੁਮੈਂਟ ਮੰਗੇ ਕਿ ਤੁਹਾਡੇ ਹਸਬੈਂਡ ਪ੍ਰਧਾਨ ਮੰਤਰੀ ਬਣੇ ਹਨ, ਤੁਸੀਂ ਉਨ੍ਹਾਂ ਤੋਂ ਕੀ ਤਵੱਕੋ ਕਰਦੇ ਹੋ? ਉਨ੍ਹਾਂ ਕਿਹਾ ਕਿ ਮੈਂ ਡਾਕਟਰ ਮਨਮੋਹਨ ਸਿੰਘ ਜੀ ਕੋਲੋਂ ਇੱਕੋ ਤਵੱਕੋ ਕਰਦੀ ਹਾਂ ਕਿ ਮੇਰੀ ਰਸੋਈ ਮਹਿੰਗੀ ਨਾ ਹੋਵੇ। ਮੇਰੇ ਘਰ ਦਾ ਜਿਹੜਾ ਗੈਸ ਸਿਲੰਡਰ ਹੈ ਉਹ ਮਹਿੰਗਾ ਨਾ ਹੋਵੇ। ਘਰ ਵਿੱਚ ਵਰਤੋਂ ਆਉਣ ਵਾਲੀਆਂ ਚੀਜ਼ਾਂ ਮਹਿੰਗੀਆਂ ਨਾ ਹੋਣ। ਚੇਅਰਮੈਨ ਸਾਹਿਬ, ਫਿਰ ਪ੍ਰੈਸ ਵਾਲਿਆਂ ਨੇ ਪ੍ਰਧਾਨ ਮੰਤਰੀ ਸਾਹਿਬ ਨੂੰ ਪੁੱਛਿਆ ਤਾਂ ਪ੍ਰਧਾਨ ਮੰਤਰੀ ਸਾਹਿਬ ਨੇ ਕਿਹਾ ਕਿ ਮੈਂ ਪੂਰੇ ਦੇਸ਼ ਨਾਲ ਅਤੇ ਆਪਣੀ ਧਰਮ ਸੁਪਤਨੀ ਨਾਲ ਵਾਅਦਾ ਕਰਦਾ ਹਾਂ ਕਿ ਦੇਸ਼ ਦੇ ਅੰਦਰ ਮਹਿੰਗਾਈ ਨਹੀਂ ਵਧੇਗੀ, ਰਸੋਈ ਦਾ ਸਮਾਨ ਅਤੇ ਖਾਸ ਕਰਕੇ ਗੈਸ ਸਿਲੰਡਰ, ਜਿਸ ਬਾਰੇ ਉਨ੍ਹਾਂ ਨੇ ਕਿਹਾ ਸੀ ਕਿ ਇਸ ਦੀਆਂ ਕੀਮਤਾਂ ਵਿੱਚ ਕਿਸੇ ਤਰ੍ਹਾਂ ਦਾ ਕੋਈ ਵਾਧਾ ਨਹੀਂ ਹੋਵੇਗਾ। ਚੇਅਰਮੈਨ ਸਾਹਿਬ, ਮੇਰੀ ਗੱਲ ਛੱਡੋ, ਆਮ ਜਨਤਾ ਦੀ ਗੱਲ ਛੱਡੋ, ਪ੍ਰਧਾਨ ਮੰਤਰੀ ਜੀ ਬੜੇ ਸਤਿਕਾਰਯੋਗ ਹਨ। ਪਤਾ ਨਹੀਂ ਉਨ੍ਹਾਂ ਦੀਆਂ ਕੀ ਮਜ਼ਬੂਰੀਆਂ ਹਨ, ਉਨ੍ਹਾਂ ਨੂੰ ਚਲਾਉਣ ਵਾਲੇ ਕੌਣ ਹਨ, ਉਨ੍ਹਾਂ ਦੀ ਚੱਲਣ ਦਿੰਦੇ ਹਨ ਕਿ ਨਹੀਂ ਦਿੰਦੇ? ਜਿਵੇਂ ਜਾਖੜ ਸਾਹਿਬ ਦੀ ਇੱਥੇ ਨਹੀਂ ਚੱਲਣ ਦਿੰਦੇ, ਉਥੇ ਉਨ੍ਹਾਂ ਦੀ ਨਹੀਂ ਸੁਣਦੇ। ਪ੍ਰਧਾਨ ਮੰਤਰੀ ਆਪਣੀ ਪਤਨੀ ਨਾਲ ਕੀਤਾ ਹੋਇਆ ਵਾਅਦਾ ਨਹੀਂ ਨਿਭਾਅ ਸਕੇ।

ਅੱਜ ਕੇਂਦਰ ਦੀ ਸਰਕਾਰ ਨੇ ਦੇਸ਼ ਨੂੰ ਤਬਾਹ ਕਰਕੇ ਰੱਖ ਦਿੱਤਾ ਹੈ। ਅੱਜ ਹਾਲਤ ਇਹ ਹੈ ਕਿ ਜਿਹੜਾ ਗੈਸ ਸਿਲੰਡਰ ਸਾਲ 2004 ਵਿੱਚ 250/- ਰੁਪਏ ਦਾ ਮਿਲਦਾ ਸੀ ਉਹ ਹੁਣ 434/- ਰੁਪਏ ਦਾ ਹੋ ਗਿਆ ਹੈ। ਮੇਰਾ ਖਿਆਲ ਹੈ ਕਿ ਪਾਰਿਖ ਕਮੇਟੀ ਦੀ ਰਿਪੋਰਟ ਆ ਗਈ ਹੈ, ਉਨ੍ਹਾਂ ਨੇ 250/- ਰੁਪਏ ਦੇ ਵਾਧੇ ਦੀ ਹੋਰ ਸਿਫਾਰਸ਼ ਕਰ ਦਿੱਤੀ

ਹੈ ਅਤੇ ਜੇ ਇਹ ਸਿਫਾਰਸ਼ ਲਾਗੂ ਹੋ ਗਈ ਤਾਂ 745/- ਰੁਪਏ ਦਾ ਸਿਲੰਡਰ ਹਿੰਦੁਸਤਾਨ ਵਿੱਚ ਉਪਲਬਧ ਹੋਵੇਗਾ। 9 ਸਾਲਾਂ ਦੇ ਵਿੱਚ ਇਨ੍ਹਾਂ ਨੇ ਸਿਲੰਡਰ ਦੀਆਂ ਕੀਮਤਾਂ ਵਿੱਚ 200/- ਰੁਪਏ ਦਾ ਵਾਧਾ ਕਰ ਦਿੱਤਾ ਅਤੇ ਜੇ ਇਸ ਕਮੇਟੀ ਦੀ ਰਿਪੋਰਟ ਲਾਗੂ ਹੋ ਗਈ ਤਾਂ 450/- ਰੁਪਏ ਦਾ ਵਾਧਾ ਹੋ ਜਾਵੇਗਾ। ਇਸ ਦੇ ਨਾਲ ਹੀ ਇਸ ਕਰੰਟ ਯੀਅਰ ਵਿੱਚ ਸਬਸਿਡੀ ਵੀ ਖਤਮ ਕਰ ਦੇਣੀ ਹੈ। ਇੱਕ ਸਾਲ ਵਿੱਚ ਤੁਸੀਂ ਸਬਸਿਡੀ ਵਾਲੇ ਸਿਰਫ਼ 9 ਸਿਲੰਡਰ ਲੈ ਸਕਦੇ ਹੋ। ਜੇਕਰ 10ਵਾਂ ਸਿਲੰਡਰ ਲੈਣਾ ਹੈ ਤਾਂ ਉਸ ਵਾਸਤੇ 1070/- ਰੁਪਏ ਦੇਣੇ ਪੈਣਗੇ।

ਸਬਜ਼ੀਆਂ ਕੋਈ ਖਾ ਹੀ ਨਹੀਂ ਸਕਦਾ। ਇਸ ਕਰੰਟ ਯੀਅਰ ਵਿੱਚ ਸਬਜ਼ੀਆਂ ਦੀਆਂ ਕੀਮਤਾਂ ਵਿੱਚ 90% ਵਾਧਾ ਹੋਇਆ ਹੈ। ਜਿਸ ਤਰ੍ਹਾਂ ਮੈਂ ਪਿਆਜ਼ ਦੀ ਗੱਲ ਕੀਤੀ ਹੈ, ਤੁਸੀਂ ਵੀ ਸਾਰਿਆਂ ਨੇ ਟੀ.ਵੀ. ਤੇ ਦੇਖਿਆ ਹੋਣਾ ਹੈ, ਮੈਂ ਵੀ ਦੇਖਦਾ ਹਾਂ ਅਤੇ ਅਸੀਂ ਅਖ਼ਬਾਰਾਂ ਵਿੱਚ ਵੀ ਪੜ੍ਹਦੇ ਰਹੇ ਹਾਂ ਕਿ ਦਿੱਲੀ ਦੇ ਸਤਿਕਾਰਯੋਗ ਸੀ.ਐਮ. ਨੂੰ ਅਖੀਰ ਹਿੰਦੁਸਤਾਨ ਦੇ ਜਮ੍ਹਾਂਖੋਰਾਂ, ਮੁਨਾਫ਼ਾਖੋਰਾਂ ਨੂੰ ਹੱਥ ਬੰਨ੍ਹ ਕੇ ਅਪੀਲ ਕਰਨੀ ਪਈ ਕਿ ਹੁਣ ਤੁਸੀਂ ਜਮ੍ਹਾਂਖੋਰੀ ਨਾ ਕਰੋ, ਮੁਨਾਫਾਖੋਰੀ ਨਾ ਕਰੋ। ਦਿੱਲੀ ਦੀ ਮੁੱਖ ਮੰਤਰੀ ਸਾਹਿਬਾ, ਜਿਵੇਂ ਅਸੀਂ ਕਹਿ ਦਿੰਦੇ ਹਾਂ, ਯੂ.ਪੀ.ਏ. ਦੀ ਚੇਅਰਪਰਸਨ ਦੀ ਅੱਖ ਦਾ ਤਾਰਾ ਹਨ। ਉਹ ਸੀ.ਐਮ. ਹਿੰਦੁਸਤਾਨ ਦੇ ਜਮ੍ਹਾਂਖੋਰਾਂ, ਮੁਨਾਫਾਖੋਰਾਂ ਨੂੰ ਬੇਨਤੀ ਕਰਨ ਅਤੇ ਬੇਨਤੀ ਵੀ ਉਨ੍ਹਾਂ ਨੇ ਇਸ ਕਰਕੇ ਕੀਤੀ ਕਿਉਂਕਿ ਦਿੱਲੀ ਵਿੱਚ ਅਸੈਂਬਲੀ ਚੋਣਾਂ ਆ ਰਹੀਆਂ ਹਨ। ਪਤਾ ਨਹੀਂ ਉਹ ਵੀ ਵਿਚਾਰੀ ਹਿੰਦੁਸਤਾਨ ਦੀ ਸਰਕਾਰ ਕੋਲ, ਯੂ.ਪੀ.ਏ. ਦੀ ਸਰਕਾਰ ਕੋਲ, ਯੂ.ਪੀ.ਏ. ਦੀ ਚੇਅਰਪਰਸਨ ਕੋਲ ਰੋ-ਰੋ ਕੇ ਥੱਕ ਗਈ ਹੋਵੇ ਅਤੇ ਕਿਸੇ ਨੇ ਅੰਦਰਖਾਤੇ ਸੁਣੀ ਨਾ ਹੋਵੇ, ਅਖੀਰ ਉਨ੍ਹਾਂ ਨੂੰ ਜਮ੍ਹਾਂਖੋਰਾਂ ਅਤੇ ਮੁਨਾਫ਼ਾਖੋਰਾਂ ਕੋਲ ਹੱਥ ਬੰਨ੍ਹ ਕੇ ਅਪੀਲ ਕਰਨੀ ਪਈ ਹੋਵੇ ਕਿ ਮੈਂ ਮੁਨਾਫਾਖੋਰਾਂ ਨੂੰ, ਜਮ੍ਹਾਂਖੋਰਾਂ ਨੂੰ ਅਪੀਲ ਕਰਦੀ ਹਾਂ ਕਿ ਲੋਕਾਂ ਤੇ ਰਹਿਮ ਕਰੋ, ਮੇਰੇ ਤੇ ਰਹਿਮ ਕਰੋ, ਦਿੱਲੀ ਤੇ ਰਹਿਮ ਕਰੋ, ਮੁਨਾਫ਼ਾਖੋਰੀ ਨਾ ਕਰੋ। ਇਹ ਕਿੱਧਰ ਦੀ ਸਰਕਾਰ ਹੈ। ਇਹ ਲੋਕ ਭਰੋਸਾ ਗਵਾ ਚੁੱਕੇ ਹਨ ਅਤੇ ਜਦੋਂ ਵੀ ਇਸ ਤਰ੍ਹਾਂ ਦੇ ਹਾਲਾਤ ਬਣਦੇ ਹਨ, ਮੀਡੀਆ ਪੁੱਛਦਾ ਹੈ, ਲੋਕ ਪੁੱਛਦੇ ਹਨ ਕਿ ਮਹਿੰਗਾਈ ਕਦੋਂ ਘਟੇਗੀ। ਜਦੋਂ ਹਿੰਦੁਸਤਾਨ ਦੇ ਐਗਰੀਕਲਚਰ ਮਨਿਸਟਰ , ਨੂੰ ਕਿਸੇ ਨੇ ਪੁੱਛਿਆ ਕਿ ਤੁਸੀਂ ਕਹਿੰਦੇ ਹੋ ਕਿ ਮਹਿੰਗਾਈ ਮਹੀਨੇ ਤੱਕ ਘੱਟ ਜਾਵੇਗੀ, 6 ਮਹੀਨਿਆਂ ਵਿੱਚ ਸਭ ਕੁਝ ਬਿਲਕੁਲ ਠੀਕ ਹੋ ਜਾਵੇਗਾ ਪਰ ਇਹ ਤਾਂ ਵਧਦੀ ਜਾ ਰਹੀ ਹੈ। ਮੰਤਰੀ ਜੀ ਕਹਿੰਦੇ ਮੈਂ ਕਿਹੜਾ ਜੋਤਸ਼ੀ ਹਾਂ। ਚੇਅਰਮੈਨ ਸਾਹਿਬ, ਅਸੀਂ ਇਸ ਪਾਸੇ ਬੈਠੇ ਹਾਂ, ਆਪੋਜ਼ੀਸ਼ਨ ਨੂੰ ਜਵਾਬਦੇਹ ਹਾਂ, ਪੰਜਾਬ ਦੇ ਲੋਕਾਂ ਨੂੰ ਜਵਾਬਦੇਹ ਹਾਂ। ਅਸੀਂ ਜੋਤਿਸ਼ ਨੂੰ ਜਵਾਬਦੇਹ ਨਹੀਂ ਹਾਂ। ਹਿੰਦੁਸਤਾਨ ਦੇ ਐਗਰੀਕਲਚਰ ਮਨਿਸਟਰ ਨੇ ਜੋਤਿਸ਼ ਦੀ ਗੱਲ ਕਰਕੇ ਲੋਕਾਂ ਦਾ ਮਜ਼ਾਕ ਉਡਾਇਆ ਜਾਂ ਸ਼ਾਇਦ ਜੋਤਿਸ਼ ਤੇ ਜ਼ਿਆਦਾ ਵਿਸ਼ਵਾਸ ਕਰਦੇ ਹਨ। ਦੇਸ਼ ਦੀ ਅਰਥਵਿਵਸਥਾ ਸੁਧਾਰਨ ਵਾਸਤੇ ਇੱਕ ਸੰਤ ਦੇ ਆਖੇ ਲੱਗ ਕੇ, ਜਿਸ ਨੇ ਕਿਹਾ ਕਿ ਇੱਕ ਹਜ਼ਾਰ ਟਨ ਸੋਨਾ ਇੱਥੋਂ ਮਿਲਣਾ ਹੈ, ਸਾਰਾ ਕੁਨਬਾ ਹੀ ਉਧਰ ਨੂੰ ਤੁਰ ਪਿਆ ਕਿ ਪੁੱਟੋ ਸ਼ਾਇਦ ਸੋਨਾ ਨਿਕਲ ਆਵੇ। ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਸ਼ੇਖਚਿੱਲੀ ਵਾਲੇ ਸੁਪਨੇ ਲੈਣੇ ਛੱਡਣੇ ਚਾਹੀਦੇ ਹਨ ਅਤੇ ਹਕੀਕਤ ਵਿੱਚ ਆਉਣਾ ਚਾਹੀਦਾ ਹੈ।

[ ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ ]

ਚੇਅਰਮੈਨ ਸਾਹਿਬ, ਆਮ ਵਿਅਕਤੀ ਨੇ ਪਨੀਰ ਤਾਂ ਖਾਣਾ ਨਹੀਂ, ਆਮ ਵਿਅਕਤੀ ਨੇ ਮੁਰਗ ਮਸੱਲਮ ਤਾਂ ਖਾਣਾ ਨਹੀਂ, ਉਹ ਵਿਚਾਰਾ ਮਟਰ ਖਾਂਦਾ ਸੀ। ਉਸ ਕੋਲ ਤਾਂ ਸਿਰਫ ਖੇਤਾਂ ਵਿੱਚ ਜੋ ਜਿਣਸ ਪੈਦਾ ਹੁੰਦੀ ਹੈ, ਉਹ ਖਾਣ ਦੀ ਵੁੱਕਤ ਹੈ। ਅੱਜ ਮਟਰ 110/- ਰੁਪਏ ਕਿਲੋ, ਗੋਭੀ, ਜਿਹੜੀ ਕੋਈ ਸਮਾਂ ਸੀ ਕਹਿੰਦੇ ਸੀ ਇਸ ਨੂੰ ਤਾਂ ਕੋਈ ਚੁੱਕਦਾ ਹੀ ਨਹੀਂ, ਉਹ 70/- ਰੁਪਏ ਕਿਲੋ, ਲਸਣ 180/- ਰੁਪਏ ਕਿਲੋ, ਘੀਆ 60/- ਰੁਪਏ ਕਿਲੋ, ਆਲੂ 30/- ਰੁਪਏ ਕਿਲੋ, ਭਿੰਡੀ 60/- ਰੁਪਏ ਕਿਲੋ, ਬੈਂਗਣ 70/- ਰੁਪਏ ਕਿਲੋ, ਅਰਬੀ 70/- ਰੁਪਏ ਕਿਲੋ, ਪਤਾ ਨਹੀਂ ਕੋਈ ਰੋਕ-ਟੋਕ ਜਾਂ ਬੰਦਿਸ਼ ਨਹੀਂ ਹੈ। ਕਿਸੇ ਦਾ ਇਸ ਪਾਸੇ ਧਿਆਨ ਹੀ ਨਹੀਂ ਹੈ।

ਕਿਸੇ ਵੀ ਦਾਲ ਦਾ ਰੇਟ 100/- ਰੁਪਏ ਕਿਲੋ ਤੋਂ ਹੇਠਾਂ ਨਹੀਂ ਹੈ। ਖੰਡ 40/- ਰੁਪਏ ਕਿਲੋ ਅਤੇ ਚਾਹ ਪੱਤੀ 350/- ਰੁਪਏ ਕਿਲੋ ਵਿਕ ਰਹੀ ਹੈ। ਜੇ ਦੁੱਧ ਦੀ ਗੱਲ ਕਰੀਏ ਤਾਂ ਇਸ ਦਾ ਰੇਟ ਵੀ ਸਭ ਦੇ ਸਾਹਮਣੇ ਹੈ, 40-45 ਰੁਪਏ ਕਿਲੋ ਤੋਂ ਘੱਟ ਨਹੀਂ ਮਿਲਦਾ।

ਚੇਅਰਮੈਨ ਸਾਹਿਬ, ਇਕ ਆਮ ਵਿਅਕਤੀ ਨੇ ਸਿਰਫ਼ ਦੋ ਟਾਈਮ ਰੋਟੀ ਖਾਣੀ ਹੁੰਦੀ ਹੈ। ਆਪਾਂ ਤਾਂ ਸਵੇਰੇ ਬ੍ਰੇਕ ਫਾਸਟ, ਫੇਰ ਲੰਚ, ਫੇਰ ਡਿਨਰ ਕਰਦੇ ਹਾਂ। ਗਰੀਬ ਆਦਮੀ ਵਿਚਾਰਾ ਸੋਚਦਾ ਹੈ ਕਿ ਮੈਂ ਤਾਂ ਸਵੇਰੇ ਵੀ ਢਿੱਡ ਭਰਨਾ ਹੈ, ਰਾਤ ਨੂੰ ਵੀ ਢਿੱਡ ਭਰਨਾ ਹੈ। ਉਸ ਨੇ ਸਿਰਫ਼ ਆਪਣਾ ਢਿੱਡ ਭਰਨਾ ਹੈ, ਚਾਹੇ ਰੁੱਖੀ-ਸੁੱਖੀ ਮਿਲ ਜਾਵੇ। ਮੈਂ ਰੁੱਖੀ-ਸੁੱਖੀ ਰੋਟੀ ਦਾ ਕਿਸੇ ਕੋਲੋਂ ਮੁੱਲ ਲਗਵਾ ਕੇ ਦੇਖਿਆ ਕਿ ਮਾੜੀ ਤੋਂ ਮਾੜੀ ਰੋਟੀ ਵੀ ਜੇਕਰ ਗਰੀਬ ਆਦਮੀ ਖਾਵੇ ਤਾਂ ਘੱਟੋ ਘੱਟ ਇਕ ਬੰਦੇ ਦਾ ਕਿੰਨਾ ਖਰਚਾ ਆਉਂਦਾ ਹੈ? ਤੁਸੀਂ ਹੈਰਾਨ ਹੋ ਜਾਵੋਗੇ ਕਿ ਇਕ ਵਿਅਕਤੀ ਦਾ ਘੱਟੋ ਘੱਟ 50/- ਰੁਪਏ ਡੇਲੀ ਦਾ ਖਰਚਾ ਹੈ। ਆਪਾਂ ਨੂੰ ਪਤਾ ਨਹੀਂ ਲਗਦਾ। ਕਿਸੇ ਗਰੀਬ ਆਦਮੀ ਨੂੰ ਪੁੱਛ ਕੇ ਦੇਖੋ ਕਿ ਗਰੀਬ ਆਦਮੀ ਰੋਟੀ ਖਾਣ ਵਾਸਤੇ ਇਕ ਇਕ ਪੈਸਾ ਕਿਵੇਂ ਜੋੜਦਾ ਹੈ। 50/- ਰੁਪਏ ਦੀ ਥਾਲੀ ਬਣਾਉਣ ਵਾਸਤੇ ਉਸ ਨੂੰ ਕੀ ਕੁਝ ਨਹੀਂ ਕਰਨਾ ਪੈਂਦਾ ਪਰ ਸਾਡੇ ਕਾਂਗਰਸ ਦੇ ਲੀਡਰ ਤਾਂ ਉਸ ਵਿਚਾਰੇ ਗਰੀਬ ਦੀ ਰੋਟੀ ਦਾ ਵੀ ਮਜ਼ਾਕ ਬਣਾਉਂਦੇ ਹਨ। ਇਕ ਕਾਂਗਰਸੀ ਲੀਡਰ ਨੇ ਇਕ ਦਿਨ ਸਟੇਟਮੈਂਟ ਦਿੱਤੀ ਕਿ ਹਿੰਦੁਸਤਾਨ ਵਿੱਚ 5/- ਰੁਪਏ ਵਿੱਚ ਇਹੋ ਜਿਹੀ ਰੋਟੀ ਮਿਲ ਜਾਂਦੀ ਹੈ ਕਿ ਢਿੱਡ ਭਰ ਕੇ ਖਾਧੀ ਜਾ ਸਕਦੀ ਹੈ। ਮੈਂਬਰ ਪਾਰਲੀਮੈਂਟ ਸ਼੍ਰੀ ਰਾਜ ਬੱਬਰ ਜੀ ਨੇ ਪਤਾ ਨਹੀਂ ਕਿੱਥੋਂ ਸੁਣ ਲਿਆ ਕਿ 11/- ਰੁਪਏ ਵਿੱਚ ਇੰਨੀ ਸਵਾਦੀ ਰੋਟੀ ਮਿਲਦੀ ਹੈ, ਇੰਨਾ ਚਾਵਲ ਮਿਲਦਾ ਹੈ, ਇੰਨਾ ਸਾਂਬਰ ਡੂੰਗਾ ਭਰ ਕੇ ਮਿਲਦਾ ਹੈ। ਮੇਰਾ ਖਿਆਲ ਹੈ ਕਿ ਉਨ੍ਹਾਂ ਦਾ ਇਹ ਐਕਸ਼ਨ ਆਪਾਂ ਸਾਰਿਆਂ ਨੇ ਹੀ ਟੀ.ਵੀ. ਤੇ ਜਿਹੜੀ ਪ੍ਰੈਜ਼ੈਂਟੇਸ਼ਨ ਚਲਦੀ ਰਹੀ ਹੈ, ਉਸ ਦੌਰਾਨ ਦੇਖਿਆ ਹੈ। 11/- ਰੁਪਏ, 5/- ਰੁਪਏ ਜਾਂ 7/- ਰੁਪਏ ਵਿੱਚ ਚਾਹ ਦਾ ਕੱਪ ਆਮ ਰੋਡ ਸਾਈਡ ਦੁਕਾਨਾਂ ਤੇ ਮਿਲਦਾ ਪਿਆ ਹੈ ਅਤੇ ਹਿੰਦੁਸਤਾਨ ਦੇ ਕਾਂਗਰਸੀ ਲੀਡਰ ਕਹਿੰਦੇ ਹਨ ਕਿ ਪੰਜ ਰੁਪਏ ਵਿੱਚ ਜਾਂ ਵੱਧ ਤੋਂ ਵੱਧ ਗਿਆਰਾਂ ਰੁਪਏ ਵਿੱਚ ਢਿੱਡ ਭਰ ਕੇ ਰੋਟੀ ਖਾਧੀ ਜਾ ਸਕਦੀ ਹੈ।

ਚੇਅਰਮੈਨ ਸਾਹਿਬ, ਪਿੱਛੇ ਜਿਹੇ ਪਲਾਨਿੰਗ ਕਮਿਸ਼ਨ ਦੇ ਅੰਕੜੇ ਆਏ ਸਨ, ਉਨ੍ਹਾਂ ਨੇ ਹਾਲੇ ਤੱਕ ਇਸ ਵਿੱਚ ਕੋਈ ਸੁਧਾਰ ਨਹੀਂ ਕੀਤਾ। ਉਹ ਕਹਿੰਦੇ ਹਨ ਕਿ ਜੇ ਪਿੰਡ ਵਿੱਚ

ਕੋਈ ਵਿਅਕਤੀ 27.20 ਰੁਪਏ ਕਮਾਉਂਦਾ ਹੈ ਤਾਂ ਉਹ ਗਰੀਬ ਨਹੀਂ ਹੈ ਅਤੇ ਜੇਕਰ ਕੋਈ ਆਦਮੀ ਸ਼ਹਿਰ ਵਿੱਚ 33.30 ਰੁਪਏ ਕਮਾਉਂਦਾ ਹੈ ਤਾਂ ਉਹ ਗਰੀਬ ਨਹੀਂ ਹੈ। ਆਪਾ ਪਿੰਡਾਂ ਦੇ ਵਿੱਚ ਰਹਿੰਦੇ ਹਾਂ, ਸ਼ਹਿਰਾਂ ਦੇ ਵਿੱਚ ਰਹਿੰਦੇ ਹਾਂ। ਸਮਾਜ ਦੇ ਹਰ ਵਰਗ ਨਾਲ ਆਪਣਾ ਵਾਹ-ਵਾਸਤਾ ਪੈਂਦਾ ਹੈ। ਅੱਜ ਯੂ.ਪੀ.ਏ. ਗੌਰਮਿੰਟ ਦੀ ਨਜ਼ਰ ਵਿੱਚ, ਹਿੰਦੁਸਤਾਨ ਦੇ ਪਲਾਨਿੰਗ ਕਮਿਸ਼ਨ ਦੀ ਨਜ਼ਰ ਵਿੱਚ 27/- ਰੁਪਏ ਅਤੇ 33/- ਰੁਪਏ ਵਾਲਾ ਗਰੀਬ ਨਹੀਂ ਹੈ। ਜੇ ਇਹ ਗਰੀਬ ਦਾ ਮਜ਼ਾਕ ਨਹੀਂ ਤਾਂ ਹੋਰ ਕੀ ਹੈ? ਕਾਂਗਰਸ ਪਾਰਟੀ ਵੱਲੋਂ ਅੱਜ ਗਰੀਬਾਂ ਦਾ ਕਚੂੰਮਰ ਕੱਢਿਆ ਜਾ ਰਿਹਾ ਹੈ। ਚੇਅਰਮੈਨ ਸਾਹਿਬ, ਅੱਗੇ ਹੋਰ ਕਿਹਾ ਹੈ ਕਿ 5 ਜੀਆਂ ਵਾਲਾ ਪੇਂਡੂ ਪਰਿਵਾਰ, ਜੇਕਰ ਉਸਦੀ ਆਮਦਨ 40/- ਤੋਂ 80/- ਰੁਪਏ ਹੈ ਤਾਂ ਉਹ ਗਰੀਬ ਨਹੀਂ ਹੈ। ਜੇ 5 ਜੀਆਂ ਦਾ ਸ਼ਹਿਰੀ ਪਰਿਵਾਰ 5,000/- ਰੁਪਏ ਮਹੀਨਾ ਕਮਾਉਂਦਾ ਹੈ ਤਾਂ ਉਹ ਗਰੀਬ ਨਹੀਂ ਹੈ।

ਚੇਅਰਮੈਨ ਸਾਹਿਬ, ਮੇਰਾ ਕਹਿਣ ਦਾ ਮਤਲਬ ਹੈ ਕਿ ਇਹ ਲੋਕ ਗਰੀਬ ਦੀ ਗਰੀਬੀ ਦੂਰ ਕਰਨ ਵਾਸਤੇ, ਹਿੰਦੁਸਤਾਨ ਵਿੱਚ ਫੈਲੀ ਹੋਈ ਮਹਿੰਗਾਈ ਨੂੰ ਦੂਰ ਕਰਨ ਵਾਸਤੇ ਨਾ ਕਦੇ ਸੰਜੀਦਾ ਸੀ, ਨਾ ਹਨ ਅਤੇ ਨਾ ਹੀ ਹੋਣਗੇ। ਪਿਛਲੇ 9 ਸਾਲਾਂ ਦਾ ਰਿਕਾਰਡ ਕਢਵਾ ਲਓ। ਹੁਣ ਤਾਂ ਮੇਰਾ ਖਿਆਲ ਹੈ ਕਿ ਸਾਢੇ 9 ਸਾਲ ਹੀ ਹੋ ਗਏ ਹਨ, ਸਿਵਾਏ ਘੁਟਾਲਿਆਂ ਤੋਂ, ਸਿਵਾਏ ਮਹਿੰਗਾਈ ਵਧਾਉਣ ਤੋਂ, ਸਿਵਾਏ ਦੇਸ਼ ਨੂੰ ਲੁੱਟਣ ਤੋਂ ਯੂ.ਪੀ.ਏ. ਗੌਰਮਿੰਟ ਨੇ ਕੁਝ ਨਹੀਂ ਕੀਤਾ। ਚੇਅਰਮੈਨ ਸਾਹਿਬ, ਸਾਡੇ ਦੇਸ਼ ਖਾਸ ਕਰਕੇ ਪੰਜਾਬ ਦੀ ਆਰਥਿਕਤਾ ਕਿਸਾਨੀ ਤੇ ਨਿਰਭਰ ਕਰਦੀ ਹੈ। ਜੇ ਕਿਸਾਨ ਦੀ ਕਿਸਾਨੀ ਚੰਗੀ ਹੈ ਤਾਂ ਗਰੀਬ ਆਦਮੀ ਦੀ ਰੋਟੀ ਵੀ ਤਾਂ ਹੀ ਚੱਲੇਗੀ। ਜੇ ਕਿਸਾਨ ਦੀ ਕਿਸਾਨੀ ਚੰਗੀ ਹੈ ਤਾਂ ਸ਼ਹਿਰ ਦੇ ਵਿੱਚ ਬੈਠੇ ਵਪਾਰੀ ਦਾ ਬਿਜ਼ਨੈਸ ਵੀ ਤਾਂ ਹੀ ਚੱਲੇਗਾ। ਕਿਸਾਨ ਨੂੰ ਤਬਾਹ ਕਰਨ ਵਾਸਤੇ ਡੀ.ਏ.ਪੀ. ਖਾਦ, ਜਿਸ ਦੀ ਸਾਲ 2004 ਵਿੱਚ 467/- ਰੁਪਏ ਕੀਮਤ ਸੀ, ਅੱਜ ਉਸ ਨੂੰ ਤਿੰਨ ਗੁਣਾਂ ਵਧਾ ਕੇ 1210/- ਰੁਪਏ ਬੋਰੀ ਕਰ ਦਿੱਤਾ ਗਿਆ ਹੈ। ਅਮੋਨੀਆ ਪੋਟਾਸ਼ ਦੀ ਬੋਰੀ 210/- ਰੁਪਏ ਤੋਂ ਵਧਾ ਕੇ 850/- ਰੁਪਏ ਕਰ ਦਿੱਤੀ ਹੈ ਭਾਵ ਚਾਰ ਗੁਣਾ ਵਾਧਾ ਕਰ ਦਿੱਤਾ। ਸੁਪਰ ਫਾਸਫੇਟ ਜਿਹੜੀ ਸਾਲ 2004 ਵਿਚ 160/- ਰੁਪਏ ਦੀ ਹੁੰਦੀ ਸੀ ਉਹ ਵਧਾ ਕੇ 455/- ਰੁਪਏ ਕਰ ਦਿੱਤੀ, ਭਾਵ ਤਿੰਨ ਗੁਣਾ ਵਾਧਾ ਕਰ ਦਿੱਤਾ। ਕੀ ਕਦੀ ਕਿਸਾਨ ਦੀਆਂ ਲੋੜਾਂ ਦਾ ਅੰਦਾਜ਼ਾ ਲਗਾਇਆ ਹੈ? ਉਸ ਨੂੰ ਮਿਲਦੀ ਐਮ.ਐਸ.ਪੀ. ਦਾ ਅੰਦਾਜ਼ਾ ਲਗਾਇਆ ਗਿਆ ਹੈ? ਇਸ ਪਾਸੇ ਹਿੰਦੁਸਤਾਨ ਦੀ ਸਰਕਾਰ ਨੇ, ਜਿਸ ਨੇ ਸਭ ਕੁਝ ਹੀ ਆਪਣੇ ਹੱਥ ਵਿਚ ਲਿਆ ਹੋਇਆ ਹੈ, ਕਦੀ ਵੀ ਧਿਆਨ ਨਹੀਂ ਦਿੱਤਾ।

ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਝੋਨੇ ਦੇ ਇਕ ਏਕੜ ਪਿੱਛੇ ਕਿਸਾਨ ਦਾ ਕਿੰਨਾ ਖਰਚ ਆਉਂਦਾ ਹੈ। ਖੇਤ ਦੀ ਵਹਾਈ, ਬੀਜਾਂ, ਖਾਦਾਂ, ਸਪਰੇਅ, ਕਟਾਈ ਅਤੇ ਸੰਭਾਈ ਆਦਿ ਉਤੇ 12000/- ਰੁਪਏ ਖਰਚ ਆਉਂਦਾ ਹੈ। ਇਕ ਏਕੜ ਵਿਚੋਂ ਅੰਦਾਜ਼ਨ 27-28 ਕੁਇੰਟਲ ਝੋਨਾ ਨਿਕਲਦਾ ਹੈ। 1345/- ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ 35-36 ਹਜ਼ਾਰ ਤੋਂ ਵੱਧ ਇਕ ਏਕੜ ਵਿਚੋਂ ਝੋਨਾ ਨਹੀਂ ਨਿਕਲਦਾ। ਜੇਕਰ 12000/- ਰੁਪਏ ਨਾਲ ਕਿਸਾਨ ਦੀ ਲੇਬਰ ਵੀ ਪਾ ਲਈਏ ਜਿਹੜੀ ਕਿ ਡੇਲੀ ਵੇਜਿਜ਼ ਦੇ ਹਿਸਾਬ ਨਾਲ 250/- ਰੁਪਏ ਬਣਦੀ ਹੈ ਤਾਂ ਕੁੱਲ ਮਿਲਾ ਕੇ ਇਹ ਖਰਚਾ 45000/- ਰੁਪਏ ਇਕ

[ ਮੁੱਖ ਸੰਸਦੀ ਸਕੱਤਰ, ਪੇਂਡੂ ਜਨ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ ]

ਕਿਸਾਨ ਦਾ ਬਣ ਜਾਂਦਾ ਹੈ। ਦੱਸੋ, ਕਿਸਾਨ ਨੂੰ ਕੀ ਬਚਦਾ ਹੈ? ਆਮਦਨੀ ਘੱਟ ਅਤੇ ਖਰਚਾ ਵੱਧ ਹੁੰਦਾ ਹੈ। ਇਸੇ ਤਰ੍ਹਾਂ ਕਣਕ ਦਾ ਵੀ 8-9 ਹਜ਼ਾਰ ਰੁਪਏ ਪ੍ਰਤੀ ਏਕੜ ਖਰਚਾ ਆਉਂਦਾ ਹੈ। ਇਕ ਏਕੜ ਵਿਚੋਂ ਔਸਤਨ 18-20 ਕੁਇੰਟਲ ਕਣਕ ਨਿਕਲਦੀ ਹੈ। ਇਹ ਅੰਦਾਜ਼ਨ 24-25 ਹਜ਼ਾਰ ਰੁਪਏ ਦੀ ਬਣਦੀ ਹੈ। ਜੇਕਰ ਘਰੇਲੂ ਲੇਬਰ ਪਾ ਕੇ ਅਤੇ ਖਰਚੇ ਪਾ ਕੇ ਸਾਰਾ ਹਿਸਾਬ-ਕਿਤਾਬ ਲਾਈਏ ਤਾਂ ਕਿਸਾਨ ਨੂੰ ਕੁਝ ਵੀ ਨਹੀਂ ਬਚਦਾ।

ਚੇਅਰਮੈਨ ਸਾਹਿਬ, ਮੇਰੇ ਕਹਿਣ ਦਾ ਮਤਲਬ ਹੈ ਕਿ ਅੱਜ 5-10% ਕਿਸਾਨਾਂ ਨੂੰ ਛੱਡ ਕੇ ਪੰਜਾਬ ਦੀ ਕਿਸਾਨੀ, ਮੈਂ ਤਾਂ ਕਹਾਂਗਾ ਕਿ ਦੇਸ਼ ਦੀ ਕਿਸਾਨੀ ਕਰਜ਼ੇ ਥੱਲੇ ਹੈ। ਜੇਕਰ ਕਿਸਾਨੀ ਕਰਜ਼ੇ ਥੱਲੇ ਹੈ ਤਾਂ ਕਿਸ ਦੀਆਂ ਨੀਤੀਆਂ ਕਰਕੇ ਹੈ? ਇਹ ਦੇਸ਼ ਦੀ ਕੇਂਦਰ ਸਰਕਾਰ ਦੀਆਂ ਨੀਤੀਆਂ ਕਰਕੇ ਹੈ। ਮੈਂ ਮਹਿੰਗਾਈ ਉਤੇ ਇਸ ਕਰਕੇ ਮਤਾ ਦਿੱਤਾ ਸੀ, ਮੇਰਾ ਕੇਵਲ ਤੇ ਕੇਵਲ ਮਕਸਦ ਇਹ ਸੀ ਕਿ ਹਿੰਦੁਸਤਾਨ ਦੀ ਸਰਕਾਰ ਤੱਕ ਇਹ ਗੱਲ ਜਾਣੀ ਚਾਹੀਦੀ ਹੈ ਕਿ ਪੰਜਾਬ ਦੇ ਲੋਕ, ਪੰਜਾਬ ਦਾ ਪਵਿੱਤਰ ਸਦਨ ਜਿਹੜਾ ਪੰਜਾਬ ਦੇ ਲੋਕਾਂ ਦੀ ਨੁਮਾਇੰਦਗੀ ਕਰਦਾ ਹੈ, ਉਹ ਕਿੰਨਾ ਚਿੰਤਤ ਹੈ। ਉਸ ਨੇ ਅੱਜ ਹਿੰਦੁਸਤਾਨ ਸਰਕਾਰ ਦੀਆਂ ਕਮਜ਼ੋਰੀਆਂ, ਉਸ ਦੀਆਂ ਗਰੀਬ ਮਾਰੂ ਨੀਤੀਆਂ ਉਤੇ ਉਂਗਲ ਉਠਾਈ ਹੈ ਅਤੇ ਇਹ ਹਾਊਸ ਜੋ ਪਿੱਛੇ ਹੋ ਗਿਆ, ਉਸ ਦੀ ਮੁਆਫੀ ਦੇ ਦੇਵੇ ਅਤੇ ਅੱਗੋਂ ਰਿਕੁਮੈਂਡ ਕਰਕੇ ਭੇਜੇ ਕਿ ਹੁਣ ਹੀ ਗਰੀਬ ਦਾ ਕੁਝ ਸੋਚ ਲਵੋ।

**ਸ਼੍ਰੀ ਸਭਾਪਤੀ :** ਵਲਟੋਹਾ ਸਾਹਿਬ, ਤੁਸੀਂ ਸਮਾਪਤ ਕਰੋ ਜੀ। ਸਰਦਾਰ ਤੋਤਾ ਸਿੰਘ ਜੀ ਨੇ ਹਾਲੇ ਬੋਲਣਾ ਹੈ। ਪਲੀਜ਼, ਤੁਸੀਂ ਸਮਾਪਤ ਕਰੋ ਜੀ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਚੇਅਰਮੈਨ ਸਾਹਿਬ, ਮੈਨੂੰ ਯਾਦ ਹੈ ਸ਼ਾਇਦ ਤੁਹਾਨੂੰ ਵੀ ਯਾਦ ਹੋਵੇਗਾ, ਹਿੰਦੁਸਤਾਨ ਦੀ ਪ੍ਰਧਾਨ ਮੰਤਰੀ ਸਾਹਿਬਾ ਦਾ ਬਿਆਨ ਰੇਡੀਉ ਤੇ, ਟੀ.ਵੀ. ਤੇ ਆਉਂਦਾ ਹੁੰਦਾ ਸੀ। ਉਨ੍ਹਾਂ ਦਾ ਉਦੋਂ ਇਕੋ ਨਾਹਰਾ ਹੁੰਦਾ ਸੀ ਕਿ ਗਰੀਬੀ ਹਟਾਓ। ਮੈਂ ਇਹ ਸਾਲ 1975-76 ਦੀ ਗੱਲ ਕਰ ਰਿਹਾ ਹਾਂ, ਜਦੋਂ ਅਸੀਂ ਹੋਸ਼ ਸੰਭਾਲੀ ਸੀ। ਇਹ ਉਦੋਂ ਦੀਆਂ ਗੱਲਾਂ ਹਨ ਪਰ ਗਰੀਬੀ ਹਾਲੇ ਤੱਕ ਦੂਰ ਨਹੀਂ ਹੋਈ। ਜਿਹੜੇ ਉਨ੍ਹਾਂ ਦੇ ਖਾਨਦਾਨ ਦੇ ਵਾਰਸ ਹਨ, ਉਹ ਅੱਜ ਵੀ ਇਹੋ ਨਾਹਰਾ ਦੇ ਰਹੇ ਹਨ ਕਿ ਅਸੀਂ ਫੂਡ ਸਕਿਓਰਿਟੀ ਬਿਲ ਲਿਆਂਦਾ ਹੈ। ਹੁਣ ਜਦੋਂ ਚੋਣਾਂ ਬਰੂਹਾਂ ਤੇ ਹਨ ਅਤੇ ਲੋਕ ਉਨ੍ਹਾਂ ਨੂੰ ਧੱਕਾ ਮਾਰ ਕੇ ਬਰੂਹਾਂ ਤੋਂ ਬਾਹਰ ਕੱਢਣ ਨੂੰ ਫਿਰਦੇ ਹਨ, ਉਦੋਂ ਫੂਡ ਸਕਿਓਰਿਟੀ ਬਿਲ ਲਿਆਂਦਾ ਹੈ।

**ਆਪੋਜ਼ੀਸ਼ਨ ਵੱਲੋਂ ਇਕ ਅਵਾਜ਼ :** ਪੰਜਾਬ ਵਿਚ ਵੀ ਲਾਗੂ ਕਰ ਲਵੋ।

**ਟਰੈਜ਼ਰੀ ਬੈਂਚਾਂ ਵੱਲੋਂ ਇਕ ਅਵਾਜ਼ :** ਪੰਜਾਬ ਵਿਚ ਤਾਂ ਇਹ ਪਹਿਲਾਂ ਹੀ ਲਾਗੂ ਹੈ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਚੇਅਰਮੈਨ ਸਾਹਿਬ, ਅੱਜ ਆਪਾਂ ਦੇਖਦੇ ਹਾਂ, ਜਿੱਥੇ ਕਿਤੇ ਵੀ ਡਿਬੇਟ ਚਲਦੀ ਹੈ, ਟੀ. ਵੀ. ਤੇ ਚਲਦੀ ਹੈ ਜਾਂ ਅਖਬਾਰਾਂ ਵਿੱਚ ਵਿਚਾਰ ਆਉਂਦੇ ਹਨ, ਵਿਸ਼ਲੇਸ਼ਣ ਆਉਂਦੇ ਹਨ, ਉਨ੍ਹਾਂ ਵਿੱਚ ਇਹੀ ਗੱਲ ਸਾਹਮਣੇ ਆਉਂਦੀ ਹੈ ਕਿ ਜਿਹੜਾ

ਗਾਂਧੀ ਪਰਿਵਾਰ ਹੈ, ਇਹ ਹੋਰ ਕਿੰਨਾ ਚਿਰ ਗਰੀਬ ਤੇ ਗਰੀਬੀ ਦਾ ਮਜ਼ਾਕ ਉਡਾਵੇਗਾ? ਗਰੀਬ ਅਤੇ ਗਰੀਬੀ ਦੇ ਨਾਂ ਤੇ ਹੋਰ ਕਿੰਨਾ ਚਿਰ ਵੋਟਾਂ ਬਟੋਰਨ ਦੀ ਕੋਸ਼ਿਸ਼ ਕਰੇਗਾ? ਹੋਰ ਕਿੰਨਾ ਚਿਰ ਗਰੀਬ ਨੂੰ ਜ਼ਜ਼ਬਾਤੀ ਕਰਕੇ ਉਸ ਨੂੰ ਵੋਟ ਬੈਂਕ ਦੇ ਰੂਪ ਵਿੱਚ ਕੈਸ਼ ਕਰਨ ਦੀ ਕੋਸ਼ਿਸ਼ ਕਰੇਗਾ? ਅੱਜ ਹਿੰਦੁਸਤਾਨ ਦੇ ਲੋਕ ਗਰੀਬੀ ਦੀ ਮਾਰ ਨਾਲ ਇੰਨੇ ਲਿਤਾੜੇ ਪਏ ਹਨ, ਉਸ ਪਾਸੇ ਨਾ ਜਾਂਦਾ ਹੋਇਆ, ਮੈਂ ਕੇਵਲ ਤੇ ਕੇਵਲ ਹਿੰਦੁਸਤਾਨ ਦੀ ਸਰਕਾਰ ਨੂੰ ਪੰਜਾਬ ਦੇ ਲੋਕਾਂ ਦੀ ਅਵਾਜ਼ ਦੇ ਰੂਪ ਵਿੱਚ ਅਪੀਲ ਕਰਨੀ ਚਾਹੁੰਦਾ ਹਾਂ। ਅਸੀਂ ਲੋਕ ਜਦੋਂ ਪਿੰਡਾਂ ਵਿੱਚ ਜਾਂਦੇ ਹਾਂ ਤਾਂ ਦੇਖਦੇ ਹਾਂ ਕਿ ਪਿੰਡਾਂ ਵਿੱਚ ਲੋਕਾਂ ਦੀ ਹਾਲਤ ਕੀ ਹੈ, ਆਮ ਜਨਤਾ ਨੂੰ ਖਾਣ ਲਈ ਕਿਸ ਤਰ੍ਹਾਂ ਦੀ ਰੋਟੀ ਮਿਲ ਰਹੀ ਹੈ। ਇਸ ਸਭ ਕੁਝ ਨੂੰ ਦੇਖਦੇ ਹੋਏ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਆਟਾ ਤੇ ਦਾਲ ਦੀ ਸਕੀਮ ਸ਼ੁਰੂ ਕਰਕੇ 15 ਲੱਖ ਪਰਿਵਾਰਾਂ ਨੂੰ ਦਿੱਤੀ ਅਤੇ ਆਉਣ ਵਾਲੇ ਸਮੇਂ ਵਿੱਚ ਹੋਰ 15 ਲੱਖ ਪਰਿਵਾਰਾਂ ਨੂੰ ਦਿੱਤੀ ਜਾਵੇਗੀ। ਇਸ ਤਰ੍ਹਾਂ ਕੁੱਲ 30 ਲੱਖ ਪਰਿਵਾਰਾਂ ਨੂੰ ਪੰਜਾਬ ਸਰਕਾਰ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੀ ਅਗਵਾਈ ਵਿੱਚ ਆਟਾ ਦਾਲ ਸਕੀਮ ਅਧੀਨ ਰੋਟੀ ਦੇਣੀ ਸ਼ੁਰੂ ਕਰ ਦੇਵੇਗੀ।

ਚੇਅਰਮੈਨ ਸਾਹਿਬ, ਮੈਂ ਇਸ ਗੱਲ ਤੇ ਆਉਣਾ ਚਾਹੁੰਦਾ ਹਾਂ ਕਿ ਅਸੀਂ ਵੈਲਫੇਅਰ ਸਟੇਟ ਵਿੱਚ ਬੈਠੇ ਹਾਂ। ਸਭ ਤੋਂ ਪਹਿਲਾਂ ਸਾਨੂੰ ਮਨੁੱਖ ਦੀਆਂ, ਦੇਸ਼ ਦੇ ਆਮ ਨਾਗਰਿਕਾਂ ਦੀਆਂ ਲੋੜਾਂ ਪੂਰੀਆਂ ਕਰਨੀਆਂ ਚਾਹੀਦੀਆਂ ਹਨ। ਇਹ ਦੱਸ ਦੇਣ ਕਿ ਸਾਲ 2004 ਤੋਂ ਲੈ ਕੇ ਹੁਣ ਤੱਕ ਇਨ੍ਹਾਂ ਨੇ ਕਿੰਨੇ ਗਰੀਬਾਂ ਦੀ ਰੋਟੀ ਦਾ ਖਿਆਲ ਰੱਖਿਆ ਹੈ। ਕੁੱਲੀ, ਗੁੱਲੀ ਤੇ ਜੁੱਲੀ, ਇਨ੍ਹਾਂ ਬੁਨਿਆਦੀ ਲੋੜਾਂ ਬਾਰੇ ਛੋਟੇ ਹੁੰਦਿਆਂ ਕਿਤਾਬਾਂ ਵਿੱਚ ਪੜ੍ਹਦੇ ਸੀ। ਅੱਜ ਗਰੀਬ ਕੋਲ ਪਹਿਨਣ ਲਈ ਢੰਗ ਦਾ ਕੱਪੜਾ ਨਹੀਂ ਹੈ। ਇਹ ਉਸ ਦੀ ਪਹੁੰਚ ਤੋਂ ਬਾਹਰ ਹੋ ਗਿਆ ਹੈ। ਬ੍ਰਾਂਡਿਡ ਕੱਪੜੇ ਉਨ੍ਹਾਂ ਲੋਕਾਂ ਕੋਲ ਹੀ ਆਏ ਹਨ ਜਿਨ੍ਹਾਂ ਦੀ ਜੇਬ ਵਿੱਚ ਪੈਸੇ ਹਨ। ਗਰੀਬ ਦੇ ਗਲੋਂ ਕੱਪੜਾ ਵੀ ਦੂਰ ਹੋ ਗਿਆ। ਗਰੀਬ ਦੀ ਥਾਲੀ ਵਿੱਚੋਂ ਰੋਟੀ ਵੀ ਦੂਰ ਹੋ ਗਈ ਤੇ ਗਰੀਬ ਦੇ ਸਿਰ ਉੱਤੇ ਛੱਤ ਤਾਂ ਕੀ ਦੇਣੀ ਸੀ, ਉਹ ਵੀ ਖੋਹ ਲਈ ਗਈ। ਮੈਂ ਇਹ ਮੰਗ ਕਰਦਾ ਹਾਂ ਕਿ ਗਰੀਬ ਨੂੰ ਛੱਤ ਦਿੱਤੀ ਜਾਵੇ, ਗਰੀਬ ਨੂੰ ਕੱਪੜਾ ਦਿੱਤਾ ਜਾਵੇ ਅਤੇ ਜਿਹੜੀ ਸਭ ਤੋਂ ਮੁੱਢਲੀ ਜ਼ਰੂਰਤ ਹੈ, ਮਹਿੰਗਾਈ ਦੂਰ ਕਰਕੇ ਗਰੀਬ ਨੂੰ ਰੋਟੀ ਦਿੱਤੀ ਜਾਵੇ। ਇਹ ਜਿਹੜਾ ਵਿਸ਼ਾ ਹੈ, ਇਸ ਵਾਸਤੇ ਸਾਡੇ ਸਾਰਿਆਂ ਦੀ ਚਿੰਤਾ ਸਾਂਝੀ ਹੈ। ਇੱਥੇ ਆਪੋਜ਼ੀਸ਼ਨ ਵਿੱਚ ਬੈਠੇ ਵੀਰ ਇਸ ਗੱਲ ਤੇ ਮੈਨੂੰ ਕਿੰਤੂ ਪਰੰਤੂ ਨਹੀਂ ਕਰ ਸਕਦੇ ਕਿ ਅੱਜ ਮਹਿੰਗਾਈ ਨਹੀਂ ਹੈ। ਇਸ ਮਹਿੰਗਾਈ ਨੇ ਅੱਜ ਗਰੀਬ ਦਾ ਕਚੂੰਮਰ ਕੱਢ ਕੇ ਰੱਖ ਦਿੱਤਾ ਹੈ। ਇਹ ਮਹਿੰਗਾਈ ਯੂ.ਪੀ.ਏ. ਗੌਰਮਿੰਟ ਦੇ ਸਦਕਾ ਹੈ। ਹਿੰਦੁਸਤਾਨ ਦੀ ਸਰਕਾਰ ਦੀਆਂ ਕਮਜ਼ੋਰੀਆਂ ਕਰਕੇ ਅੱਜ ਮਹਿੰਗਾਈ ਸਿਖਰਾਂ ਨੂੰ ਛੂਹ ਰਹੀ ਹੈ। (ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਮੈਂ ਇਹੀ ਮਹਿਸੂਸ ਕਰਦਾ ਹਾਂ ਕਿ ਹਿੰਦੁਸਤਾਨ ਦੀ ਸਰਕਾਰ ਹਰ ਪੱਖ ਤੋਂ ਸੁੱਤੀ ਹੋਈ ਹੈ ਅਤੇ ਉਸ ਨੂੰ ਜਗਾਉਣ ਦੀ ਲੋੜ ਹੈ। ਇਸ ਲਈ ਅਸੀਂ ਸਰਬਸੰਮਤੀ ਨਾਲ ਪ੍ਰਸਤਾਵ ਪਾਸ ਕਰਕੇ ਹਿੰਦੁਸਤਾਨ ਦੀ ਸਰਕਾਰ ਨੂੰ ਭੇਜੀਏ। ਬਹੁਤ ਬਹੁਤ ਧੰਨਵਾਦ ਜੀ।

**ਸ਼੍ਰੀ ਸਭਾਪਤੀ :** ਕਾਂਗਰਸ ਪਾਰਟੀ ਕੋਲ ਕੁੱਲ 24 ਮਿੰਟ ਹਨ। ਭਾਵੇਂ 12-12 ਮਿੰਟ ਕਰਕੇ ਦੋ ਮੈਂਬਰ ਬੋਲ ਲੈਣ ਤੇ ਭਾਵੇਂ 24 ਮਿੰਟ ਇੱਕ ਮੈਂਬਰ ਬੋਲ ਲਵੇ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਮਾਨਯੋਗ ਚੇਅਰਮੈਨ ਸਾਹਿਬ, ਮੇਰੇ ਸਾਥੀ ਵਲਟੋਹਾ ਸਾਹਿਬ ਨੇ ਕੇਂਦਰ ਸਰਕਾਰ ਦੇ ਪ੍ਰਤੀ ਕਾਫੀ ਗੱਲਾਂ ਕੀਤੀਆਂ ਹਨ। ਇਨ੍ਹਾਂ ਨੂੰ ਵੀ ਮਹਿਸੂਸ ਹੋ ਰਿਹਾ ਸੀ ਕਿ ਪੰਜਾਬ ਵਿੱਚ ਜਿਹੜੀ ਮਹਿੰਗਾਈ ਹੈ, ਉਹ ਪੰਜਾਬ ਸਰਕਾਰ ਕਰਕੇ ਹੈ। ਮੈਨੂੰ ਬੋਲਣਾ ਪੈ ਰਿਹਾ ਹੈ ਕਿ ਇਹ ਆਪਣੇ ਮਤੇ ਵਿੱਚ ਕਾਮਯਾਬ ਨਹੀਂ ਹੋ ਸਕੇ ਔਰ ਇਨ੍ਹਾਂ ਨੂੰ ਬੁਰੀ ਤਰ੍ਹਾਂ ਨਾਕਾਮਯਾਬ ਹੋ ਕੇ ਬੈਠਣਾ ਪਿਆ। ਇਨ੍ਹਾਂ ਦੇ ਨਾਲ ਦੇ ਵੀ ਕਹਿਣ ਲੱਗ ਪਏ ਕਿ ਬੈਠ ਜਾਓ। ਮਾਨਯੋਗ ਚੇਅਰਮੈਨ ਸਾਹਿਬ, ਕੇਂਦਰ ਸਰਕਾਰ ਤਾਂ ਸਾਰੇ ਹਿੰਦੁਸਤਾਨ ਵਾਸਤੇ ਹੈ ਲੇਕਿਨ ਨਾਰਦਰਨ ਜ਼ੋਨ ਦੇ ਸਾਰੇ ਸੂਬਿਆਂ ਨਾਲੋਂ ਅੱਜ ਦੀ ਤਰੀਕ ਵਿੱਚ ਪੰਜਾਬ ਸੂਬਾ ਸਭ ਤੋਂ ਮਹਿੰਗਾ ਸੂਬਾ ਹੈ ਔਰ ਇਹ ਪੰਜਾਬ ਸਰਕਾਰ ਦੀ ਮਿਸ-ਮੈਨੇਜਮੈਂਟ, ਮਿਸ-ਗਵਰਨੈਂਸ ਤੇ ਇਸ ਸਰਕਾਰ ਦੀਆਂ ਗਲਤੀਆਂ ਕਰਕੇ ਹੈ ਜਿਸ ਕਰਕੇ ਇਨ੍ਹਾਂ ਨੂੰ ਅੱਜ ਇੰਨੇ ਜ਼ਿਆਦਾ ਟੈਕਸ ਲਗਾਉਣੇ ਪੈ ਰਹੇ ਹਨ ਕਿਉਂਕਿ ਇਹ ਪੰਜਾਬ ਰਾਜ ਨੂੰ ਪਿਛਲੇ ਸਾਢੇ ਛੇ ਸਾਲਾਂ ਵਿੱਚ ਸਹੀ ਤਰੀਕੇ ਨਾਲ ਨਹੀਂ ਚਲਾ ਸਕੇ। ਇਹ ਪੰਜਾਬ ਨੂੰ ਅਜਿਹੀ ਢਹਿੰਦੀ ਕਲਾ ਵਿੱਚ ਲੈ ਗਏ ਕਿ ਅੱਜ ਪੰਜਾਬ ਕੋਲ ਮੁਲਾਜ਼ਮਾਂ ਨੂੰ ਤਨਖਾਹਾਂ ਦੇਣ ਲਈ ਪੈਸੇ ਨਹੀਂ ਹਨ ਅਤੇ ਸਰਕਾਰ ਆਪਣੀ ਫੇਸ ਸੇਵਿੰਗ ਵਾਸਤੇ ਪੰਜਾਬ ਦੇ ਲੋਕਾਂ ਤੇ 4000 ਕਰੋੜ ਰੁਪਏ ਦੇ ਵਾਧੂ ਟੈਕਸ ਲਗਾ ਰਹੀ ਹੈ, ਜਿਹੜੇ ਅੱਜ ਪੰਜਾਬ ਦੀ ਮਹਿੰਗਾਈ ਵਿੱਚ ਵਾਧਾ ਪਾ ਰਹੇ ਹਨ। ਮੈਂ ਆਪ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਜੇਕਰ ਕਾਰੋਬਾਰ ਹੋਵੇਗਾ ਤਾਂ ਲੋਕਾਂ ਕੋਲ ਪੈਸੇ ਆਉਣਗੇ ਅਤੇ ਫੇਰ ਹੀ ਉਹ ਕੁਝ ਖਰੀਦ ਸਕਣਗੇ ਪਰ ਕਾਰੋਬਾਰ ਤਾਂ ਸਾਰਾ ਸਰਦਾਰਾਂ ਨੇ ਸਾਂਭ ਲਿਆ ਹੈ। ਜਿੰਨਾ ਬੱਸਾਂ ਦਾ ਕਾਰੋਬਾਰ, ਜਿੰਨਾ ਕੇਬਲ ਨੈਟਵਰਕ ਦਾ ਕਾਰੋਬਾਰ....

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ। ਚੰਨੀ ਜੀ ਨੂੰ ਇਹ ਨਹੀਂ ਪਤਾ ਕਿ ਜੰਮੂ-ਕਸ਼ਮੀਰ ਤੋਂ ਲੈ ਕੇ ਕੰਨਿਆ ਕੁਮਾਰੀ ਤੱਕ ਲੋਕਾਂ ਦੀਆਂ ਚੀਕਾਂ ਵੱਜੀਆਂ ਪਈਆਂ ਹਨ। ਕੀ ਇਹ ਨਹੀਂ ਜਾਣਦੇ ਕਿ ਚੀਕਾਂ ਕਿਸ ਕਰਕੇ ਵੱਜੀਆਂ ਹਨ ਅਤੇ ਕੌਣ ਇਸ ਵਾਸਤੇ ਜ਼ਿੰਮੇਵਾਰ ਹੈ? (ਵਿਘਨ) ਆਪਾਂ ਸਹੀ ਬੋਲੀਏ। ਪੰਜਾਬ ਵਿੱਚ ਕਾਂਗਰਸ ਸਰਕਾਰ ਕਰਕੇ ਮਹਿੰਗਾਈ ਹੈ। ਜੇ ਗਰੀਬ ਨੂੰ ਰੋਟੀ ਮਿਲ ਰਹੀ ਹੈ ਤਾਂ ਉਹ ਅਸੀਂ ਦੇ ਰਹੇ ਹਾਂ। ਗਰੀਬ ਨੂੰ ਤਬਾਹ ਤੁਸੀਂ ਕੀਤਾ ਹੈ।

**ਮੁੱਖ ਸੰਸਦੀ ਸਕੱਤਰ, ਲੋਕ ਨਿਰਮਾਣ (ਭ ਤੇ ਮ)(ਸਰਦਾਰ ਹਰਮੀਤ ਸਿੰਘ ਸੰਧੂ) (ਬੈਠੇ ਬੈਠੇ) :** ਅਜੇ ਕੱਲ੍ਹ ਡੀਜ਼ਲ ਦਾ ਰੇਟ ਵਧਾਇਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ, ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਕਰਕੇ ਕਿਵੇਂ ਮਹਿੰਗਾਈ ਵਧੀ ਹੈ। ਸਾਢੇ ਛੇ ਸਾਲ ਜਿਹੜਾ ਇਨ੍ਹਾਂ ਨੇ ਰੂਲ ਕੀਤਾ ਹੈ, ਇਸ ਸਮੇਂ ਵਿੱਚ ਇਨ੍ਹਾਂ ਨੇ ਕਿੰਨੇ ਟੈਕਸ ਵਧਾਏ ਹਨ ਅਤੇ ਡੀਜ਼ਲ ਤੇ ਪੈਟਰੋਲ ਦੀ ਇਹ ਜਿਹੜੀ ਗੱਲ ਕਰ ਰਹੇ ਹਨ, ਮਾਨਯੋਗ ਚੇਅਰਮੈਨ ਸਾਹਿਬ, ਮੇਰੇ ਕੋਲ ਸਾਰੀਆਂ ਸਟੇਟਾਂ ਦਾ ਰਿਕਾਰਡ ਹੈ। ਚੰਡੀਗੜ੍ਹ ਵਿੱਚ ਵੈਟ ਦਾ 30

ਪ੍ਰਤੀਸ਼ਤ ਟੈਕਸ ਹੈ ਅਤੇ ਸਾਡੇ ਸਰਦਾਰਾਂ ਨੇ 30.80 ਪ੍ਰਤੀਸ਼ਤ ਲਗਾਇਆ ਹੋਇਆ ਹੈ ਔਰ ਉਸ ਦੇ ਉਪਰ 10 ਪ੍ਰਤੀਸ਼ਤ ਸੈੱਸ ਲਗਾਈ ਹੋਈ ਹੈ। ਜੇ ਚੰਡੀਗੜ੍ਹ ਵਿੱਚ ਪੈਟਰੋਲ ਪਵਾਈਏ ਤਾਂ 6.00 ਰੁਪਏ ਸਸਤਾ ਮਿਲਦਾ ਹੈ ਔਰ ਇਥੋਂ ਜੇ ਪਰਲੇ ਪਾਸੇ ਕਰਾਸ ਕਰ ਜਾਓ ਤਾਂ ਇਹ 6.00 ਰੁਪਏ ਮਹਿੰਗਾ ਮਿਲਦਾ ਹੈ।

**ਸਰਦਾਰ ਤੋਤਾ ਸਿੰਘ (ਬੈਠੇ ਬੈਠੇ) :** ਪੰਜਾਬ ਵਿੱਚ ਡੀਜ਼ਲ ਸਸਤਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਰ, ਤੁਸੀਂ ਆਪਣੀ ਜਗ੍ਹਾ ਬੋਲ ਲੈਣਾ। ਮੈਂ ਕਦੋਂ ਕਹਿੰਦਾ ਹਾਂ ਪਰ ਤੁਸੀਂ ਹਿਮਾਚਲ ਪ੍ਰਦੇਸ਼ ਚਲੇ ਜਾਓ, ਉਥੇ ਸਾਡੇ ਨਾਲੋਂ ਵੀ ਸਸਤਾ ਹੈ। ਤੁਸੀਂ ਕਹਿੰਦੇ ਹੋ ਕਿ ਇਹ ਕਿਸਾਨਾਂ ਦੀ ਸਰਕਾਰ ਹੈ....

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ):** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ। ਇਨ੍ਹਾਂ ਨੂੰ ਇਹ ਹੀ ਨਹੀਂ ਪਤਾ ਕਿ ਹਿਮਾਚਲ ਵਿੱਚ ਡੀਜ਼ਲ ਦਾ ਕੀ ਰੇਟ ਹੈ? ਹਿਮਾਚਲ ਵਿੱਚ ਪੰਜਾਬ ਨਾਲੋਂ ਮਹਿੰਗਾ ਡੀਜ਼ਲ ਹੈ। ਆਪਣਾ ਇਹ ਭੁਲੇਖਾ ਦੂਰ ਕਰ ਲਵੋ, ਮੈਂ ਤੁਹਾਨੂੰ ਇਹ ਸਪੱਸ਼ਟ ਕਰਨਾ ਚਾਹੁੰਦਾ ਹਾਂ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਹਾਰਾਜ, ਮੈਂ ਸਵੇਰੇ ਦੁਬਾਰਾ ਟੈਲੀਫੋਨ ਕਰਕੇ ਪੁੱਛਿਆ ਹੈ। ਤੁਸੀਂ ਡੀਜ਼ਲ ਤੇ 10 ਪ੍ਰਤੀਸ਼ਤ ਟੈਕਸ ਲਗਾਇਆ ਹੋਇਆ ਹੈ ਅਤੇ ਹਿਮਾਚਲ ਵਾਲਿਆਂ ਨੇ 9.6 ਪ੍ਰਤੀਸ਼ਤ ਲਗਾਇਆ ਹੋਇਆ ਹੈ ਅਤੇ ਤੁਸੀਂ 10 ਪ੍ਰਤੀਸ਼ਤ ਸੈੱਸ ਵੀ ਡੀਜ਼ਲ ਤੇ ਲਗਾਇਆ ਹੋਇਆ ਹੈ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਚੇਅਰਮੈਨ ਸਾਹਿਬ, ਪੰਜਾਬ ਵਿੱਚ 8.8 ਫੀਸਦੀ ਟੈਕਸ ਹੈ ਜੀ, ਇਹ ਪਤਾ ਨਹੀਂ ਕਿਥੋਂ ਫਿੱਗਰਾਂ ਲੈ ਕੇ ਆਉਂਦੇ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ :** ਪੰਜਾਬ ਵਿੱਚ ਡੀਜ਼ਲ ਦਾ ਰੇਟ 51 ਰੁਪਏ 50 ਪੈਸੇ ਹੈ ਅਤੇ ਹਿਮਾਚਲ ਦਾ 51 ਰੁਪਏ 38 ਪੈਸੇ ਰੇਟ ਹੈ। ਦੱਸੋ ਕਿਥੇ ਮਹਿੰਗਾ ਹੋਇਆ ਜੀ? ਚੇਅਰਮੈਨ ਸਾਹਿਬ, ਮੈਂ ਆਪ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ, ਇਹ ਇਕੱਲੇ ਪੈਟਰੋਲ/ਡੀਜ਼ਲ ਦੀ ਗੱਲ ਨਹੀਂ ਹੈ। ਮੈਂ ਅਗਲੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸੁਵਿਧਾ ਕੇਂਦਰ ਖੋਲ੍ਹੇ ਹਨ। ਜਿਸ ਵਿੱਚ ਇਹ ਕਹਿੰਦੇ ਹਨ ਕਿ ਅਸੀਂ ਬਹੁਤ ਵਧੀਆ ਸਰਵਿਸ ਦੇ ਰਹੇ ਹਾਂ ਲੇਕਿਨ ਉਥੇ ਸੁਖਮਨੀ ਸੁਸਾਇਟੀ ਦੇ ਨਾਮ ਤੇ ਜੋ ਪੰਜਾਬ ਦੇ ਲੋਕਾਂ ਦੀ ਲੁੱਟ ਹੋ ਰਹੀ ਹੈ, ਉਹ ਅੱਜ ਤੱਕ ਕਦੇ ਨਹੀਂ ਹੋਈ। ਮਾਨਯੋਗ ਚੇਅਰਮੈਨ ਸਾਹਿਬ, ਉਥੇ ਹਰ ਚੀਜ਼ ਬੋਲਣ ਦੇ ਵੀ ਅਤੇ ਖੜ੍ਹਨ ਦੇ ਵੀ ਪੈਸੇ ਲਗਦੇ ਹਨ ਔਰ ਉਥੇ ਜਿਹੜੇ ਵਰਕਰ ਰੱਖੇ ਹੋਏ ਹਨ ਉਹ ਕਹਿ ਰਹੇ ਸੀ ਕਿ ਅਸੀਂ ਦੀਵਾਲੀ ਵੀ ਨਹੀਂ ਮਨਾਈ। (ਵਿਘਨ)(ਸ਼ੋਰ) ਇੱਕ ਮਿੰਟ, ਮੈਂ ਹਾਲੇ ਉਸ ਗੱਲ ਤੇ ਨਹੀਂ ਆਇਆ। ਮੈਂ ਉਸ ਤੇ ਵੀ ਆਵਾਂਗਾ ਜੀ। (ਵਿਘਨ) ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਪੰਜਾਬ ਦੇ ਇੰਪਲਾਈਜ਼ ਨੂੰ 10 ਪ੍ਰਤੀਸ਼ਤ ਡੀ.ਏ. ਦੇ ਦਿੱਤਾ ਤਾਂ ਕਿ ਉਹ ਦੀਵਾਲੀ ਮਨਾ ਲੈਣ? ਦੀਵਾ ਤਾਂ ਤੁਸੀਂ ਲੱਖਾਂ ਇੰਪਲਾਈਜ਼ ਦਾ ਬੁਝਾਈ ਬੈਠੇ ਹੋ।

[ ਸਰਦਾਰ ਚਰਨਜੀਤ ਸਿੰਘ ਚੰਨੀ ]

ਕੀ ਤੁਸੀਂ ਪੇਅ ਕਮਿਸ਼ਨ ਦਾ 30 ਪ੍ਰਤੀਸ਼ਤ ਬਕਾਇਆ ਦੇ ਦਿੱਤਾ ਕਿ ਉਹ ਦੀਵਾਲੀ ਮਨਾ ਲੈਣ? ਹੁਣੇ ਜਿਹੜਾ ਬੀਬੀ ਜੀ ਨੇ ਇਥੇ ਡੱਬਾ ਦਿੱਤਾ ਹੈ, ਮੈਂ ਕਹਿੰਦਾ ਹਾਂ ਕਿ ਕਿਰਪਾ ਕਰੋ ਅਤੇ ਇੰਪਲਾਈਜ਼ ਦਾ ਬਕਾਇਆ ਪੈਸਾ ਉਨ੍ਹਾਂ ਨੂੰ ਦਿਓ। ਉਨ੍ਹਾਂ ਨੂੰ ਤੁਸੀਂ ਕਿਉਂ ਨਹੀਂ ਦਿੰਦੇ ਤਾਂ ਕਿ ਉਹ ਵੀ ਆਪਣੇ ਘਰ ਮਠਿਆਈ ਦਾ ਡੱਬਾ ਲੈ ਕੇ ਜਾ ਸਕਣ। ਤੁਸੀਂ ਪੰਜਾਬ ਦੇ ਲੋਕਾਂ ਦਾ ਮਹਿੰਗਾਈ ਨਾਲ ਬੁਰਾ ਹਾਲ ਕੀਤਾ ਹੋਇਆ ਹੈ। ਚੇਅਰਮੈਨ ਸਾਹਿਬ, ਮੈਂ ਆਪ ਜੀ ਦੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਹਰ ਕੰਮ ਦੇ ਵਿੱਚ ਮਨਾਪਲੀ ਕ੍ਰੀਏਟ ਕੀਤੀ ਹੈ। ਰੇਤਾ-ਬਜਰੀ ਦੇ ਭਾਅ, ਜਿਸ ਬਾਰੇ ਇਹ ਅੱਜ ਕਹਿੰਦੇ ਹਨ ਕਿ ਉੱਪਰ ਵਾਲਿਆਂ ਨੇ ਮਾਈਨਿੰਗ ਬੰਦ ਕੀਤੀ ਹੋਈ ਹੈ....

**ਮੁੱਖ ਸੰਸਦੀ ਸਕੱਤਰ, ਲੋਕ ਨਿਰਮਾਣ (ਭ ਤੇ ਮ) (ਸਰਦਾਰ ਹਰਮੀਤ ਸਿੰਘ ਸੰਧੂ) (ਬੈਠੇ ਬੈਠੇ) :** ਉਸ ਤੇ ਤਾਂ ਬਹਿਸ ਹੋ ਚੁੱਕੀ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਮਹਿੰਗਾਈ ਦੀ ਗੱਲ ਕਰ ਰਿਹਾ ਹਾਂ ਜੀ ....(ਵਿਘਨ)

**ਸ਼੍ਰੀ ਸਭਾਪਤੀ :** ਰੇਤਾ-ਬਜਰੀ ਤੇ ਬਹਿਸ ਹੋ ਚੁੱਕੀ ਹੈ, ਕੋਈ ਹੋਰ ਗੱਲ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਅਗਲੀ ਗੱਲ ਕਰ ਲੈਂਦਾ ਹਾਂ ਜੀ .....(ਵਿਘਨ) ਹੁਣ ਮੈਨੂੰ ਕਿਸੇ ਗੱਲ ਉਤੇ ਬੋਲਣ ਵੀ ਦਿਉਗੇ? ਮੈਂ ਅਗਲੀ ਗੱਲ ਕਰ ਲੈਂਦਾ ਹਾਂ, ਮੈਂ ਰੇਤਾ-ਬਜਰੀ ਦੀ ਗੱਲ ਛੱਡ ਦਿੰਦਾ ਹਾਂ। ਚੇਅਰਮੈਨ ਸਾਹਿਬ, ਰੇਤਾ-ਬਜਰੀ ਚਾਹੇ ਦਸ ਹਜ਼ਾਰ ਰੁਪਏ ਹੈ.. (ਵਿਘਨ) ਮੈਂ ਇਹ ਗੱਲ ਨਹੀਂ ਕਰਦਾ, ਹੁਣ ਮੈਨੂੰ ਬੋਲਣ ਤਾਂ ਦਿਉ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਮਾਨਯੋਗ ਚੇਅਰਮੈਨ ਸਾਹਿਬ, ਇਹ ਜਿਹੜਾ ਰੈਜੋਲਿਊਸ਼ਨ ਮੂਵ ਕੀਤਾ ਹੈ ਉਸ ਵਿਚ ਬੜਾ ਸਪੱਸ਼ਟ ਲਿਖਿਆ ਹੈ ਕਿ "ਇਹ ਸਦਨ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਕਿਉਂਕਿ ਖਾਣ ਪੀਣ ਵਾਲੀਆਂ ਵਸਤਾਂ ਦੇ ਰੇਟ...." ਨਾ ਉਸ ਵਿਚ ਕਿਤੇ ਬੱਸ ਦਾ ਜ਼ਿਕਰ ਹੈ, ਨਾ ਉਸ ਵਿਚ ਕਿਤੇ ਡੀਜ਼ਲ ਦਾ ਜ਼ਿਕਰ ਹੈ... (ਵਿਘਨ) ਇਕ ਮਿੰਟ ਸੁਣ ਲਵੋ। ਖਾਣ-ਪੀਣ ਵਾਲੀਆਂ ਵਸਤਾਂ, ਡੀਜ਼ਲ ਪੀਤਾ ਨਹੀਂ ਜਾਂਦਾ.. (ਵਿਘਨ) ਤੁਸੀਂ ਖਾਣ ਵਾਲੀਆਂ ਚੀਜ਼ਾਂ ਪਿਆਜ, ਆਲੂ ਦੀ ਗੱਲ ਉਤੇ ਆਉ।

**ਸ਼੍ਰੀ ਸਭਾਪਤੀ :** ਚੰਨੀ ਜੀ, ਆਪਾਂ ਪ੍ਰਾਈਸ ਰਾਈਜ਼ ਦੇ ਉਤੇ ਹੀ ਫੋਕਸ ਕਰੀਏ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਠੀਕ ਹੈ ਜੀ। ਖਾਣ-ਪੀਣ ਵਾਲੀਆਂ ਵਸਤਾਂ ਤੇ ਗੱਲ ਕਰ ਲੈਂਦਾ ਹਾਂ। ਮੇਰੇ ਸਾਹਮਣੇ ਜਿਹੜੇ ਸਾਥੀ ਬੈਠੇ ਹਨ ** ** (ਵਿਘਨ)(ਸ਼ੋਰ)

**ਸ਼੍ਰੀ ਸਭਾਪਤੀ :** ਇਹ ਐਕਸਪੰਜ ਕਰ ਦਿੱਤਾ ਜਾਵੇ। ਚੰਨੀ ਜੀ, ਇਸ ਤਰ੍ਹਾਂ ਬਿਨਾਂ ਅਥੈਂਟਿਸਿਟੀ ਤੋਂ ਗੱਲ ਨਾ ਕਰੋ। ਤੁਸੀਂ ਪ੍ਰਾਈਸ ਰਾਈਜ਼ ਉਤੇ ਹੀ ਗੱਲ ਕਰੋ ।

**Expunged as ordered by the Chair.

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਚੇਅਰਮੈਨ ਸਾਹਿਬ, ਸ਼ਰਾਬ ਉਤੇ 340/- ਰੁਪਏ ਪ੍ਰਤੀ ਕੇਸ ਇਨ੍ਹਾਂ ਨੇ ਐਕਸਾਈਜ਼ ਡਿਊਟੀ ਲਗਾਈ ਹੋਈ ਹੈ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਚੇਅਰਮੈਨ ਸਾਹਿਬ, ਇਹ ਇੱਥੇ ਕਿਹੋ ਜਿਹੀਆਂ ਗੱਲਾਂ ਕਰ ਰਹੇ ਹਨ....(ਵਿਘਨ)(ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਦੀ ਇਕ ਬਹੁਤ ਹੀ ਇੰਟ੍ਰਸਟਿੰਗ ਗੱਲ ਦੱਸਦਾ ਹਾਂ। (ਵਿਘਨ)(ਸ਼ੋਰ) ਇਹ ਸਾਨੂੰ ਗਰੀਬਾਂ ਨੂੰ ਆਟਾ-ਦਾਲ ਦੇ ਰਹੇ ਹਨ, ਠੀਕ ਹੈ ਜੀ। ਆਟਾ-ਦਾਲ ਸਕੀਮ ਤੇ ਜਿਹੜਾ ਖਰਚਾ ਆਉਂਦਾ ਹੈ ਉਹ ਕਿਥੋਂ ਆਉਂਦਾ ਹੈ, ਇਹ ਮੈਂ ਦੱਸਦਾਂ ਹਾਂ। ਪੰਜਾਬ ਦਾ ਗਰੀਬ ਸਿਰਫ਼ ਦੇਸੀ ਸ਼ਰਾਬ ਪੀ ਸਕਦਾ ਹੈ, ਅੰਗਰੇਜ਼ੀ ਨਹੀਂ ਪੀ ਸਕਦਾ। (ਵਿਘਨ) ਇਨ੍ਹਾਂ ਨੇ ਕੀ ਕੀਤਾ ਹੈ ਕਿ ਦੇਸੀ ਸ਼ਰਾਬ ਪ੍ਰਤੀ ਪੇਟੀ ਉਤੇ 112/- ਰੁਪਏ ਸੈੱਸ ਲਗਾਇਆ ਹੋਇਆ ਹੈ....(ਵਿਘਨ)(ਸ਼ੋਰ)

**ਸ਼੍ਰੀ ਸਭਾਪਤੀ :** ਚੰਨੀ ਜੀ, ਤੁਸੀਂ ਬਾਕੀ ਗੱਲਾਂ ਛੱਡ ਕੇ ਪ੍ਰਾਈਸ ਰਾਈਜ਼ ਉਤੇ ਹੀ ਇਨਸਿਸਟ ਕਰੋ। ਆਪਣਾ ਮੁੱਦਾ ਖਾਣ-ਪੀਣ ਵਾਲੀਆਂ ਵਸਤਾਂ ਹਨ, ਉਨ੍ਹਾਂ ਤੇ ਫੋਕਸ ਕਰੋ। ਦੂਜੀਆਂ ਗੱਲਾਂ ਨਾ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਜੋ ਇਹ ਗਰੀਬ ਲੋਕਾਂ ਨੂੰ ਆਟਾ-ਦਾਲ ਸਕੀਮ ਦੇ ਰਹੇ ਹਨ ਉਸ ਦਾ ਪੈਸਾ ਦੇਸੀ ਸ਼ਰਾਬ ਤੋਂ ਉਗਰਾਹ ਰਹੇ ਹਨ। (ਵਿਘਨ)(ਸ਼ੋਰ) ਮੈਂ ਵਾਈਂਡ ਅੱਪ ਹੀ ਕਰ ਦਿੰਦਾ ਹਾਂ, ਹੋਰ ਨਹੀਂ ਬੋਲਦਾ ਲੇਕਿਨ ਮੈਨੂੰ ਦੋ ਮਿੰਟ ਦੇ ਦਿਉ। ਦਵਾਈ ਤਾਂ ਖਾਣ ਦੀ ਚੀਜ਼ ਹੈ ਕਿ ਉਹ ਵੀ ਨਹੀਂ? ਪਹਿਲਾਂ ਹਸਪਤਾਲ ਵਿਚ ਜੇ ਕੋਈ ਦਵਾਈ ਲਈ ਜਾਂਦਾ ਸੀ ਤਾਂ ਪਰਚੀ ਬਣਵਾਉਣ ਦੇ ਦੋ ਰੁਪਏ ਲਗਦੇ ਸੀ ਤੇ ਹੁਣ ਇਨ੍ਹਾਂ ਨੇ ਦਸ ਰੁਪਏ ਕਰ ਦਿੱਤੇ ਹਨ। ਬੰਦਾ ਹਸਪਤਾਲ ਵਿਚ ਵੜ ਹੀ ਨਹੀਂ ਸਕਦਾ। ਉਸ ਤੋਂ ਬਾਅਦ ਪੰਜਾਬ ਵਿਚ ਇਨ੍ਹਾਂ ਨੇ ਪ੍ਰਾਪਰਟੀ ਟੈਕਸ ਲਗਾ ਦਿੱਤਾ, ਅਣਅਧਿਕਾਰਤ ਕਲੋਨੀਆਂ ਉਤੇ ਟੈਕਸ ਲਗਾ ਦਿੱਤਾ, ਟੋਲ ਟੈਕਸ ਵਧਾ ਦਿੱਤੇ। ਹੋਰ ਅੱਗੇ ਸੁਣੋ, ਮੈਰਿਜ ਦੀ ਰਜਿਸਟ੍ਰੇਸ਼ਨ ਕਰਾਉਣੀ ਹੈ ਤਾਂ ਮੈਰਿਜ ਟੈਕਸ 3500/- ਰੁਪਿਆ ਲੱਗੇਗਾ। (ਵਿਘਨ) ਇਹ ਮਹਿੰਗਾਈ ਵਿਚ ਨਹੀਂ ਹੈ? ਜੇ ਵਿਆਹ ਵਿਚ ਪ੍ਰੀਤੀ ਭੋਜ ਦੇਣਾ ਹੈ ਤਾਂ ਉਸ ਉੱਪਰ 14 ਪਰਸੈਂਟ ਟੈਕਸ ਲੱਗੇਗਾ। (ਵਿਘਨ)(ਸ਼ੋਰ) ਇਕ ਇਕ ਪਲੇਟ ਦੀ ਵੀਡੀਉ ਰਿਕਾਰਡਿੰਗ ਹੋਵੇਗੀ... (ਵਿਘਨ)(ਸ਼ੋਰ)

**ਸ਼੍ਰੀ ਸਭਾਪਤੀ :** ਚੰਨੀ ਜੀ, ਸਮਾਪਤੀ ਕਰੋ। (ਵਿਘਨ)(ਸ਼ੋਰ) ਹਾਂ ਜੀ, ਜਾਖੜ ਸਾਹਿਬ।

**ਸ਼੍ਰੀ ਸੁਨੀਲ ਜਾਖੜ :** ਮਾਨਯੋਗ ਚੇਅਰਮੈਨ ਸਾਹਿਬ, ਧੰਨਵਾਦ। ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਇਹ ਰੈਜ਼ੋਲਿਊਸ਼ਨ ਪਹਿਲਾਂ ਚੀਮਾ ਸਾਹਿਬ ਨੇ ਮੂਵ ਕੀਤਾ ਸੀ। ਮੈਂ ਸੋਚਿਆ ਕਿ ਜੇ ਉਹ ਗੱਲ ਚਾਲੂ ਕਰਨਗੇ ਤਾਂ ਸ਼ਾਇਦ ਨਾਕੇ ਤੋਂ ਕਰਨਗੇ because

[ ਸ਼੍ਰੀ ਸੁਨੀਲ ਜਾਖੜ ]

we are in a global world. It is a world economy, it is a global economy. ਅੱਜ ਵਲਟੋਹਾ ਸਾਹਿਬ ਗੱਲ ਕਰ ਰਹੇ ਸੀ, ਇਹ ਬਹੁਤ ਅੱਛੀ ਤਰ੍ਹਾਂ ਜਾਣਦੇ ਹਨ ਕਿ ਜ਼ਿਮੀਦਾਰ ਦਾ ਅੱਜ ਸਭ ਤੋਂ ਵੱਡਾ ਖਰਚਾ ਪੈਟਰੋਲੀਅਮ ਪ੍ਰੋਡਕਟ ਡੀਜ਼ਲ ਦਾ ਹੈ। ਕੋਈ ਮਿਡਲ ਈਸਟ ਵਿੱਚ ਜਾ ਵੜਿਆ, ਬਰੁਨਈ ਜਾ ਵੜਿਆ, ਚਾਈਨਾ ਦੇ ਟਾਪੂ ਤੇ ਜਾ ਵੜਿਆ ਪਰ ਜੁਗਰਾਫੀਕਲੀ ਬਦਕਿਸਮਤੀ ਸਾਡੇ ਦੇਸ਼ ਦੀ ਕਹਿ ਲਓ, ਆਪਣੇ ਕੋਲ ਅਜਿਹਾ ਕੁਝ ਨਹੀਂ ਹੈ। ਜਿਸ ਕਾਰਨ we are still the largest importer of crude oil and this is the biggest drain. ਇਹ ਮਹਿੰਗਾਈ ਦਾ ਇਕ ਬਹੁਤ ਵੱਡਾ ਕਾਰਨ ਹੈ ਜੋ ਕਿ ਨਾ ਤੁਹਾਡੇ ਵਸ ਹੈ ਅਤੇ ਨਾ ਮੇਰੇ ਵਸ ਹੈ। ਮੈਂ ਤੁਹਾਨੂੰ ਸੈਂਟਰ ਗੌਰਮਿੰਟ ਦੇ ਬਿਹਾਫ਼ ਤੇ ਇਹ ਦਸ ਸਕਦਾ ਹਾਂ ਕਿ ਸਿਰਫ਼ ਫਰਟੇਲਾਈਜ਼ਰ ਵਾਸਤੇ ਇਸ ਸਾਲ ਇੱਕ ਲੱਖ ਰੁਪਏ ਦੀ ਸਬਸਿਡੀ ਦਿੱਤੀ ਗਈ ਹੈ। ਤੁਸੀਂ ਆਪ ਗੱਲ ਕੀਤੀ ਹੈ ਕਿ 9 ਸਿਲੰਡਰ ਸਬਸੇਡਾਈਜ਼ਡ ਰੇਟ ਤੇ ਮਿਲ ਰਹੇ ਹਨ ਅਤੇ ਜਿਹੜੇ ਨਾਨ ਸਬਸੇਡਾਈਜ਼ਡ ਹਨ they are still subsidized. ਇਹ ਬੜਾ ਭਾਰੀ ਬੋਝ ਪੈ ਰਿਹਾ ਹੈ ਜਿਹੜਾ ਕਿ ਨਾ ਤੁਹਾਡੇ ਵਸ ਹੈ ਅਤੇ ਨਾ ਸਾਡੇ ਵਸ ਹੈ। So, why are we talking about something. ਨਾ ਤੁਸੀਂ ਐਮ.ਪੀ. ਅਤੇ ਨਾ ਮੈਂ ਐਮ.ਪੀ., ਕਿਉਂ ਨਾ ਅਸੀਂ ਸਿਰਫ਼ ਪੰਜਾਬ ਦੀ ਹੀ ਗੱਲ ਕਰੀਏ ਕਿ ਅਸੀਂ ਪੰਜਾਬ ਵਿੱਚ ਕੀ ਕੀਤਾ? ਕਿੱਥੇ ਆਪਣੀ ਕਮਜ਼ੋਰੀ ਰਹਿ ਗਈ? How we could have provided relief. ਮਹਿੰਗਾਈ ਹੈ, ਮੈਂ ਤੁਹਾਡੇ ਨਾਲ ਬਿਲਕੁਲ ਸਹਿਮਤ ਹਾਂ।

ਅੱਜ ਪੂਰੇ ਹਿੰਦੁਸਤਾਨ ਵਿੱਚ ਮਹਿੰਗਾਈ ਬਾਰੇ ਬੜਾ ਕਨਸਰਨ ਹੈ। ਲੋਕਾਂ ਵਿੱਚ ਇਸ ਬਾਰੇ ਰੋਸ ਹੈ। ਬਾਕੀ ਮੁਲਕ ਇਕ ਪਾਸੇ ਰਹਿ ਗਿਆ, ਅਸੀਂ ਪੰਜਾਬ ਦੀ ਗੱਲ ਕਰੀਏ। ਪੰਜਾਬ ਵਿੱਚ ਅਸੀਂ ਕੀ ਕੀਤਾ? ਤੁਸੀਂ ਬਿਲਕੁਲ ਸਹੀ ਫੁਰਮਾ ਰਹੇ ਸੀ, ਜਿਹੜੀ ਤੁਸੀਂ ਗੱਲ ਕਹੀ ਸੀ ਕੁੱਲੀ, ਗੁੱਲੀ ਤੇ ਜੁੱਲੀ। ਰੋਟੀ, ਕੱਪੜਾ ਤੇ ਮਕਾਨ। ਸਭ ਤੋਂ ਪਹਿਲਾਂ ਰੋਟੀ ਦੀ ਗੱਲ ਕਰੀਏ। ਇੱਥੇ ਤੁਸੀਂ ਆਟਾ-ਦਾਲ ਸਕੀਮ ਦੀ ਗੱਲ ਕੀਤੀ ਕਿ ਪੰਜਾਬ ਸਰਕਾਰ ਨੇ ਇਹ ਸਕੀਮ ਚਾਲੂ ਕੀਤੀ ਹੈ। ਚੇਅਰਮੈਨ ਸਾਹਿਬ, ਮੈਨੂੰ ਅੱਜ ਤੱਕ ਸਮਝ ਨਹੀਂ ਆਇਆ why is this scheme called Atta-Dal Scheme. ਇਸ ਸਕੀਮ ਵਿੱਚ ਆਟਾ ਕਿੱਥੇ ਹੈ? 4/- ਰੁਪਏ ਕਿਲੋ ਆਟਾ ਦੇਣ ਲੱਗੇ ਸੀ ਅਤੇ ਜਦੋਂ ਦੇਣਾ ਸ਼ੁਰੂ ਕੀਤਾ ਤਾਂ ਕਹਿਣ ਲੱਗੇ ਕਿ ਆਟਾ 12/- ਰੁਪਏ ਕਿਲੋ ਹੈ ਕਿਉਂਕਿ ਗਰੀਬ ਨੂੰ ਮਜ਼ਬੂਤ ਕਰਨ ਲਈ ਉਸ ਵਿੱਚ ਵਿਟਾਮਿਨ ਮਿਲਾ ਕੇ ਦਿੱਤੇ ਜਾਂਦੇ ਸਨ। Somehow, they withdrew that scheme. ਸੈਂਟਰ ਗੌਰਮਿੰਟ ਨੇ ਜਿਹੜੀ ਲਾਗੂ ਕੀਤੀ ਹੈ, ਉਹ ਕਦੋਂ ਲੱਗੇਗੀ ਜਾਂ ਨਹੀਂ ਲੱਗੇਗੀ? ਮੈਂ ਆਲਰੇਡੀ ਜਿਹੜੇ ਪ੍ਰੈਜੈਂਟ ਵਿੱਚ ਹਾਲਾਤ ਹਨ, ਉਨ੍ਹਾਂ ਦੀ ਗੱਲ ਕਰਦਾ ਹਾਂ। ਬੀ.ਪੀ.ਐਲ. ਨੂੰ 4.10 ਰੁਪਏ ਦੇ ਹਿਸਾਬ ਨਾਲ 35 ਕਿਲੋ ਦਿੱਤਾ ਜਾਂਦਾ ਹੈ। ਇਹ ਕਿੰਨਾ ਆਇਆ ਹੈ? ਕਿੰਨੇ ਬੀ.ਪੀ.ਐਲ. ਪਰਿਵਾਰਾਂ ਨੂੰ ਇਹ ਤੁਸੀਂ ਦਿੱਤਾ ਹੈ, ਇਸ ਬਾਰੇ ਤੁਹਾਨੂੰ ਜ਼ਿਆਦਾ ਪਤਾ ਹੋਵੇਗਾ।

ਸਰਕਾਰ 13.50 ਰੁਪਏ ਦੀ ਢਾਈ ਕਿਲੋ ਚੀਨੀ ਦੇ ਰਹੀ ਹੈ। ਸਿਵਲ ਸਪਲਾਈਜ਼ ਮਨਿਸਟਰ ਇਥੇ ਬੈਠੇ ਨਹੀਂ ਹਨ, ਉਹ ਦੱਸ ਦਿੰਦੇ। ਤੁਸੀਂ ਆਪਣੇ ਪਿੰਡਾਂ ਵਿੱਚ ਜਾ ਕੇ ਪੁੱਛ

ਕੇ ਦੱਸ ਦਿਓ ਕਿ ਕਿਸੇ ਗਰੀਬ ਨੂੰ ਰਾਸ਼ਨ ਦੀ ਦੁਕਾਨ ਤੋਂ ਚੀਨੀ ਮਿਲੀ ਹੈ? ਚੀਨੀ ਦੀ ਮਾਰਕੀਟ ਪ੍ਰਾਈਸ ਕਿੰਨੀ ਹੈ? 13.50 ਰੁਪਏ ਦਾ ਕਿਸੇ ਨੇ ਰੇਟ ਹੀ ਨਹੀਂ ਦੇਖਿਆ। ਡਿਪੂਆਂ ਤੋਂ ਇਹ ਕਿਸੇ ਨੂੰ ਨਹੀਂ ਮਿਲਦੀ।(ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਕਿਸੇ ਡੀਲਰ ਕੋਲ ਚਲੀ ਜਾਂਦੀ ਹੈ। ਤੁਸੀਂ ਪੰਜਾਬ ਵਿੱਚ ਸੱਤਾ ਵਿੱਚ ਬੈਠੇ ਹੋ It is your fault. ਇਸ ਨੂੰ ਗਰੀਬ ਤੱਕ ਪਹੁੰਚਾਓ। ਇਸ ਨੂੰ ਗਰੀਬਾਂ ਤੱਕ ਪਹੁੰਚਾਉਣ ਦਾ ਤੁਹਾਡਾ ਫਰਜ਼ ਹੈ। It is your fault. ਸੈਂਟਰ ਗੌਰਮਿੰਟ ਤਾਂ ਭੇਜ ਰਹੀ ਹੈ। I am not exaggerating. (ਵਿਘਨ) ਮਿੱਤਲ ਸਾਹਿਬ, ਬਥੇਰੀ ਆਈ ਹੈ ਪਰ ਤੁਸੀਂ ਵੰਡੀ ਹੀ ਨਹੀਂ। ਕੈਰੋਸੀਨ 120 ਕਰੋੜ ਲੀਟਰ ਆਇਆ ਜੋ ਕਿ 25 ਲੱਖ ਪਰਿਵਾਰਾਂ ਲਈ ਬਹੁਤ ਹੈ। ਇਸ ਦੇ ਅੰਕੜੇ ਮੇਰੇ ਕੋਲ ਹਨ. ਇਹ ਗੱਲ ਮੈਂ ਇਵੇਂ ਹੀ ਨਹੀਂ ਕਹਿ ਰਿਹਾ। ਪੰਜਾਬ ਦੀ 2 ਕਰੋੜ 70 ਲੱਖ ਦੀ ਅਬਾਦੀ ਹੈ। ਤੁਸੀਂ 50 ਲੱਖ ਪਰਿਵਾਰ ਮੰਨ ਕੇ ਚੱਲੋ, ਇਕ ਪਰਿਵਾਰ ਦੇ 5 ਬੰਦੇ ਦੇ ਹਿਸਾਬ ਨਾਲ ਅੱਧੇ ਪੰਜਾਬ ਦੇ ਪਰਿਵਾਰਾਂ ਵਾਸਤੇ ਹਰੇਕ ਪਰਿਵਾਰ ਨੂੰ 10 ਲੀਟਰ ਮਿੱਟੀ ਦਾ ਤੇਲ ਹਰ ਮਹੀਨੇ ਅਤੇ ਉਹ ਵੀ ਅੱਧੀ ਕੀਮਤ 15.90 ਰੁਪਏ ਦੇ ਹਿਸਾਬ ਨਾਲ ਦਿੱਤਾ ਜਾ ਸਕਦਾ ਹੈ ਜੋ ਕਿ ਉਸ ਕੋਲ ਨਹੀਂ ਆ ਰਿਹਾ। ਇਹ ਬਹੁਤ ਭਾਰੀ ਫੈਕਟ ਹੈ। ਕਿਸੇ ਨੂੰ ਤਿੰਨ ਲੀਟਰ ਮਿਲ ਜਾਂਦਾ ਹੈ ਅਤੇ ਕਿਸੇ ਨੂੰ ਚਾਰ ਲੀਟਰ ਮਿਲ ਜਾਂਦਾ ਹੈ ਪਰ 10 ਲੀਟਰ ਕਿਸੇ ਨੇ ਨਹੀਂ ਦੇਖਿਆ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਇਹ ਅੰਕੜੇ ਕਿਥੋਂ ਲਿਆਂਦੇ ਹਨ?

**ਸ਼੍ਰੀ ਸੁਨੀਲ ਜਾਖੜ :** ਮੈਂ ਤੁਹਾਨੂੰ ਲੇਟੈਸਟ ਅੰਕੜੇ ਦੱਸ ਰਿਹਾ ਹਾਂ ਅਤੇ ਮੈਂ ਇਹ ਬਿਲਕੁਲ ਸਹੀ ਕਹਿ ਰਿਹਾ ਹਾਂ। ਅੱਜ ਦਾ ਜਿਹੜਾ ਨੌਜਵਾਨ ਹੈ ਉਸ ਨੂੰ ਰੋਟੀ, ਕੱਪੜਾ ਤੇ ਮਕਾਨ ਚਾਹੀਦਾ ਹੈ। ਉਹ ਰੋਜ਼ਗਾਰ ਵੀ ਭਾਲਦਾ ਹੈ ਕਿ ਮੈਂ ਕਿਸੇ ਤੋਂ ਭੀਖ ਨਾ ਮੰਗਾਂ ਅਤੇ ਸਰਕਾਰ ਤੇ ਬੋਝ ਨਾ ਬਣਾਂ। ਹਰ ਵਾਰ ਇਥੇ ਗੱਲ ਹੋਈ ਹੈ ਕਿ ਅਸੀਂ ਰੋਜ਼ਗਾਰ ਦੇਵਾਂਗੇ। ਮੈਂ ਕੱਲ੍ਹ ਵੀ ਪੁੱਛਿਆ ਸੀ ਅਤੇ ਮੈਨੂੰ ਜਵਾਬ ਮਿਲਿਆ ਸੀ ਕਿ ਅਸੀਂ 22,000 ਬੇਰੁਜ਼ਗਾਰਾਂ ਨੂੰ ਰੁਜ਼ਗਾਰ ਦਿੱਤਾ ਹੈ ਅਤੇ ਬਾਕੀ ਹਾਲੇ ਪੰਜ ਸਾਲ ਪਏ ਹਨ, ਹੋਰ ਦੇਵਾਂਗੇ ਪਰ ਜਿਹੜਾ ਗਰੀਬ ਹੈ ਉਹ ਪੰਜ ਸਾਲ ਵੇਟ ਨਹੀਂ ਕਰ ਸਕਦਾ। ਇਸੇ ਕਰਕੇ ਮਨਰੇਗਾ ਸਕੀਮ ਬਣਾਈ ਗਈ ਸੀ ਪਰ ਇਥੇ ਰਿਜੈਕਟ ਕਰ ਦਿੱਤੀ ਗਈ। ਇਥੇ ਹਾਊਸ ਵਿੱਚ ਵੀ ਕਈ ਵਾਰ ਡਿਸਕਸ਼ਨ ਹੋਈ ਹੈ। ਲਾਸਟ ਟਾਈਮ ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ ਜੀ ਜਦੋਂ ਇਥੇ ਸਨ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਮੈਂ 1400 ਕਰੋੜ ਰੁਪਏ ਦੀ ਪ੍ਰੋਪੋਜ਼ਲ ਬਣਾ ਕੇ ਭੇਜਾਂਗਾ। ਉਹ ਗਈ ਕਿ ਨਹੀਂ ਮੈਨੂੰ ਨਹੀਂ ਪਤਾ। ਪੁਰਾਣੀ ਗੱਲ ਹੋ ਗਈ ਹੈ। ਜਿਸ ਦਿਨ ਉਹ ਸਕੀਮ ਚਾਲੂ ਹੋਈ ਸੀ ਉਸ ਦਿਨ 70,000 ਜਾਬ ਕਾਰਡ ਸਨ ਅਤੇ ਅੱਜ ਤੁਹਾਨੂੰ ਪਤਾ ਹੈ ਕਿ ਕਿੰਨੇ ਜਾਬ ਕਾਰਡ ਹਨ? 9 ਲੱਖ, ਜਿਹੜੇ ਰੁਜ਼ਗਾਰ ਵਾਸਤੇ ਫਿਰਦੇ ਹਨ ਅਤੇ ਸਰਕਾਰ ਦਾ ਟੋਟਲ ਬਜਟ ਕਿੰਨਾ ਹੈ? ਮਨਰੇਗਾ ਵਾਸਤੇ 300 ਕਰੋੜ ਤੋਂ ਫਾਲਤੂ ਨਹੀਂ ਲੈਣ ਦਿੰਦੇ। ਅਗਰ 9 ਲੱਖ ਲੋਕਾਂ ਨੂੰ ਆਪਾਂ ਰੁਜ਼ਗਾਰ ਦੇ ਦੇਈਏ ਤਾਂ ਪ੍ਰਤੀ ਵਿਅਕਤੀ 182 ਰੁਪਏ ਦਿਹਾੜੀ ਬਣਦੀ ਹੈ। ਜੇ ਉਨ੍ਹਾਂ ਨੂੰ ਦੇ ਦਿੱਤੀ ਜਾਵੇ ਤਾਂ ਘੱਟੋ ਘੱਟ

[ ਸ਼੍ਰੀ ਸੁਨੀਲ ਜਾਖੜ ]

ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣਗੇ ਅਤੇ ਮਹਿੰਗਾਈ ਤੋਂ ਉਨ੍ਹਾਂ ਨੂੰ ਮਾੜਾ-ਮੋਟਾ ਛੁਟਕਾਰਾ ਮਿਲੇਗਾ।

ਰੁਜ਼ਗਾਰ ਤੋਂ ਇਲਾਵਾ ਅੱਜ ਆਮ ਆਦਮੀ ਦੀ ਹੋਰ ਕਿਹੜੀ ਜ਼ਰੂਰਤ ਹੈ? ਸਾਡੇ ਗਰੀਬ ਲੋਕ ਮਾਲਨਿਊਟ੍ਰੀਸ਼ਨ ਦਾ ਸ਼ਿਕਾਰ ਹਨ। ਆਦੇਸ਼ ਪ੍ਰਤਾਪ ਸਿੰਘ ਕੈਰੋਂ ਜੀ ਨੇ ਵੀ ਮੰਨਿਆ ਹੈ ਕਿ ਗਰੀਬਾਂ ਦੇ ਖਾਣੇ ਵਿੱਚ ਪ੍ਰੋਟੀਨ ਅਤੇ ਵਾਈਟਲ ਮਿਨਰਲਜ਼ ਦੀ ਕਮੀ ਹੈ। ਲੋਕ ਬਿਮਾਰ ਪੈ ਜਾਂਦੇ ਹਨ। ਸੋ, ਉਨ੍ਹਾਂ ਵਾਸਤੇ ਫੋਰਟੀਫਾਈਡ ਆਟਾ ਚਾਹੀਦਾ ਹੈ। ਸੀ.ਐਮ. ਸਾਹਿਬ ਪਰਸੋਂ ਕਹਿ ਰਹੇ ਸਨ ਕਿ ਅਸੀਂ ਸਾਰਿਆਂ ਨੂੰ ਹੈਲਥ ਇੰਸ਼ੋਰੈਂਸ ਕਵਰੇਜ਼ ਦਿਆਂਗੇ। ਇੱਕ ਬੜੀ ਛੋਟੀ ਜਿਹੀ ਸਕੀਮ ਗਰੀਬਾਂ ਵਾਸਤੇ ਆਈ ਸੀ। ਉਨ੍ਹਾਂ ਵਾਸਤੇ ਸਮਾਰਟ ਕਾਰਡ ਬਣਾ ਕੇ ਭੇਜੇ ਸੀ। ਕਿੰਨੇ ਸਾਲਾਂ ਤੋਂ ਇਹ ਸਕੀਮ ਹੈ, ਮੈਨੂੰ ਚੰਗੀ ਤਰ੍ਹਾਂ ਪਤਾ ਹੈ। ਉਦੋਂ ਇੱਥੇ ਭੈਣ ਜੀ ਲਕਸ਼ਮੀ ਕਾਂਤਾ ਚਾਵਲਾ ਵੀ ਹੁੰਦੇ ਸਨ। ਮੈਂ ਉਨ੍ਹਾਂ ਨੂੰ ਦੱਸਿਆ ਕਿ ਇਨ੍ਹਾਂ ਸਮਾਰਟ ਕਾਰਡਾਂ ਨੂੰ ਰਿਨਿਊ ਨਹੀਂ ਕੀਤਾ ਜਾਂਦਾ, ਇਹ ਸੁੱਟ ਦਿੱਤੇ ਜਾਂਦੇ ਹਨ। 4.60 ਲੱਖ ਵਿਅਕਤੀ ਬੀ.ਪੀ.ਐਲ. ਕਾਰਡ ਹੋਲਡਰ ਬਣਦੇ ਹਨ। ਮਾੜੀ- ਮੋਟੀ ਫਿਗਰ ਦੋ ਚਾਰ ਹਜ਼ਾਰ ਇੱਧਰ-ਉੱਧਰ ਹੋ ਸਕਦੀ ਹੈ ਸਗੋਂ ਇਹ 4.60 ਲੱਖ ਤੋਂ ਫਾਲਤੂ ਹੀ ਹਨ ਪਰ ਕਾਰਡ ਕਿੰਨੇ ਬਣੇ ਹਨ? ਇਹ ਦੋ ਲੱਖ ਤੋਂ ਵੱਧ ਨਹੀਂ ਬਣੇ। ਇਹ ਕਹਿੰਦੇ ਹਨ ਕਿ ਲੋਕ ਆਈਡੈਂਟੀਫਾਈ ਨਹੀਂ ਹੋ ਰਹੇ। ਜੇਕਰ ਸਿਰਫ 30/- ਰੁਪਏ ਦਾ ਕਾਰਡ ਗਰੀਬ ਜਾ ਕੇ ਬਣਵਾ ਲਵੇ ਤਾਂ ਜਿਹੜਾ ਸੈਂਟਰ ਗੌਰਮਿੰਟ ਉਸ ਗਰੀਬ ਨੂੰ 30,000 ਰੁਪਿਆ ਭੇਜ ਰਹੀ ਹੈ ਉਸ ਨਾਲ ਉਹ ਆਪਣਾ ਇਲਾਜ ਕਰਵਾ ਸਕਦਾ ਹੈ ਪਰ ਇਸ ਸਰਕਾਰ ਨੇ ਕੀ ਕੀਤਾ ਹੈ? ਕੀ ਤੁਸੀਂ ਉਸ ਗਰੀਬ ਵਿਅਕਤੀ ਨੂੰ ਹੈਲਥ ਇੰਸ਼ੋਰੈਂਸ ਕਵਰ ਦਿਉਂਗੇ? ਜਦੋਂ ਦਿਉਂਗੇ ਤਾਂ ਅਸੀਂ ਉਸ ਦਾ ਸਵਾਗਤ ਵੀ ਕਰਾਂਗੇ। ਇਹ ਤੁਹਾਡੀ ਜ਼ਿੰਮੇਵਾਰੀ ਹੈ ਕਿ ਤੁਸੀਂ ਗਰੀਬਾਂ ਨੂੰ ਇਹ ਰਾਹਤ ਦਿਉ।

ਸਰ, ਮਿਡ-ਡੇਅ-ਮੀਲ ਸਕੀਮ ਕਿਸ ਨੇ ਚਲਾਈ? ਕਿਸ ਦੇ ਬੱਚੇ ਇਸ ਸਕੀਮ ਤਹਿਤ ਆਉਂਦੇ ਹਨ? ਅੱਡ ਅੱਡ ਵਰਗ ਹਨ, ਮਹਿੰਗਾਈ ਸਾਰਿਆਂ ਲਈ ਹੈ ਪਰ ਜੇ ਮੈਂ ਕਹਾਂ ਕਿ ਆੱਡੀ ਕਾਰ ਮਹਿੰਗੀ ਹੋ ਗਈ ਹੈ that is not our concern. I am talking about that poor man. ਜਿਹੜਾ ਬਿਲਕੁਲ ਗਰੀਬ ਵਿਅਕਤੀ ਹੈ, ਮੈਂ ਉਸ ਦੀ ਗੱਲ ਕਰ ਰਿਹਾ ਹਾਂ। ਉਸ ਨੂੰ ਇਸ ਗੱਡੀ ਦੇ ਮਹਿੰਗੀ ਹੋਣ ਨਾਲ ਕੰਸਰਨ ਨਹੀਂ ਹੈ, ਉਸ ਦਾ ਬੱਚਾ ਸਕੂਲ ਨਹੀਂ ਜਾਂਦਾ ਅਤੇ ਉਸ ਨੂੰ ਇਸ ਗੱਲ ਨਾਲ ਕੰਸਰਨ ਹੈ ਕਿ ਉਸ ਦਾ ਬੱਚਾ ਇਸ ਲਾਲਚ ਵਿੱਚ ਸਕੂਲ ਜਾਵੇਗਾ ਕਿ ਬੱਚੇ ਨੂੰ ਸਕੂਲ ਵਿੱਚ ਦੁਪਹਿਰ ਦਾ ਖਾਣਾ ਮਿਲ ਜਾਵੇਗਾ। ਕਿਹੋ ਜਿਹਾ ਖਾਣਾ ਮਿਲਦਾ ਹੈ, ਆਪਾਂ ਦੇਖਦੇ ਹਾਂ ਕਿ ਉਸ ਖਾਣੇ ਦੇ ਨਾਲ ਬਿਹਾਰ ਵਿੱਚ ਮੌਤਾਂ ਹੋ ਗਈਆਂ। ਇੱਥੇ ਵੀ ਦੇਖਿਆ ਗਿਆ ਹੈ, ਇਕ ਦਿਨ ਕਿਸੇ ਸਾਥੀ ਨੇ ਕਿਹਾ ਸੀ ਕਿ ਸਕੂਲ ਦਾ ਹੈੱਡ ਮਾਸਟਰ ਵੀ ਉਹ ਖਾਣਾ ਖਾਵੇ ਅਤੇ ਕਦੇ ਨਾ ਕਦੇ ਇਲਾਕੇ ਦਾ ਐਮ.ਐਲ.ਏ. ਵੀ ਜਾ ਕੇ ਖਾ ਕੇ ਆਵੇ ਤਾਂ ਪਤਾ ਲੱਗੇਗਾ ਕਿ ਕੀ ਹੋ ਰਿਹਾ ਹੈ? That is our job and our duty rather than ਕਿ ਅਸੀਂ ਇੱਕ ਦੂਜੇ ਤੇ ਛੀਂਟਾਕਸ਼ੀ ਕਰੀਏ। Govt. has failed to implement it properly. It was a scheme, ਇਹ

ਸਕੀਮ ਅਤਿਅੰਤ ਗਰੀਬ ਲੋਕਾਂ ਵਾਸਤੇ ਸੀ, ਜਿਸ ਨੂੰ ਅੰਨਤੋਦਿਆ ਸਕੀਮ ਕਹਿੰਦੇ ਹਨ। ਗਰੀਬਾਂ ਵਾਸਤੇ ਸਕੀਮ ਲਾਗੂ ਕਰਨ ਵਿੱਚ ਕਮੀ ਰਹਿ ਗਈ ਹੈ। ਅੱਜ ਟੀਨੂੰ ਜੀ ਇੱਥੇ ਬੈਠੇ ਨਹੀਂ ਹਨ। ਕੱਲ੍ਹ ਉਨ੍ਹਾਂ ਨੇ ਕਿਹਾ ਸੀ ਕਿ ਬਹਿਸ ਕਰਵਾ ਲਵੋ ਅਤੇ ਮੈਂ ਕਿਹਾ ਸੀ ਕਿ ਮੈਂ ਅੰਕੜੇ ਲੈ ਕੇ ਆਵਾਂਗਾ। ਆਪਾਂ ਗਰੀਬ ਦੇ ਬੱਚੇ ਨੂੰ ਸਕਾਲਰਸ਼ਿਪ ਦਿੰਦੇ ਹਾਂ।

| |
|---|
| *5.52 ਵਜੇ ਸ਼ਾਮ |

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਤੁਸੀਂ ਬਿਲਕੁਲ ਸਹੀ ਕਿਹਾ ਹੈ ਕਿ ਆਪਾਂ ਸਾਰੇ ਮਹਿੰਗਾਈ ਤੋਂ ਚਿੰਤਤ ਹਾਂ। ਅੱਜ ਫਾਈਨਾਂਸ ਮਨਿਸਟਰ ਸਾਹਿਬ ਵੀ ਇੱਥੇ ਬੈਠੇ ਨਹੀਂ ਹਨ। ਸਾਡੇ ਵਾਲੇ ਪਾਸੇ ਵੀ ਦੇਖ ਲਓ ਅਤੇ ਤੁਹਾਡੇ ਵਾਲੇ ਪਾਸੇ ਵੀ ਦੇਖ ਲਓ ਆਪਾਂ ਕਿੰਨੇ ਕੁ ਮੈਂਬਰ ਬੈਠੇ ਹਾਂ। ਇੱਥੇ ਦੇਖ ਲਓ ਕਿੰਨੇ ਕੁ ਬੈਠੇ ਹਨ, ਉਥੇ ਵੀ ਦੇਖ ਲਓ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਸਪੀਕਰ ਸਾਹਿਬ, ਜਾਖੜ ਸਾਹਿਬ ਟ੍ਰੈਕ ਤੋਂ ਦੂਰ ਜਾ ਕੇ ਗੱਲ ਕਰ ਰਹੇ ਹਨ। ਜਿਹੜੀ ਗਰੀਬ ਦੀ ਰੋਟੀ ਹੈ, ਉਸ ਦੀ ਪਤੀਲੀ ਤੋਂ ਲੈ ਕੇ ਥਾਲੀ ਵਿੱਚ ਅਤੇ ਫਿਰ ਉਸ ਦੇ ਮੂੰਹ ਤੱਕ ਜਾਣ ਵਾਲੀ ਜਿਹੜੀ ਚੀਜ਼ ਹੈ, ਉਸ ਦੀ ਆਪਾਂ ਗੱਲ ਕਰੀਏ ਕਿ ਉਸ ਦੀ ਰੋਟੀ ਦੀ ਕੀਮਤ ਕਿਸ ਦੀਆਂ ਕਮੀਆਂ ਕਰਕੇ ਵਧੀ ਹੈ? ਇਸ ਵਾਸਤੇ ਦੋਸ਼ੀ ਕੌਣ ਹੈ? ਆਪਾਂ ਸਕੀਮਾਂ ਤਾਂ ਬੜੀਆਂ ਡਿਸਕਸ ਕਰਦੇ ਰਹੇ ਹਾਂ। ਕਦੇ ਵਜ਼ੀਫੇ ਦੀ ਗੱਲ ਆ ਗਈ, ਕਦੀ ਮਿਡ-ਡੇਅ-ਮੀਲ ਦੀ ਆ ਗਈ, ਬੜਾ ਕੁਝ ਹੋ ਗਿਆ।

**ਮਾਨਯੋਗ ਸਪੀਕਰ :** ਜਾਖੜ ਸਾਹਿਬ, ਜ਼ਿਆਦਾ ਲੰਬਾ ਨਹੀਂ ਲੈ ਕੇ ਜਾਣਾ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਹ ਗੱਲ ਨੂੰ ਸਮਝੇ ਨਹੀਂ। ਅਗਰ ਕਿਸੇ ਵੀ ਤਰੀਕੇ ਨਾਲ ਪੈਸਾ ਗਰੀਬ ਦੀ ਜੇਬ ਵਿੱਚ ਆਵੇਗਾ ਤਾਂ ਉਹ ਉਸ ਪੈਸੇ ਨੂੰ ਤਰੀਕੇ ਨਾਲ ਇਸਤੇਮਾਲ ਕਰੇਗਾ। ਇਸ ਕਰਕੇ ਮੈਂ ਕਹਿ ਰਿਹਾ ਹਾਂ ਕਿ poor have an alternate source of income. ਉਸ ਤੇ ਦਵਾਈਆਂ ਦਾ ਬੋਝ ਹੈ, ਉਸ ਦੀ ਜੇਬ ਤੇ ਬੱਚਿਆਂ ਦੀ ਪੜ੍ਹਾਈ ਦਾ ਬੋਝ ਹੈ, ਉਸ ਵਾਸਤੇ Central Govt. has tried atleast ਪਰ ਇਸ ਵਾਸਤੇ ਪਰਾਪਰ ਇੰਪਲੀਮੈਂਟੇਸ਼ਨ ਦੀ ਲੋੜ ਹੈ। ਪੈਸਾ ਕੋਈ ਉਪਰੋਂ ਨਹੀਂ ਆਵੇਗਾ। ਕੱਲ੍ਹ ਪੋਸਟ ਮੈਟ੍ਰਿਕ ਅਤੇ ਪ੍ਰੀ-ਮੈਟ੍ਰਿਕ ਸਕੀਮ ਦੀ ਗੱਲ ਹੋ ਰਹੀ ਸੀ। ਪ੍ਰੀ-ਮੈਟ੍ਰਿਕ ਸਕੀਮ ਤਹਿਤ ਪਿਛਲੇ ਤਿੰਨ ਸਾਲਾਂ ਦਾ ਪੈਸਾ ਆਇਆ ਪਿਆ ਹੈ ਜਿਹੜਾ ਕਿ 60 ਕਰੋੜ ਰੁਪਏ ਦੇ ਕਰੀਬ ਹੈ, ਜਿਹੜਾ ਹਾਲੇ ਤੱਕ ਗਰੀਬਾਂ ਵਿੱਚ ਵੰਡਿਆ ਨਹੀਂ ਗਿਆ। ਜੇ ਸਾਨੂੰ ਗਰੀਬ ਦੀ ਇੰਨੀ ਚਿੰਤਾ ਹੈ ਤਾਂ ਇਹ ਪੈਸਾ ਉਨ੍ਹਾਂ ਤੱਕ ਪਹੁੰਚਾਓ। ਤਕਰੀਬਨ 2160/- ਰੁਪਿਆ ਹਰ ਬੱਚੇ ਲਈ ਪੂਰੇ ਸਾਲ ਦਾ ਬਣਦਾ ਹੈ। ਜੇਕਰ ਹਰੇਕ ਬੱਚੇ ਕੋਲ ਇਹ ਪੈਸਾ ਪਹੁੰਚ ਜਾਵੇ ਤਾਂ ਉਸ ਨੂੰ ਆ ਰਹੀ ਦਿੱਕਤ ਆਪਾਂ ਦੂਰ ਕਰ ਸਕਾਂਗੇ। ਗਰੀਬ ਲਈ ਮਕਾਨ ਦੀ ਗੱਲ ਕੀਤੀ ਗਈ ਹੈ। ਗਰੀਬ ਕੋਲ ਜਿੰਨਾ ਪੈਸਾ ਹੈ ਉਸ ਨਾਲ ਜਾਂ ਤਾਂ ਉਹ ਝੁੱਗੀ ਪਾ ਲਵੇ ਜਾਂ

[ ਸ਼੍ਰੀ ਸੁਨੀਲ ਜਾਖੜ ]

ਆਟਾ ਖਰੀਦ ਕੇ ਲੈ ਆਵੇ। ਕੱਲ੍ਹ ਗੱਲ ਹੋ ਰਹੀ ਸੀ ਕਿ ਰਾਜੀਵ ਗਾਂਧੀ ਅਵਾਸ ਯੋਜਨਾ ਅਤੇ ਇੰਦਰਾ ਗਾਂਧੀ ਅਵਾਸ ਯੋਜਨਾ ਤਹਿਤ ਸ਼ਹਿਰਾਂ ਵਿੱਚ ਕਿੰਨੇ ਪੈਸੇ ਆਏ ਹਨ। (ਵਿਘਨ) ਹੁਣ ਮਿੱਤਲ ਸਾਹਿਬ ਇਸ ਤੇ ਡਿਬੇਟ ਕਰ ਲੈਣ।

**Minister for Industry, Commerce, Technical Education and Parliamentary Affairs (Shri Madan Mohan Mittal) :** It is parliamentary, not unparliamentary. ਤੁਸੀਂ ਹੁਣ ਪਾਰਲੀਮੈਂਟਰੀ ਅਤੇ ਅਨਪਾਰਲੀਮੈਂਟਰੀ ਸਰਟੀਫਿਕੇਟ ਦੇਣੇ ਸ਼ੁਰੂ ਕਰ ਦਿੱਤੇ। ਆਪਣੇ ਵਾਲੇ ਪਾਸੇ ਵੀ ਦਿਆ ਕਰੋ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਡਿਬੇਟ ਖਾਣ-ਪੀਣ ਵਾਲੀਆਂ ਚੀਜ਼ਾਂ ਤੇ ਹੋ ਰਹੀ ਹੈ। ਮੇਰੇ ਦੋਸਤ ਵਜ਼ੀਫੇ ਦੀ ਗੱਲ ਕਰ ਰਹੇ ਹਨ, ਮੈਂ ਕਹਿੰਦਾ ਹਾਂ ਦਿਓ ਪਰ will it reduce the price of the necessary articles. ਉਹ ਖਰੀਦਣ ਦੇ ਕਾਬਲ ਤਾਂ ਹੋ ਜਾਵੇਗਾ ਪਰ ਸਵਾਲ ਤਾਂ ਇਹ ਹੈ ਕਿ ਕੀਮਤਾਂ ਘਟਣ ਕਿਵੇਂ? ਇਸ ਵਾਸਤੇ ਕੋਈ ਸੁਝਾਓ ਦਿਓ।

**ਮਾਨਯੋਗ ਸਪੀਕਰ :** ਹਾਂ ਜੀ, ਜਾਖੜ ਸਾਹਿਬ।

**ਸ਼੍ਰੀ ਸੁਨੀਲ ਜਾਖੜ :** ਇਹ ਕੀਮਤਾਂ ਘਟਾਉਣ ਦੀ ਗੱਲ ਕਰਦੇ ਹਨ, ਵਲਟੋਹਾ ਸਾਹਿਬ ਨੇ ਗੱਲ ਕੀਤੀ ਕਿ ਆਲੂ ਮੰਡੀ ਵਿਚ 30/- ਰੁਪਏ ਕਿਲੋ ਵਿਕ ਰਿਹਾ ਹੈ। ਕਿਸਾਨ ਨੂੰ ਕਿੰਨਾ ਮਿਲਿਆ? ਕਿਲੋ ਪਿੱਛੇ 2/- ਰੁਪਏ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਸਪੀਕਰ ਸਾਹਿਬ, ...

**ਮਾਨਯੋਗ ਸਪੀਕਰ :** ਜਾਖੜ ਸਾਹਿਬ, ਤੁਸੀਂ ਸਿਆਣੇ ਹੋ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਬਹਿਸ ਨਹੀਂ ਕਰਦਾ। ਮੇਰਾ ਕਹਿਣ ਦਾ ਮਤਲਬ ਹੈ ਕਿ ਮਹਿੰਗਾਈ ਹੋ ਗਈ ਹੈ। ਹੁਣ ਸੱਤਵਾਂ ਪੇਅ ਕਮਿਸ਼ਨ ਬਣ ਗਿਆ ਹੈ। ਜਿੰਨੀ ਮਹਿੰਗਾਈ ਵਧੀ ਹੈ ਉਸੇ ਤਰ੍ਹਾਂ ਆਮਦਨ ਵਧੀ ਹੈ ਪਰ ਮਹਿੰਗਾਈ ਉਸ ਤੋਂ ਵੀ ਅੱਗੇ ਜਾ ਰਹੀ ਹੈ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਜਦੋਂ ਨਵਾਂ ਨਵਾਂ ਚੰਡੀਗੜ੍ਹ ਬਣਿਆ ਸੀ ਤਾਂ ਉਸ ਸਮੇਂ ਲੋਕਾਂ ਦੇ ਮਗਰ ਮਗਰ ਤੁਰੇ ਫਿਰਦੇ ਸੀ ਕਿ 5000/- ਰੁਪਏ ਦਾ ਦੋ ਸੈਕਟਰ ਵਿਚ ਪਲਾਟ ਲੈ ਲਓ ਪਰ ਉਸ ਵੇਲੇ ਵੀ ਲੋਕਾਂ ਤੋਂ ਲਿਆ ਨਹੀਂ ਗਿਆ ਕਿਉਂਕਿ ਉਸ ਵੇਲੇ ਪੰਜ ਹਜ਼ਾਰ ਵੀ ਬਹੁਤ ਵੱਡੀ ਰਕਮ ਸੀ ਅਤੇ ਅੱਜ ਕੋਠੀਆਂ 10 ਕਰੋੜ, 12 ਕਰੋੜ, 15 ਕਰੋੜ ਰੁਪਏ ਦੀਆਂ ਵੇਚੀਆਂ ਤੇ ਖਰੀਦੀਆਂ ਜਾ ਰਹੀਆਂ ਹਨ। Your requirements will always be beyond your reach but the thing is, there has always been corresponding increase in living standard and your income level. ਕਿਸਾਨ ਦੀ ਆਮਦਨ ਵਧੀ ਹੈ ਪਰ ਉਸ ਇੰਡੈਕਸ ਨਾਲ ਨਹੀਂ ਵਧੀ। ਜਿਵੇਂ ਕਰਮਚਾਰੀਆਂ ਨੂੰ ਕਿਹੜਾ ਪੂਰਾ ਡੀ.ਏ. ਦੇ ਦਿੱਤਾ? ਮੇਰੇ ਕੋਲ ਗਵਰਨਰ ਸਾਹਿਬ ਦੀ ਚਿੱਠੀ ਹੈ ਜਿਸ ਵਿਚ ਉਨ੍ਹਾਂ ਨੇ ਪ੍ਰਸੰਨਤਾ ਜ਼ਾਹਰ ਕੀਤੀ ਹੈ ਕਿ ਡੀ.ਏ. ਰਿਲੀਜ਼ ਕਰ ਰਹੇ ਹਾਂ ਪਰ ਨਾਲ ਹੀ ਕਹਿੰਦੇ ਹਨ ਕਿ 1 ਜਨਵਰੀ ਤੋਂ 30 ਜੂਨ ਤੱਕ ਦਾ ਬਾਅਦ ਵਿਚ ਰਿਲੀਜ਼ ਕਰਾਂਗੇ। ਸੋ, ਆਮਦਨ

ਵਧੀ ਹੈ ਪਰ ਮਹਿੰਗਾਈ ਉਸ ਤੋਂ ਵੀ ਦੋ ਕਦਮ ਅੱਗੇ ਚੱਲ ਰਹੀ ਹੈ। ਇਸ ਵਾਸਤੇ ਆਪਾਂ ਕੀ ਕਰ ਸਕਦੇ ਹਾਂ?

(ਇਸ ਸਮੇਂ ਡਾਕਟਰ ਦਲਜੀਤ ਸਿੰਘ ਚੀਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ :** ਹਾਂ ਜੀ, ਚੀਮਾ ਸਾਹਿਬ।

**ਡਾਕਟਰ ਦਲਜੀਤ ਸਿੰਘ ਚੀਮਾ :** ਸਪੀਕਰ ਸਾਹਿਬ, ਸਾਡੇ ਵਿਰੋਧੀ ਧਿਰ ਦੇ ਆਗੂ ਨੇ ਖੁਦ ਮਹਿੰਗਾਈ ਦੇ ਵਿਸ਼ੇ ਉੱਤੇ ਬਹਿਸ ਕਰਨ ਲਈ ਕਿਹਾ ਸੀ।

**ਸ਼੍ਰੀ ਸੁਨੀਲ ਜਾਖੜ :** ਨਹੀਂ ਜੀ, ਤੁਸੀਂ ਕਿਹਾ ਸੀ।

**ਡਾਕਟਰ ਦਲਜੀਤ ਸਿੰਘ ਚੀਮਾ :** ਮੈਂ ਬੇਨਤੀ ਕਰਦਾ ਹਾਂ ਕਿ ਮਹਿੰਗਾਈ ਬਹੁਤ ਸੀਰੀਅਸ ਇਸ਼ੂ ਹੈ ਅਤੇ ਅਜਿਹੇ ਇਸ਼ੂ ਡਿਸਕਸ ਕਰਦੇ ਸਮੇਂ ਬਲੇਮ ਗੇਮ ਤੋਂ ਬਚਣਾ ਚਾਹੀਦਾ ਹੈ। ਜੇਕਰ ਕਿਸਾਨ ਕੋਲੋਂ 30/- ਰੁਪਏ ਦੀ ਚੀਜ਼ ਤੁਰਦੀ ਹੈ ਤਾਂ ਉਹ ਲੋਕਾਂ ਕੋਲ ਪਹੁੰਚਣ ਤੱਕ ਇੰਨੀ ਮਹਿੰਗੀ ਕਿਉਂ ਹੋ ਜਾਂਦੀ ਹੈ? ਇਹ ਜਮ੍ਹਾਂਖੋਰੀ ਕਿਥੇ ਹੋ ਰਹੀ ਹੈ, ਮਿਲਾਵਟਖੋਰੀ ਕਿਥੇ ਹੋ ਰਹੀ ਹੈ? ਕਿਥੇ ਬਲੈਕ ਮਾਰਕੀਟ ਹੋ ਰਹੀ ਹੈ? ਪਰ ਜੇ ਹੁਣ ਇਹ ਸ਼ੰਭੂ ਬੈਰੀਅਰ ਤੋਂ ਅੱਗੇ ਜਾਣਾ ਹੀ ਨਹੀਂ ਚਾਹੁੰਦੇ ਤਾਂ ਕੀ ਕਰ ਸਕਦੇ ਹਾਂ? ਇਨ੍ਹਾਂ ਨੇ ਇਸ ਸਦਨ ਦਾ ਦਾਇਰਾ ਲਿਮਿਟ ਵਿੱਚ ਕਰ ਦਿੱਤਾ ਕਿ ਅਸੀਂ ਪਾਰਲੀਮੈਂਟ ਮੈਂਬਰ ਨਹੀਂ ਹਾਂ। ਇਨ੍ਹਾਂ ਨੇ ਲਿਮਿਟ ਫਿਕਸ ਕਰ ਦਿੱਤੀ ਕਿ ਅਸੀਂ ਸੋਚ ਵੀ ਨਹੀਂ ਸਕਦੇ ਕਿ ਦੇਸ਼ ਦੇ ਦੂਜੇ ਹਿੱਸਿਆਂ ਵਿਚ ਕਿੱਥੇ ਗਲਤ ਕੰਮ ਹੋ ਰਿਹਾ ਹੈ। ਬੇਸ਼ੱਕ ਜਾਖੜ ਸਾਹਿਬ, ਜੇ ਤੁਹਾਡੀ ਤਿਆਰੀ ਨਹੀਂ ਹੈ ਤਾਂ ਕਿਸੇ ਹੋਰ ਦਿਨ ਬਹਿਸ ਕਰ ਲਵਾਂਗੇ।

**Mr. Speaker :** Please, sit down. ਹਾਂ ਜੀ, ਜਾਖੜ ਸਾਹਿਬ।

**ਸ਼੍ਰੀ ਸੁਨੀਲ ਜਾਖੜ :** ਮੈਂ ਸ਼ੰਭੂ ਬੈਰੀਅਰ ਤੋਂ ਪਾਰ ਚਲੇ ਜਾਂਦਾ ਹਾਂ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਜਾਖੜ ਸਾਹਿਬ, ਬਹੁਤੀ ਦੂਰ ਨਾ ਜਾਇਓ।

**ਮਾਨਯੋਗ ਸਪੀਕਰ :** ਜਾਖੜ ਸਾਹਿਬ, ਸ਼ੁਰੂ ਕਰੋ।

**ਸ਼੍ਰੀ ਸੁਨੀਲ ਜਾਖੜ :** ਮੈਂ ਸ਼ੰਭੂ ਬੈਰੀਅਰ ਤੇ ਹੀ ਖ਼ਤਮ ਕਰ ਦਿੰਦਾ ਹਾਂ ਜੀ। (ਹਾਸਾ) ਤੁਸੀਂ ਫਾਰੇਨ ਡਾਇਰੈਕਟ ਇਨਵੈਸਟਮੈਂਟ ਇਥੇ ਲਿਆ ਦਿਓ ਤਾਂ ਕਿ ਵੇਅਰ ਹਾਊਸ ਬਣਨ, ਡਾਇਰੈਕਟ ਪਰਚੇਜ਼ ਵੀ ਹੋਵੇ, ਫਾਰਮ ਟੂ ਫੋਕ ਸਕੀਮ, ਜਿਸ ਨਾਲ ਮਿਡਲ ਮੈਨ ਕੱਟੇ ਜਾਣਗੇ। ਅੱਜ ਪਿਆਜ਼ ਮਹਿੰਗਾ ਹੋ ਗਿਆ ਹੈ, ਮੈਂ ਤੁਹਾਡੀ ਗੱਲ ਮੰਨ ਲਈ। ਪਤਾ ਨਹੀਂ ਤੁਸੀਂ ਪਿਆਜ਼ ਭੇਜੇ ਹਨ ਜਾਂ ਕਿਹੜੀ ਸੌਗਾਤ ਭੇਜੀ ਹੈ ਪਰ ਇਹ ਡੱਬਾ ਤੁਹਾਨੂੰ ਸ਼ੋਭਾ ਨਹੀਂ ਦਿੰਦਾ ਕਿਉਂਕਿ ਇਹ ਬਿਲਕੁਲ ਗਲਤ ਰਿਵਾਜ਼ ਹੈ। ਦੀਵਾਲੀ ਤੇ ਤੋਹਫੇ ਦੇਣ ਵਾਲਾ ਰਿਵਾਜ਼ ਗਲਤ ਹੈ ਕਿਉਂਕਿ ਗਿਫ਼ਟ ਤਾਂ ਕੁਰੱਪਟ ਆਦਮੀ ਦਿੰਦੇ ਹਨ। ਮੈਨੂੰ ਯਾਦ ਹੈ ਜਦੋਂ ਅਸੀਂ ਜਵਾਕ ਹੁੰਦੇ ਸੀ, ਅਸੀਂ ਆਪਣੇ ਘਰਾਂ ਵਿਚ ਦੀਵਾਲੀ ਵਾਲੇ ਦਿਨ ਖੀਰ

[ ਸ਼੍ਰੀ ਸੁਨੀਲ ਜਾਖੜ ]

ਖਾਂਦੇ ਹੁੰਦੇ ਸੀ। You are also impacted, ਤੁਸੀਂ ਆਪਣੇ ਸੰਸਕਾਰ ਭੁੱਲ ਗਏ, ਰਿਵਾਇਤਾਂ ਭੁੱਲ ਗਏ। ਮੁੱਦੇ ਦੀ ਗੱਲ ਕਰੀਏ, ਮਿਡਲ ਮੈਨ ਨੂੰ ਹਟਾਉਣ ਵਾਸਤੇ ਪਹਿਲਾਂ ਤਾਂ ਡਿਪਟੀ ਸੀ.ਐਮ. ਸਾਹਿਬ ਵੀ ਹੱਕ ਵਿਚ ਸਨ ਕਿ there should be foreign direct investment allowed in Punjab. ਉਨ੍ਹਾਂ ਨੇ ਲੈਟਰ ਵੀ ਲਿਖਿਆ ਪਰ somehow he withdrew. ਪਤਾ ਨਹੀਂ ਸਾਰਿਆਂ ਦੀ ਸਹਿਮਤੀ ਹੋ ਗਈ। ਵਲਟੋਹਾ ਸਾਹਿਬ, ਆਪਾਂ ਕਮੇਟੀ ਵਿਚ ਇਕੱਠੇ ਸੀ। ਨੈਸ਼ਨਲ ਫੂਡ ਸਕਿਉਰਿਟੀ ਮਿਸ਼ਨ, ਆਤਮਾ ਸਕੀਮ, ਆਰ.ਕੇ.ਵੀ.ਵਾਈ., ਕ੍ਰਿਸ਼ੀ ਵਿਕਾਸ ਵਰਗੀਆਂ ਯੋਜਨਾਵਾਂ ਆਈਆਂ। ਸਾਡੇ ਐਗਰੀਕਲਚਰ ਮਨਿਸਟਰ ਸਾਹਿਬ ਇੱਥੇ ਬੈਠੇ ਨਹੀਂ ਹਨ, ਮਾਨਯੋਗ ਮੁੱਖ ਮੰਤਰੀ ਸਾਹਿਬ ਵੀ ਨਹੀਂ ਬੈਠੇ। ਮੈਂ ਸਿਰਫ ਇੰਨਾ ਹੀ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲਾਂ ਵਿੱਚ ਵੈਜੀਟੇਬਲ ਕਲਸਟਰ ਵਾਸਤੇ ਕਿੰਨਾ ਪੈਸਾ ਆਇਆ ਹੈ? ਕਿੰਨੇ ਵੈਜੀਟੇਬਲ ਕਲਸਟਰ ਕ੍ਰੀਏਟ ਕੀਤੇ ਗਏ ਹਨ? ਕਿੰਨੇ ਕਿਸਾਨਾਂ ਨੂੰ ਲਸਣ ਬੀਜਣ ਵਾਲੇ ਪਾਸੇ ਲਗਾਇਆ? ਹੋਰ ਉਹ ਪਤਾ ਨਹੀਂ ਏਅਰਟੈਲ ਵਾਲਿਆਂ ਨਾਲ ਲੱਗ ਕੇ ਬਰੋਕਲੀ ਪੈਦਾ ਕਰੀ ਜਾਂਦੇ ਹੋਣ। ਇੱਥੇ ਬਰੋਕਲੀ ਕੌਣ ਖਾਂਦਾ ਹੈ? ਸਾਰੀ ਬਰੋਕਲੀ ਫਾਈਵ ਸਟਾਰ ਹੋਟਲਾਂ ਵਿੱਚ ਜਾਂਦੀ ਹੈ। ਮੈਂ ਤਾਂ ਇੱਥੇ ਕਿਸੇ ਨੂੰ ਬਰੋਕਲੀ ਖਾਂਦੇ ਨਹੀਂ ਦੇਖਿਆ। ਉਨ੍ਹਾਂ ਨਾਲ ਟਾਈ ਕਰ ਲਈ, ਬਿਲਕੁਲ ਕਰੋ but that is again to promote a Corporate Culture. ਕਿਸਾਨ ਨੂੰ ਕੀ ਦਿਓਗੇ? Unless and until you should have bound those Corporates.....(ਵਿਘਨ) ਮੈਂ ਜੋ ਕਹਿਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਲੋਕ ਸਿੱਧਾ ਕਿਸਾਨ ਤੋਂ ਉਪਜ ਖਰੀਦਣ। ਮੈਂ ਪਹਿਲਾ ਬੰਦਾ ਹੋਵਾਂਗਾ ਜੋ ਇਹ ਕਹਾਂਗਾ ਕਿ ਐਫ.ਡੀ.ਆਈ. ਨੂੰ ਕਿਹਾ ਜਾਵੇ ਕਿ 70 ਫੀਸਦੀ ਐਗਰੀਕਲਚਰ ਪ੍ਰੋਡਿਊਸ ਡਾਇਰੈਕਟ ਕਿਸਾਨ ਤੋਂ ਖਰੀਦੀ ਜਾਵੇ ਤਾਂ ਤੁਹਾਨੂੰ ਪੰਜਾਬ ਵਿੱਚ ਪੈਰ ਰੱਖਣ ਦਿਆਂਗੇ। Why don't you come up with such suggestions and why don't you implement these. ਸਪੀਕਰ ਸਾਹਿਬ, ਅੱਜ ਪੰਜਾਬ ਦਾ ਕਿਸਾਨ ਸਾਰਿਆਂ ਤੋਂ ਖੁਸ਼ਹਾਲ ਕਿਸਾਨ ਹੋਣਾ ਚਾਹੀਦਾ ਸੀ। ਸਪੀਕਰ ਸਾਹਿਬ, ਪਿਆਜ਼, ਲਸਣ ਜਾਂ ਕੋਈ ਹੋਰ ਸਬਜ਼ੀਆਂ ਜਿਹੜੀਆਂ ਇੰਨੀਆਂ ਮਹਿੰਗੀਆਂ ਹੋ ਗਈਆਂ ਹਨ, ਅਸੀਂ ਇਹ ਕਿਉਂ ਭੁੱਲ ਜਾਂਦੇ ਹਾਂ ਕਿ ਕਿਸਾਨ is not only a producer, he is also a consumer. ਉਹ ਵੀ ਤਾਂ ਖਾਂਦਾ ਹੈ। ਪਿਆਜ਼ ਮਹਿੰਗਾ ਹੋ ਗਿਆ ਹੈ ਜਦਕਿ ਨਾਸਿਕ ਵਿਖੇ ਕਿਸਾਨ ਕੋਲੋਂ ਤਾਂ ਉਹੀ 2-4 ਜਾਂ 15 ਰੁਪਏ ਵਿੱਚ ਖਰੀਦਿਆ ਗਿਆ ਹੋਣਾ ਹੈ, ਜਿਹੜਾ ਪਿਆਜ਼ ਇਥੇ ਇੰਨਾ ਮਹਿੰਗਾ ਵਿਕ ਰਿਹਾ ਹੈ।... (ਵਿਘਨ) ਇਸ ਤਰ੍ਹਾਂ ਦੀਆਂ ਗੱਲਾਂ ਨਾ ਕਰੋ, ਸਭ ਨੂੰ ਮਿਲੇ। ਆਪਾਂ ਇਸ ਤਰ੍ਹਾਂ ਦੀਆਂ ਗੱਲਾਂ ਕਰੀਏ, ਮੈਂ ਨਹੀਂ ਸਮਝਦਾ ਕਿ ਇਸ ਦੇ ਕੋਈ ਮਾਅਨੇ ਹਨ। Let us talk about a fair price which is reasonable to everybody and to Kissan.

ਬਿਜਲੀ ਦਾ ਵੀ ਇੱਕ ਬਹੁਤ ਵੱਡਾ ਮਸਲਾ ਹੈ। ਸਰਕਾਰ ਬੀ.ਪੀ.ਐਲ. ਫੈਮਿਲੀਜ਼ ਨੂੰ ਮਹੀਨੇ ਦਾ ਸੌ ਯੂਨਿਟ ਮੁਫਤ ਦੇ ਰਹੀ ਹੈ ਜਦਕਿ ਪਹਿਲਾਂ 200 ਯੂਨਿਟ ਦਿੰਦੇ ਸੀ। ਅੱਗੇ ਸੁਣ ਲਓ ਜੀ। ਹਰਿਆਣੇ ਵਿੱਚ ਇਕਨਾਮੀਕਲੀ ਵੀਕਰ ਸੈਕਸ਼ਨ ਨਾਟ ਬੀ.ਪੀ.ਐਲ. ਨੂੰ 40 ਯੂਨਿਟ 2 ਰੁਪਏ 98 ਪੈਸੇ ਨਾਲ ਮਿਲਦਾ ਹੈ ਜਦਕਿ ਪੰਜਾਬ ਵਿੱਚ 40 ਯੂਨਿਟ 4 ਰੁਪਏ

56 ਪੈਸੇ ਦਾ ਹੈ। ਆਮ ਆਦਮੀ, ਜਿਹੜਾ ਮਿਡਲ ਕਲਾਸ ਦਾ ਹੈ ਉਹ ਜੇਕਰ 200 ਯੂਨਿਟ ਤੋਂ ਵੱਧ ਬਿਜਲੀ ਇਸਤੇਮਾਲ ਕਰਦਾ ਹੈ ਤਾਂ ਉਸ ਨੂੰ 6 ਰੁਪਏ 2 ਪੈਸੇ ਨਾਲ ਮਿਲਦੀ ਹੈ। ਕੀ ਇਹ ਉਸ ਤੇ ਬੋਝ ਨਹੀਂ? ਗਰੀਬ ਹਾਹਾਕਾਰ ਕਰ ਰਹੇ ਹਨ। ਆਪਾਂ ਸਰਪਲਸ ਬਿਜਲੀ ਦੀ ਗੱਲ ਕਰੀ ਜਾਂਦੇ ਹਾਂ ਪਰ ਦੂਜੇ ਪਾਸੇ ਉਸ ਦੀ ਜੇਬ ਵਿੱਚ ਹੀ ਹੱਥ ਪਾਈ ਜਾਂਦੇ ਹਾਂ। That is not enough. ਅੱਗੇ ਕੀ ਕਹਿੰਦੇ ਹਨ ਕਿ ਬਿਜਲੀ ਦਾ ਬਿਲ 45 ਦਿਨਾਂ ਦਾ ਪਹਿਲਾਂ ਜਮ੍ਹਾਂ ਕਰਵਾਓ। ਮੈਨੂੰ ਲੁਧਿਆਣੇ ਜਾਣਾ ਪੈ ਗਿਆ। ਉਥੇ ਸਮਾਲ ਸਕੇਲ ਇੰਡਸਟਰੀ ਅਤੇ ਮੀਡੀਅਮ ਸਕੇਲ ਇੰਡਸਟਰੀ ਵਾਲਿਆਂ ਨੇ ਮੈਨੂੰ ਬਿਜਲੀ ਦੇ ਬਿਲ ਦਿੱਤੇ ਅਤੇ ਕਹਿਣ ਲੱਗੇ ਕਿ ਸਾਡੇ ਤੋਂ ਇਹ ਏ.ਸੀ.ਡੀ. ਜਮ੍ਹਾਂ ਕਰਵਾ ਰਹੇ ਹਨ। ਪਹਿਲਾਂ ਤਾਂ ਮੈਨੂੰ ਸਮਝਣਾ ਪਿਆ ਕਿ ਇਹ ਏ.ਸੀ.ਡੀ. ਹੈ ਕੀ? ਕਹਿਣ ਲੱਗੇ ਕਿ ਇਹ Advance Consumption Deposit ਹੁੰਦਾ ਹੈ। ਕਹਿਣ ਦਾ ਭਾਵ everything is in advance. ਤੁਸੀਂ ਹਰੇਕ ਚੀਜ਼ ਪਹਿਲਾਂ ਭਾਲਦੇ ਹੋ, ਗਰੀਬ ਨੂੰ ਰਾਹਤ ਦੇਣ ਦੀ ਗੱਲ ਕਿਉਂ ਨਹੀਂ ਕਰਦੇ? ਮੈਂ ਤਾਂ ਇਹ ਵੀ ਲਿਖ ਕੇ ਦਿੱਤਾ ਸੀ ਕਿ ਇਲੈਕਟ੍ਰੀਸਿਟੀ ਬਿੱਲਾਂ ਤੇ ਵੀ ਡਿਸਕਸ਼ਨ ਕਰਵਾ ਲਓ, ਇਸੇ ਕਰਕੇ ਮੈਂ ਬਿਲਾਂ ਦਾ ਪੁਲੰਦਾ ਲਈ ਫਿਰਦਾ ਹਾਂ। ਅਜਿਹੀਆਂ ਗੱਲਾਂ ਨੂੰ ਆਪਾਂ ਸੁਧਾਰੀਏ। ਡੀਜ਼ਲ ਜਾਂ ਪੈਟਰੋਲੀਅਮ ਪ੍ਰੋਡਕਟਸ are beyond our reach and what should be done here. ਆਪਾਂ ਗਰੀਬਾਂ ਦੀ ਗੱਲ ਕਰੀਏ, ਉਨ੍ਹਾਂ ਲਈ ਕੀ ਕਰ ਸਕਦੇ ਹਾਂ ਜਾਂ ਉਨ੍ਹਾਂ ਨੂੰ ਰੁਜ਼ਗਾਰ ਦੇਣ ਦੀ ਗੱਲ ਕਰੀਏ।

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ) ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ :** ਉਨ੍ਹਾਂ ਨੂੰ ਕਨਕਲੂਡ ਕਰਨ ਦਿਓ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਸਪੀਕਰ ਸਾਹਿਬ, ਦਿੱਲੀ ਦੀ ਮੁੱਖ ਮੰਤਰੀ ਸਾਹਿਬ ਨੇ ਮੁਨਾਫਾਖੋਰਾਂ ਅਤੇ ਜਮ੍ਹਾਂਖੋਰਾਂ ਨੂੰ ਅਪੀਲ ਕੀਤੀ ਕਿ ਮਹਿੰਗਾਈ ਤੁਹਾਡੇ ਕਰਕੇ ਹੋ ਰਹੀ ਹੈ। ਕੀ ਜਾਖੜ ਸਾਹਿਬ ਮੈਨੂੰ ਦੱਸਣਗੇ ਕਿ ਮੁਨਾਫਾਖੋਰ ਅਤੇ ਜਮ੍ਹਾਂਖੋਰ ਕੌਣ ਹਨ ਅਤੇ ਉਨ੍ਹਾਂ ਨੂੰ ਨਕੇਲ ਕਿਸ ਨੇ ਪਾਉਣੀ ਸੀ ਤੇ ਕੌਣ ਨਹੀਂ ਪਾ ਰਿਹਾ?

**ਮਾਨਯੋਗ ਸਪੀਕਰ :** ਤੁਸੀਂ ਬੈਠੋ, ਪਲੀਜ਼।ਜਾਖੜ ਸਾਹਿਬ, ਤੁਸੀਂ ਕੰਟੀਨਿਊ ਕਰੋ।

**ਸ੍ਰੀ ਸੁਨੀਲ ਜਾਖੜ :** ਪਲੀਜ਼, ਕੋਈ ਛੀਂਟਾਂਕਸ਼ੀ ਨਹੀਂ। ਮੁੜ ਕੇ ਅਸੀਂ ਉਸੇ ਗੱਲ ਤੇ ਆ ਗਏ ਹਾਂ। ਮੈਂ ਰੁਜ਼ਗਾਰ ਦੇਣ ਦੀ ਜਿਹੜੀ ਗੱਲ ਕਰ ਰਿਹਾ ਸੀ, ਤੁਸੀਂ ਕਿਹਾ ਸੀ ਕਿ ਅਸੀਂ ਰੁਜ਼ਗਾਰ ਦੇਵਾਂਗੇ। ਇਸ ਵਾਸਤੇ ਸੈਂਟਰ ਸਰਕਾਰ ਦੀ ਇੱਕ ਸਕੀਮ ਸਵੈ ਰੁਜ਼ਗਾਰ ਯੋਜਨਾ ਆਈ ਸੀ। ਜਿਸ ਰਾਹੀਂ ਬੱਚਿਆਂ ਨੂੰ ਟਰੇਨਿੰਗ ਦਿੰਦੇ ਹਨ, ਬੱਚੀਆਂ ਨੂੰ ਸਿਲਾਈ ਵਾਸਤੇ ਮਸ਼ੀਨਾਂ ਦਿੰਦੇ ਹਨ। ਤੁਸੀਂ ਦੇਖੋ, ਕਿੰਨੀ ਅਨਫਾਰਚੂਨੇਟ ਗੱਲ ਹੈ ਕਿ ਸਾਲ

[ ਸ਼੍ਰੀ ਸੁਨੀਲ ਜਾਖੜ ]

2011-12 ਵਿੱਚ ਪੰਜਾਬ ਸਰਕਾਰ ਕੋਲ 22 ਕਰੋੜ 50 ਲੱਖ ਰੁਪਿਆ ਆਇਆ ਸੀ ਪਰ ਉਸ ਅਮਾਊਂਟ ਨੂੰ ਵਰਤਿਆ ਨਹੀਂ ਗਿਆ। ਕੈਂਪ ਨਹੀਂ ਲਗਾਏ ਗਏ, ਬੱਚੀਆਂ ਨੂੰ ਮਸ਼ੀਨਾਂ ਨਹੀਂ ਵੰਡੀਆਂ ਗਈਆਂ ਤਾਂ ਕਿ ਉਹ ਸਿਖਲਾਈ ਲੈ ਲੈਣ। ਮੈਂ ਜ਼ਰੂਰ ਤਰਲਾ ਮਾਰ ਦੋ-ਚਾਰ ਕੈਂਪ ਅਬੋਹਰ ਲੈ ਕੇ ਗਿਆ। ਕਹਿੰਦੇ ਕਿ ਪੈਸੇ ਤਾਂ ਕਾਫ਼ੀ ਪਏ ਹਨ, ਦੇਖ ਲਵੋ ਹੋਰ ਕਿਤੇ ਕੈਂਪ ਲਗਵਾਉਣਾ ਹੈ। ਮੈਂ ਇਸ ਕਰਕੇ ਤੁਹਾਨੂੰ ਦਸ ਰਿਹਾ ਹਾਂ ਕਿਉਂਕਿ ਤੁਹਾਡੀ ਸਰਕਾਰ ਹੈ, why don't you utilise whatever is with us. ਜਿਹੜਾ ਪੈਸਾ ਸਟੇਟ ਨੂੰ ਕੇਂਦਰ ਸਰਕਾਰ ਤੋਂ ਮਿਲਦਾ ਹੈ ਉਹ ਤਾਂ ਅਸੀਂ ਇਸਤੇਮਾਲ ਨਹੀਂ ਕਰ ਸਕਦੇ ਜੋ ਕਿ ਤੁਸੀਂ ਕਰ ਸਕਦੇ ਹੋ।

ਮਹਿੰਗਾਈ ਵਾਸਤੇ ਜੇਕਰ ਤੁਸੀਂ ਵਾਕਈ ਚਿੰਤਤ ਹੋ ਤਾਂ ਸਭ ਤੋਂ ਪਹਿਲਾਂ ਇਹ ਦੇਖੋ ਕਿ ਪੈਟਰੋਲ ਕੌਣ ਇਸਤੇਮਾਲ ਕਰਦਾ ਹੈ? ਜਿਹੜਾ ਔਡੀ ਲਈ ਫਿਰਦਾ ਹੈ, ਮਰਸੀਡੀਜ਼ ਲਈ ਫਿਰਦਾ ਹੈ, ਉਸ ਨੂੰ ਤਾਂ ਕੋਈ ਫਰਕ ਨਹੀਂ ਪੈਂਦਾ, ਭਾਵੇਂ 100/- ਰੁਪਏ ਲੀਟਰ ਕਰ ਦਿਉ ਤਾਂ ਵੀ ਉਸ ਨੇ ਪਵਾ ਲੈਣਾ ਹੈ। ਜਿਹੜਾ ਸਕੂਟਰ, ਮੋਟਰ ਸਾਈਕਲ ਵਾਲਾ ਹੈ, ਇੰਪਲਾਈ ਹੈ, ਉਸ ਤੇ ਡਾਇਰੈਕਟ ਇੰਪੈਕਟ ਪੈਣਾ ਹੈ। ਇਹ ਕਿੰਨੇ ਰੁਪਏ ਦਾ ਫਰਕ ਹੈ, ਇਹ ਮੰਤਰੀ ਸਾਹਿਬ ਬਿਹਤਰ ਦੱਸ ਦੇਣਗੇ। ਇਸ ਦੀ ਲਿਸਟ ਤਾਂ ਮੈਂ ਵੀ ਲਈ ਫਿਰਦਾ ਹਾਂ ਕਿ ਅਜਿਹੇ ਇੱਧਰ ਕਿੰਨੇ ਹੈ, ਉਧਰ ਕਿੰਨੇ ਹੈ, but that is not besides the points whereas the Idea is that ਵੈਟ ਨੂੰ ਘੱਟ ਕਰਕੇ ਮਿਡਲ ਕਲਾਸ ਵਾਲੇ ਨੂੰ ਰਾਹਤ ਦਿਉ। ਇੱਕ ਹੋਰ ਕੰਮ ਜਿਹੜਾ ਤੁਸੀਂ ਕਰ ਸਕਦੇ ਹੋ ਉਹ ਇਹ ਹੈ ਕਿ ਪੈਨਸ਼ਨ ਨੂੰ 250/- ਤੋਂ 500/- ਕਰਨ ਵਾਲੇ ਸੀ, ਜੇ ਇਹ ਲਾਗੂ ਕਰ ਦਿਉ ਤਾਂ ਮੈਂ ਤੁਹਾਨੂੰ ਸ਼ਾਬਾਸ਼ੀ ਦੇਵਾਂਗਾ। ਇਸ ਨਾਲ ਮਹਿੰਗਾਈ ਬਿਲਕੁਲ ਘੱਟ ਜਾਵੇਗੀ। ਥੈਂਕ ਯੂ, ਸਪੀਕਰ ਸਾਹਿਬ। (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ :** ਜਥੇਦਾਰ ਤੋਤਾ ਸਿੰਘ ਜੀ, ਤੁਹਾਡੇ ਕੋਲ ਸਿਰਫ 4 ਮਿੰਟ ਹਨ।

**ਸਰਦਾਰ ਤੋਤਾ ਸਿੰਘ (ਧਰਮਕੋਟ) :** ਮਾਨਯੋਗ ਸਪੀਕਰ ਸਾਹਿਬ, ਮੈਂ ਹੈਰਾਨ ਹਾਂ ਕਿ ਕੱਲ੍ਹ ਰੇਤੇ ਤੇ ਗੱਲ ਹੋਈ ਤਾਂ ਵੀ ਸਿਰਫ਼ 4 ਮਿੰਟ, ਇੰਨੇ ਕੁ ਸਮੇਂ ਵਿੱਚ ਮੈਂ ਆਪਣੀ ਗੱਲ ਕਿਸ ਤਰ੍ਹਾਂ ਕਹਿ ਸਕਾਂਗਾ। ਦੂਜੇ ਮੈਂਬਰ 20 ਮਿੰਟ, ਅੱਧਾ ਘੰਟਾ ਬੋਲ ਗਏ ਹਨ।

**ਮਾਨਯੋਗ ਸਪੀਕਰ :** ਜਥੇਦਾਰ ਤੋਤਾ ਸਿੰਘ ਜੀ, ਆਪਾਂ ਪਾਰਟੀ ਨੂੰ ਟਾਈਮ ਅਲਾਟ ਕੀਤਾ ਹੈ।

**ਸਰਦਾਰ ਤੋਤਾ ਸਿੰਘ :** ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਮਹਿੰਗਾਈ ਦੇ ਮੁੱਦੇ ਉਤੇ ਬੋਲਣ ਦਾ ਸਮਾਂ ਦਿੱਤਾ ਹੈ ਪਰ ਮੇਰੀ ਬੇਨਤੀ ਹੈ ਕਿ ਮੈਂ ਜੋ ਕੱਲ੍ਹ ਦਾ ** ** ਦੇਖ ਰਿਹਾ ਹਾਂ, ਚਾਹੇ ਰੇਤੇ-ਬਜਰੀ ਦੀ ਗੱਲ ਸੀ. ਬਗੈਰ ਮਿਹਣੋ-ਮਿਹਣੀ ਦੇ ਹੋਰ ਕੋਈ ਗੱਲ ਨਹੀਂ ਨਿਕਲੀ ਅਤੇ ਅੱਜ ਵੀ ਮਿਹਣੋ-ਮਿਹਣੀ ਤੋਂ ਬਗੈਰ ਕੋਈ ਗੱਲ ਨਹੀਂ

**Expunged as ordered by the Chair

ਨਿਕਲੀ। ਮੈਨੂੰ ਇਸ ਗੱਲ ਦਾ ਦੁੱਖ ਹੈ। ਲੋਕਾਂ ਨੇ ਸਾਨੂੰ ਚੁਣ ਕੇ ਭੇਜਿਆ ਹੈ। ਉਹ ਸਾਨੂੰ ਦੇਖ ਰਹੇ ਹਨ, ਇੱਕ-ਇੱਕ ਗੱਲ ਸੁਣ ਰਹੇ ਹਨ ਕਿ ਅਸੀਂ ** ** ਕੀ ਕਰ ਰਹੇ ਹਾਂ। ਇੱਥੇ ਮਿਹਣਿਆਂ ਦਾ ਕੀ ਕੰਮ ਹੈ, ਆਪਾਂ ਤਾਂ ਸੁਝਾਅ ਦੇਣੇ ਹਨ। ਵਿਰਸਾ ਸਿੰਘ ਨੇ ਮਹਿੰਗਾਈ ਤੇ ਮਤਾ ਲਿਆਂਦਾ ਹੈ ਕਿ ਸੈਂਟਰ ਨੂੰ ਸੁਝਾਅ ਦੇਈਏ, ਉਸ ਨੂੰ ਕਹੀਏ ਕਿ ਮਹਿੰਗਾਈ ਬਹੁਤ ਹੋ ਗਈ ਹੈ ਅਤੇ ਇਸ ਨਾਲ ਹਿੰਦੁਸਤਾਨ ਦੇ ਲੋਕ ਬਹੁਤ ਦੁਖੀ ਹਨ। ਇਸ ਤੇ ਆਪਾਂ ਆਪਣੀ ਰਾਏ ਦੇਣੀ ਹੈ ਕਿ ਇਸ ਵਿੱਚ ਕਿਹੜੇ ਕਾਰਨਾਂ ਕਰਕੇ ਮਹਿੰਗਾਈ ਆਈ ਹੈ ਅਤੇ ਘੱਟ ਕਿਵੇਂ ਸਕਦੀ ਹੈ। ਆਪਾਂ ਆਪਣੇ ਵਿਚਾਰ ਸੈਂਟਰ ਨੂੰ ਭੇਜਣੇ ਹਨ ਕਿ ਇਸ ਤੇ ਅਮਲ ਕਰੋ, ਇਹ ਸਾਡੀ ਸੋਚ ਹੈ। ਸੋ, ਇਸ ਗੱਲ ਤੇ ਪਹਿਰਾ ਦੇਣ ਦਾ ਆਪਣਾ ਫਰਜ਼ ਬਣਦਾ ਹੈ। ਉਸ ਲਈ ਮੇਰੀ ਬੇਨਤੀ ਹੈ, ਸਭ ਤੋਂ ਪਹਿਲਾਂ ਗੰਢਿਆਂ ਦੀ ਗੱਲ ਆ ਗਈ। ਅੱਜ ਡੱਬਾ ਪੇਸ਼ ਕੀਤਾ। ਇਹ ਵੀ ਬਥੇਰੇ ਗਲ ਵਿੱਚ ਪਾ ਕੇ, ਥਾਲੀਆਂ ਵਿੱਚ ਪਾ ਕੇ ਜਲੰਧਰ ਨੱਚਦੇ ਰਹੇ ਹਨ। ਇਸ ਲਈ ਮੇਰਾ ਕਹਿਣ ਦਾ ਭਾਵ ਹੈ ਕਿ ਇਹ ਤਾਂ ਆਪਣੀ ਆਦਤ ਹੀ ਬਣ ਗਈ ਹੈ।

**ਮਾਨਯੋਗ ਸਪੀਕਰ :** ** ** ਲਫਜ਼ ਐਕਸਪੰਜ ਕੀਤਾ ਜਾਂਦਾ ਹੈ।

**ਸਰਦਾਰ ਤੋਤਾ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਇੱਕ ਰਿਕੁਐਸਟ ਹੈ, ਕੀ ਕਦੇ ਇਸ ਬਾਰੇ ਸੋਚਿਆ ਹੈ ਕਿ ਹਿੰਦੁਸਤਾਨ ਦੇ 28 ਸੂਬਿਆਂ ਵਿੱਚੋਂ ਮਹਾਰਾਸ਼ਟਰ ਵਿੱਚ ਸਭ ਤੋਂ ਵੱਧ ਗੰਢੇ ਪੈਦਾ ਹੁੰਦੇ ਹਨ ਪਰ ਇਸ ਵਾਰ ਉਥੇ ਘੱਟ ਪੈਦਾ ਹੋਣ ਦਾ ਕਾਰਨ ਕੀ ਬਣਿਆ? ਜਿਹੜਾ ਗੰਢਾ ਹੈ ਇਹ ਇੱਕ ਏਕੜ ਵਿੱਚ ਘੱਟੋ-ਘੱਟ 6 ਬੋਰੀਆਂ ਡੀ.ਏ.ਪੀ. ਦੀਆਂ ਭਾਲਦਾ ਹੈ ਤਾਂ ਜਾ ਕੇ 150 ਕੁਇੰਟਲ ਹੁੰਦਾ ਹੈ। ਅੱਜ ਡੀ.ਏ.ਪੀ. ਖਾਦ ਦੀ ਬੋਰੀ 1200/- ਰੁਪਏ ਦੀ ਮਿਲਦੀ ਹੈ। 7200/- ਰੁਪਏ ਦੀ ਡੀ.ਏ.ਪੀ. ਖਾਦ ਕਿਹੜਾ ਗਰੀਬ ਬੰਦਾ ਆਪਣੇ ਖੇਤਾਂ ਵਿੱਚ ਪਾ ਦੇਵੇਗਾ ਜੀ। ਫਿਰ ਝਾੜ 150 ਕੁਇੰਟਲ ਨਿਕਲਣਾ ਸੀ।

ਡੀ.ਏ.ਪੀ. ਖਾਦ ਇਸ ਕਰਕੇ ਮਹਿੰਗੀ ਹੈ ਕਿਉਂਕਿ ਇਹ ਬਾਹਰੋਂ ਇੰਪੋਰਟ ਹੁੰਦੀ ਹੈ, ਹਿੰਦੁਸਤਾਨ ਵਿੱਚ ਨਹੀਂ ਬਣਦੀ। ਜਾਖੜ ਸਾਹਿਬ ਨੂੰ ਪਤਾ ਹੈ ਕਿਉਂਕਿ ਇਹ ਇਸ ਸੈਕਟਰ ਵਿੱਚ ਰਹੇ ਹਨ। ਇਸ ਲਈ ਮੇਰਾ ਕਹਿਣ ਤੋਂ ਭਾਵ ਹੈ ਕਿ ਇੰਪੋਰਟ ਹੋਣ ਕਰਕੇ ਇਸ ਦੇ ਭਾਅ ਵੱਧ ਗਏ ਹਨ ਅਤੇ ਸਬਸਿਡੀ ਵੀ ਖਤਮ ਕਰ ਦਿੱਤੀ ਗਈ ਹੈ। ਉਸ ਦਾ ਸਿੱਟਾ ਇਹ ਨਿਕਲਿਆ ਕਿ ਜਿੱਥੇ ਕਿਸਾਨ ਨੇ 6 ਬੋਰੀਆਂ ਖਾਦ ਪਾਉਣੀਆਂ ਸਨ ਉਥੇ 2-3 ਬੋਰੀਆਂ ਪਾਉਣ ਲੱਗ ਗਏ। ਜਿਸ ਨਾਲ ਗੰਢਿਆਂ ਦਾ ਝਾੜ ਘੱਟ ਗਿਆ। ਨਾਸਿਕ ਮੰਡੀ ਵਿੱਚ ਕਿਸਾਨ ਨੇ ਗੰਢਾ 30/- ਰੁਪਏ ਕਿਲੋ ਨੂੰ ਵੇਚਿਆ ਹੈ। ਦੂਸਰਾ ਕਾਰਨ ਹੈ ਕਿ ਵਿਚੋਲੇ ਖਾਂਦੇ ਹਨ। ਉਨ੍ਹਾਂ ਨੂੰ ਸੈਂਟਰ ਸਰਕਾਰ ਰੋਕੇ। ਇਹ ਸੈਂਟਰ ਸਰਕਾਰ ਦਾ ਕੰਮ ਹੈ ਕਿ ਉਹ ਇਸ ਸਿਸਟਮ ਨੂੰ ਠੀਕ ਕਰੇ। ਸਿਸਟਮ ਕਿਵੇਂ ਠੀਕ ਹੋਵੇਗਾ? ਗੰਢਿਆਂ ਦੀ ਮਿਨੀਮਮ ਸਪੋਰਟ ਪ੍ਰਾਈਸ ਮਿੱਥਣੀ ਚਾਹੀਦੀ ਹੈ। 30/- ਰੁਪਏ ਕਿਲੋ ਦੇ ਰੇਟ ਨੂੰ ਨਾਸਿਕ ਦੀ ਮੰਡੀ ਵਿੱਚ ਵਿਕੇ ਹਨ, ਮੈਂ ਉਥੋਂ ਦਾ ਸਾਰਾ ਰਿਕਾਰਡ ਮੰਗਵਾਇਆ ਹੈ। ਜਿਸ ਕਿਸਾਨ

**Expunged as ordered by the Chair.

[ ਸਰਦਾਰ ਤੋਤਾ ਸਿੰਘ ]

ਨੇ ਪੁੱਟ ਕੇ ਵੇਚਣੇ ਸੀ ਉਸ ਨੇ ਲੇਬਰ ਵੀ ਦਿੱਤੀ, ਡੀ.ਏ.ਪੀ. ਵੀ ਪਾਇਆ, ਡੀਜ਼ਲ ਵੀ ਫੂਕਿਆ, ਉਸ ਨੂੰ ਪ੍ਰਤੀ ਕਿਲੋ ਪਿੱਛੇ 30/- ਰੁਪਏ ਮਿਲੇ ਅਤੇ ਅੱਜ ਇਹ 80/-, 90/- ਅਤੇ 100/- ਰੁਪਏ ਕਿਲੋ ਵਿਕ ਰਹੇ ਹਨ। ਇਸ ਦਾ ਕਾਰਨ ਕੀ ਹੈ? ਕਾਰਨ ਇਹ ਹੈ ਕਿ ਸਿਸਟਮ ਗਲਤ ਹੈ। ਮਿਨੀਮਮ ਸਪੋਰਟ ਪ੍ਰਾਈਸ ਫਿਕਸ ਹੋਣੀ ਚਾਹੀਦੀ ਹੈ।

ਮੈਨੂੰ ਯਾਦ ਹੈ, ਅਕਾਲੀ ਦਲ ਨੇ 1967 ਵਿੱਚ ਫਰੰਟ ਦੀ ਸਰਕਾਰ ਬਣਾਈ ਸੀ। ਸਾਨੂੰ ਯਾਦ ਹੈ ਕਿਵੇਂ ਬੱਸ ਤੇ ਲਿਆ ਕੇ 53 ਬੰਦਿਆਂ ਨੇ 6 ਪਾਰਟੀਆਂ ਨੂੰ ਇਕੱਠੇ ਕਰਕੇ ਫਰੰਟ ਦੀ ਸਰਕਾਰ ਬਣਾਈ ਸੀ। ਗਵਰਨਰ ਦੇ ਦਫ਼ਤਰ ਅੱਗੇ ਦੋ-ਤਿੰਨ ਮਹੀਨੇ ਧਰਨਾ ਮਾਰਿਆ ਸੀ। ਸੱਤਪਾਲ ਡਾਂਗ ਨੂੰ ਫੂਡ ਮਨਿਸਟਰ ਬਣਾਇਆ ਗਿਆ ਸੀ। ਦੇਸ਼ ਪੀ.ਬੀ. 18 ਅਮਰੀਕਾ ਤੋਂ ਮੰਗਵਾਉਂਦਾ ਸੀ। ਇੱਥੇ ਕਿਸੇ ਨੂੰ ਕਣਕ ਮਿਲਦੀ ਨਹੀਂ ਹੁੰਦੀ ਸੀ, ਕਿਸੇ ਨੂੰ ਆਟਾ ਨਹੀਂ ਮਿਲਦਾ ਸੀ? ਉਹ ਪਹਿਲੀ ਸਰਕਾਰ ਸੀ ਜਿਸ ਨੇ ਕਣਕ ਦਾ ਭਾਅ 76/- ਰੁਪਏ ਮਿੱਥਿਆ ਸੀ ਤਾਂ ਲੋਕ ਕਣਕ ਬੀਜਣ ਵਾਲੇ ਪਾਸੇ ਤੁਰੇ। ਇਸ ਲਈ ਮੇਰਾ ਕਹਿਣ ਤੋਂ ਭਾਵ ਇਹ ਹੈ ਕਿ ਮਿਨੀਮਮ ਸਪੋਰਟ ਪ੍ਰਾਈਸ ਨੀਯਤ ਹੋਣ ਤੋਂ ਬਾਅਦ ਕਿਸਾਨਾਂ ਨੇ ਕਣਕ ਪੈਦਾ ਕਰਨੀ ਸ਼ੁਰੂ ਕੀਤੀ। ਸੈਂਟਰ ਸਰਕਾਰ ਮਿਨੀਮਮ ਸਪੋਰਟ ਪ੍ਰਾਈਸ ਮਿੱਥ ਦੇਵੇ ਕਿ ਅਸੀਂ 40/- ਰੁਪਏ ਕਿਲੋ ਪਿਆਜ਼ ਖਰੀਦਿਆ ਕਰਾਂਗੇ, ਜੇਕਰ ਕਦੇ ਹਿੰਦੁਸਤਾਨ ਵਿੱਚ ਪਿਆਜ਼ਾਂ ਦੀ ਘਾਟ ਪੈ ਜਾਵੇ ਤਾਂ ਕਹਿ ਦਿਉ। ਜਾਖੜ ਸਾਹਿਬ, ਤੁਸੀਂ ਬੜੇ ਸਤਿਕਾਰਯੋਗ ਹੋ, ਪਰ ਮਿਹਣੋ-ਮਿਹਣੀ ਦੀ ਬਜਾਏ ਆਪਾਂ ਸਿੱਧਾ ਸੈਂਟਰ ਸਰਕਾਰ ਕੋਲ ਜਾ ਕੇ ਕਹੀਏ, ਚਾਹੇ ਉਥੇ ਐਨ.ਡੀ.ਏ. ਦੀ ਸਰਕਾਰ ਆ ਜਾਂਦੀ ਹੈ ਕਿ ਜਦੋਂ ਤੱਕ ਸਾਰਾ ਸਿਸਟਮ ਠੀਕ ਨਹੀਂ ਹੋ ਜਾਂਦਾ, ਕਿਸਾਨਾਂ ਦੀ ਇਹ ਲੁੱਟ ਨਹੀਂ ਹਟਣੀ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਪਹਿਲਾਂ ਕਿਸਾਨ ਲੁੱਟਿਆ ਜਾਂਦਾ ਹੈ ਅਤੇ ਫਿਰ ਖਾਣ ਵਾਲਾ ਲੁੱਟਿਆ ਜਾਂਦਾ ਹੈ। ਇੱਕ ਸਿਸਟਮ ਬਣਾਉਣਾ ਪਵੇਗਾ ਕਿ ਵਿਚੋਲਿਆਂ ਨੂੰ ਖਤਮ ਕਿਵੇਂ ਕਰਨਾ ਹੈ। ਜੇ ਸਰਕਾਰ ਨੇ ਕਣਕ ਦੀ ਸਰਕਾਰੀ ਖਰੀਦ ਸ਼ੁਰੂ ਕੀਤੀ ਹੈ, ਚੌਲਾਂ ਦੀ ਖਰੀਦ ਸ਼ੁਰੂ ਕੀਤੀ ਹੈ ਤਾਂ ਉਸ ਨਾਲ ਹਿੰਦੁਸਤਾਨ ਵਿੱਚ ਇਨ੍ਹਾਂ ਫ਼ਸਲਾਂ ਦੀ ਪੈਦਾਵਾਰ ਵਧੀ ਹੈ।

ਸਪੀਕਰ ਸਾਹਿਬ, ਦੂਸਰਾ ਜਿਹੜਾ ਮੈਨੂੰ ਖਦਸ਼ਾ ਹੈ ਉਹ ਇਹ ਹੈ ਕਿ ਮਹਿੰਗਾਈ ਹੋਰ ਵਧਣੀ ਹੈ। ਉਸ ਦਾ ਕਾਰਨ ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ ਆਪ ਪਬਲਿਕ ਸੈਕਟਰ ਵਿੱਚ ਰਹੇ ਹੋ। ਹਿੰਦੁਸਤਾਨ ਵਿੱਚ ਸਭ ਤੋਂ ਵੱਧ ਯੂਰੀਆ ਨੈਸ਼ਨਲ ਫਰਟੀਲਾਈਜ਼ਰਜ਼ ਪੈਦਾ ਕਰਦਾ ਹੈ। ਥੋੜ੍ਹਾ ਜਿਹਾ ਬਾਹਰੋਂ ਮੰਗਵਾਉਂਦੇ ਹਾਂ। ਬਹੁਤਾ ਹਿੱਸਾ ਅਸੀਂ ਇੱਥੇ ਪੈਦਾ ਕਰਦੇ ਹਾਂ। ਮੇਰੇ ਸੋਰਸਿਜ਼ ਤੋਂ ਪਤਾ ਲੱਗਿਆ ਹੈ ਕਿ ਨੈਸ਼ਨਲ ਫਰਟੀਲਾਈਜ਼ਰਜ਼ ਵਾਲਿਆਂ ਨੂੰ ਤਿੰਨ ਮਹੀਨਿਆਂ ਤੋਂ ਸਬਸਿਡੀ ਨਹੀਂ ਮਿਲੀ। ਜਦੋਂ ਉਨ੍ਹਾਂ ਨੂੰ ਸਬਸਿਡੀ ਨਹੀਂ ਮਿਲੀ, ਉਸ ਦਾ ਸਿੱਟਾ ਇਹ ਨਿਕਲਿਆ ਕਿ ਯੂਰੀਆ ਘੱਟ ਪੈਦਾ ਹੋਇਆ। ਜਿਸ ਕਾਰਨ ਕਿਸਾਨ ਨੂੰ ਯੂਰੀਏ ਦੀ ਵੀ ਤੰਗੀ ਹੋਈ ਹੈ ਜਿਵੇਂ ਡੀ.ਏ.ਪੀ. ਦੀ ਤੰਗੀ ਹੋਈ ਹੈ। ਇਸ ਲਈ ਮੇਰਾ ਕਹਿਣ ਤੋਂ ਭਾਵ ਇਹ ਹੈ ਕਿ ਜੇ ਤੁਸੀਂ ਮਹਿੰਗਾਈ ਘਟਾਉਣੀ ਹੈ ਤਾਂ ਸਬਸਿਡੀ ਨੂੰ ਜਾਰੀ ਰੱਖਿਆ ਜਾਵੇ। ਮਹਿੰਗਾਈ ਤਾਂ ਘਟੇਗੀ ਜੇਕਰ ਪੈਦਾਵਾਰ ਵਧੇਗੀ।

ਦੂਸਰੀ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਥੇ ਰੇਤਾ-ਬਜਰੀ ਬਾਰੇ ਕੁਝ ਗੱਲਾਂ ਕੀਤੀਆਂ ਗਈਆਂ ਹਨ। ਮੈਂ ਇਸ ਬਾਰੇ ਤੁਹਾਨੂੰ ਇਹ ਰਾਏ ਦੇਣਾ ਚਾਹੁੰਦਾ ਹਾਂ ਕਿ ਇਸ ਮਸਲੇ ਤੇ ਆਪਾਂ ਇਕ ਦੂਜੇ ਨੂੰ ਮਿਹਣੇ ਨਾ ਦੇਈਏ। ਅਸੀਂ ਕੱਲ੍ਹ ਸਾਰਿਆਂ ਨੇ ਇੱਥੇ ਇਸ ਗੱਲ ਤੇ ਜ਼ੋਰ ਦਿੱਤਾ ਸੀ ਕਿ ਕੇਂਦਰ ਸਾਨੂੰ ਪ੍ਰਵਾਨਗੀ ਨਹੀਂ ਦਿੰਦਾ ਪਰ ਸਾਨੂੰ ਸੂਬੇ ਦੇ ਮੁੱਖ ਮੰਤਰੀ ਤੇ ਭਰੋਸਾ ਕਰਨਾ ਪਵੇਗਾ। ਉਨ੍ਹਾਂ ਨੇ ਕਿਹਾ ਸੀ ਕਿ ਮੈਂ ੪ ਵਾਰੀ ਦਿੱਲੀ ਗਿਆ ਸੀ। ਮੈਂ ਮਨਿਸਟਰ ਸਾਹਿਬ ਦੇ ਕਮਰੇ ਵਿੱਚ ਵੀ ਗਿਆ ਲੇਕਿਨ ਮੈਨੂੰ ਪ੍ਰਵਾਨਗੀ ਨਹੀਂ ਦਿੱਤੀ ਗਈ। ਤੁਸੀਂ ਕਾਂਗਰਸੀ ਵੀਰਾਂ ਨੇ ਕਿਹਾ ਸੀ ਕਿ ਸਾਡੀ ਜ਼ਿੰਮੇਵਾਰੀ ਹੈ ਪਰੰਤੂ ਸਾਡੇ ਮੁੱਖ ਮੰਤਰੀ ਜੀ ਨਾਲ ਕੇਂਦਰ ਵਾਲਿਆਂ ਨੇ ਬਹੁਤ ਮਾੜੀ ਕੀਤੀ। ਉਹ ੪ ਵਾਰੀ ਦਿੱਲੀ ਗਏ ਸਨ। ੪ ਵਾਰੀ ਜਾਣ ਦੇ ਬਾਵਜੂਦ ਵੀ ਕੇਂਦਰ ਦੀ ਸਰਕਾਰ ਉਨ੍ਹਾਂ ਨੂੰ ਖੱਡਾਂ ਦੀ ਬੋਲੀ ਕਰਨ ਦੀ ਪ੍ਰਵਾਨਗੀ ਨਾ ਦੇਵੇ। ਤੁਸੀਂ ਦੱਸੋ (ਆਪੋਜ਼ੀਸ਼ਨ ਪਾਰਟੀ) ਇਸ ਨਾਲ ਸਾਡੀ ਕਿਹੜੀ ਅਣਖ ਰਹਿ ਗਈ? (ਵਿਘਨ) ਸੋ, ਇਸ ਵਾਸਤੇ ਸਾਨੂੰ ਹੁਣ ਪ੍ਰਾਈਮ ਮਨਿਸਟਰ ਕੋਲ ਜਾ ਕੇ ਆਰਡੀਨੈਂਸ ਜਾਰੀ ਕਰਵਾਉਣਾ ਚਾਹੀਦਾ ਹੈ ਕਿ ਰੇਤੇ-ਬਜਰੀ ਨੂੰ ਸਟੇਟ ਸਬਜੈਕਟ ਬਣਾਇਆ ਜਾਵੇ।

**ਮਾਨਯੋਗ ਸਪੀਕਰ :** ਹੁਣ ਸ੍ਰੀ ਅਸ਼ਵਨੀ ਕੁਮਾਰ ਜੀ ਬੋਲਣਗੇ।

**ਸ੍ਰੀ ਅਸ਼ਵਨੀ ਕੁਮਾਰ ਸ਼ਰਮਾ (ਪਠਾਨਕੋਟ) :** ਸਪੀਕਰ ਸਾਹਿਬ, ਮੈਂ ਆਪ ਜੀ ਦਾ ਅਤਿ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਕੀਮਤਾਂ ਦੇ ਵਾਧੇ ਸਬੰਧੀ ਵਿਸ਼ੇ ਤੇ ਬੋਲਣ ਲਈ ਮੌਕਾ ਦਿੱਤਾ ਹੈ। ਬੜੇ ਅਫ਼ਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਮਹਿੰਗਾਈ ਜਿਹੜੀ ਕਿ ਰਾਸ਼ਟਰ ਦਾ ਮੁੱਦਾ ਸੀ ਉਸ ਨੂੰ ਵਿਰੋਧੀ ਧੜੇ ਵਾਲਿਆਂ ਨੇ ਅੱਜ ਪੰਜਾਬ ਤੱਕ ਹੀ ਸੀਮਤ ਕਰਕੇ ਰੱਖ ਦਿੱਤਾ ਹੈ। ਸਬੰਧਤ ਸਕੀਮਾਂ ਤੇ ਜਿਹੜੀਆਂ ਚਰਚਾਵਾਂ ਹੋਣੀਆਂ ਚਾਹੀਦੀਆਂ ਸੀ ਉਨ੍ਹਾਂ ਤੇ ਕੇਂਦਰ ਬਿੰਦੂ ਲਗਾ ਦਿੱਤਾ। ਐਨ.ਡੀ.ਏ. ਸਰਕਾਰ ਦੀ ਟੈਨਿਓਰ ਵਿੱਚ ਮਹਿੰਗਾਈ ਇੰਨੀ ਨਹੀਂ ਵਧੀ ਸੀ। ਜਾਖੜ ਸਾਹਿਬ, ਸਾਲ 2004 ਤੱਕ ਦਾ ਲੋਕ ਸਭਾ ਦਾ ਰਿਕਾਰਡ ਕੱਢ ਕੇ ਦੇਖ ਲਓ, ਐਨ.ਡੀ.ਏ. ਸਰਕਾਰ ਦੀ 6 ਸਾਲ ਦੀ ਟੈਨਿਓਰ ਦੇ ਅੰਦਰ ਮਹਿੰਗਾਈ ਦੇ ਵਿਸ਼ੇ ਉਤੇ ਸਿਰਫ਼ ਇਕ ਵਾਰੀ ਚਰਚਾ ਹੋਈ ਹੈ ਲੇਕਿਨ ਜਦੋਂ ਦੀ ਯੂ.ਪੀ.ਏ. ਸਰਕਾਰ ਬਣੀ ਹੈ, ਸਾਢੇ 9 ਸਾਲ ਹੋਣ ਜਾ ਰਹੇ ਹਨ, ਕੋਈ ਵੀ ਲੋਕ ਸਭਾ ਦਾ ਸੈਸ਼ਨ ਅਜਿਹਾ ਨਹੀਂ ਹੈ ਜਿਸ ਵਿੱਚ ਮਹਿੰਗਾਈ ਦੇ ਵਿਸ਼ੇ ਉਤੇ ਚਰਚਾ ਨਾ ਹੋਈ ਹੋਵੇ, ਵਧਦੀ ਮਹਿੰਗਾਈ ਉਤੇ ਚਿੰਤਾ ਦਾ ਪ੍ਰਗਟਾਵਾ ਨਾ ਕੀਤਾ ਗਿਆ ਹੋਵੇ ਅਤੇ exact ਹਾਲ ਕੀ ਹੋਇਆ? ਇਨ੍ਹਾਂ ਨੇ ਜਿਹੜੀ ਵੀ ਦਵਾ ਕੀਤੀ ਉਸ ਨਾਲ ਮਰਜ਼ ਹੋਰ ਵਧਦਾ ਗਿਆ। ਅੱਜ ਇੱਥੇ ਗੱਲ ਹੋ ਰਹੀ ਹੈ ਕਿ ਇਸ ਮਹਿੰਗਾਈ ਦੇ ਵਧਣ ਦੇ ਕੀ ਕਾਰਨ ਹਨ? ਕੁਝ ਵਸਤਾਂ ਦੇ ਰੇਟ ਮੇਰੇ ਤੋਂ ਪਹਿਲੇ ਬੁਲਾਰਿਆਂ ਨੇ ਦੱਸੇ ਹਨ ਅਤੇ ਕੁਝ ਦੇ ਮੈਂ ਵੀ ਦੱਸਾਂਗਾ। ਮੈਂ ਗੱਲ ਕਰਾਂਗਾ ਆਟੇ ਦੀ, ਚੀਨੀ ਦੀ, ਤੇਲ ਦੀ, ਮਸਾਲੇ ਦੀ, ਸਬਜੀਆਂ ਦੀ। ਇਨ੍ਹਾਂ ਵਸਤਾਂ ਦਾ ਸਬੰਧ ਅਮੀਰ ਆਦਮੀ ਦੇ ਟੇਬਲ ਨਾਲ ਨਹੀਂ ਹੈ। ਉਸ ਦੇ ਬ੍ਰੇਕ ਫਾਸਟ ਵਿੱਚ ਲੱਗਣ ਵਾਲੇ ਫਲ-ਫਰੂਟ ਨਾਲ ਨਹੀਂ ਹੈ, ਮੱਖਣ ਨਾਲ ਨਹੀਂ ਹੈ। ਸਾਡੇ ਸੰਵਿਧਾਨ ਵਿੱਚ ਲੋਕਾਂ ਨੂੰ ਅਧਿਕਾਰ ਮਿਲਿਆ ਹੈ ਕਿ ਭਾਵੇਂ ਉਹ ਦੋ ਸਬਜੀਆਂ ਨਾਲ ਖਾਣ, ਚਾਰ ਸਬਜੀਆਂ ਨਾਲ

[ ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ ]

ਖਾਣ, ਹੁਣ ਤੁਹਾਨੂੰ ਇਕ ਦਾਲ ਅਤੇ ਚਪਾਤੀ ਖਾਣ ਦਾ ਅਧਿਕਾਰ ਹੈ ਜਾਂ ਇਕ ਸਬਜੀ ਦੇ ਨਾਲ ਰੋਟੀ ਖਾਣ ਦਾ ਅਧਿਕਾਰ ਹੈ। ਇਸ ਵਿੱਚ ਕਾਂਗਰਸ ਵਾਲਿਆਂ ਦਾ ਕੋਈ ਕਸੂਰ ਨਹੀਂ ਹੈ ਕਿਉਂਕਿ ਇਹ ਗਰੀਬ ਔਰ ਗਰੀਬੀ ਦੀ ਗੱਲ ਜ਼ਰੂਰ ਕਰਦੇ ਹਨ ਪਰ ਇਹ ਗਰੀਬੀ ਨੂੰ ਸਮਝਦੇ ਨਹੀਂ ਹਨ। ਇਨ੍ਹਾਂ ਦੇ ਵੱਡੇ ਨੇਤਾ ਵੀ ਇਸ ਗੱਲ ਨੂੰ ਨਹੀਂ ਸਮਝਦੇ। ਉਹ ਤਾਂ ਇਹ ਕਹਿੰਦੇ ਹਨ ਕਿ ਗਰੀਬੀ ਤਾਂ ਸਟੇਟ ਆਫ ਮਾਈਂਡ ਹੈ, ਇਹ ਮਨ ਦੀ ਸਥਿਤੀ ਹੈ। ਇਹ ਗਰੀਬੀ ਨੂੰ ਕੀ ਸਮਝਣਗੇ? ਗਰੀਬ ਨੂੰ ਕੀ ਸਮਝਣਗੇ?

ਆਟਾ ਜਿਹੜਾ 10/-ਰੁਪਏ ਕਿਲੋ ਮਿਲਦਾ ਹੁੰਦਾ ਸੀ, ਉਹ ਹੁਣ 20/- ਰੁਪਏ ਕਿਲੋ ਹੋ ਗਿਆ ਹੈ। ਚਾਵਲ ਦਾ ਰੇਟ 10/- ਰੁਪਏ ਤੋਂ 30/- ਰੁਪਏ ਕਿਲੋ ਹੋ ਗਿਆ ਹੈ। ਘੀਏ ਦੀ ਗੱਲ ਸੁਣ ਲਓ। ਘਰ ਦੇ ਅੰਦਰ ਕੋਈ ਨਿਆਣਾ ਬਿਮਾਰ ਹੁੰਦਾ ਸੀ ਤਾਂ ਮਾਂ ਕਹਿੰਦੀ ਸੀ ਕਿ ਤੈਨੂੰ ਘੀਆ ਖਵਾਉਣਾ ਹੈ। ਬੱਚਾ ਸੁਣਦੇ ਸਾਰ ਕਹਿੰਦਾ ਸੀ ਕਿ ਮੇਰਾ ਬੁਖਾਰ ਠੀਕ ਹੋ ਗਿਆ ਹੈ। ਹੁਣ ਉਹ ਘੀਆ ਵੀ 60/- ਰੁਪਏ ਕਿਲੋ ਵਿਕ ਰਿਹਾ ਹੈ। ਹੁਣ ਗੱਲ ਕਰੀਏ ਪਿਆਜ ਦੀ, ਪਿਆਜ ਦੇ ਵਧੇ ਰੇਟਾਂ ਦਾ ਕਾਰਨ ਹੋਰ ਵੀ ਹੈ। ਇੰਡੀਅਨ ਐਕਸਪ੍ਰੈਸ ਦੀ ਖਬਰ ਪੜ੍ਹੋ। ਜਦੋਂ ਇਸ ਦੇਸ਼ ਵਿੱਚ ਪਿਆਜ 100/- ਰੁਪਏ ਕਿਲੋ ਵਿਕ ਰਿਹਾ ਸੀ ਤਾਂ ਬੰਗਲਾ ਦੇਸ਼ ਵਿੱਚ ਸਾਡਾ ਹੀ ਪਿਆਜ 40/- ਰੁਪਏ ਪ੍ਰਤੀ ਕਿਲੋ ਜਾ ਰਿਹਾ ਸੀ। ਤੁਸੀਂ ਹਾਲਾਤ ਦੇਖੋ। ਮਹਿੰਗਾਈ ਦੇ ਸਭ ਤੋਂ ਵੱਡੇ ਕਾਰਨਾਂ ਵਿੱਚੋਂ ਮੁੱਖ ਕਾਰਨ ਹੈ ਘੁਟਾਲਾ। ਉਹ ਕਿਹੜਾ ਘੁਟਾਲਾ ਹੈ? ਦੇਸ਼ ਵਿਚੋਂ ਸਸਤੀ ਚੀਨੀ ਬਾਹਰ ਭੇਜੀ ਜਾਂਦੀ ਹੈ ਪਰ ਮੰਗਵਾਈ ਮਹਿੰਗੀ ਜਾਂਦੀ ਹੈ। ਇਹੀ ਕੁਝ ਦਾਲਾਂ ਨਾਲ ਹੋਇਆ ਅਤੇ ਇਸੇ ਤਰ੍ਹਾਂ ਹੀ ਚਾਵਲ ਦੇ ਨਾਲ ਹੋਇਆ ਫੇਰ ਮਹਿੰਗਾਈ ਕਿਵੇਂ ਘੱਟ ਜਾਂਦੀ? (ਵਿਘਨ, ਸ਼ੋਰ) ਮੈਨੂੰ ਰੋਕਣਾ ਨਾ ਜੀ, ਮੈਨੂੰ ਬੋਲਣ ਦਿਉ। ਮੈਂ ਕੱਲ੍ਹ ਦਾ ਵੇਟ ਕਰ ਰਿਹਾ ਹਾਂ।

**ਕੁਝ ਅਵਾਜ਼ਾਂ :** ਜਿੰਨਾ ਟਾਈਮ ਫਿਕਸ ਕੀਤਾ ਹੈ, ਉਨਾ ਹੀ ਦਿੱਤਾ ਜਾਵੇ।

**ਮਾਨਯੋਗ ਸਪੀਕਰ :** ਮੈਂ ਉਨਾ ਹੀ ਟਾਈਮ ਦਿਆਂਗਾ। ਸ਼ਰਮਾ ਜੀ, ਤੁਹਾਡੇ ਛੇ ਮਿੰਟ ਹੋ ਗਏ ਹਨ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ :** ਸਪੀਕਰ ਸਾਹਿਬ, ਕਾਰਨ ਕੀ ਹਨ? ਇਨ੍ਹਾਂ ਨੇ ਹਾਲਤ ਕੀ ਕਰ ਦਿੱਤੀ -

ਕਤਲ ਹੂਆ ਹਮਾਰਾ, ਕੁਝ ਇਸ ਤਰ੍ਹਾਂ ਕਿਸ਼ਤੋਂ ਮੇਂ
ਕਭੀ ਖੰਜਰ ਬਦਲ ਗਏ, ਕਭੀ ਕਾਤਲ ਬਦਲ ਗਏ। (ਥੰਪਿੰਗ)

**ਮਾਨਯੋਗ ਸਪੀਕਰ :** ਤੁਹਾਡਾ ਟਾਈਮ ਖਤਮ ਹੋਣ ਵਾਲਾ ਹੈ। (ਆਪੋਜ਼ੀਸ਼ਨ ਪਾਰਟੀ ਵੱਲੋਂ ਸ਼ੋਰ, ਵਿਘਨ)

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਆਪਣੇ ਵੀਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਜ਼ਿਮੀਦਾਰਾਂ ਨੂੰ ਪਿਛਲੇ ਸਾਲ ਦੇ ਗੰਨੇ ਦੇ ਪੈਸੇ ਹੁਣ ਮਿਲੇ ਹਨ, ਉਹ ਕਿਵੇਂ ਚੀਨੀ ਪੈਦਾ ਕਰਨਗੇ?

**ਮਾਨਯੋਗ ਸਪੀਕਰ :** ਤੁਸੀਂ ਆਪਣਾ ਟਾਈਮ ਖਰਾਬ ਕਰ ਰਹੇ ਹੋ, ਬੈਠ ਜਾਉ। ਸ਼ਰਮਾ ਜੀ, ਟਾਈਮ ਖਤਮ ਹੋਣ ਵਾਲਾ ਹੈ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ :** ਮੈਂ ਕਿਸਾਨੀ ਤੇ ਵੀ ਆਵਾਂਗਾ। ਤੁਹਾਡੀ ਕੇਂਦਰ ਦੀ ਸਰਕਾਰ ਜਿਹੜੇ ਮਹਿੰਗਾਈ ਦੇ ਤਰਕ ਗਿਣਾਉਂਦੀ ਹੈ, ਉਹ ਤਰਕ ਨਹੀਂ ਬਲਕਿ ਕੁਤਰਕ ਹਨ। ਮੈਂ ਦੱਸਾਂਗਾ ਕਿ ਮਹਿੰਗਾਈ ਦੇ ਕੀ ਕਾਰਨ ਹਨ? ਤੁਹਾਡੀ ਸਰਕਾਰ ਪਹਿਲਾ ਤਰਕ ਗਿਣਾਉਂਦੀ ਹੈ ਕਿ ਆਮ ਆਦਮੀ ਦੀ ਆਮਦਨ ਵੱਧ ਗਈ ਹੈ। ਇਹ ਕੋਈ ਕਾਰਨ ਹੈ? ਦੂਜਾ ਕਾਰਨ ਕੀ ਹੈ ਕਿ ਦੇਸ਼ ਦੀ ਜਨ ਸੰਖਿਆ ਵੱਧ ਗਈ ਹੈ, ਤੀਸਰਾ ਕਾਰਨ ਦਿੰਦੀ ਹੈ ਕਿ ਕਿਸਾਨਾਂ ਨੂੰ ਜ਼ਿਆਦਾ ਪੈਸਾ ਦੇਣਾ ਪੈ ਰਿਹਾ ਹੈ। ਇਹ ਪਾਰਲੀਮੈਂਟ ਦੇ ਰਿਕਾਰਡ ਵਿਚ ਹੈ। ਇਹ ਕੋਈ ਮਹਿੰਗਾਈ ਦੇ ਕਾਰਨ ਨਹੀਂ ਹਨ। ਮਹਿੰਗਾਈ ਦਾ ਕਾਰਨ ਹੈ ਤੁਹਾਡੀਆਂ ਨੀਤੀਆਂ, ਜਿਸ ਵਿਚ ਆਉਂਦਾ ਹੈ, ਜਮ੍ਹਾਂਖੋਰੀ। ਪੰਜਾਬ ਨਾਲ ਸਬੰਧਤ ਗੱਲਾਂ ਪੰਜਾਬ ਵਿਚ ਕਰਿਉ ਪਰ ਇਹ ਮਹਿੰਗਾਈ ਇਕ ਰਾਸ਼ਟਰੀ ਮੁੱਦਾ ਹੈ। ਅਸੀਂ ਜਦੋਂ ਵਿਸ਼ੇ ਦਾ ਵਿਸ਼ੇਅੰਤਰ ਕਰਦੇ ਹਾਂ ਤਾਂ ਉਸ ਵਿਸ਼ੇ ਦੀ ਗੰਭੀਰਤਾ ਖ਼ਤਮ ਹੋ ਜਾਂਦੀ ਹੈ। ਜਾਖੜ ਸਾਹਿਬ, ਅਸੀਂ ਤੁਹਾਡੀ ਬਹੁਤ ਕਦਰ ਕਰਦੇ ਹਾਂ ਪਰ ਅੱਜ ਅਸੀਂ ਤੁਹਾਡੀ ਚਰਚਾ ਤੋਂ ਖੁਸ਼ ਨਹੀਂ ਹੋਏ। ਜਿਹੜੀ ਚਰਚਾ ਤੁਸੀਂ ਅੱਜ ਕੀਤੀ ਹੈ, ਉਹ ਕੁੰਠਾਵਾਂ ਦੇ ਨਾਲ ਕੀਤੀ ਹੈ। ਪੰਜਾਬ ਬਾਰੇ ਕੁੰਠਾਵਾਂ ਵਿਚ ਗ੍ਰਸਤ ਹੋ ਕੇ ਤੁਸੀਂ ਚਰਚਾ ਕੀਤੀ ਹੈ। ਕੁੰਠਾਵਾਂ ਦਾ ਮਤਲਬ ਹੈ, ਛੋਟਾ ਪੱਧਰ। ਅੱਜ ਮਹਿੰਗਾਈ ਨੂੰ ਲੈ ਕੇ ਲੋਕਾਂ ਵਿਚ ਕੀ ਚੱਲ ਰਿਹਾ ਹੈ। ਇਕ ਘਰ ਵਾਲੇ ਰਿਸ਼ਤਾ ਲੈਣ ਚਲੇ ਗਏ।..

**ਮਾਨਯੋਗ ਸਪੀਕਰ :** ਸ਼ਰਮਾ ਜੀ, ਟਾਈਮ ਖਤਮ ਹੋਣ ਵਾਲਾ ਹੈ। ਪਲੀਜ਼, ਹੁਣ ਕਨਕਲੂਡ ਕਰੋ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ :** ਸਰ, ਕਨਕਲੂਡ ਨਹੀਂ ਜੀ, ਮੈਨੂੰ ਸਿਰਫ਼ ਦੋ ਕੁ ਮਿੰਟ ਹੋਰ ਚਾਹੀਦੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਆਜ਼ ਨੂੰ ਲੈ ਕੇ ਲੋਕਾਂ ਵਿਚ ਕੀ ਚਰਚਾ ਹੈ। ਸੁਣ ਕੇ ਤੁਹਾਨੂੰ ਮਜ਼ਾ ਆਏਗਾ।

**ਇਕ ਅਵਾਜ਼ :** ਲੋਕ ਭੁੱਖੇ ਮਰ ਰਹੇ ਹਨ ਅਤੇ ਇਹ ਕਹਿੰਦੇ ਹਨ ਕਿ ਮਜ਼ਾ ਆਏਗਾ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ :** ਇਕ ਪਰਿਵਾਰ ਵਾਲੇ ਮੁੰਡਾ ਵੇਖਣ ਚਲੇ ਗਏ, ਮਾਸੀ ਅਤੇ ਤਾਈ ਵੀ ਨਾਲ ਸਨ। ਜਦੋਂ ਪਰਿਵਾਰ ਵਾਲੇ ਮੁੰਡਾ ਵੇਖ ਕੇ ਵਾਪਸ ਆਏ ਤਾਂ ਆਪਸ ਵਿਚ ਗੱਲਾਂ ਕਰਨ ਲੱਗੇ ਕਿ ਭੈਣੇ ਮੁੰਡਾ ਕਿਹੋ ਜਿਹਾ ਹੈ, ਕੀ ਇਹ ਮੁੰਡਾ ਠੀਕ ਰਹੇਗਾ। ਕੁੜੀ ਦੀ ਮਾਸੀ ਨੇ ਕਿਹਾ ਕਿ ਮੁੰਡਾ ਚੰਗਾ ਹੈ ਭੈਣੇ, ਬਿਨਾਂ ਦੇਖੇ ਹੀ ਵਿਆਹ ਕਰ ਦੇ। ਉਸ ਨੇ ਪੁੱਛਿਆ ਕਾਰਨ ਕੀ ਹੈ। ਕਹਿਣ ਲੱਗੀ ਮੁੰਡੇ ਦੇ ਮੂੰਹ ਵਿਚੋਂ ਪਿਆਜ਼ ਦੀ ਖੁਸ਼ਬੋ ਆ ਰਹੀ ਸੀ। ਇਹ ਪਿਆਜ਼ ਖਾਣ ਵਾਲਾ ਅਤੇ ਇਕ ਸੰਪੰਨ ਪਰਿਵਾਰ ਦਾ ਲਗਦਾ ਹੈ। (ਹਾਸਾ) ਇਹ ਦਸ਼ਾ ਇਨ੍ਹਾਂ ਨੇ ਕਰ ਦਿੱਤੀ ਹੈ। ਮਹਿੰਗਾਈ ਦੇ ਹੋਰ ਵੀ ਕਈ ਕਾਰਨ ਹੈ। ਰੁਪਏ ਦਾ ਡਿੱਗਣਾ, ਖਾਧ ਭੰਡਾਰਨ ਦਾ ਉਚਿਤ ਪ੍ਰਬੰਧ ਨਾ ਹੋਣਾ, ਬਜ਼ਾਰ ਵਿਚ

[ ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ ]

ਸੱਟੇਬਾਜ਼ੀ, ਸਪਲਾਈ ਸਾਧਨਾਂ ਦੀ ਕਮੀ ਹੋਣਾ ਅਤੇ ਅਜਿਹੇ ਹੀ ਹੋਰ ਵੀ ਅਨੇਕਾਂ ਕਾਰਨ ਹਨ। ਲੇਕਿਨ ਇਨ੍ਹਾਂ ਨੇ ਜਾਗਣਾ ਤਾਂ ਹੈ ਨਹੀਂ...

**ਮਾਨਯੋਗ ਸਪੀਕਰ :** ਤੁਹਾਡਾ ਧੰਨਵਾਦ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ :** ਬੱਸ ਜੀ, ਲਾਸਟ ਪੁਆਇੰਟ ਹੈ, ਕੰਪਲੀਟ ਕਰਨ ਦਿਉ। ਇਹ ਲੋਕਾਂ ਨੂੰ ਰਸਤਾ ਲੱਭ ਕੇ ਦੇ ਨਹੀਂ ਸਕੇ ਅਤੇ ਜਦੋਂ ਸਾਰੇ ਰਸਤੇ ਬੰਦ ਹੋ ਜਾਣ ਤਾਂ ਫਿਰ ਲੋਕ ਖੁਦ ਆਪਣਾ ਰਸਤਾ ਲੱਭ ਲੈਂਦੇ ਹਨ। (ਸ਼੍ਰੀ ਅਸ਼ਵਨੀ ਸੇਖੜੀ ਵੱਲੋਂ ਵਿਘਨ) ਸੇਖੜੀ ਜੀ, ਪਲੀਜ਼ ਮੈਂ ਤੁਹਾਨੂੰ ਕਦੇ ਨਹੀਂ ਟੋਕਿਆ। ਸਾਰੇ ਰਸਤੇ ਬੰਦ ਹੋਣ ਤੇ ਲੋਕੀਂ ਆਪਣਾ ਰਸਤਾ ਖੁਦ ਕੱਢ ਲੈਂਦੇ ਹਨ। ਮੈਂ ਕਹਿੰਦਾ ਹਾਂ -

ਜਹਾਂ ਪਰ ਬੰਦ ਹੋਤੇ ਹੈਂ ਸਭੀ ਰਾਸਤੇ ਆ ਕਰ,
ਵਹੀਂ ਸੇ ਫੂਟ ਪੜਤੀ ਹੈਂ ਨਈਂ ਰਾਹੇਂ ਜ਼ਮਾਨੇ ਕੀ।

ਇਹ ਰਾਹ ਲੋਕਾਂ ਨੇ ਕੱਢਣੀ ਹੈ। ਤੁਸੀਂ ਮਹਿੰਗਾਈ ਠੀਕ ਨਹੀਂ ਕਰ ਸਕਣੀ ਅਤੇ ਸਾਲ 2014 ਇਸ ਗੱਲ ਵੱਲ ਸੰਕੇਤ ਕਰ ਰਿਹਾ ਹੈ ਕਿ ਅਸੀਂ ਇਹ ਰਸਤਾ ਕੱਢ ਲਵਾਂਗੇ।ਐਨ.ਡੀ.ਏ. ਦੀ ਸਰਕਾਰ ਹੀ ਆ ਕੇ ਇਸ ਵਧਦੀ ਮਹਿੰਗਾਈ ਨੂੰ ਠੱਲ੍ਹ ਪਵੇਗੀ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਇਹ ਸਦਨ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿਉਂਕਿ ਖਾਣ-ਪੀਣ ਵਾਲੀਆਂ ਵਸਤਾਂ ਦੇ ਰੇਟ ਜੋ ਆਮ ਆਦਮੀ ਦੀ ਪਹੁੰਚ ਤੋਂ ਬਾਹਰ ਹੋ ਗਏ ਹਨ ਅਤੇ ਮਹਿੰਗਾਈ ਨੇ ਆਮ ਲੋਕਾਂ ਦੀ ਕਮਰ ਤੋੜ ਕੇ ਰੱਖ ਦਿੱਤੀ ਹੈ। ਗਰੀਬ ਲੋਕ ਇਸ ਕਾਰਨ ਬਹੁਤ ਦੁਖੀ ਹਨ। ਕੇਂਦਰ ਸਰਕਾਰ ਦਾ ਕੀਮਤਾਂ ਵਿੱਚ ਵਾਧੇ ਨੂੰ ਰੋਕਣ ਵੱਲ ਕੋਈ ਧਿਆਨ ਨਹੀਂ ਹੈ। ਅੱਜ ਮਹਿੰਗਾਈ ਦੀ ਮਾਰ ਕਾਰਨ ਗਰੀਬ ਰੋਟੀ ਤੋਂ ਆਤੁਰ ਹੋ ਰਿਹਾ ਹੈ, ਕਿਸਾਨ ਕਰਜ਼ੇ ਦੇ ਭਾਰ ਥੱਲੇ ਦੱਬਿਆ ਖੁਦਕੁਸ਼ੀਆਂ ਕਰ ਰਿਹਾ ਹੈ ਅਤੇ ਦੇਸ਼ ਦਾ ਹਰ ਵਰਗ ਮਹਿੰਗਾਈ ਤੋਂ ਦੁਖੀ ਹੈ। ਰਾਜ ਸਰਕਾਰ ਇਸ ਗੰਭੀਰ ਮੁੱਦੇ ਤੇ ਕੇਂਦਰ ਸਰਕਾਰ ਨੂੰ ਵਧੀਆਂ ਹੋਈਆਂ ਕੀਮਤਾਂ ਨੂੰ ਠੱਲ੍ਹ ਪਾਉਣ ਲਈ ਯੋਗ ਕਦਮ ਚੁੱਕੇ ਜਾਣ ਲਈ ਕਹੇ।

*ਪ੍ਰਸਤਾਵ ਪ੍ਰਵਾਨ ਹੋਇਆ।*

-------

## DISCUSSION ON OFFICIAL RESOLUTION REGARDING SMUGGLING OF DRUGS / INTOXICANTS IN THE STATE

**ਮਾਨਯੋਗ ਸਪੀਕਰ :** ਮਿਤੀ 31.10.2013 ਨੂੰ ਸਦਨ ਦੀ ਸਹਿਮਤੀ ਅਨੁਸਾਰ ਸ਼੍ਰੀ ਮਦਨ ਮੋਹਨ ਮਿੱਤਲ ਜੀ, ਸੰਸਦੀ ਮਾਮਲਿਆਂ ਬਾਰੇ ਮੰਤਰੀ ਵੱਲੋਂ ਮਾਰੂ ਨਸ਼ਿਆਂ ਸੰਬੰਧੀ ਸਰਕਾਰੀ ਮਤਾ ਪੇਸ਼ ਕੀਤਾ ਗਿਆ ਸੀ, ਜਿਸ ਤੇ ਅੱਜ ਬਹਿਸ ਕੀਤੇ ਜਾਣ ਦਾ ਫੈਸਲਾ ਕੀਤਾ ਗਿਆ ਸੀ। ਹੁਣ ਮਿੱਤਲ ਸਾਹਿਬ ਬਹਿਸ ਅਰੰਭ ਕਰਨਗੇ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਬਹਿਸ ਵਲਟੋਹਾ ਸਾਹਿਬ ਨੇ ਅਰੰਭ ਕਰਨੀ ਹੈ। ਟਾਈਮ ਭਾਵੇਂ ਘੱਟ ਕਰ ਲਓ।

**ਮਾਨਯੋਗ ਸਪੀਕਰ :** ਹਾਂ ਜੀ, ਵਲਟੋਹਾ ਸਾਹਿਬ ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਅੱਜ ਤੁਸੀਂ ਮੈਨੂੰ ਉਸ ਮਤੇ ਤੇ ਬੋਲਣ ਵਾਸਤੇ ਸਮਾਂ ਦਿੱਤਾ ਹੈ ਜਿਹੜਾ ਸਾਡੇ ਸਾਰਿਆਂ ਵਾਸਤੇ ਬਹੁਤ ਹੀ ਚਿੰਤਾ ਦਾ ਵਿਸ਼ਾ ਹੈ। ਸਪੀਕਰ ਸਾਹਿਬ, ਅੱਜ ਚਾਹੇ ਵਿਆਹ ਤੇ ਚਲੇ ਜਾਓ, ਚਾਹੇ ਮਰਗ ਤੇ ਚਲੇ ਜਾਓ, ਜਦੋਂ ਚਾਰ ਸੱਜਣ ਜੁੜਦੇ ਹਨ ਤੇ ਜੇ ਉੱਥੇ ਗੱਲ ਚਲਦੀ ਹੈ ਤਾਂ ਪੰਜਾਬ ਅੰਦਰ ਫੈਲ ਰਹੇ ਨਸ਼ਿਆਂ ਦੀ ਚਰਚਾ ਜ਼ਰੂਰ ਹੁੰਦੀ ਹੈ। ਦੇਸ਼ ਅੰਦਰ ਨਸ਼ਿਆਂ ਦਾ ਰੁਝਾਨ ਵਧਦਾ ਜਾ ਰਿਹਾ ਹੈ। ਅਸੀਂ ਬਾਰਡਰ ਤੇ ਬੈਠੇ ਹਾਂ ਅਤੇ ਹੋਰ ਵੀ ਕਾਫੀ ਐਮ.ਐਲ.ਏ. ਸਾਹਿਬਾਨ ਦੀਆਂ ਕਾਂਸਟੀਚੁਐਂਸੀਆਂ ਬਿਲਕੁਲ ਸਰਹੱਦ ਉੱਤੇ ਹਨ। ਮੇਰੀ ਕਾਂਸਟੀਚੁਐਂਸੀ ਦਾ 96 ਕਿਲੋਮੀਟਰ ਦੇ ਕਰੀਬ ਬਾਰਡਰ ਦਾ ਏਰੀਆ ਹੈ। ਪੰਜਾਬ ਦਾ ਬਾਰਡਰ 553 ਕਿਲੋਮੀਟਰ ਹੈ।

ਸਾਡੇ ਦੇਸ਼ ਨੇ ਪਾਕਿਸਤਾਨ ਨਾਲ ਬੜੀਆਂ ਜੰਗਾਂ ਲੜੀਆਂ ਹਨ। ਜਦੋਂ 1965 ਦੀ ਜੰਗ ਲੜੀ ਸੀ, ਮੈਨੂੰ ਸੰਭਾਲ ਨਹੀਂ ਸੀ, ਇਕ ਸੁਪਨਾ ਜਿਹਾ ਹੈ। 1971 ਦੀ ਜੰਗ ਲੱਗੀ ਪਰ ਜਿਹੜੀ ਇਹ ਜੰਗ ਪਾਕਿਸਤਾਨ ਨੇ ਸ਼ੁਰੂ ਕੀਤੀ ਸੀ, ਇਹ ਜੰਗ ਸਾਡੇ ਤੇ ਬਹੁਤ ਹੀ ਮਾਰੂ ਅਸਰ ਛੱਡ ਕੇ ਗਈ ਹੈ। ਇਨ੍ਹਾਂ ਦੋਹਾਂ ਜੰਗਾਂ ਵਿੱਚ ਪੰਜਾਬ ਦੇ ਲੋਕਾਂ ਨੇ ਹਿੰਦੁਸਤਾਨ ਦੀਆਂ ਫੌਜਾਂ ਦਾ ਸਾਥ ਦਿੱਤਾ ਅਤੇ ਪਾਕਿਸਤਾਨ ਦੇ ਦੰਦ ਖੱਟੇ ਕੀਤੇ ਸਨ ਪਰ ਅੱਜ ਜਿਹੜੀ ਨਸ਼ਿਆਂ ਦੀ ਜੰਗ ਹੈ, ਇਸ ਵਿੱਚ ਹਿੰਦੁਸਤਾਨ ਦੀ ਸਰਕਾਰ ਬਿਲਕੁਲ ਚੁੱਪ ਵੱਟ ਕੇ ਬੈਠੀ ਹੈ। ਇਸ ਪਾਸੇ ਬਿਲਕੁਲ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ। ਪੰਜਾਬ ਦੇ ਮੁੱਖ ਮੰਤਰੀ ਸਾਹਿਬ ਵੱਲੋਂ ਕੇਂਦਰ ਸਰਕਾਰ ਕੋਲ ਇਹ ਮਸਲਾ ਕਈ ਵਾਰ ਉਠਾਇਆ ਗਿਆ ਅਤੇ ਚਿੰਤਾ ਦਾ ਇਜ਼ਹਾਰ ਕੀਤਾ ਗਿਆ। ਮੈਂ ਖੁਦ ਮਈ ਮਹੀਨੇ ਵਿੱਚ ਹਿੰਦੁਸਤਾਨ ਦੇ ਸਤਿਕਾਰਯੋਗ ਪ੍ਰਧਾਨ ਮੰਤਰੀ ਅਤੇ ਹੋਮ ਮਨਿਸਟਰ ਸਾਹਿਬ ਨੂੰ ਇਸ ਸੰਬੰਧੀ ਪੱਤਰ ਲਿਖਿਆ ਸੀ। ਜਿਸ ਵਿੱਚ ਲਿਖਿਆ ਸੀ ਕਿ ਅੱਜ ਸਭ ਤੋਂ ਵੱਧ ਚਿੰਤਾ ਦਾ ਵਿਸ਼ਾ ਇਹ ਹੈ ਕਿ ਜਿਹੜੇ ਨਸ਼ੇ ਪਾਕਿਸਤਾਨ ਤੋਂ ਹਿੰਦੁਸਤਾਨ ਵਿੱਚ ਦਾਖਲ ਹੋ ਰਹੇ ਹਨ, ਉਨ੍ਹਾਂ ਨੂੰ ਰੋਕਣ ਦੀ ਅਤਿਅੰਤ ਲੋੜ ਹੈ। ਉਸ ਨੂੰ ਰੋਕਣ ਦੀ ਜ਼ਿੰਮੇਵਾਰੀ ਕੇਂਦਰ ਸਰਕਾਰ ਦੀ ਹੈ ਕਿਉਂਕਿ ਹੈਰੋਇਨ ਜਾਂ ਸਮੈਕ ਹਿੰਦੁਸਤਾਨ ਅੰਦਰ ਨਹੀਂ ਬਣਦੀ। ਇਹ ਅਫਗਾਨਿਸਤਾਨ ਤੋਂ ਚੱਲ ਕੇ ਪਾਕਿਸਤਾਨ ਦੇ ਰਾਹੀਂ ਹਿੰਦੁਸਤਾਨ ਅੰਦਰ ਦਾਖਲ ਹੁੰਦੀ ਹੈ। ਹਿੰਦੁਸਤਾਨ ਦੀ ਸਰਕਾਰ ਦੇ ਹੁਣ ਤੱਕ ਦੇ ਅੰਕੜਿਆਂ ਮੁਤਾਬਿਕ 70 ਪ੍ਰਤੀਸ਼ਤ ਰਿਕਵਰੀ ਪੰਜਾਬ ਬਾਰਡਰ ਤੋਂ ਹੋਈ ਹੈ ਅਤੇ ਜਿਹੜੀ ਬਾਕੀ 30 ਪ੍ਰਤੀਸ਼ਤ ਰਿਕਵਰੀ ਹੈ, ਉਹ ਹਿੰਦੁਸਤਾਨ ਦੇ ਬਾਕੀ ਬਾਰਡਰਾਂ ਤੋਂ ਹੋਈ ਹੈ। ਇਸ ਦਾ ਮਤਲਬ ਇਹ ਲਗਾਇਆ ਜਾ ਸਕਦਾ ਹੈ ਕਿ ਨਸ਼ੇ ਦੀ 70 ਪ੍ਰਤੀਸ਼ਤ ਕਰਾਸਿੰਗ ਪੰਜਾਬ ਦੇ ਬਾਰਡਰ ਤੋਂ ਹੁੰਦੀ ਹੈ। ਜੇ ਸਮੱਗਲਿੰਗ ਪੰਜਾਬ ਦੇ ਬਾਰਡਰ ਤੋਂ ਹੋ ਰਹੀ ਹੈ ਤਾਂ ਉਥੇ ਤੈਨਾਤ ਬੀ.ਐਸ.ਐਫ. ਦੀ ਇਸ ਵਾਸਤੇ ਮੁੱਢਲੀ ਜ਼ਿੰਮੇਵਾਰੀ ਬਣਦੀ ਹੈ।

[ ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ]

ਸਪੀਕਰ ਸਾਹਿਬ, ਬਾਰਡਰ ਤੇ ਹੋਣ ਕਾਰਨ ਸਾਡਾ ਵੀ ਉਥੇ ਰੋਜ਼ ਬੀ.ਐਸ.ਐਫ. ਨਾਲ ਵਾਹ ਪੈਂਦਾ ਹੈ। ਸਰਹੱਦ ਉਤੇ ਬੈਠੇ ਹੋਏ ਲੋਕਾਂ ਵਿੱਚ ਇਹ ਆਮ ਚਰਚਾ ਹੈ ਕਿ ਅੱਜ ਹਿੰਦੁਸਤਾਨ ਦੇ ਅੰਦਰ ਜਿਹੜੇ ਨਸ਼ੇ ਆ ਰਹੇ ਹਨ, ਜਿਹੜੀ ਨਸ਼ਿਆਂ ਦੀ ਸਮਗਲਿੰਗ ਹੋ ਰਹੀ ਹੈ, ਇਹ ਬੀ.ਐਸ.ਐਫ. ਦੀਆਂ ਕਮਜ਼ੋਰੀਆਂ ਸਦਕਾ, ਉਸ ਅੰਦਰ ਬੈਠੇ ਮਾੜੇ ਅਨਸਰਾਂ ਦੀ ਮਿਲੀਭੁਗਤ ਸਦਕਾ ਅਤੇ ਸਾਡੀਆਂ ਕੇਂਦਰੀ ਏਜੰਸੀਆਂ ਦੀਆਂ ਕਮਜ਼ੋਰੀਆਂ ਸਦਕਾ ਹੋ ਰਹੀ ਹੈ। ਸਪੀਕਰ ਸਾਹਿਬ, ਅੱਜ ਹਾਲਾਤ ਇਹ ਹਨ ਕਿ ਅਸੀਂ ਇਸ ਸਦਨ ਵਿੱਚ ਬੈਠ ਕੇ ਇਸ ਤੇ ਬਹਿਸ ਕਰ ਰਹੇ ਹਾਂ। ਹਾਲਾਤ ਇਥੋਂ ਤੱਕ ਪਹੁੰਚ ਗਏ ਹਨ ਕਿ ਜਦੋਂ ਲੜਕਾ ਜਾਂ ਲੜਕੀ ਦਾ ਕਿਤੇ ਰਿਸ਼ਤਾ ਵੀ ਕਰਨਾ ਹੋਵੇ ਤਾਂ ਲੜਕੀ ਵਾਲੇ ਜਿਥੇ ਬਾਕੀ ਸਭ ਕੁਝ ਦੇਖਦੇ ਹਨ, ਜਾਇਦਾਦ, ਪਰਿਵਾਰ ਦਾ ਕਿਰਦਾਰ, ਪਰਿਵਾਰ ਦਾ ਪਿਛੋਕੜ ਦੇਖਦੇ ਹਨ, ਉਸ ਦੇ ਨਾਲ ਅੱਜ ਉਹ ਇਹ ਵੀ ਦੇਖਦੇ ਹਨ ਕਿ ਬੱਚਾ ਕਿਤੇ ਨਸ਼ੇ ਵਾਲੇ ਪਾਸੇ ਤਾਂ ਨਹੀਂ। ਅੱਜ ਇਹ ਸਭ ਤੋਂ ਵੱਧ ਚਿੰਤਾ ਦਾ ਵਿਸ਼ਾ ਹੈ।

ਜਦੋਂ ਅਸੀਂ ਛੋਟੇ ਹੁੰਦੇ ਸੀ ਤਾਂ ਮਾਪਿਆਂ ਨੂੰ ਗੱਲ ਕਰਦੇ ਸੁਣਦੇ ਸੀ, ਬਜ਼ੁਰਗਾਂ ਨੂੰ ਗੱਲ ਕਰਦੇ ਸੁਣਦੇ ਸੀ ਕਿ ਅੰਗਰੇਜ਼ ਜਾਂਦੇ ਜਾਂਦੇ ਚਾਹ ਦਾ ਨਸ਼ਾ ਛੱਡ ਗਏ। ਇਹ ਵੀ ਗੱਲ ਸੁਣਨੀ ਕਿ ਜਿਹੜਾ ਆਦਮੀ ਰੋਜ਼ ਰਾਤ ਨੂੰ ਸ਼ਰਾਬ ਪੀਂਦਾ ਹੈ, ਪਿੰਡ ਵਿੱਚ ਲੋਕ ਉਸ ਨੂੰ ਸ਼ਰਾਬੀ ਕਹਿੰਦੇ ਸੀ। ਅੱਜ ਜਿਸ ਤਰ੍ਹਾਂ ਦੇ ਨਸ਼ੇ ਆ ਰਹੇ ਹਨ, ਇਹ ਸਾਡੀ ਜਵਾਨੀ ਨੂੰ ਤਬਾਹੀ ਵਾਲੇ ਪਾਸੇ ਲਿਜਾ ਰਹੇ ਹਨ, ਉਨ੍ਹਾਂ ਨੂੰ ਰੋਕਣ ਦੀ ਲੋੜ ਹੈ। ਸਪੀਕਰ ਸਾਹਿਬ, ਆਪੋਜ਼ੀਸ਼ਨ ਵਾਲੇ ਸਾਡੇ ਵੀਰਾਂ ਨੇ ਵੀ ਇਸ ਵਿਸ਼ੇ ਤੇ ਬੋਲਣਾ ਹੈ। ਜਾਖੜ ਸਾਹਿਬ ਕਹਿ ਰਹੇ ਸੀ ਕਿ ਅਸੀਂ ਨਸ਼ਿਆਂ ਦੇ ਵਿਸ਼ੇ ਉਤੇ ਬਹਿਸ ਕਰਨੀ ਹੈ ਪਰ ਇਹ ਬਲੇਮ ਕਰਨ ਦੀ ਕੋਸ਼ਿਸ਼ ਸ਼ੁਰੂ ਕਰ ਦਿੰਦੇ ਹਨ ਜਦਕਿ ਸਰਦਾਰ ਸੁਖਬੀਰ ਸਿੰਘ ਬਾਦਲ ਦੀਆਂ ਹਦਾਇਤਾਂ ਉਤੇ ਅਮਲ ਕਰਦਿਆਂ ਪੰਜਾਬ ਪੁਲਿਸ ਨੇ ਨਸ਼ਿਆਂ ਦੇ ਸੌਦਾਗਰਾਂ ਤੇ, ਨਸ਼ੇ ਦੀ ਸਮਗਲਿੰਗ ਵਿੱਚ ਰੁਝੇ ਹੋਏ ਲੋਕਾਂ ਤੇ ਸ਼ਿਕੰਜਾ ਕੱਸਿਆ ਹੈ। ਪਿਛਲੇ ਸਮੇਂ ਵਿੱਚ ਪੁਲਿਸ ਵੱਲੋਂ ਨਸ਼ਿਆਂ ਦੀ ਰਿਕਵਰੀ ਸਬੰਧੀ ਜੋ ਕਾਰਵਾਈ ਕੀਤੀ ਗਈ ਹੈ, ਉਸ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ, ਥੋੜ੍ਹੀ ਹੈ।

ਸਪੀਕਰ ਸਾਹਿਬ, ਜਿਹੜੀ ਡਰੱਗ ਫੜੀ ਗਈ ਹੈ, ਚਾਹੇ ਉਹ ਪੰਜਾਬ ਪੁਲਿਸ ਫੜਦੀ ਹੈ ਜਾਂ ਕੋਈ ਹੋਰ ਏਜੰਸੀ ਫੜਦੀ ਹੈ ਜਾਂ ਕਦੇ ਕਦੇ ਬੀ.ਐਸ.ਐਫ. ਫੜਦੀ ਹੈ, ਇਸ ਸਾਰੀ ਡਰੱਗ ਦੀ ਜੇਕਰ ਹਿੰਦੁਸਤਾਨ ਅੰਦਰ ਕਨਜ਼ੰਪਸ਼ਨ ਬਾਰੇ ਹਿਸਾਬ ਲਗਾਈਏ ਤਾਂ ਤੁਸੀਂ ਹੈਰਾਨ ਹੋ ਜਾਵੋਗੇ। ਮੈਂ ਜ਼ਿਆਦਾ ਨਹੀਂ ਜਾਣਦਾ ਪਰ ਮੋਟੇ ਰੂਪ ਵਿੱਚ ਅੰਦਾਜ਼ਾ ਲਗਾਈਏ ਤਾਂ ਪੂਰੇ ਹਿੰਦੁਸਤਾਨ ਵਿੱਚ ਘੱਟੋ ਘੱਟ ਇੱਕ ਮਣ ਜ਼ਰੂਰ ਕਨਜ਼ੰਪਸ਼ਨ ਹੋਈ ਹੋਵੇਗੀ। ਬਾਕੀ ਦੇਸ਼ਾਂ ਲਈ ਵੀ ਇਹੀ ਰੂਟ ਹੈ। ਵੈਸੇ ਤਾਂ ਮੈਂ ਸਮਝਦਾ ਹਾਂ ਕਿ ਇਸ ਤੋਂ ਕਿਤੇ ਜ਼ਿਆਦਾ ਵੱਡੀ ਫਿੱਗਰ ਹੋਵੇਗੀ ਪਰ ਮੈਂ ਘੱਟ ਤੋਂ ਘੱਟ ਲਗਾ ਕੇ ਚਲਦਾ ਹਾਂ ਪਰ ਡਰੱਗਜ਼ ਫੜੀ ਕਿੰਨੀ ਜਾਂਦੀ ਹੈ? ਸਪੀਕਰ ਸਾਹਿਬ, ਇਹ ਬਹੁਤ ਵੱਡੀ ਚਿੰਤਾ ਦਾ ਵਿਸ਼ਾ ਹੈ ਕਿ ਸਾਡੀਆਂ ਏਜੰਸੀਆਂ, ਸਾਡੇ ਆਫੀਸ਼ੀਅਲਜ਼ ਚਾਹੇ ਬੀ.ਐਸ.ਐਫ. ਹਨ ਜਾਂ ਕੋਈ ਹੋਰ ਹਨ, ਉਹ ਤਿੰਨ ਕਿਲੋ, ਚਾਰ ਕਿਲੋ, ਪੰਜ ਕਿਲੋ ਫੜ ਕੇ ਦਮਗਜੇ ਮਾਰਦੇ ਹਨ। ਪ੍ਰੈਸ ਵਿੱਚ, ਅਖਬਾਰਾਂ

ਵਿੱਚ, ਮੀਡੀਏ ਵਿੱਚ ਖਬਰਾਂ ਆਉਂਦੀਆਂ ਹਨ ਪਰ ਜਿੰਨੀ ਡਰੱਗ ਬਾਰਡਰ ਤੇ ਕਰਾਸ ਹੋ ਕੇ ਇੱਥੇ ਆ ਰਹੀ ਹੈ ਜਾਂ ਕੰਜ਼ਿਊਮ ਕੀਤੀ ਜਾ ਰਹੀ ਅਤੇ ਫੜੀ ਗਈ ਡਰੱਗਜ਼ ਦਾ ਕਦੇ ਅੰਤਰ ਨਹੀਂ ਕੱਢਿਆ ਜਾ ਸਕਦਾ।

ਸਪੀਕਰ ਸਾਹਿਬ, ਜਿਹੜਾ ਇੰਟਰਨੈਸ਼ਨਲ ਬਾਰਡਰ ਹੈ, ਕੰਡਿਆਲੀ ਤਾਰ ਉਸ ਤੋਂ ਘੱਟੋ ਘੱਟ ਦੋ-ਤਿੰਨ ਕਿੱਲੇ ਪਿੱਛੇ ਲੱਗੀ ਹੋਈ ਹੈ ਅਤੇ ਕਿਤੇ ਕਿਤੇ ਚਾਰ ਕਿੱਲੇ ਜਾਂ ਪੰਜ ਕਿੱਲੇ ਪਿੱਛੇ ਵੀ ਹੈ। ਰਾਤ ਨੂੰ ਉਥੇ ਫਲੱਡ ਲਾਈਟਾਂ ਜਗਦੀਆਂ ਹਨ ਅਤੇ ਕੰਡਿਆਲੀ ਤਾਰ ਵਿੱਚ ਕਰੰਟ ਛੱਡਿਆ ਹੁੰਦਾ ਹੈ, ਇਸ ਦੇ ਬਾਵਜੂਦ ਪਾਕਿਸਤਾਨੀ ਸਮੱਗਲਰ ਸਾਡੀ ਧਰਤੀ ਤੇ ਆ ਕੇ ਡਰੱਗ ਸੁੱਟ ਕੇ ਵਾਪਸ ਚਲੇ ਜਾਂਦੇ ਹਨ। ਕਦੇ ਕਦੇ ਬੀ.ਐਸ.ਐਫ. ਵਾਲੇ ਵੀ ਰਿਕਵਰੀ ਕਰਦੇ ਹਨ ਅਤੇ ਜੇਕਰ ਉਨ੍ਹਾਂ ਦੀ ਸਟੇਟਮੈਂਟ ਤੁਸੀਂ ਧਿਆਨ ਨਾਲ ਪੜ੍ਹੋ, ਹਰ ਵਾਰੀ ਇਕੋ ਸਟੇਟਮੈਂਟ ਦਿੱਤੀ ਜਾਂਦੀ ਹੈ। ਮੈਂ ਕਿਸੇ ਮੀਡੀਏ ਵਾਲੇ ਦੇ ਥਰੂ ਆਈ.ਜੀ., ਬੀ.ਐਸ.ਐਫ. ਦੀ ਇਸ ਗੱਲ ਤੇ ਕਿੰਤੂ ਕਰਵਾਇਆ ਸੀ ਕਿ ਆਈ.ਜੀ. ਸਾਹਿਬ ਤੁਸੀਂ ਕਹਿੰਦੇ ਹੋ ਕਿ ਸਾਡਾ ਜਵਾਨ ਬਾਰਡਰ ਤੇ ਤਾਇਨਾਤ ਸੀ, ਉਸ ਨੂੰ ਪਾਕਿਸਤਾਨ ਦੀ ਧਰਤੀ ਉਤੇ ਹਲਚਲ ਨਜ਼ਰ ਆਈ ਤੇ ਉਹ ਸੁਚੇਤ ਹੋ ਗਿਆ। ਪਾਕਿਸਤਾਨੀ ਸਮੱਗਲਰ ਅੱਗੇ ਵਧਦੇ ਹੋਏ ਭਾਰਤ ਦੀ ਧਰਤੀ ਤੇ ਦਾਖਲ ਹੋਏ, ਉਹ ਹੋਰ ਅਲਰਟ ਹੋ ਗਿਆ। ਜਦੋਂ ਸਮੱਗਲਰ ਕੰਡਿਆਲੀ ਤਾਰ ਦੇ ਨੇੜੇ ਪਹੁੰਚੇ ਤਾਂ ਸਾਡੇ ਬੀ.ਐਸ.ਐਫ. ਦੇ ਜਵਾਨ ਨੇ ਲਲਕਾਰਾ ਮਾਰਿਆ। ਪਾਕਿਸਤਾਨੀ ਸਮੱਗਲਰ ਉਸੇ ਸਮੇਂ ਡਰੱਗ ਸੁੱਟ ਕੇ ਵਾਪਸ ਭੱਜ ਗਏ। ਕਿੰਤੂ ਅਸੀਂ ਇਹ ਕੀਤਾ ਕਿ ਲਲਕਾਰਾ ਮਾਰਨ ਦੀ ਲੋੜ ਉਸ ਵਕਤ ਸੀ ਜਦ ਸਮੱਗਲਰ ਹਾਲੇ ਪਾਕਿਸਤਾਨ ਦੀ ਧਰਤੀ ਤੇ ਸੀ ਕਿ ਖਬਰਦਾਰ! ਜੇ ਤੂੰ ਹਿੰਦੁਸਤਾਨ ਦੀ ਧਰਤੀ ਤੇ ਪੈਰ ਪਾਇਆ, ਮੈਂ ਤੈਨੂੰ ਗੋਲੀ ਮਾਰ ਦਿਆਂਗਾ। ਇਹ ਲਲਕਾਰਾ ਮਾਰਨਾ ਚਾਹੀਦਾ ਸੀ ਅਤੇ ਜੇ ਉਹ ਫਿਰ ਵੀ ਨਹੀਂ ਸੀ ਰੁਕਦਾ ਅਤੇ ਹਿੰਦੁਸਤਾਨ ਦੀ ਧਰਤੀ ਉਤੇ ਪੈਰ ਪਾਉਂਦਾ ਸੀ ਤਾਂ ਬੀ.ਐਸ.ਐਫ. ਜਵਾਨ ਦਾ ਫਰਜ਼ ਬਣਦਾ ਸੀ ਕਿ ਉਸ ਸਮੱਗਲਰ ਦਾ ਸੀਨਾ ਛਲਣੀ ਕਰ ਦਿੰਦਾ ਪਰ ਅਜਿਹਾ ਕਦੇ ਨਹੀਂ ਹੋਇਆ।

ਸਪੀਕਰ ਸਾਹਿਬ, ਮੇਰਾ ਪਿੰਡ ਬਾਰਡਰ ਦੇ ਬਿਲਕੁਲ ਨੇੜੇ ਹੈ। ਜਦੋਂ ਅਸੀਂ ਛੋਟੇ ਹੁੰਦੇ ਪਿੰਡ ਰਹਿੰਦੇ ਸੀ ਉਦੋਂ ਕੰਡਿਆਲੀ ਤਾਰ ਵਰਗਾ ਕੁਝ ਨਹੀਂ ਹੁੰਦਾ ਸੀ। ਜੇ ਕਿਤੇ ਰਾਤ ਨੂੰ ਸਮੱਗਲਿੰਗ ਹੋਣੀ ਜਾਂ ਸਮੱਗਲਰ ਇੱਧਰ-ਉਧਰ ਜਾਣੇ ਤਾਂ ਉਥੇ ਤਾਇਨਾਤ ਫੋਰਸ ਇਕ ਲਾਈਟ ਜਗਾਉਂਦੀ ਸੀ। ਸਾਡਾ ਪਿੰਡ ਬਾਰਡਰ ਤੋਂ ਸਿਰਫ਼ ਪੰਜ-ਛੇ ਕਿਲੋਮੀਟਰ ਦੂਰ ਹੋਣ ਕਾਰਨ ਸਾਡੇ ਪੂਰੇ ਪਿੰਡ ਵਿਚ ਚਾਨਣ ਹੋ ਜਾਂਦਾ ਸੀ। ਅਗਲੇ ਦਿਨ ਜਿਹੜੀ ਖਬਰ ਅਖ਼ਬਾਰ ਵਿੱਚ ਛਪਦੀ ਸੀ, ਅਸੀਂ ਉਸ ਦੀ ਤਹਿਕੀਕਾਤ ਕਰਦੇ ਸੀ। ਬੀ.ਐਸ.ਐਫ. ਦੀ ਸਟੇਟਮੈਂਟ ਆਉਣੀ ਕਿ ਰਾਤ ਨੂੰ ਸਮੱਗਲਰ ਆਏ ਅਤੇ ਸਾਡੇ ਜਵਾਨਾਂ ਤੇ ਗੋਲੀ ਚਲਾਈ। ਡਰੱਗਜ਼ ਸੁੱਟ ਕੇ ਸਮੱਗਲਰ ਵਾਪਸ ਚਲੇ ਗਏ। ਅਸੀਂ ਬਾਰਡਰ ਲਾਗੇ ਦੀਆਂ ਹਵੇਲੀਆਂ ਵਾਲਿਆਂ ਤੋਂ ਪੁੱਛਣਾ ਤਾਂ ਅੱਗੋਂ ਉਹ ਕਹਿੰਦੇ ਸੀ ਕਿ ਰਾਤ ਨੂੰ ਕੋਈ ਗੋਲੀ ਨਹੀਂ ਚੱਲੀ। ਗੋਲੀ ਨਾ ਚਲਾਉਣ ਦਾ ਕਾਰਨ ਇਹ ਸੀ ਕਿ ਬੀ.ਐਸ.ਐਫ. ਵਾਲਿਆਂ ਦੇ ਮਨਾਂ ਵਿੱਚ ਪਾਕਿਸਤਾਨੀ ਰੇਂਜਰਾਂ ਦਾ ਬਹੁਤ ਜ਼ਿਆਦਾ ਡਰ ਹੈ। ਉਹ ਸਾਡੇ ਬੀ.ਐਸ.ਐਫ. ਜਵਾਨਾਂ

ਨੂੰ ਸ਼ਰੇਆਮ ਗਾਲਾਂ ਕੱਢਦੇ ਹਨ। ਸਾਡੀ ਬੀ.ਐਸ.ਐਫ. ਵਿੱਚ ਇੰਨੀ ਜ਼ਿਆਦਾ ਕਮਜ਼ੋਰੀ ਆ ਗਈ ਹੈ ਕਿ ਉਹ ਅੱਜ ਪਾਕਿਸਤਾਨੀ ਰੇਂਜਰ ਦੇ ਸਾਹਮਣੇ ਨਿਪੁੰਸਕ ਬਣ ਗਈ ਹੈ ਅਤੇ ਅਸੀਂ ਮਾਣ ਨਾਲ ਕਹਿੰਦੇ ਹਾਂ ਕਿ ਬੀ.ਐਸ.ਐਫ. ਦੇ ਹੁੰਦਿਆ ਸਾਡੀ ਸਰਹੱਦ ਵੱਲ, ਸਾਡੇ ਦੇਸ਼ ਵੱਲ ਕੋਈ ਨਿਗ੍ਹਾ ਚੁੱਕ ਕੇ ਨਹੀਂ ਵੇਖ ਸਕਦਾ। ਪਾਕਿਸਤਾਨੀ ਰੇਂਜਰ ਦੇ ਸ੍ਹਾਹਮਣੇ ਬੀ.ਐਸ.ਐਫ. ਰੇਂਜਰ ਦੀ ਅਜਿਹੀ ਕਮਜ਼ੋਰੀ ਕਰਕੇ ਡਰੱਗ ਸਮੱਗਲਿੰਗ ਵਧਦੀ ਜਾ ਰਹੀ ਹੈ, ਇਥੋਂ ਤੱਕ ਕਿ ਰਾਤ ਨੂੰ ਪਹਿਰਾ ਦੇਣ ਵਾਲੇ ਜਵਾਨ ਵੀ ਡਰਦੇ ਮਾਰੇ ਸਮੱਗਲਰਾਂ ਨੂੰ ਇਸ ਕਰਕੇ ਨਹੀਂ ਰੋਕਦੇ ਕਿ ਜੇ ਮੈਂ ਰੋਕਣ ਦੀ ਕੋਸ਼ਿਸ਼ ਕੀਤੀ ਤਾਂ ਪਾਕਿਸਤਾਨੀ ਰੇਂਜਰ ਮੈਨੂੰ ਗੋਲੀ ਮਾਰ ਦੇਵੇਗਾ। ਇਸ ਕਾਰਨ ਬਹੁਤ ਜ਼ਿਆਦਾ ਬਦਕਿਸਮਤੀ ਵਾਲੇ ਹਾਲਾਤ ਬਣੇ ਹੋਏ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਬੈਠੇ ਬੈਠੇ) :** ਉਧਰੋਂ ਨਸ਼ਾ ਕਿਹੜਾ ਆਉਂਦਾ ਹੈ?

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਮੋਫਰ ਸਾਹਿਬ, ਵਿਸ਼ਾ ਮੇਰਾ ਇਹ ਹੈ ਅਤੇ ਬਾਰਡਰ ਪਾਰ ਤੋਂ ਹੈਰੋਇਨ ਅਤੇ ਸਮੈਕ ਸਪਲਾਈ ਹੋ ਰਹੀ ਹੈ। ਸਪੀਕਰ ਸਾਹਿਬ, ਜੇ ਕਿਤੇ ਤੁਸੀਂ ਬੀ.ਐਸ.ਐਫ. ਵੱਲੋਂ ਕੀਤੀ ਗਈ ਰਿਕਵਰੀ ਬਾਰੇ ਖ਼ਬਰਾਂ ਪੜ੍ਹੋ ਤਾਂ ਉਨ੍ਹਾਂ ਵੱਲੋਂ ਆਮ ਕਰਕੇ ਰਿਕਵਰੀ ਇਕੋ ਜਗ੍ਹਾ ਤੋਂ ਕੀਤੀ ਦਿਖਾਈ ਹੁੰਦੀ ਹੈ। ਉਹੀ ਨੁੱਕਰਾਂ ਹਨ ਕਿ ਇਥੋਂ ਸਮੱਗਲਰ ਆਏ। ਆਮ ਕਰਕੇ ਇਸੇ ਤਰ੍ਹਾਂ ਦੀਆਂ ਖ਼ਬਰਾਂ ਆਉਂਦੀਆਂ ਹਨ। ਜੇ ਉਹ ਨੁੱਕਰਾਂ ਕਮਜੋਰ ਹਨ ਤਾਂ ਉਨ੍ਹਾਂ ਨੂੰ ਪਲੱਗ ਕਿਸ ਨੇ ਕਰਨਾ ਹੈ, ਮਜ਼ਬੂਤ ਕਿਸ ਨੇ ਕਰਨਾ ਹੈ? ਮੈਂ ਪ੍ਰਧਾਨ ਮੰਤਰੀ ਸਾਹਿਬ ਨੂੰ ਅਤੇ ਹਿੰਦੁਸਤਾਨ ਦੇ ਗ੍ਰਹਿ ਮੰਤਰੀ ਨੂੰ ਜਿਹੜੀ ਚਿੱਠੀ ਲਿਖੀ ਸੀ ਉਸ ਦਾ ਇੰਨਾ ਅਸਰ ਜ਼ਰੂਰ ਹੋਇਆ ਹੈ ਕਿ ਚਾਰ-ਚਾਰ, ਪੰਜ-ਪੰਜ ਸਾਲ ਤੋਂ ਜਿਹੜੀਆਂ ਬਟਾਲੀਅਨਾਂ ਬੈਠੀਆਂ ਸਨ, ਅਫ਼ਸਰ ਬੈਠੇ ਸਨ ਉਹ ਜ਼ਰੂਰ ਬਦਲ ਦਿੱਤੇ ਗਏ। ਮੈਂ ਇਹ ਗੱਲ ਵੀ ਕਹੀ ਸੀ ਕਿ ਬੀ.ਐਸ.ਐਫ. ਨੂੰ ਮਜ਼ਬੂਤ ਕਰਨ ਦੀ ਲੋੜ ਹੈ, ਸਟਰੈਂਥਨ ਕਰਨ ਦੀ ਲੋੜ ਹੈ, ਉਸ ਦੀ ਨਫਰੀ ਵਿਚ ਵਾਧਾ ਕਰਨ ਦੀ ਲੋੜ ਹੈ, ਉਸ ਨੂੰ ਆਧੁਨਿਕ ਯੰਤਰ ਮੁਹੱਈਆ ਕਰਵਾਉਣ ਦੀ ਲੋੜ ਹੈ, ਉਸ ਨੂੰ ਹੋਰ ਵਧੇਰੇ ਸ਼ਸ਼ਤਰਬੱਧ ਕਰਨ ਦੀ ਲੋੜ ਹੈ। ਜੇ ਹਿੰਦੁਸਤਾਨ ਦੀ ਸਰਕਾਰ ਕੋਲੋਂ ਜਾਂ ਬੀ.ਐਸ.ਐਫ. ਕੋਲੋਂ ਪੰਜਾਬ ਦੇ ਬਾਰਡਰ ਦੀ ਰੱਖਿਆ ਨਹੀਂ ਹੁੰਦੀ ਤਾਂ ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਦੇ ਲੋਕਾਂ ਨੂੰ ਮਾਣ ਹੈ ਕਿ ਅਸੀਂ ਦੇਸ਼ ਦੇ ਬਾਰਡਰ ਦੀ ਖੁਦ ਰੱਖਿਆ ਕਰ ਸਕਦੇ ਹਾਂ।

ਅੱਜ ਦੇਸ਼ ਦੀ ਰੱਖਿਆ ਦੇ ਨਾਲ ਨਾਲ ਸਾਨੂੰ ਆਪਣੀ ਜਵਾਨੀ ਦੀ ਰੱਖਿਆ ਕਰਨ ਦੀ ਵੀ ਲੋੜ ਹੈ। ਜੇ ਹਿੰਦੁਸਤਾਨ ਦੀ ਸਰਕਾਰ ਤੇ ਉਸ ਦੀ ਬੀ.ਐਸ.ਐਫ. ਬਾਰਡਰ ਦੀ ਰੱਖਿਆ ਨਹੀਂ ਕਰ ਸਕਦੀ ਤਾਂ ਇਹ ਜ਼ਿੰਮਾ ਪੰਜਾਬ ਨੂੰ ਦੇ ਦੇਣਾ ਚਾਹੀਦਾ ਹੈ ਕਿਉਂਕਿ ਕੇਂਦਰ ਸਮੱਗਲਿੰਗ ਦੇ ਮਾਮਲੇ ਉਤੇ, ਬੀ.ਐਸ.ਐਫ. ਦੀਆਂ ਕਮਜ਼ੋਰੀਆਂ ਉੱਤੇ ਇੰਨਾ ਅਵੇਸਲਾ ਹੈ ਕਿ ਸਮੱਗਲਿੰਗ ਸ਼ਰੇਆਮ ਹੋ ਰਹੀ ਹੈ ਪਰ ਸਪੀਕਰ ਸਾਹਿਬ, ਇਸ ਪਾਸੇ

ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ। ਸਪੀਕਰ ਸਾਹਿਬ, ਟੀਕੇ ਅਤੇ ਗੋਲੀਆਂ ਸਾਡੀ ਜਵਾਨੀ ਨੂੰ ਤਬਾਹ ਕਰ ਰਹੀਆਂ ਹਨ। ਸੀ.ਐਮ. ਸਾਹਿਬ, ਡਿਪਟੀ ਸੀ.ਐਮ. ਅਤੇ ਪੂਰੀ ਸਰਕਾਰ ਇਸ ਬਾਰੇ ਚਿੰਤਤ ਹੈ। ਵਿਧਾਨ ਸਭਾ ਵਿੱਚ ਵੀ ਇਸ ਮੁੱਦੇ ਨੂੰ ਕਈ ਵਾਰ ਵਿਚਾਰਿਆ ਗਿਆ ਹੈ ਕਿ ਇਸ ਬਾਰੇ ਸਖ਼ਤੀ ਕੀਤੀ ਜਾਵੇ। ਇਸ ਲਈ ਸਾਨੂੰ ਹਰ ਪ੍ਰਕਾਰ ਦਾ ਯਤਨ ਕਰਨ ਦੀ ਲੋੜ ਹੈ, ਡਰੱਗ ਇੰਸਪੈਕਟਰਾਂ ਦੀ ਲੋੜ ਹੈ, ਨੀਤੀ ਵਿੱਚ ਜੇਕਰ ਕੋਈ ਤਬਦੀਲੀ ਕਰਨੀ ਪਵੇ, ਉਸ ਦੀ ਲੋੜ ਹੈ। ਸਾਡੇ ਗਵਾਂਢੀ ਸੂਬੇ ਰਾਜਸਥਾਨ ਵਿੱਚ ਭੁੱਕੀ ਅਤੇ ਅਫ਼ੀਮ ਸ਼ਰੇਆਮ ਵਿਕਦੀ ਹੈ। ਸਾਨੂੰ ਕਈ ਵਾਰ ਲੋਕ ਕਹਿ ਦਿੰਦੇ ਹਨ ਕਿ ਤੁਸੀਂ ਹੈਰੋਇਨ, ਸਮੈਕ ਦਾ ਹਾਊਸ ਵਿੱਚ ਰੌਲਾ ਪਾਉਂਦੇ ਹੋ ਪਰ ਰਾਜਸਥਾਨ ਵਿੱਚ ਜਿਹੜੀ ਅਫ਼ੀਮ ਤੇ ਭੁੱਕੀ ਸ਼ਰੇਆਮ ਮਿਲਦੀ ਹੈ, ਉਹ ਹੁਣ ਪੰਜਾਬ ਵਿੱਚ ਵੀ ਵਿਕਣ ਲੱਗ ਗਈ ਹੈ, ਉਸ ਸਬੰਧੀ ਕੀ ਕਰ ਰਹੇ ਹੋ?

ਸਪੀਕਰ ਸਾਹਿਬ, ਇਹ ਦੇਸ਼ ਗੁਰੂ ਨਾਨਕ ਦਾ ਦੇਸ਼ ਹੈ, ਇਹ ਧਰਤੀ ਗੁਰੂਆਂ-ਪੀਰਾਂ ਦੀ ਧਰਤੀ ਹੈ। ਇਥੇ ਨਸ਼ਿਆਂ ਦਾ ਪ੍ਰਫੁੱਲਤ ਹੋਣਾ, ਨਸ਼ਿਆਂ ਦੇ ਸੇਵਨ ਵਿੱਚ ਵਾਧਾ ਹੋਣਾ, ਸਾਡੀਆਂ ਆਉਣ ਵਾਲੀ ਜੈਨਰੇਸ਼ਨਾਂ ਲਈ, ਸਾਡੇ ਦੇਸ਼ ਦੇ ਭਵਿੱਖ ਲਈ ਚਿੰਤਾ ਦਾ ਵਿਸ਼ਾ ਹੈ। ਕੱਲ੍ਹ ਸਰਦਾਰ ਬਰਜਿੰਦਰ ਸਿੰਘ ਹਮਦਰਦ ਜੀ ਨੇ ਵੀ ਆਪਣੇ ਸੰਪਾਦਕੀ ਵਿੱਚ ਇਸ ਦਾ ਜ਼ਿਕਰ ਕੀਤਾ ਸੀ। ਉਨ੍ਹਾਂ ਨੇ ਇਸ ਬਾਰੇ ਬਹੁਤ ਕੁਝ ਕਿਹਾ ਹੈ ਅਤੇ ਚਿੰਤਾ ਪ੍ਰਗਟਾਈ ਹੈ। ਸਪੀਕਰ ਸਾਹਿਬ, ਪਿਛਲੇ ਦਿਨੀਂ ਤਰਨਤਾਰਨ ਪੁਲਿਸ ਵੱਲੋਂ ਜੋ ਕਾਰਗੁਜ਼ਾਰੀ ਦਿਖਾਈ ਗਈ ਹੈ, ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਮਾੜਾ ਤੰਤਰ ਕਿਸ ਲੈਵਲ ਤੱਕ ਫੈਲਿਆ ਹੋਇਆ ਹੈ। ਖਰੜ ਲੈਬਾਰਟਰੀ ਵਿੱਚ ਹੈਰੋਇਨ, ਸਮੈਕ ਆਦਿ ਡਰੱਗਜ਼ ਦੇ ਜਿਹੜੇ ਸੈਂਪਲ ਭੇਜੇ ਜਾਂਦੇ ਸਨ, ਉਨ੍ਹਾਂ ਨੂੰ ਫੇਲ੍ਹ ਕਰ ਦਿੱਤਾ ਜਾਂਦਾ ਸੀ। ਪੰਜਾਬ ਵਿੱਚ ਜਿਹੜਾ ਇਹ ਡਰੱਗਜ਼ ਦਾ ਨੈਕਸਸ ਚੱਲ ਰਿਹਾ ਸੀ, ਉਸ ਨੂੰ ਪੁਲਿਸ ਨੇ ਨੰਗਾ ਕੀਤਾ ਹੈ। ਇਸ ਨੈਕਸਸ ਵਿੱਚ ਸ਼ਾਮਲ ਅਧਿਕਾਰੀ ਜਾਂ ਕਰਮਚਾਰੀ, ਚਾਹੇ ਉਹ ਕਿਸੇ ਵੀ ਪੱਧਰ ਦਾ ਹੈ, ਉਸ ਖਿਲਾਫ਼ ਪਰਚਾ ਦਰਜ ਕੀਤਾ ਗਿਆ ਹੈ ਅਤੇ ਉਨ੍ਹਾਂ ਨੂੰ ਅੰਦਰ ਕੀਤਾ ਗਿਆ ਹੈ। ਇਸ ਦੇ ਨਾਲ ਹੀ ਵੱਡੇ ਪੱਧਰ ਤੇ ਡਰੱਗਜ਼ ਦੀ ਰਿਕਵਰੀ ਵੀ ਕੀਤੀ ਗਈ ਹੈ। ਮੈਂ ਕਹਿੰਦਾ ਹਾਂ ਕਿ ਇਹ ਰਿਕਵਰੀਆਂ ਕਰਨ ਦੀ ਸਾਨੂੰ ਲੋੜ ਨਾ ਪਵੇ ਪਰ ਅਜਿਹਾ ਤਦ ਹੋਵੇਗਾ ਜਦੋਂ ਸਾਡਾ ਬਾਰਡਰ ਮਜ਼ਬੂਤ ਹੋਵੇਗਾ। ਕੰਡਿਆਲੀ ਤਾਰ ਤੋਂ ਪਾਰ ਪਾਕਿਸਤਾਨ ਵਲੋਂ ਜਿਹੜੀਆਂ ਡਰੱਗਜ਼ ਸਮੱਗਲ ਹੋ ਕੇ ਹਿੰਦੁਸਤਾਨ ਵਿੱਚ ਆਉਂਦੀਆਂ ਹਨ, ਉਨ੍ਹਾਂ ਨੂੰ ਰੋਕਣ ਦੀ ਲੋੜ ਹੈ।

ਮੈਂ ਅਤੇ ਜਾਖੜ ਸਾਹਿਬ ਬਾਰਡਰ ਦੇ ਏਰੀਏ ਨਾਲ ਸਬੰਧਤ ਹਾਂ। ਪਤਾ ਨਹੀਂ ਇਨ੍ਹਾਂ ਦੇ ਏਰੀਏ ਵਿੱਚ ਇਹੋ ਜਿਹੇ ਹਾਲਾਤ ਹਨ ਕਿ ਨਹੀਂ ਕਿਉਂਕਿ ਪਾਕਿਸਤਾਨੀ ਸਮੱਗਲਰ ਆਮ ਕਰਕੇ ਕਸੂਰ ਅਤੇ ਲਾਹੌਰ ਦੇ ਵਿਚਕਾਰ ਬੈਠਾ ਹੈ, ਉਨ੍ਹਾਂ ਦਾ ਨੇੜਲਾ ਬਾਰਡਰ ਖੇਮਕਰਨ ਅਤੇ ਖਾਲੜਾ ਸੈਕਟਰ ਹੈ। ਸਭ ਤੋਂ ਜ਼ਿਆਦਾ ਸਮੱਗਲਿੰਗ ਇਥੋਂ ਹੀ ਹੁੰਦੀ ਹੈ ਅਤੇ ਮੈਂ ਇਸ ਗੱਲ ਨੂੰ ਸਵੀਕਾਰ ਕਰਦਾ ਹਾਂ ਕਿ ਅਜਿਹਾ ਹੁੰਦਾ ਹੈ। ਸਾਡਾ ਇਹ 100 ਕਿਲੋਮੀਟਰ ਦਾ ਬਾਰਡਰ ਹੈ ਜਿਸ ਨੂੰ ਹਿੰਦੁਸਤਾਨ ਦੀ ਸਰਕਾਰ ਸੀਲ ਨਹੀਂ ਕਰ ਸਕੀ। ਹਿੰਦੁਸਤਾਨ ਦੀ ਸਰਕਾਰ ਸਵੀਕਾਰ ਕਰਦੀ ਹੈ ਕਿ 70% ਡਰੱਗਜ਼ ਦੀ ਕਰਾਸਿੰਗ ਇਥੋਂ

[ ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ]

ਹੁੰਦੀ ਹੈ ਅਤੇ ਇਸ ਦੇ ਬਾਵਜੂਦ ਜੇਕਰ ਹਿੰਦੁਸਤਾਨ ਦੀ ਸਰਕਾਰ ਉਸ ਬਾਰਡਰ ਨੂੰ ਪਲੱਗ ਨਹੀਂ ਕਰ ਸਕੀ, ਜੇ ਬੀ.ਐਸ.ਐਫ. ਦੀ ਸਟ੍ਰੈਂਥਨਿੰਗ ਨਹੀਂ ਕਰ ਸਕੀ ਤਾਂ ਫੇਰ ਇਹ ਸਰਕਾਰ ਦੀ ਵੱਡੀ ਕਮਜ਼ੋਰੀ ਹੈ। ਕੀ ਦੇਸ਼ ਦੀ ਸਰਕਾਰ ਇਹ ਚਾਹੁੰਦੀ ਹੈ ਕਿ ਦੇਸ਼ ਦਾ ਨੌਜਵਾਨ ਨਸ਼ਿਆਂ ਵਿੱਚ ਗਲਤਾਨ ਹੋ ਜਾਵੇ, ਨਸ਼ਿਆਂ ਨਾਲ ਤਬਾਹ ਹੋ ਜਾਵੇ? ਪੰਜਾਬ ਦੀ ਜਵਾਨੀ, ਜਿਸ ਉੱਤੇ ਕਦੇ ਦੇਸ਼ ਮਾਣ ਮਹਿਸੂਸ ਕਰਦਾ ਸੀ, ਪੰਜਾਬ ਮਾਣ ਮਹਿਸੂਸ ਕਰਦਾ ਸੀ, ਅੱਜ ਉਸ ਜਵਾਨੀ ਤੇ ਸਾਨੂੰ ਸਾਰਿਆਂ ਨੂੰ ਤਰਸ ਆਉਂਦਾ ਹੈ।

ਅੱਜ ਆਮ ਆਦਮੀ ਡਰਦਾ ਹੈ ਅਤੇ ਬੱਚਾ ਪੜ੍ਹਨ ਵਾਸਤੇ ਯੂਨੀਵਰਸਿਟੀ ਭੇਜਣ ਲੱਗਿਆਂ ਸਭ ਤੋਂ ਪਹਿਲਾਂ ਸੋਚਦਾ ਹੈ ਕਿ ਮੇਰਾ ਬੱਚਾ ਹੋਸਟਲ ਵਿੱਚ ਰਹੇਗਾ। ਕਿਤੇ ਬੱਚਾ ਮਾੜੀ ਸੁਸਾਇਟੀ ਵਿੱਚ ਨਾ ਚਲਾ ਜਾਵੇ। ਉਸ ਨੂੰ ਕਿਸੇ ਹੋਰ ਗੱਲ ਦੀ ਚਿੰਤਾ ਨਹੀਂ, ਉਸ ਨੂੰ ਸਿਰਫ਼ ਮਾੜੇ ਅਨਸਰਾਂ ਦੀ ਚਿੰਤਾ ਹੈ ਕਿ ਕਿਤੇ ਮੇਰੇ ਬੱਚੇ ਨੂੰ ਮਾੜੇ ਪਾਸੇ ਨਾ ਲੈ ਜਾਣ। ਉਹ ਕਿਸੇ ਦੀ ਸਾਜ਼ਿਸ਼ ਦਾ ਸ਼ਿਕਾਰ ਨਾ ਹੋ ਜਾਵੇ। ਉਸ ਦੀਆਂ ਰਗਾਂ ਵਿੱਚ ਕਿਤੇ ਨਸ਼ਾ ਨਾ ਚਲਾ ਜਾਵੇ। ਅੱਜ ਪੰਜਾਬ ਨੂੰ ਇਸ ਚਿੰਤਾ ਵਿਚੋਂ ਕੱਢਣ ਦੀ ਲੋੜ ਹੈ। ਡਿਪਟੀ ਸੀ.ਐਮ. ਸਾਹਿਬ ਨੇ ਅੱਗੇ ਵੀ ਇਸ ਪਾਸੇ ਬੜੀਆਂ ਸਖ਼ਤ ਹਦਾਇਤਾਂ ਕੀਤੀਆਂ ਹੋਈਆਂ ਹਨ ਕਿ ਕੋਈ ਵੀ ਵਿਅਕਤੀ, ਕੋਈ ਵੀ ਅਧਿਕਾਰੀ ਜਾਂ ਕਰਮਚਾਰੀ ਜਿਹੜਾ ਇਸ ਮਾੜੇ ਕਰਮ ਵਿੱਚ ਸ਼ਾਮਲ ਹੈ, ਉਸ ਨਾਲ ਕਿਸੇ ਤਰ੍ਹਾਂ ਦਾ ਵੀ ਕੋਈ ਲਿਹਾਜ਼ ਨਾ ਰੱਖਿਆ ਜਾਵੇ। ਹੁਣ ਵੀ ਵੱਡੇ ਪੱਧਰ ਦੇ ਅਧਿਕਾਰੀਆਂ ਤੇ ਐਫ.ਆਈ.ਆਰਜ਼. ਹੋਈਆਂ ਹਨ ਅਤੇ ਉਹ ਗ੍ਰਿਫਤਾਰ ਕੀਤੇ ਗਏ ਹਨ। ਸੋ, ਇਹ ਸਾਡਾ ਸਾਰਿਆਂ ਦਾ ਸਾਂਝਾ ਵਿਸ਼ਾ ਹੈ। ਠੀਕ ਹੈ ਆਪੋਜ਼ੀਸ਼ਨ ਪਾਰਟੀ ਵਾਲੇ ਮਹਿੰਗਾਈ ਦੇ ਮੁੱਦੇ ਤੇ ਸੈਂਟਰ ਸਰਕਾਰ ਨੂੰ ਦੋਸ਼ੀ ਨਹੀਂ ਠਹਿਰਾਉਣਾ ਚਾਹੁੰਦੇ ਪਰੰਤੂ ਇਸ ਗੱਲ ਨੂੰ ਮੰਨੋ ਕਿ ਬਾਰਡਰ ਤੇ ਜੇਕਰ ਸਮੱਗਲਿੰਗ ਹੋ ਰਹੀ ਹੈ, ਡਰੱਗ ਦੇਸ਼ ਵਿੱਚ ਆ ਰਹੀ ਹੈ ਤਾਂ ਇਸ ਵਿੱਚ ਕੇਵਲ ਤੇ ਕੇਵਲ ਕੇਂਦਰ ਸਰਕਾਰ ਦੀ ਕਮਜ਼ੋਰੀ ਸਿੱਧ ਹੁੰਦੀ ਹੈ ਅਤੇ ਇਸ ਵਾਸਤੇ ਸਾਨੂੰ ਕੇਂਦਰ ਦੀ ਸਰਕਾਰ ਨੂੰ ਸੁਚੇਤ ਕਰਨਾ ਚਾਹੀਦਾ ਹੈ। ਉਨ੍ਹਾਂ ਨੂੰ ਬੇਨਤੀ ਕਰਨੀ ਚਾਹੀਦੀ ਹੈ ਕਿ ਅੱਜ ਪੰਜਾਬ ਚਿੰਤਤ ਹੈ, ਪੰਜਾਬ ਦੀ ਵਿਧਾਨ ਸਭਾ ਚਿੰਤਤ ਹੈ, ਪੰਜਾਬ ਦੇ ਲੋਕ ਚਿੰਤਤ ਹਨ ਕਿ ਹੇ ਹਿੰਦੁਸਤਾਨ ਦੀ ਸਰਕਾਰ! ਪੰਜਾਬ ਦੀ ਜਵਾਨੀ ਨੂੰ ਬਚਾ ਲੈ, ਹਿੰਦੁਸਤਾਨ ਨੂੰ ਬਚਾ ਲੈ ਅਤੇ ਆਪਣੀ ਬਣਦੀ ਹੋਈ ਡਿਊਟੀ ਨੂੰ ਨਿਭਾ ਲੈ। ਬਹੁਤ ਬਹੁਤ ਧੰਨਵਾਦ।

**ਸਰਦਾਰ ਸੁਖਜਿੰਦਰ ਸਿੰਘ (ਡੇਰਾ ਬਾਬਾ ਨਾਨਕ) :** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ। ਮੇਰੇ ਤੋਂ ਪਹਿਲਾਂ ਵਲਟੋਹਾ ਸਾਹਿਬ ਨੇ ਬਾਰਡਰ ਪਾਰ ਤੋਂ ਸਮੱਗਲ ਹੋ ਕੇ ਆਉਂਦੇ ਨਸ਼ਿਆਂ ਦੀ ਗੱਲ ਕੀਤੀ ਹੈ। ਪੰਜਾਬ ਵਾਕਿਆ ਹੀ ਨਸ਼ੇ ਦੇ ਬਾਰੂਦ ਉੱਪਰ ਬੈਠਾ ਹੈ। ਅੱਜ ਇਹ ਬਹੁਤ ਵੱਡੀ ਚਿੰਤਾ ਦਾ ਵਿਸ਼ਾ ਹੈ ਕਿ ਅਸੀਂ ਆਪਣੇ ਬੱਚੇ ਨਸ਼ਿਆਂ ਤੋਂ ਕਿਵੇਂ ਬਚਾਉਣੇ ਹਨ ਪਰ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਬੀ.ਐਸ.ਐਫ. ਬਹੁਤ ਲਾਪਰਵਾਹੀ ਵਰਤ ਰਹੀ ਹੈ, ਇਹ ਕਹਿ ਕੇ ਇਨ੍ਹਾਂ ਨੇ ਅੱਜ ਪੈਰਾਮਿਲਟਰੀ ਫੋਰਸਿਜ਼ ਨੂੰ ਡੀਮੋਰੇਲਾਈਜ਼ ਕਰਨ ਦੀ ਗੱਲ ਕੀਤੀ ਹੈ। ਜਿੰਨੇ ਡਰੱਗਜ਼ ਫੜੇ ਜਾਂਦੇ ਹਨ, ਸਾਨੂੰ ਉਸ ਵਾਸਤੇ ਵੀ ਜ਼ਰੂਰ ਹੱਲ ਕੱਢਣਾ ਚਾਹੀਦਾ ਹੈ।

ਮੈਂ ਇੱਥੇ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਮਜੀਠੀਆ ਸਾਹਿਬ ਅਤੇ ਵੱਡੇ ਬਾਦਲ ਸਾਹਿਬ ਬੈਠੇ ਹਨ, ਇਨ੍ਹਾਂ ਦੀ ਜੋ ਸਿਕਿਓਰਟੀ ਹੋਈ ਹੈ ਤਾਂ ਇਹ ਸਿਰਫ਼ ਪੈਰਾਮਿਲਟਰੀ ਫੋਰਸਿਜ਼ ਕਰਕੇ ਹੀ ਹੋਈ ਹੈ। ਇਨ੍ਹਾਂ ਨੂੰ ਵੀ ਵਿਸ਼ਵਾਸ ਹੈ ਕਿ ਜਿਹੜੀਆਂ ਸੈਂਟਰਲ ਫੋਰਸਿਜ਼ ਹਨ, ਉਹ ਇਮਾਨਦਾਰੀ ਨਾਲ ਕੰਮ ਕਰ ਰਹੀਆਂ ਹਨ। (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ) ਸਪੀਕਰ ਸਾਹਿਬ, ਇਸ ਵੇਲੇ ਜੇ ਸਭ ਤੋਂ ਸੈਂਸੇਟਿਵ ਬਾਰਡਰ ਕੋਈ ਹੈ ਤਾਂ ਉਹ ਡੇਰਾ ਬਾਬਾ ਨਾਨਕ ਅਤੇ ਕਲਾਨੌਰ ਦਾ ਬਾਰਡਰ ਹੈ। ਇਹ ਚੀਜ਼ਾਂ ਉਥੇ ਬਹੁਤ ਚੱਲ ਰਹੀਆਂ ਹਨ।

ਤੁਸੀਂ ਕਿਸੇ ਵਿਆਹ ਵਿੱਚ ਚਲੇ ਜਾਉ, ਕਿਸੇ ਭੋਗ ਤੇ ਜਾਂ ਕਿਸੇ ਬੱਚੇ ਦੀ ਬਰਥ ਡੇਅ ਪਾਰਟੀ ਤੇ ਚਲੇ ਜਾਉ, ਉਨੀ ਦੇਰ ਸਮਾਗਮ ਨੂੰ ਸਫਲ ਨਹੀਂ ਸਮਝਿਆ ਜਾਂਦਾ ਜਿੰਨੀ ਦੇਰ ਤੱਕ ਸ਼ਰਾਬ ਜਾਂ ਹੋਰ ਨਸ਼ਿਆਂ ਦੇ ਉਥੇ ਟੇਬਲ ਨਾ ਲੱਗੇ ਹੋਣ। ਜੇ ਕਿਸੇ ਵਿਆਹ ਵਿੱਚ ਸ਼ਰਾਬ ਜਾਂ ਹੋਰ ਨਸ਼ਿਆਂ ਦੇ ਟੇਬਲ ਨਾ ਹੋਣ ਤਾਂ ਲੋਕ ਕਹਿੰਦੇ ਹਨ ਕਿ ਇਸ ਨਾਲੋਂ ਤਾਂ ਭੋਗ ਹੀ ਚੰਗਾ ਸੀ। ਵਲਟੋਹਾ ਸਾਹਿਬ, ਸਾਨੂੰ ਸਾਰਾ ਕੁਝ ਸੈਂਟਰ ਉਤੇ ਸੁੱਟਣ ਦੀ ਬਜਾਏ, ਇਨ੍ਹਾਂ ਗੱਲਾਂ ਵਾਸਤੇ ਆਪਣੇ ਤੇ ਵੀ ਕੋਈ ਨਾ ਕੋਈ ਜ਼ਿੰਮੇਵਾਰੀ ਲੈਣੀ ਚਾਹੀਦੀ ਹੈ। ਠੀਕ ਹੈ, ਬਾਰਡਰ ਪਾਰ ਤੋਂ ਡਰੱਗਜ਼ ਹਿੰਦੁਸਤਾਨ ਵਿੱਚ ਆ ਗਈ, ਅੱਗੇ ਕਿੱਥੇ ਵਿਕਦੀ ਹੈ ਜਾਂ ਕਿੱਧਰ ਨੂੰ ਜਾਂਦੀ ਹੈ, ਇਸ ਬਾਰੇ ਪੰਜਾਬ ਪੁਲਿਸ ਦਾ ਵੀ ਫਰਜ਼ ਬਣਦਾ ਹੈ ਕਿ ਉਹ ਇਸ ਚੀਜ਼ ਨੂੰ ਵੇਖੇ। ਸ਼੍ਰੀ ਸ਼ਸ਼ੀਕਾਂਤ ਜਿਹੜੇ ਕਿ ਡੀ.ਜੀ.ਪੀ. ਰਹੇ ਹਨ, ਉਨ੍ਹਾਂ ਨੇ ਇਸ ਬਾਰੇ ਆਪ ਲਿਖ ਕੇ ਭੇਜਿਆ ਸੀ। ਉਸ ਵਿਸ਼ੇ ਤੇ ਵੀ ਡਿਬੇਟ ਕਰਵਾਓ, ਆਪਾਂ ਉਸ ਤੋਂ ਕਿਉਂ ਭੱਜਦੇ ਹਾਂ? ਜਾਂ ਤਾਂ ਸਰਕਾਰ ਸ਼੍ਰੀ ਸ਼ਸ਼ੀਕਾਂਤ ਨੂੰ ਅੰਦਰ ਦੇਵੇ ਅਤੇ ਜਿਹੜੀ ਚਿੱਠੀ ਉਨ੍ਹਾਂ ਨੇ ਲਿਖ ਕੇ ਭੇਜੀ ਹੈ, ਉਸ ਨੂੰ ਝੂਠ ਗਰਦਾਨਿਆਂ ਜਾਵੇ।

ਆਪਾਂ ਨੂੰ ਇੱਕ ਦੂਜੇ ਤੇ ਦੋਸ਼ ਨਹੀਂ ਲਗਾਉਣੇ ਚਾਹੀਦੇ। ਸਰਦਾਰ ਤੋਤਾ ਸਿੰਘ ਜੀ ਉੱਠ ਕੇ ਚਲੇ ਗਏ ਹਨ, ਉਨ੍ਹਾਂ ਨੇ ਵੀ ਕਿਹਾ ਸੀ ਕਿ ਵਾਕਿਆ ਹੀ ਅੱਜ ਪੰਜਾਬ ਵਿੱਚ ਇਹ ਚੀਜ਼ ਬੜੀ ਫੈਲ ਗਈ ਹੈ। ਵਲਟੋਹਾ ਸਾਹਿਬ, ਇਸ ਵਾਸਤੇ ਇਕੱਲੀ ਬੀ.ਐਸ.ਐਫ., ਪੰਜਾਬ ਪੁਲਿਸ ਜਾਂ ਹੋਰ ਕੋਈ ਜ਼ਿੰਮੇਵਾਰ ਨਹੀਂ, ਸਭ ਤੋਂ ਵੱਡੇ ਜ਼ਿੰਮੇਵਾਰ ਅਸੀਂ ਹਾਂ ਜਿਹੜੇ ਅਸੀਂ ਹਾਊਸ ਵਿੱਚ ਲੀਡਰ ਬੈਠੇ ਹਾਂ। ਅਸੀਂ ਵੀ ਉਨੇ ਹੀ ਜ਼ਿੰਮੇਵਾਰ ਹਾਂ ਜਿੰਨੇ ਕੁ ਦੂਸਰੇ ਜ਼ਿੰਮੇਵਾਰ ਹਨ। ਅਸੀਂ ਆਪਣੇ ਆਪ ਨੂੰ ਜੋ ਠੀਕ ਨਹੀਂ ਕਰਾਂਗੇ, ਜੇ ਇਮਾਨਦਾਰੀ ਨਾਲ ਕੋਸ਼ਿਸ਼ਾਂ ਨਹੀਂ ਕਰਾਂਗੇ ਤਾਂ ਇੱਥੇ ਨਸ਼ੇ ਖ਼ਤਮ ਨਹੀਂ ਹੋਣੇ। ਅਸੀਂ ਆਪ ਨਸ਼ਿਆਂ ਦੇ ਸਮੱਗਲਰਾਂ ਨੂੰ ਛੁਡਵਾਉਂਦੇ ਹਾਂ। ਟੈਲੀਫੋਨ ਕਰਕੇ ਕਹਿੰਦੇ ਹਾਂ ਕਿ ਇਹ ਮੇਰਾ ਬੰਦਾ ਹੈ, ਇਸ ਤੇ ਕੇਸ ਨਾ ਪਾਇਓ, ਇਸ ਨੂੰ ਛੱਡ ਦਿਓ। ਪਿੱਛੇ ਜਿਹੇ ਬਾਘਾਪੁਰਾਣਾ ਵਿੱਚ 48 ਕੁਇੰਟਲ ਭੁੱਕੀ ਫੜੀ ਗਈ ਸੀ ਜਿਸ ਵਿੱਚ ਇੱਕ ਮੁਨਸ਼ੀ ਤੇ ਇੱਕ ਏ.ਐਸ.ਆਈ. ਸ਼ਾਮਲ ਸਨ। ਉਨ੍ਹਾਂ ਖਿਲਾਫ਼ ਸਿਰਫ ਢਾਈ ਕੁਇੰਟਲ ਦਾ ਕੇਸ ਹੀ ਪਾਇਆ ਗਿਆ। ਜੇ ਪੁਲਿਸ ਵਾਲੇ ਹੀ ਨਸ਼ੇ ਵੇਚਣ ਲੱਗ ਜਾਣ ਤਾਂ ਸਟੇਟ ਦਾ ਕੀ ਬਣੇਗਾ?

ਵਲਟੋਹਾ ਸਾਹਿਬ ਨੇ ਲੈਬੋਰਟਰੀਆਂ ਦੀ ਗੱਲ ਕੀਤੀ ਹੈ। ਜਿਹੜੀ ਸਮੈਕ ਜਾਂ ਹੈਰੋਇਨ ਫੜੀ ਗਈ ਸੀ, ਉਸ ਦੇ ਸੈਂਪਲ ਫੇਲ੍ਹ ਕਰਵਾਉਣ ਲਈ ਕੌਣ ਜਾਂਦਾ ਸੀ? ਪੰਜਾਬ ਪੁਲਿਸ ਦੇ ਆਪਣੇ ਮੁਲਾਜ਼ਮ ਜਾਂਦੇ ਸਨ, ਜਿਨ੍ਹਾਂ ਨੇ ਅਧਿਕਾਰੀਆਂ, ਕਰਮਚਾਰੀਆਂ ਤੇ

[ ਸਰਦਾਰ ਸੁਖਜਿੰਦਰ ਸਿੰਘ ]

ਪਰਚੇ ਦਰਜ ਕੀਤੇ ਹਨ। ਇਸ ਕੇਸ ਵਿੱਚ ਮੇਰੇ ਗੁਰਦਾਸਪੁਰ ਜ਼ਿਲ੍ਹੇ ਦਾ ਵੀ ਇੱਕ ਸਬ ਇੰਸਪੈਕਟਰ ਫੜਿਆ ਗਿਆ ਸੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀਆਂ ਏਜੰਸੀਜ਼ ਨੇ ਇਹ ਚੀਜ਼ ਪਹਿਲਾਂ ਕਿਉਂ ਨਹੀਂ ਵੇਖੀ ਕਿ ਸਾਡੇ ਸੈਂਪਲ ਕਿੱਥੋਂ ਫੇਲ੍ਹ ਹੋ ਰਹੇ ਹਨ? ਕਿਉਂ ਪੰਜਾਬ ਵਿੱਚ ਇਹ ਚੀਜ਼ਾਂ ਵਿਕ ਰਹੀਆਂ ਹਨ? ਅੱਜ ਪੰਜਾਬ ਦੇ ਲੋਕ ਆਮ ਕਹਿੰਦੇ ਸੁਣਦੇ ਹਨ ਕਿ ਰੇਤਾ ਤਾਂ ਪੰਜਾਬ ਵਿੱਚ ਮਿਲਦਾ ਨਹੀਂ ਪਰ ਸਮੈਕ ਤੇ ਹੈਰੋਇਨ ਦੀ ਹੋਮ ਡਿਲੀਵਰੀ ਪੰਜਾਬ ਵਿੱਚ ਹੈ, ਜਿਥੋਂ ਮਰਜ਼ੀ ਲੈ ਲਉ। (ਆਪੋਜ਼ੀਸ਼ਨ ਬੈਂਚਿਜ਼ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ)

ਸਾਡੀ ਸਭ ਤੋਂ ਵੱਡੀ ਜ਼ਿੰਮੇਵਾਰੀ ਇਹ ਬਣਦੀ ਹੈ ਜਿਵੇਂ ਇਨ੍ਹਾਂ ਨੇ ਹੁਣੇ ਹੀ ਕਿਹਾ ਹੈ ਕਿ ਯੂਨੀਵਰਸਿਟੀਆਂ ਵਿੱਚ ਨਸ਼ੇ ਮਿਲਦੇ ਹਨ। ਵਾਕਿਆ ਹੀ ਮਾਂ-ਪਿਉ ਲਈ ਇਹ ਬਹੁਤ ਵੱਡੀ ਸਮੱਸਿਆ ਬਣ ਗਈ ਹੈ ਕਿ ਉਹ ਆਪਣੇ ਬੱਚਿਆਂ ਨੂੰ ਸਕੂਲਾਂ-ਕਾਲਜਾਂ ਵਿੱਚ ਭੇਜਣ ਜਾਂ ਨਾ ਭੇਜਣ। ਜਿਹੜੇ ਬੱਚੇ ਕਾਲਜਾਂ ਤੇ ਯੂਨੀਵਰਸਿਟੀਆਂ ਵਿੱਚ ਜਾਂਦੇ ਹਨ, ਮਾਂ ਬਾਪ ਪਹਿਲਾਂ ਉਨ੍ਹਾਂ ਦੀਆਂ ਜੇਬਾਂ ਫਰੋਲਦੇ ਹਨ ਕਿ ਇਨ੍ਹਾਂ ਵਿੱਚ ਕਿਤੇ ਸਮੈਕ ਜਾਂ ਹੈਰੋਇਨ ਦੀ ਪੁੜੀ ਤਾਂ ਨਹੀਂ ਹੈ ਜਾਂ ਕਿਸੇ ਕੈਮਿਸਟ ਦੀ ਦੁਕਾਨ ਤੋਂ ਖਰੀਦ ਕੇ ਗੋਲੀਆਂ ਤਾਂ ਨਹੀਂ ਰੱਖੀਆਂ ਹੋਈਆਂ। ਇਕੱਲਾ ਇਹੀ ਨਹੀਂ ਕਿ ਇੱਥੇ ਸਮੈਕ ਜਾਂ ਹੈਰੋਇਨ ਹੀ ਆਉਂਦੀ ਹੈ, ਇੱਥੇ ਗੋਲੀਆਂ ਵੀ ਵਿਕਦੀਆਂ ਹਨ। ਪੰਜਾਬ ਵਿੱਚ ਇਹੋ ਜਿਹੇ ਨਸ਼ੇ ਵੀ ਵਿਕਦੇ ਹਨ ਜਿਹੜੇ ਪੰਜਾਬ ਵਿੱਚ ਹੀ ਪੈਦਾ ਕਰਕੇ ਪੰਜਾਬੀਆਂ ਨੂੰ ਦਿੱਤੇ ਜਾਂਦੇ ਹਨ, ਉਨ੍ਹਾਂ ਨੂੰ ਕੌਣ ਕੰਟਰੋਲ ਕਰੇਗਾ? ਉਨ੍ਹਾਂ ਨੂੰ ਅਸੀਂ ਹੀ ਕੰਟਰੋਲ ਕਰਨਾ ਹੈ। (ਵਿਰੋਧੀ ਧਿਰ ਵਲੋਂ ਥੰਪਿੰਗ) ਰਾਹੁਲ ਗਾਂਧੀ ਜੀ ਨੇ ਦਿੱਲੀ ਤੋਂ ਆ ਕੇ ਕਹਿ ਦਿੱਤਾ ਕਿ 70 ਫੀਸਦੀ ਪੰਜਾਬੀ ਨਸ਼ੇ ਕਰਦੇ ਹਨ। ਅੱਜ ਉਸੇ ਚਿੰਤਾ ਦੇ ਵਿੱਚ ਆਪਾਂ ਬੈਠੇ ਹਾਂ। ਆਪਾਂ ਸਾਰੇ ਪਿੰਡਾਂ ਵਿਚੋਂ ਆਏ ਹਾਂ। 100 ਫੀਸਦੀ ਨਸ਼ਾ ਕਰਨ ਵਾਲੇ ਪਿੰਡ ਵੀ ਹਨ। ਉਨ੍ਹਾਂ ਦੇ ਘਰਾਂ ਵਿਚ ਜਾ ਕੇ ਹਾਲਾਤ ਵੇਖੋ। ਵਲਟੋਹਾ ਸਾਹਿਬ, ਆਪਣੇ ਪਿੰਡ ਤਾਂ ਬੜੇ ਬੈਕਵਰਡ ਪਿੰਡ ਹਨ। ਕੱਲ੍ਹ ਬਾਦਲ ਸਾਹਿਬ ਨੇ ਸੇਮ ਦੀ ਗੱਲ ਕਰਦਿਆਂ ਕਿਹਾ ਸੀ ਕਿ ਬਾਰਡਰ ਦੇ ਲੋਕਾਂ ਨੇ ਬੜੀਆਂ ਕੁਰਬਾਨੀਆਂ ਕੀਤੀਆਂ ਹਨ। ਉਹ ਅੱਜ ਇੱਥੇ ਆਏ ਨਹੀਂ ਹਨ, ਮੈਂ ਉਨ੍ਹਾਂ ਨੂੰ ਡਿਵੈਲਪਮੈਂਟ ਦਾ ਹਾਲ ਦੱਸਣਾ ਸੀ। ਸੁਖਬੀਰ ਜੀ, ਮੈਂ ਤੁਹਾਨੂੰ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਸਮੈਕ ਜਾਂ ਹੈਰੋਇਨ ਦੀ ਅਟ੍ਰੈਕਸ਼ਨ ਬੱਚਿਆਂ ਵਿਚ ਆਈ ਹੈ ਉਸ ਦਾ ਸਭ ਤੋਂ ਵੱਡਾ ਕਾਰਨ ਹੈ, ਇਸ ਦਾ ਇੰਟਰਨੈਸ਼ਨਲ ਪ੍ਰਾਈਸ। ਅਸੀਂ ਕਹਿੰਦੇ ਹਾਂ ਕਿ 100 ਕਰੋੜ ਦੀ ਹੈਰੋਇਨ ਫੜੀ ਗਈ ਪਰ ਇਹ ਰੇਟ ਤਾਂ ਬਾਹਰਲੇ ਦੇਸ਼ਾਂ ਵਿੱਚ ਹੈ। ਤੁਸੀਂ ਸਾਡੇ ਇਥੇ ਦਾ ਰੇਟ ਦੱਸੋ। ਅੱਜ ਦੇ ਯੁਵਕਾਂ ਦੇ ਦਿਮਾਗ ਵਿਚ ਇਹ ਗੱਲ ਆ ਗਈ ਹੈ ਕਿ ਇਕ ਵਾਰ ਬਾਹਰ ਦਾ ਫੇਰਾ ਲਾ ਲਿਆ ਤੇ ਮੈਨੂੰ ਤਾਂ 100 ਕਰੋੜ ਮਿਲ ਜਾਣਾ ਹੈ। ਕਿਰਪਾ ਕਰਕੇ ਇੰਟਰਨੈਸ਼ਨਲ ਪ੍ਰਾਈਸ ਨਾ ਦੱਸੀ ਜਾਇਆ ਕਰੇ ਸਗੋਂ ਇਥੋਂ ਦੀ ਪ੍ਰਾਈਸ ਜਾਂ ਪਾਕਿਸਤਾਨ ਦੀ ਪ੍ਰਾਈਸ ਦੱਸੀ ਜਾਇਆ ਕਰੇ।

ਵਲਟੋਹਾ ਜੀ, ਜਿਹੜੀ ਤੁਸੀਂ ਬਾਹਰੋਂ ਆਉਂਦੀ ਸਮੈਕ ਨੂੰ ਕੰਟਰੋਲ ਕਰਨ ਦੀ ਗੱਲ ਕੀਤੀ ਹੈ। ਆਪ ਤਾਂ ਅਸੀਂ ਕਹਿੰਦੇ ਹਾਂ ਕਿ ਸਾਨੂੰ ਸਿਕਿਓਰਟੀ ਵਾਸਤੇ ਸੀ.ਆਰ.ਪੀ.ਐਫ.

ਜਾਂ ਬੀ.ਐਸ.ਐਫ. ਜਾਂ ਸੀ.ਆਈ.ਐਸ.ਐਫ. ਦਿੱਤੀ ਜਾਵੇ ਅਤੇ ਬਾਰਡਰ ਵਾਸਤੇ ਅਸੀਂ ਕਹਿੰਦੇ ਹਾਂ ਕਿ ਪੰਜਾਬ ਪੁਲਿਸ ਲਗਾਈ ਜਾਵੇ। ਕੀ ਅਜਿਹਾ ਕਰਨ ਨਾਲ ਨਸ਼ਿਆਂ ਦਾ ਇਹ ਕੰਮ ਸ਼ਰੇਆਮ ਨਹੀਂ ਹੋਣ ਲੱਗ ਜਾਵੇਗਾ? ਮੈਂ ਤੁਹਾਨੂੰ ਪੜ੍ਹ ਕੇ ਦੱਸ ਦਿੰਦਾ ਹਾਂ ਕਿ ਬੀ.ਐਸ.ਐਫ. ਨੇ ਕਿੰਨੇ ਕੇਸ ਫੜੇ ਹਨ। ਸਿਰਫ਼ ਡੇਰਾ ਬਾਬਾ ਨਾਨਕ ਅਤੇ ਕਲਾਨੌਰ ਵਿੱਚ ਪੰਜਾਬ ਪੁਲਿਸ ਨੇ ਕੇਵਲ ਇਕ ਹੀ ਕੇਸ ਫੜਿਆ ਹੈ ਅਤੇ ਉਹ ਵੀ 500 ਗਰਾਮ ਦਾ। ਮੈਂ ਤਾਂ ਨਾਮ ਵੀ ਦੱਸ ਦਿੰਦਾ ਹਾਂ ਪਰ ਟਾਈਮ ਲੱਗ ਜਾਣਾ ਹੈ।

**ਮਾਨਯੋਗ ਸਪੀਕਰ :** ਨਾਮ ਰਹਿਣ ਦਿਓ।

**ਸਰਦਾਰ ਸੁਖਜਿੰਦਰ ਸਿੰਘ :** ਮੈਂ ਨਾਮ ਨਹੀਂ ਦੱਸਦਾ। 20 ਕਿਲੋ ਅਫੀਮ ਅਬੋਹਰ ਵਿਚ ਫੜੀ ਗਈ। ਉਸ ਤੋਂ ਬਾਅਦ ਬਾਰਡਰ ਦੇ ਉੱਤੇ ਰਦੜਛੱਦੜ ਪਿੰਡ ਹੈ, ਉਥੋਂ ਬੀ.ਐਸ.ਐਫ ਨੇ ਇੱਕ ਕਿਲੋ ਫੜੀ। ਮੈਂ ਕਾਰਨ ਦੱਸਦਾ ਹਾਂ ਕਿ ਕਿਉਂ ਫੜੀ। ਸਪੀਕਰ ਸਾਹਿਬ, ਮੇਰਾ ਪਿੰਡ ਉਥੇ ਰਾਵੀ ਦਰਿਆ ਤੋਂ ਪਾਰ ਹੈ। ਸਭ ਤੋਂ ਵੱਡੀ ਗੱਲ ਇਹ ਹੈ ਕਿ ਬਿਮਾਰੀ ਕਿਥੇ ਹੈ? ਇਹ ਕਿਵੇਂ ਸਮੱਗਲ ਹੁੰਦੀ ਹੈ? ਕੰਡਿਆਲੀ ਤਾਰ ਕੋਲ ਸਾਡੇ ਕਿਸਾਨਾਂ ਦੀ ਜ਼ਮੀਨ ਹੈ ਅਤੇ ਉਹ ਉਥੇ ਖੇਤੀ ਕਰਨ ਜਾਂਦੇ ਹਨ। ਪਾਕਿਸਤਾਨ ਵਾਲੇ ਉਥੇ 10-15 ਕਿਲੋ ਰੱਖ ਜਾਂਦੇ ਹਨ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਬੀ.ਐਸ.ਐਫ. ਵਾਲੇ ਪਹਿਲਾਂ ਕਿਸਾਨਾਂ ਨੂੰ ਕਿਹੜਾ ਘੱਟ ਪਰੇਸ਼ਾਨ ਕਰਦੇ ਹਨ ।

**ਸਰਦਾਰ ਸੁਖਜਿੰਦਰ ਸਿੰਘ :** ਮੇਰੀ ਗੱਲ ਤਾਂ ਸੁਣ ਲਓ, ਮੈਂ ਮੰਨਦਾ ਹਾਂ ਕਿ ਬੀ.ਐਸ.ਐਫ. ਦੀ ਗਲਤੀ ਹੈ। ਜਿਹੜੇ ਸਮਗਲਰ ਹਨ ਉਹ ਉਥੋਂ ਡਰੱਗਜ਼ ਆਪਣੀਆਂ ਟਰਾਲੀਆਂ ਵਿਚ ਰੱਖ ਕੇ ਇੱਧਰ ਲੈ ਆਉਂਦੇ ਹਨ। ਤੁਹਾਡੀ ਗੱਲ ਠੀਕ ਹੈ ਇਹ ਬੀ.ਐਸ.ਐਫ. ਦਾ ਕੰਮ ਹੈ ਕਿ ਉਹ ਚੈੱਕ ਕਰੇ ਪਰ ਸਾਨੂੰ ਇਕ ਦੂਜੇ ਤੇ ਇਲਜ਼ਾਮ ਲਗਾਉਣ ਦੀ ਬਜਾਏ ਜਾਂ ਸੈਂਟਰ ਗੌਰਮਿੰਟ ਨੂੰ ਬਲੇਮ ਕਰਨ ਦੀ ਬਜਾਏ ਆਪਣਾ ਰੋਲ ਦੇਖਣਾ ਚਾਹੀਦਾ ਹੈ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਮੈਂ ਇਕੋ ਸਵਾਲ ਪੁੱਛਦਾ ਹਾਂ ਕਿ ਬਾਰਡਰ ਪਾਰ ਪਾਕਿਸਤਾਨ ਤੋਂ ਜਿਹੜੀ ਸਮਗਲਿੰਗ ਹੋ ਰਹੀ ਹੈ, ਕੀ ਇਹ ਬੀ.ਐਸ.ਐਫ. ਦੀ ਕਮਜ਼ੋਰੀ ਹੈ ਜਾਂ ਨਹੀਂ?

**ਸਰਦਾਰ ਸੁਖਜਿੰਦਰ ਸਿੰਘ :** ਮੈਂ ਕਹਿੰਦਾ ਹਾਂ ਕਿ 100 ਫੀਸਦੀ ਸੱਚ ਹੈ ਪਰ ਤੁਸੀਂ ਬੀ.ਐਸ.ਐਫ. ਨੂੰ ਡੀਮੋਰੇਲਾਈਜ਼ ਕਰ ਰਹੇ ਹੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਮੈਂ ਕਿਹਾ ਬੀ.ਐਸ.ਐਫ. ਦੀ ਕਮਜ਼ੋਰੀ ਹੈ ਜਾਂ ਨਹੀਂ? (ਵਿਘਨ....ਸ਼ੋਰ)

**Mr. Speaker :** Please sit down.

**ਸਰਦਾਰ ਸੁਖਜਿੰਦਰ ਸਿੰਘ :** ਪੰਜਾਬ ਪੁਲਿਸ ਬਾਰੇ ਵੀ ਦੱਸੋ, ਉਨ੍ਹਾਂ ਨੇ ਕੀ ਕੀਤਾ।(ਵਿਘਨ...ਸ਼ੋਰ)

**Mr. Speaker :** Please sit down.

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਜੇਕਰ ਅੱਜ ਵੱਡੇ ਬਾਦਲ ਸਾਹਿਬ ਇੱਥੇ ਸਦਨ ਵਿੱਚ ਹੁੰਦੇ ਤਾਂ ਮੈਂ ਉਨ੍ਹਾਂ ਨੂੰ ਇੱਕ ਬੇਨਤੀ ਕਰਨੀ ਸੀ ਕਿ ਆਪਾਂ ਜਿਹੜੇ 117 ਐਮ.ਐਲ.ਏ. ਇੱਥੇ ਬੈਠੇ ਹਾਂ, ਸਾਨੂੰ 117 ਨੂੰ ਸ਼੍ਰੀ ਹਰਿਮੰਦਿਰ ਸਾਹਿਬ ਜੋ ਕਿ ਹਿੰਦੂਆਂ, ਮੁਸਲਮਾਨਾਂ ਅਤੇ ਸਿੱਖਾਂ ਦਾ ਸਾਂਝਾ ਥਾਂ ਹੈ, ਉਥੇ ਲੈ ਕੇ ਜਾਣ। ਸਾਰੇ ਉਥੇ ਕਸਮ ਖਾਣ ਕਿ ਕਿਸੇ ਵੀ ਇਲੈਕਸ਼ਨ ਵਿੱਚ ਅਸੀਂ ਨਸ਼ਾ ਨਹੀਂ ਵੰਡਣਾ, ਕੋਈ ਪੈਸਾ ਨਹੀਂ ਦੇਣਾ। ਅਸੀਂ ਕਿਸੇ ਸਮੈਕ ਵੇਚਣ ਵਾਲੇ ਜਾਂ ਨਸ਼ੇ ਵੇਚਣ ਵਾਲੇ ਦੀ ਮਦਦ ਨਹੀਂ ਕਰਨੀ। (ਥੰਪਿੰਗ) ਅੱਜ ਹੀ ਪੰਜਾਬ ਵਿੱਚੋਂ ਇਹ ਲਾਹਨਤ ਖ਼ਤਮ ਹੋ ਜਾਵੇਗੀ। ਉੱਠੋ, ਅਸੀਂ ਇਹ ਪ੍ਰਣ ਕਰੀਏ ਕਿ ਅਸੀਂ ਪੰਜਾਬ ਵਿੱਚੋਂ ਇਸ ਲਾਹਨਤ ਨੂੰ ਖ਼ਤਮ ਕਰਨਾ ਹੈ ਅਤੇ ਇਥੇ ਹੀ ਬੱਸ ਕਰਾਓ।

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਤੋਂ ਕੁਝ ਮੈਂਬਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਨਹੀਂ ਜੀ। ਮੋਫਰ ਸਾਹਿਬ ਦਾ ਨਾਮ ਆਇਆ ਹੋਇਆ ਹੈ। (ਵਿਘਨ) ਕੰਗ ਸਾਹਿਬ, ਫਿਰ ਬੁਲਾਰਿਆਂ ਵਿਚੋਂ ਮੋਫਰ ਸਾਹਿਬ ਦਾ ਨਾਮ ਕੱਟਿਆ ਜਾਣਾ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਮਾਨਸਾ) :** ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿਉਂਕਿ ਅੱਜ ਹਾਊਸ ਦਾ ਲਾਸਟ ਡੇਅ ਹੈ। ਬੇਸ਼ੱਕ ਸੈਸ਼ਨ ਵਾਸਤੇ ਟਾਈਮ ਬੜਾ ਥੋੜ੍ਹਾ ਮਿਲਿਆ ਹੈ, ਸਿਰਫ਼ ਚਾਰ ਦਿਨ ਮਿਲੇ ਹਨ ਪਰ ਤੁਸੀਂ ਹਾਊਸ ਨੂੰ ਬੜੇ ਸੋਹਣੇ ਢੰਗ ਨਾਲ ਕੰਡਕਟ ਕੀਤਾ ਹੈ।(ਥੰਪਿੰਗ)

**ਮਾਨਯੋਗ ਸਪੀਕਰ :** ਤੁਹਾਡਾ ਧੰਨਵਾਦ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਤੁਸੀਂ ਆਪਣੇ ਵੱਲੋਂ ਪੂਰੀ ਕੋਸ਼ਿਸ਼ ਕੀਤੀ ਹੈ। ਸਾਨੂੰ ਖਦਸ਼ਾ ਸੀ ਕਿ ਇਹ ਜਿਹੜੇ ਦੋ ਮਤੇ ਟਰੇਜ਼ਰੀ ਬੈਂਚਿਜ਼ ਵੱਲੋਂ ਆਏ ਸੀ ਸ਼ਾਇਦ ਸਾਨੂੰ ਇਨ੍ਹਾਂ ਲਈ ਟਾਈਮ ਨਾ ਮਿਲ ਸਕੇ ਪਰ ਬੜੀ ਹੈਲਦੀ ਡਿਸਕਸ਼ਨ ਹੋਈ ਹੈ। ਮੈਂ ਜ਼ਰੂਰ ਇਹ ਗੱਲ ਕਹਾਂਗਾ ਅਤੇ ਕਈ ਹੋਰ ਮੈਂਬਰ ਸਾਹਿਬਾਨ ਨੇ ਵੀ ਕਹੀ ਹੈ ਕਿ ਉਧਰੋਂ ਵੀ ਇਲਜ਼ਾਮ ਇੱਧਰ ਲੱਗੇ ਅਤੇ ਇੱਧਰੋਂ ਵੀ ਇਲਜ਼ਾਮ ਉਧਰ ਲੱਗੇ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਜਾਖੜ ਸਾਹਿਬ ਨੂੰ ਵੀ ਵਧਾਈ ਦਿਓ ਕਿ ਕੰਮ ਅੰਦਰ ਹੀ ਰਿਹਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਉਹ ਤਾਂ ਤੁਸੀਂ ਜਾਣ ਕੇ ਕਢਵਾਉਣ ਦੀ ਕੋਸ਼ਿਸ਼ ਕਰਦੇ ਹੋ।(ਹਾਸਾ)

**ਮਾਨਯੋਗ ਸਪੀਕਰ :** ਕੋਈ ਅਜਿਹੀ ਗੱਲ ਨਹੀਂ ਪਰ ਮੈਂ ਸਮੁੱਚੇ ਤੌਰ ਤੇ ਧੰਨਵਾਦ ਕਰਦਾ ਹਾਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਬੜਾ ਸੀਰੀਅਸ ਮਸਲਾ ਹੈ। ਇਥੇ ਮੈਂਬਰ ਸਾਹਿਬਾਨ ਨੇ ਡਿਸਕਸ਼ਨ ਵਿੱਚ ਕਿਹਾ ਹੈ ਕਿ ਇਹ ਸਾਰਾ ਕੁਝ ਬਾਰਡਰ ਪਾਰ ਤੋਂ ਆ ਰਿਹਾ ਹੈ। ਗੱਲ ਇਹ ਹੈ ਕਿ ਬਾਰਡਰ ਦੀ ਜ਼ਿੰਮੇਵਾਰੀ ਸੈਂਟਰ ਸਰਕਾਰ ਦੀ ਵੀ ਬਣਦੀ ਹੈ ਅਤੇ ਇਹ ਜ਼ਿੰਮੇਵਾਰੀ ਸੂਬਾ ਸਰਕਾਰ ਦੀ ਵੀ ਬਣਦੀ ਹੈ ਕਿਉਂਕਿ ਅਸੀਂ ਵੀ ਆਪਣੇ ਬਾਰਡਰ ਉੱਤੇ ਏ.ਡੀ.ਜੀ.ਪੀ. ਲਾਏ ਹੋਏ ਹਨ। ਜਿਥੇ ਬੀ.ਐਸ.ਐਫ ਹੁੰਦੀ ਹੈ, ਉਥੇ ਨਾਲ ਹੀ ਪੰਜਾਬ ਪੁਲਿਸ ਦਾ ਕਾਰਡਨ ਵੀ ਹੁੰਦਾ ਹੈ। ਗੱਲ ਇਹ ਹੈ ਕਿ ਜੇ ਬੀ.ਐਸ.ਐਫ. ਤੋਂ ਕਿਸੇ ਤਰੀਕੇ ਨਾਲ ਟੱਪ ਗਏ, ਪੰਜਾਬ ਪੁਲਿਸ ਤੋਂ ਕਿਵੇਂ ਟੱਪ ਜਾਣਗੇ? ਇਸ ਵੇਲੇ ਪੰਜਾਬ ਦੀ ਜਵਾਨੀ ਨਸ਼ੇ ਵਿੱਚ ਰੁੜ ਰਹੀ ਹੈ। ਬਹੁਤ ਬੁਰਾ ਹਾਲ ਹੈ। ਇਹ ਕੋਈ ਹਾਊਸ ਵਿੱਚ ਕਹਿਣ ਦੀ ਗੱਲ ਨਹੀਂ ਹੈ। ਡਿਪਟੀ ਚੀਫ ਮਨਿਸਟਰ ਸਾਹਿਬ ਖੁਦ ਹੋਮ ਮਨਿਸਟਰ ਵੀ ਹਨ ਔਰ ਤਕਰੀਬਨ ਸਾਰਿਆਂ ਨੂੰ ਪਤਾ ਹੈ ਕਿ ਜੋ ਇਥੇ ਹਾਲਾਤ ਬਣੇ ਹੋਏ ਹਨ, ਸਾਡੇ ਸਕੂਲਾਂ ਵਿੱਚ ਦਸਵੀਂ, ਬਾਰਵੀਂ ਦੇ ਮੁੰਡੇ ਨਸ਼ਿਆਂ ਦਾ ਸੇਵਨ ਕਰ ਰਹੇ ਹਨ। ਸਾਡੇ ਕਾਲਜਿਜ਼ ਵਿੱਚ ਬੁਰਾ ਹਾਲ ਹੈ। ਤੁਸੀਂ ਕਿਸੇ ਵੀ ਕਾਲਜ ਦੇ ਵਿੱਚ 12 ਵਜੇ ਤੋਂ ਬਾਅਦ ਜਾਓ, ਸਕੂਟਰ-ਮੋਟਰ ਸਾਈਕਲਾਂ ਤੇ ਮੁੰਡੇ ਡਿੱਕੇ-ਡੋਲੇ ਖਾਂਦੇ ਫਿਰਦੇ ਹੁੰਦੇ ਹਨ। ਤੁਸੀਂ ਯੂਨੀਵਰਸਿਟੀਜ਼ ਦੇ ਵਿੱਚ ਜਾਓ ਉਥੇ ਵੀ ਇਹੀ ਹਾਲ ਹੈ। ਅਸੀਂ ਕਿਸੇ ਵੀ ਪਿੰਡ ਵਿੱਚ ਜਾਂਦੇ ਹਾਂ ਤਾਂ ਉੱਥੇ ਲੋਕਾਂ ਦਾ ਬੁਰਾ ਹਾਲ ਹੈ। ਇਸ ਦਾ ਕਾਰਨ ਕੀ ਹੈ? ਪੰਜਾਬ ਸਰਕਾਰ ਨੇ ਅਤੇ ਪੁਲਿਸ ਨੇ ਬੜੀ ਕੋਸ਼ਿਸ਼ ਕੀਤੀ ਹੈ ਕਿ ਇਸ ਨੂੰ ਕਿਵੇਂ ਕਰਬ ਕਰਨਾ ਹੈ। ਇਸ ਦਾ ਮੈਂ ਉਦਾਹਰਣ ਦੇ ਸਕਦਾ ਹਾਂ। ਮੇਰੇ ਮਾਨਸਾ ਜਿਲ੍ਹੇ ਵਿੱਚ ਪੁਲਿਸ ਨੇ ਇੰਨੀ ਸਖਤੀ ਕੀਤੀ ਕਿ ਜਿਹੜੇ ਬੰਦੇ ਪਹਿਲਾਂ ਅਫੀਮ ਵੇਚਦੇ ਸੀ, ਨਸ਼ੇ ਵੇਚਦੇ ਸੀ ਜਾਂ ਭੁੱਕੀ ਵੇਚਦੇ ਸੀ ਉਨ੍ਹਾਂ ਸਾਰਿਆਂ ਉੱਤੇ ਦੁਬਾਰਾ ਚੁੱਕ ਕੇ ਕੇਸ ਪਾ ਦਿੱਤੇ ਪਰ that is not the solution to it. ਤੁਸੀਂ ਦੇਖੋ ਕਿ ਜਿਹੜੇ ਬੰਦੇ ਇਹ ਕੰਮ ਛੱਡ ਗਏ ਸਨ, 80-80 ਸਾਲਾਂ ਦੇ ਬੁੱਢੇ ਹੋ ਗਏ ਉਨ੍ਹਾਂ ਉੱਤੇ ਵੀ ਕੇਸ ਪਾਏ ਗਏ ਹਨ।

ਭੁੱਕੀ ਪੰਜਾਬ ਵਿੱਚ ਜਦੋਂ ਆਈ ਸੀ, ਉਹ ਇਸ ਕਰਕੇ ਆਈ ਸੀ ਕਿਉਂਕਿ ਕਿਸਾਨ ਕਮਜ਼ੋਰ ਹੋ ਗਿਆ ਸੀ, ਦੁੱਧ-ਘਿਓ ਘੱਟ ਮਿਲਣ ਲੱਗ ਗਿਆ ਸੀ। ਕੰਮ ਦਾ ਜ਼ੋਰ ਜ਼ਿਆਦਾ ਹੋਣ ਕਰਕੇ ਭੁੱਕੀ, ਅਫੀਮ ਦਾ ਇਸਤੇਮਾਲ ਜ਼ਿਆਦਾ ਹੋਣ ਲੱਗ ਗਿਆ। ਦੇਖੋ, ਗੱਲ ਇਹ ਹੈ ਕਿ ਆਪਾਂ ਬਿਮਾਰੀ ਦੀ ਜੜ੍ਹ ਫੜਨੀ ਹੈ। ਮੈਂ ਤੁਹਾਨੂੰ 20 ਦਿਨ ਪਹਿਲਾਂ ਦੀ ਗੱਲ ਦੱਸਦਾ ਹਾਂ ਕਿ ਮੇਰੇ ਆਪਣੇ ਇਲਾਕੇ ਵਿੱਚ ਝੰਡੇ ਪਿੰਡ ਦੇ ਇੱਕ 40 ਸਾਲ ਦੇ ਬੰਦੇ ਕੋਲ ਸਿਰਫ ਕਿਲੋ ਭੁੱਕੀ ਸੀ। ਪੁਲਿਸ ਨੇ ਭੁੱਕੀ ਫੜ ਲਈ। ਉਹ ਮੁੰਡਾ ਪੁਲਿਸ ਨੂੰ ਕਹਿਣ ਲੱਗਾ ਕਿ ਮੈਨੂੰ ਵੀ ਨਾਲ ਲੈ ਚੱਲੋ ਪਰ ਪੁਲਿਸ ਨੇ ਤਰਸ ਕਰਕੇ ਛੱਡ ਦਿੱਤਾ ਕਿ ਤੈਨੂੰ ਨਹੀਂ ਲਿਜਾਂਦੇ ਪਰ ਤੂੰ ਨਸ਼ਾ ਛੱਡਣ ਦੀ ਕੋਸ਼ਿਸ਼ ਕਰ। ਉਸ ਮੁੰਡੇ ਨੇ 6 ਘੰਟੇ ਬਾਅਦ ਦਮ ਤੋੜ ਦਿੱਤਾ ਕਿਉਂਕਿ ਜਿਹੜਾ ਬੰਦਾ ਇਹੋ ਜਿਹੀ ਡਰੱਗ ਤੇ ਲੱਗ ਜਾਂਦਾ ਹੈ ਜਿਸ ਉਪਰ ਉਸ ਦਾ ਕੰਟਰੋਲ ਨਾ ਹੋਵੇ, ਤਾਂ ਇਹ ਕੰਡੀਸ਼ਨ ਹੋ ਜਾਂਦੀ ਹੈ। ਜਾਂ ਤਾਂ ਨਸ਼ਾ ਛੁਡਾਊ ਕੇਂਦਰ ਚਲਾ ਜਾਵੇ। ਕੋਈ

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਅਜਿਹਾ ਸਿਸਟਮ ਹੋਣਾ ਚਾਹੀਦਾ ਹੈ ਜਿਸ ਨਾਲ ਆਪਾਂ ਨਸ਼ਿਆਂ ਦੀ ਤਲਬ ਨੂੰ ਕੰਟਰੋਲ ਕਰ ਸਕੀਏ। ਮੇਰਾ ਖਿਆਲ ਹੈ ਕਿ ਅੱਜ ਪੰਜਾਬ ਵਿੱਚ ਕੋਈ ਘਰ ਹੀ ਇਸ ਤੋਂ ਬਚਿਆ ਹੋ ਸਕਦਾ ਹੈ।

ਪਿੱਛੇ ਜਿਹੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਸਬੰਧੀ ਇੱਕ ਬਹੁਤ ਵੱਡੀ ਗੱਲ ਆਈ ਕਿ ਜਿੱਥੇ ਸ਼ਰਾਬ ਵਰਤੀ ਜਾਂਦੀ ਹੈ ਉਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਨਹੀਂ ਹੋਣਾ ਚਾਹੀਦਾ। ਉਸ ਬੰਦੇ ਨੇ ਇੱਕੋ ਹੀ ਗੱਲ ਕਹੀ ਸੀ ਕਿ ਫਿਰ ਤੁਸੀਂ ਸ਼ਰਾਬ ਨੂੰ ਕਿਉਂ ਨਹੀਂ ਬੰਦ ਕਰਵਾ ਦਿੰਦੇ। ਹਰਿਆਣਾ ਸਰਕਾਰ ਨੇ ਪਹਿਲਾਂ ਬੰਦ ਕਰਵਾ ਕੇ ਰੱਖੀ, ਗੁਜਰਾਤ ਵਿੱਚ ਬੰਦ ਹੈ, ਕੀ ਅੱਜ ਅਸੀਂ ਇਕੱਲੀ ਸ਼ਰਾਬ ਤੇ ਇੰਨਾ ਜ਼ਿਆਦਾ ਡਿਪੈਂਡ ਕਰਦੇ ਹਾਂ ਕਿ ਸ਼ਰਾਬ ਬਿਨਾ ਰਹਿ ਹੀ ਨਹੀਂ ਸਕਦੇ? ਤੁਸੀਂ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਇਸ ਨੂੰ ਬੰਦ ਕਰਾਉ। ਕੀ ਗੱਲ ਤੁਹਾਡਾ ਰੈਵੇਨਿਊ ਇਕੱਲਾ ਸ਼ਰਾਬ ਤੇ ਚੱਲਦਾ ਹੈ? (ਵਿਘਨ) (ਸ਼ੋਰ)

**Mr. Speaker :** Please silence.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਤੁਸੀਂ ਤਾਂ ਧਾਰਮਿਕ ਪਾਰਟੀ ਦੇ ਅਖਵਾਉਂਦੇ ਹੋ। ਗੁਰੂ ਸਾਹਿਬ ਨੇ ਤਾਂ ਤੁਹਾਨੂੰ......

**ਮੁੱਖ ਸੰਸਦੀ ਸਕੱਤਰ, ਲੋਕ ਨਿਰਮਾਣ (ਭ ਤੇ ਮ) (ਸਰਦਾਰ ਹਰਮੀਤ ਸਿੰਘ ਸੰਧੂ) (ਬੈਠੇ-ਬੈਠੇ) :** ਮੈਂ ਕਹਿੰਦਾ ਹਾਂ ਸਾਰੇ ਹਾਊਸ ਨੂੰ ਹੀ ਅੰਮ੍ਰਿਤ ਛਕਾ ਦਿਉ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਅਸੀਂ ਤਾਂ ਪਹਿਲਾਂ ਹੀ ਛਕਿਆ ਹੋਇਆ ਹੈ, ਤੁਸੀਂ ਆਪਣਾ ਫਿਕਰ ਕਰੋ।

**ਮੁੱਖ ਸੰਸਦੀ ਸਕੱਤਰ, ਲੋਕ ਨਿਰਮਾਣ (ਭ ਤੇ ਮ) :** ਪਹਿਲਾਂ ਇਹੀ ਦੇਖ ਲੈਂਦੇ ਹਾਂ ਕਿ ਹਾਊਸ ਵਿੱਚ ਕਿੰਨੇ ਬੰਦਿਆਂ ਨੇ ਅੰਮ੍ਰਿਤ ਛਕਿਆ ਹੈ ਅਤੇ ਕਿੰਨਿਆਂ ਨੇ ਨਹੀਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਮੈਂ ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਦੇ ਜਥੇ ਤੋਂ ਛਕਿਆ ਹੋਇਆ ਹੈ।

**Mr. Speaker :** Please silence. Don't disturb. ਆਪਾਂ ਸੈਸ਼ਨ ਨੂੰ ਕਨਕਲੂਡ ਕਰ ਰਹੇ ਹਾਂ, ਇਸ ਕਰਕੇ ਜਲਦੀ ਕਰੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਗੱਲ ਇਹ ਹੈ ਕਿ ਸਾਨੂੰ ਸਿਨਸਿਅਰ ਹੋਣਾ ਚਾਹੀਦਾ ਹੈ। ਸਭ ਤੋਂ ਪਹਿਲਾਂ ਸ਼ਰਾਬ ਬੰਦ ਕਰਾਉ ਅਤੇ ਇਸ ਦੇ ਨਾਲ ਹੀ ਤੁਸੀਂ ਸਾਰੇ ਨਸ਼ਿਆਂ ਤੇ ਕੰਟਰੋਲ ਕਰੋ। ਸਪੀਕਰ ਸਾਹਿਬ, ਜੇ ਇਹ ਅੱਜ ਚਾਹੁਣ, ਡਿਪਟੀ ਚੀਫ ਮਨਿਸਟਰ ਪੁਲਿਸ ਨੂੰ ਹਦਾਇਤ ਕਰਨ ਕਿ ਕਿਸੇ ਨਾਲ ਰਿਆਇਤ ਨਹੀਂ ਹੋਣੀ ਚਾਹੀਦੀ, ਚਾਹੇ ਉਹ ਕਾਂਗਰਸ ਦਾ ਬੰਦਾ ਹੈ ਜਾਂ ਅਕਾਲੀ ਹੈ। ਜਿਹੜਾ ਬੰਦਾ ਇਸ ਚੀਜ਼ ਵਿੱਚ ਇਨਵਾਲਵ ਹੈ, ਫੜ ਕੇ ਅੰਦਰ ਦੇ ਦਿਉ, ਜੇ ਦੂਜੇ ਦਿਨ ਨਸ਼ਾ ਬੰਦ ਨਾ

ਹੋ ਜਾਵੇ ਤਾਂ ਮੈਨੂੰ ਫੜ ਲੈਣਾ। (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ) ਮੈਂ ਇੱਕ ਉਦਾਹਰਣ ਦੇਣੀ ਚਾਹੁੰਦਾ ਹਾਂ। ਸਾਲ ਪੁਰਾਣੀ ਗੱਲ ਹੈ, ਪੰਜਾਬ ਵਿੱਚ ਡੀ.ਐਸ.ਪੀ., ਐਸ.ਪੀ. ਨੇ ਤਿੰਨ ਕਰੋੜ ਦੀ ਕੀਮਤ ਦਾ ਚਰਸ ਦਾ ਟਰੱਕ ਫੜਿਆ ਗਿਆ। ਉਸ ਟਰੱਕ ਨੂੰ ਲਿਆ ਕੇ ਥਾਣੇ ਵਿੱਚ ਬੰਦ ਕਰ ਦਿੱਤਾ। ਐਸ.ਐਚ.ਓ. ਉਸ ਦਾ ਮਾਲ ਚੈੱਕ ਕਰਵਾਉਣ ਲੱਗ ਗਿਆ। ਦੱਸਿਆ ਜਾਂਦਾ ਹੈ ਕਿ ਇੱਕ ਸਮੱਗਲਰ ਵੀ ਕਾਬੂ ਆਇਆ ਸੀ, ਜਿਸ ਕੋਲ ਅਸਲਾ ਸੀ। ਉਸ ਟਰੱਕ ਦੇ ਮੂਹਰੇ ਇੱਕ ਐਸ.ਯੂ.ਵੀ. ਜਾ ਰਹੀ ਸੀ, ਉਸ ਦੇ ਬੰਦੇ ਵੀ ਫੜੇ ਗਏ। ਜਦੋਂ ਉਸ ਬੰਦੇ ਦੀ ਇੰਟੈਰੋਗੇਸ਼ਨ ਹੋਈ ਤਾਂ ਉਸੇ ਵੇਲੇ ਇੱਕ ਮੈਸੇਜ ਆਇਆ ਕਿ ਇਸ ਨੂੰ ਛੱਡ ਦਿਉ। ਮੇਰੇ ਕੋਲ ਇਸ ਦੇ ਸਾਰੇ ਸਬੂਤ ਹਨ। (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਉਹ ਡੀ.ਐਸ.ਪੀ., ਐਸ.ਪੀ. ਨਮੋਸ਼ ਹੋ ਗਏ ਕਿ ਇਹ ਪਹਿਲੀ ਵਾਰ ਹੋ ਰਿਹਾ ਹੈ ਇੰਨੀ ਵੱਡੀ ਤਸਕਰੀ ਹੋਵੇ ਅਤੇ ਇਹ ਹਾਲ ਹੋਵੇ ਤਾਂ ਨਸ਼ੇ ਤੇ ਕੰਟਰੋਲ ਕਿਵੇਂ ਹੋ ਸਕਦਾ ਹੈ। ਮੈਂ ਨਹੀਂ ਕਹਿ ਰਿਹਾ ਕਿ ਸਰਕਾਰ ਇਸ ਗੱਲ ਤੇ ਸਿਨਸਿਅਰ ਨਹੀਂ ਹੈ। ਇਹ ਪੂਰੇ ਸਿਨਸਿਅਰ ਹੋ ਸਕਦੇ ਹਨ, ਇਨ੍ਹਾਂ ਦਾ ਆਲਾ ਦੁਆਲਾ ਠੀਕ ਨਹੀਂ ਹੋ ਸਕਦਾ। ਪੰਜਾਬ ਪੁਲਿਸ ਦੇ ਵੱਡੇ ਅਫ਼ਸਰ ਇਮਾਨਦਾਰ ਹੋ ਸਕਦੇ ਹਨ, ਥੱਲੇ ਵਾਲੇ ਨਹੀਂ ਹੋ ਸਕਦੇ। ਸਰਦਾਰ ਸੁਖਬੀਰ ਸਿੰਘ ਬਾਦਲ ਜੀ, ਜਿੰਨਾ ਕੰਟਰੋਲ ਤੁਸੀਂ ਜ਼ਿਲ੍ਹਿਆਂ ਤੇ ਕਰ ਰੱਖਿਆ ਹੈ ਜੇਕਰ ਉਨਾਂ ਕੰਟਰੋਲ ਸਬ ਡਵੀਜ਼ਨਾਂ ਅਤੇ ਥਾਣਿਆਂ ਤੇ ਕਰ ਲਉ ਤਾਂ ਫਿਰ, ਜੇ ਇੱਥੇ ਨਸ਼ੇ ਦੀ ਪੁੜੀ ਲੱਭ ਜਾਵੇ ਤਾਂ ਤੁਸੀਂ ਮੈਨੂੰ ਐਮ.ਐਲ.ਏ. ਨਾ ਸਮਝਿਉ। ਇਹ ਗੱਲ ਅਸੀਂ ਤੁਹਾਨੂੰ ਜ਼ਿਮੇਵਾਰੀ ਨਾਲ ਕਹਿ ਸਕਦੇ ਹਾਂ। ਇਸ ਬਹੁਤ ਅਹਿਮ ਮਸਲਾ ਹੈ ਜੀ। ਇਸ ਉਤੇ ਅਸੀਂ ਪੂਰੀ ਤਰ੍ਹਾਂ ਤੁਹਾਡਾ ਸਾਥ ਦੇਣ ਨੂੰ ਤਿਆਰ ਹਾਂ। ਜਿਹੋ ਜਿਹੀ ਰਿਪੋਰਟ ਲੈਣੀ ਹੈ ਸਾਥੋਂ ਲੈ ਲਿਆ ਕਰੋ।

**Mr. Speaker :** Thank you.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਪਰ ਇਹ ਨਾ ਹੋਵੇ ਕਿ ਜਿਹੜੇ ਬੰਦੇ ਇਨਵਾਲਵਡ ਹਨ ਉਹ ਸਕਾਟਫਰੀ ਜਾਣ। ਬਾਰਡਰ ਵਾਲਾ ਮੈਟਰ ਤੁਸੀਂ ਸੈਂਟਰ ਨਾਲ ਟੇਕ ਅੱਪ ਕਰੋ, ਸਾਂਝੀਆਂ ਮਸ਼ਕਾਂ ਕਰਾਉ। ਸਾਡੇ ਐਮ.ਐਲ.ਏ. ਸਾਹਿਬ ਜਿੱਥੇ ਮਰਜ਼ੀ ਜਾ ਕੇ ਚੈੱਕ ਕਰ ਸਕਦੇ ਹਨ, ਕੋਈ ਇਨ੍ਹਾਂ ਨੂੰ ਰੋਕ ਨਹੀਂ ਸਕਦਾ। ਕਿਸੇ ਅਫਸਰ ਤੇ ਸ਼ੱਕ ਹੈ, ਉਸੇ ਵੇਲੇ ਤੁਸੀਂ ਰਿਪੋਰਟ ਕਰੋ, ਕਿਵੇਂ ਨਹੀਂ ਆਪਾਂ ਕੰਟਰੋਲ ਕਰ ਸਕਦੇ। ਇਹ ਜਿਹੜਾ ਡਰੱਗਜ਼ ਦਾ ਮੇਨੀਅਕ ਹੈ, ਇਹ ਬਹੁਤ ਸੀਰੀਅਸ ਗੱਲ ਹੈ।

**Mr. Speaker :** Thank you.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਇਸ ਨੂੰ ਕੰਟਰੋਲ ਕਰਨਾ ਚਾਹੀਦਾ ਹੈ। ਇਹ ਸਰਕਾਰ ਦੀ ਜ਼ਿੰਮੇਵਾਰੀ ਬਣਦੀ ਹੈ ਅਤੇ ਅਸੀਂ ਹਰ ਤਰ੍ਹਾਂ ਨਾਲ ਸਾਥ ਦੇਣ ਨੂੰ ਤਿਆਰ ਹਾਂ ਪਰ ਇਸ ਪਾਸੇ ਸਰਕਾਰ ਨੂੰ ਸੀਰੀਅਸ ਹੋਣਾ ਪਵੇਗਾ।

**ਮਾਨਯੋਗ ਸਪੀਕਰ :** ਹੁਣ ਸਰਦਾਰ ਪਰਗਟ ਸਿੰਘ ਸਿਰਫ਼ ਤੇ ਸਿਰਫ਼ ਤਿੰਨ ਮਿੰਟਾਂ ਲਈ ਬੋਲਣਗੇ।

**ਸਰਦਾਰ ਪਰਗਟ ਸਿੰਘ (ਜਲੰਧਰ ਛਾਉਣੀ) :** ਧੰਨਵਾਦ, ਸਪੀਕਰ ਸਾਹਿਬ, ਮੈਂ ਤਾਂ ਕੇਵਲ ਦੋ ਮਿੰਟ ਹੀ ਲਵਾਂਗਾ। ਮੈਂ ਕੋਈ ਦੂਸ਼ਣਬਾਜ਼ੀ ਨਹੀਂ ਕਰਨੀ। ਸਪੀਕਰ ਸਾਹਿਬ, ਆਪਣੇ ਦੇਸ਼ ਨੂੰ ਅਜ਼ਾਦ ਹੋਇਆਂ ਅੱਜ 66 ਸਾਲ ਹੋ ਗਏ ਹਨ। ਇਸ ਵਿੱਚ ਰੰਗ ਤਾਂ ਅਸੀਂ ਸਾਰਿਆਂ ਨੇ ਭਰਿਆ ਹੈ, ਕਿਸੇ ਨੇ ਥੋੜ੍ਹਾ ਭਰਿਆ ਹੈ ਤੇ ਕਿਸੇ ਨੇ ਜ਼ਿਆਦਾ ਭਰਿਆ ਹੈ। ਅੱਜ ਨਸ਼ਿਆਂ ਦੀ ਗੱਲ ਤੇ ਵੀ ਦੂਸ਼ਣਬਾਜ਼ੀ ਚੱਲਣ ਲੱਗ ਪੈਂਦੀ ਹੈ ਜਦਕਿ ਇਹ ਬੜੀ ਸੀਰੀਅਸ ਪ੍ਰਾਬਲਮ ਹੈ। ਮੈਂ ਤਾਂ ਸਿਰਫ਼ ਇਕੋ ਗੱਲ ਸਾਂਝੀ ਕਰਨੀ ਹੈ ਕਿ ਜਦੋਂ ਮੈਂ ਖੇਡ ਪਾਲਿਸੀ ਬਣਾ ਰਿਹਾ ਸੀ ਤਾਂ ਉਸ ਵੇਲੇ ਮੈਨੂੰ ਦੁਨੀਆਂ ਦੀਆਂ ਸਾਰੀਆਂ ਖੇਡ ਪਾਲਿਸੀਆਂ ਨੂੰ ਦੇਖਣ ਦਾ ਮੌਕਾ ਮਿਲਿਆ। ਹਿਊਮਨ ਰਿਸੋਰਸਿਜ਼ ਐਂਡ ਡਿਵੈਲਪਮੈਂਟ, ਜਿੰਨੀਆਂ ਵੀ ਡਿਵੈਲਪਡ ਕੰਟਰੀਜ਼ ਹਨ ਜਿਵੇਂ ਕਿ ਅਮਰੀਕਾ ਹੈ, ਉਹ ਇਸ ਉੱਪਰ ਆਪਣੇ ਟੋਟਲ ਬਜਟ ਦਾ 15% ਹਿੱਸਾ ਖਰਚ ਕਰਦਾ ਹੈ। ਇਸ ਪਿੱਛੇ ਸੋਚ ਇਹ ਹੈ ਕਿ ਜੇਕਰ ਅਸੀਂ ਚੰਗਾ ਇਨਸਾਨ ਬਣਾ ਲਿਆ ਤਾਂ ਉਸ ਨੇ ਹੌਲੀ ਹੌਲੀ ਜ਼ਿੰਦਗੀ ਦੀਆਂ ਚੰਗੀਆਂ ਕਦਰਾਂ-ਕੀਮਤਾਂ ਸਮਾਜ ਵਿੱਚ ਲੈ ਕੇ ਆਉਣੀਆਂ ਹਨ। ਕੈਨੇਡਾ ਆਪਣੇ ਬਜਟ ਦਾ 11% ਹਿੱਸਾ ਖਰਚ ਕਰਦਾ ਹੈ, ਇੰਗਲੈਂਡ 12% ਖਰਚਦਾ ਹੈ ਪਰ ਜੋ ਸਾਡੀ ਸੋਚ ਹੈ, ਸਾਡਾ ਦੇਸ਼ ਆਪਣੇ ਟੋਟਲ ਬਜਟ ਵਿੱਚ 1000/- ਰੁਪਏ ਪਿੱਛੇ ਸਿਰਫ਼ 7 ਪੈਸੇ ਖਰਚ ਕਰਦਾ ਹੈ। ਇਹ ਸਾਡੀ ਸੋਚ ਹੈ। ਅਸੀਂ ਬਿਲਡਿੰਗਾਂ ਤਾਂ ਬਣਾਉਣੀਆਂ ਚਾਹੁੰਦੇ ਹਾਂ ਪਰ ਇਨਸਾਨ ਨੂੰ ਸ਼ੇਪ ਅੱਪ ਕਰਨ ਵਿੱਚ ਸਾਡੀ ਕੋਈ ਤਰਜੀਹ ਨਹੀਂ ਹੈ। ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਮਤਾ ਹੈ, ਇਸ ਨੂੰ ਅਮੈਂਡ ਕਰਕੇ ਚੰਗੀਆਂ ਕਦਰਾਂ-ਕੀਮਤਾਂ ਦੀ ਪਿਰਤ ਪਾਉਣ ਲਈ ਹਿਊਮਨ ਰਿਸੋਰਸਿਜ਼ ਐਂਡ ਡਿਵੈਲਪਮੈਂਟ ਵਾਸਤੇ ਸੈਂਟਰ ਸਰਕਾਰ ਨੂੰ ਮਤਾ ਭੇਜੀਏ ਕਿ ਜੇਕਰ ਡਿਵੈਲਪਡ ਕੰਟਰੀ ਆਪਣੇ ਬਜਟ ਦਾ 15% ਇਸ ਉੱਪਰ ਖਰਚ ਕਰ ਸਕਦੇ ਹਨ ਤਾਂ ਅਸੀਂ ਅਜਿਹਾ ਕਿਉਂ ਨਹੀਂ ਕਰ ਸਕਦੇ ? ਧੰਨਵਾਦ।

**ਮਾਨਯੋਗ ਸਪੀਕਰ :** ਕੰਗ ਸਾਹਿਬ, ਸਿਰਫ਼ ਦੋ ਮਿੰਟ ਲਈ। You are the last speaker. ਇਸ ਕਰਕੇ ਕੋਈ ਅਜਿਹੀ ਗੱਲ ਨਹੀਂ ਕਰਨੀ ਜਿਸ ਨਾਲ ਬਿਟਰਨੈਸ ਕ੍ਰੀਏਟ ਹੋਵੇ।

**ਸਰਦਾਰ ਜਗਮੋਹਨ ਸਿੰਘ ਕੰਗ (ਖਰੜ) :** ਨਹੀਂ ਜੀ, ਅਜਿਹੀ ਗੱਲ ਨਹੀਂ ਹੋਵੇਗੀ। ਮੈਂ ਸਿਰਫ਼ ਦੋ ਮਿੰਟਾਂ ਵਿੱਚ ਹੀ ਆਪਣੀ ਗੱਲ ਖ਼ਤਮ ਕਰ ਦੇਵਾਂਗਾ। ਸਪੀਕਰ ਸਾਹਿਬ, ਸਰਦਾਰ ਤੋਤਾ ਸਿੰਘ ਜੀ ਨੇ ਬਹੁਤ ਵਧੀਆ ਗੱਲਾਂ ਕੀਤੀਆਂ ਹਨ. ਮੈਂ ਇਸ ਤੋਂ ਬੜਾ ਪ੍ਰਭਾਵਿਤ ਹੋਇਆ ਹਾਂ ਕਿ ਸਾਨੂੰ ਇੱਕ ਦੂਸਰੇ ਤੇ ਦੂਸ਼ਣਬਾਜ਼ੀ ਨਹੀਂ ਕਰਨੀ ਚਾਹੀਦੀ। ਸਪੀਕਰ ਸਾਹਿਬ, ਜੋ ਜ਼ਿੰਮੇਵਾਰੀ ਸੂਬਾ ਸਰਕਾਰ ਦੀ ਹੈ, ਉਹ ਤਾਂ ਅਸੀਂ ਸਮਝਦੇ ਨਹੀਂ ਅਤੇ ਸੈਂਟਰ ਸਰਕਾਰ ਨੂੰ ਕੋਸਦੇ ਰਹਿੰਦੇ ਹਾਂ। ਜਦੋਂ ਅਸੀਂ ਮਤਾ ਪਾ ਰਹੇ ਹਾਂ ਤਾਂ ਉਸ ਅੱਗੇ ਇਹ ਵੀ ਲਿਖਿਆ ਜਾਵੇ ਕਿ ਸੂਬਾ ਸਰਕਾਰ ਆਪਣੀ ਜ਼ਿੰਮੇਵਾਰੀ ਸਮਝੇ। ਅਗਲੀ ਮੇਰੀ ਬੇਨਤੀ ਇਹ ਹੈ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਸ਼ੀਸ਼ੇ ਦੇ ਘਰਾਂ ਵਿੱਚ ਬੈਠ ਕੇ ਦੂਜਿਆਂ ਦੇ ਘਰਾਂ ਤੇ ਪੱਥਰ ਨਹੀਂ ਮਾਰ ਸਕਦੇ।

**ਮਾਨਯੋਗ ਸਪੀਕਰ :** ਇੱਥੇ ਕੁ ਆ ਕੇ ਹੁਣ ਗਲਤ ਗੱਲ ਕਰੋਗੇ।

**ਸਰਦਾਰ ਜਗਮੋਹਨ ਸਿੰਘ ਕੰਗ :** ਮੇਰਾ ਛੋਟਾ ਵੀਰ ਸੁਖਜਿੰਦਰ ਸਿੰਘ ਰੰਧਾਵਾ ਪੂਰੀ ਡਿਟੇਲ ਨਾਲ ਗੱਲ ਕਰ ਚੁੱਕਾ ਹੈ। ਇਸ ਲਈ ਮੈਂ ਕੋਈ ਬਹੁਤ ਲੰਬੀ ਚੌੜੀ ਗੱਲ ਨਹੀਂ ਕਰਨੀ। ਜਦੋਂ ਦਸੂਹੇ ਦੀਆਂ ਇਲੈਕਸ਼ਨਾਂ ਸਨ, ਉਸ ਤੋਂ ਪਹਿਲਾਂ ਹਾਊਸ ਵਿੱਚ ਡਰੱਗ ਅਡਿਕਸ਼ਨ ਦਾ ਮੁੱਦਾ ਆਇਆ ਸੀ। ਮੇਰੇ ਤੋਂ ਰਿਹਾ ਨਹੀਂ ਗਿਆ, ਮੈਨੂੰ ਉਹ ਬੜਾ ਹਾਸੋ-ਹੀਣਾ ਲੱਗਿਆ। ਮੈਂ ਉੱਠ ਕੇ ਖੜ੍ਹਾ ਹੋ ਗਿਆ ਅਤੇ ਕਿਹਾ ਸੀ ਕਿ ਬਾਦਲ ਸਾਹਿਬ, ਮੈਨੂੰ ਬੜਾ ਹਾਸਾ ਆ ਰਿਹਾ ਹੈ। ਇਹ ਕਿੰਨੀ ਰਿਡੀਕਲਸ ਗੱਲ ਹੈ। ਅਸੀਂ ਵੱਡੇ ਵੱਡੇ ਭਾਸ਼ਣ ਦਿੰਦੇ ਹਾਂ। ਅਸੀਂ ਆਪਣੇ ਦਿਮਾਗ ਨਾਲ ਸੋਚੀਏ, ਆਪਣੀ ਆਤਮਾ ਨੂੰ ਪੁੱਛੀਏ ਕਿ ਚੋਣਾਂ ਵਿੱਚ ਕਿੰਨੀਆਂ ਬੋਤਲਾਂ ਸ਼ਰਾਬ ਦੀਆਂ ਤੁਸੀਂ ਵੰਡੀਆਂ, ਅਸੀਂ ਵੰਡੀਆਂ। ਦੱਸੋ, ਆਪਾਂ ਵੰਡੀਆਂ ਹਨ ਕਿ ਨਹੀਂ? ਦੂਜੀ ਬੇਨਤੀ ਮੈਂ ਬਾਦਲ ਸਾਹਿਬ ਨੂੰ ਹਾਊਸ ਵਿੱਚ ਇਹ ਕੀਤੀ ਸੀ, ਕਿਹਾ ਸੀ ਕਿ ਦਸੂਹੇ ਦੀ ਜਿਹੜੀ ਇਲੈਕਸ਼ਨ ਆ ਰਹੀ ਹੈ, ਉਸ ਵਾਸਤੇ ਅਸੀਂ ਹਾਊਸ ਵਿੱਚ ਮਤਾ ਪਾਈਏ ਕਿ ਵਿਧਾਨ ਸਭਾ ਦੀਆਂ ਇਨ੍ਹਾਂ ਚੋਣਾਂ ਵਿੱਚ ਅਸੀਂ ਕੋਈ ਨਸ਼ਾ ਨਹੀਂ ਵੰਡਾਂਗੇ ਲੇਕਿਨ ਕਿਸੇ ਨੇ ਕੋਈ ਹੁੰਗਾਰਾ ਨਹੀਂ ਭਰਿਆ। ਫਿਰ ਅਜਿਹੀਆਂ ਗੱਲਾਂ ਕਰਨ ਦਾ ਕੀ ਫਾਇਦਾ?

(ਇਸ ਸਮੇਂ ਸ਼੍ਰੀ ਅਸ਼ਵਨੀ ਸੇਖੜੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਮਾਨਯੋਗ ਸਪੀਕਰ :** ਸੇਖੜੀ ਸਾਹਿਬ, ਤੁਹਾਡਾ ਇਨ੍ਹਾਂ ਗੱਲਾਂ ਨਾਲ ਕੋਈ ਬਹੁਤਾ ਸਬੰਧ ਤਾਂ ਹੈ ਨਹੀਂ। ਕੀ ਤੁਹਾਡੇ ਸ਼ਹਿਰ ਦਾ ਸਬੰਧ ਹੈ?

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਡਰੱਗਜ਼ ਉੱਤੇ ਆਪਣੇ ਸ਼ਹਿਰਾਂ ਦੇ ਹਾਲਾਤ ਦੱਸਣਾ ਚਾਹੁੰਦਾ ਸੀ ਲੇਕਿਨ ਹੁਣ ਸਮਾਂ ਨਹੀਂ ਹੈ। ਪਰਸੋਂ ਦੀਵਾਲੀ ਹੈ, ਇਸ ਲਈ ਇਸ ਪਵਿੱਤਰ ਸਦਨ ਵਿੱਚ ਮੈਂ ਸਮੁੱਚੇ ਪੰਜਾਬ ਦੀ ਅਵਾਮ ਨੂੰ ਦੀਵਾਲੀ ਦੀਆਂ ਮੁਬਾਰਕਾਂ ਦਿੰਦਾ ਹਾਂ। ਜਿਵੇਂ ਸਾਡੇ ਲੀਡਰ ਨੂੰ ਇਨ੍ਹਾਂ ਨੇ ਇੱਕ ਗਿਫ਼ਟ ਭੇਜਿਆ ਹੈ ਉਸੇ ਤਰ੍ਹਾਂ ਮੈਂ ਇੱਕ ਸਪੈਸ਼ਲ ਗਰੀਟਿੰਗ ਕਾਰਡ ਬਣਾ ਕੇ ਡਿਪਟੀ ਸੀ.ਐਮ. ਸਾਹਿਬ ਦੀ ਟੇਬਲ ਤੇ ਭੇਜਿਆ ਹੈ। ਮੇਰੀ ਬੇਨਤੀ ਹੈ ਕਿ ਇਹ ਇਸ ਨੂੰ ਪੜ੍ਹ ਲੈਣ ਅਤੇ ਜੇ ਹੋ ਸਕਿਆ ਤਾਂ ਇਸ ਤੇ ਵਿਚਾਰ ਵੀ ਕਰਨ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਬੜਾ ਅਹਿਮ ਮੁੱਦਾ ਹੈ। ਇਸ ਵਾਸਤੇ ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਇਹ ਇਸ਼ੂ ਨਾ ਇਕੱਲੇ ਅਕਾਲੀ ਦਲ ਦਾ ਹੈ ਅਤੇ ਨਾ ਕਾਂਗਰਸ ਪਾਰਟੀ ਦਾ ਹੈ, ਇਹ ਸਮੁੱਚੇ ਪੰਜਾਬੀਆਂ ਦਾ ਇਸ਼ੂ ਹੈ ਅਤੇ ਇਸ ਵਾਸਤੇ ਸਾਨੂੰ ਕਿਸੇ ਨੂੰ ਦੋਸ਼ ਦੇਣ ਦੀ ਲੋੜ ਨਹੀਂ ਬਲਕਿ ਸਾਨੂੰ ਆਪਣੇ ਅੰਦਰ ਝਾਕਣ ਦੀ ਲੋੜ ਹੈ। ਜਿਸ ਦੀ ਵੀ ਰਿਸਪਾਂਸੇਬਿਲਟੀ ਹੋਵੇ, ਉਸ ਨੂੰ ਇਹ ਰਿਸਪਾਂਸੇਬਿਲਟੀ ਸਮਝਣੀ ਚਾਹੀਦੀ ਹੈ। ਮੈਂ ਇਸ ਸਦਨ ਵਿਚ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਡੇਢ-ਦੋ ਸਾਲਾਂ ਤੋਂ, ਜਦੋਂ ਤੋਂ ਮੈਂ ਇਹ ਜ਼ਿੰਮੇਵਾਰੀ ਸੰਭਾਲੀ ਹੈ, ਇਕ ਮਿਸ਼ਨ ਦੇ ਤਹਿਤ ਮੈਂ ਲੱਗਾ ਹੋਇਆ ਹਾਂ। ਪਹਿਲੀ, ਹੈਰੋਇਨ ਅਤੇ ਸਮੈਕ ਜਿਹੜੀ ਕਿ ਬਾਰਡਰ ਪਾਰ ਤੋਂ ਆਉਂਦੀ ਹੈ, ਦੂਜੀ, ਭੁੱਕੀ ਅਤੇ ਅਫੀਮ ਜਿਹੜੀ ਕਿ ਰਾਜਸਥਾਨ ਤੋਂ ਆਉਂਦੀ ਹੈ ਤੀਜੇ ਨੰਬਰ ਤੇ ਗੋਲੀਆਂ ਹਨ ਜਿਸ

[ ਉਪ ਮੁੱਖ ਮੰਤਰੀ ]

ਦੀਆਂ ਅਲੱਗ ਅਲੱਗ ਫੈਕਟਰੀਆਂ ਹਨ। ਗੋਲੀਆਂ ਦੇ ਕੰਮ ਵਾਲਾ ਮੇਨ ਕਿੰਗ-ਪਿਨ ਮੋਗੇ ਦਾ ਰਹਿਣ ਵਾਲਾ ਸੀ ਅਤੇ ਲੁਧਿਆਣੇ ਵਿਚ ਉਸ ਦਾ ਗੋਦਾਮ ਸੀ। ਮੈਂ ਬੜੀ ਖੁਸ਼ੀ ਨਾਲ ਕਹਿ ਸਕਦਾ ਹਾਂ ਕਿ ਅਸੀਂ ਹੁਣੇ ਹੀ ਉਥੇ ਛਾਪਾ ਮਾਰ ਕੇ ਪੌਣੇ ਦੋ ਕਰੋੜ ਗੋਲੀਆਂ ਫੜੀਆਂ ਹਨ। ਜਿਹੜੇ ਸਪਲਾਈ ਕਰਦੇ ਸਨ, ਉਨ੍ਹਾਂ ਨੂੰ ਵੀ ਅਸੀਂ ਫੜਿਆ ਹੈ। ਇਸੇ ਵਿਅਕਤੀ ਦੀਆਂ ਕਰਨਾਲ ਤੇ ਬੱਦੀ ਵਿਚ ਫੈਕਟਰੀਆਂ ਲੱਗੀਆਂ ਹੋਈਆਂ ਹਨ ਉਨ੍ਹਾਂ ਦੀ 90% ਸਪਲਾਈ ਪੰਜਾਬ ਵਿਚ ਸੀ। ਇਹ ਸਾਨੂੰ ਬਹੁਤ ਵੱਡੀ ਸਕਸੈਸ ਮਿਲੀ ਹੈ। (ਥੰਪਿੰਗ)

ਬਾਕੀ ਜਿਹੜੀ ਭੁੱਕੀ ਤੇ ਅਫੀਮ ਦੀ ਗੱਲ ਹੈ। ਆਪਣੇ ਦੇਸ਼ ਵਿਚ ਆਉਣ ਦੇ ਇਸ ਦੇ ਦੋ ਕਾਰਨ ਹਨ। ਜਿਵੇਂ ਸੋਢੀ ਸਾਹਿਬ ਦਾ ਬਾਰਡਰ ਦਾ ਇਲਾਕਾ ਹੈ, ਜਾਖੜ ਸਾਹਿਬ ਅਤੇ ਮੇਰਾ ਰਾਜਸਥਾਨ ਨਾਲ ਜੁੜਦਾ ਬਾਰਡਰ ਦਾ ਇਲਾਕਾ ਹੈ। ਰਾਜਸਥਾਨ ਦੇ ਬਾਰਡਰ ਉੱਤੇ ਤਾਂ ਕੋਈ ਫੈਂਸਿੰਗ ਨਹੀਂ ਹੈ ਪਰ ਜਿੱਥੇ ਪੰਜਾਬ ਦਾ ਇਲਾਕਾ ਖ਼ਤਮ ਹੁੰਦਾ ਹੈ, ਉਥੇ ਭੁੱਕੀ ਦੇ ਆਫੀਸ਼ੀਅਲ ਠੇਕੇ ਖੁੱਲੇ ਹੋਏ ਹਨ। ਜਦੋਂ ਰਾਜਸਥਾਨ ਦੇ ਮੁੱਖ ਮੰਤਰੀ ਇਥੇ ਆਏ ਸਨ ਤਾਂ ਮੁੱਖ ਮੰਤਰੀ ਸਾਹਿਬ ਨੇ ਵੀ ਅਤੇ ਮੈਂ ਵੀ ਉਨ੍ਹਾਂ ਨੂੰ ਇਸ ਦਾ ਜ਼ਿਕਰ ਕੀਤਾ ਸੀ। ਗੌਰਮਿੰਟ ਆਫ ਇੰਡੀਆ ਦੀ ਨੈਸ਼ਨਲ ਸਿਕਿਓਰਟੀ ਦੀ ਮੀਟਿੰਗ ਵਿਚ ਵੀ ਇਸ ਦਾ ਜ਼ਿਕਰ ਹੋਇਆ ਸੀ ਕਿ ਇਸ ਵਾਸਤੇ ਤਾਂ 10-12 ਸਾਲ ਦੀ ਕੈਦ ਹੈ ਪ੍ਰੰਤੂ ਦੂਜੇ ਪਾਸੇ ਰੈਵੇਨਿਊ ਲਈ ਸੋਚਿਆ ਜਾ ਰਿਹਾ ਹੈ।

ਇਥੇ ਚੰਡੀਗੜ੍ਹ ਵਿਚ ਨਾਰਦਰਨ ਇੰਡੀਆ ਦੀਆਂ ਸਟੇਟਾਂ ਦੇ ਮੁੱਖ ਮੰਤਰੀਆਂ ਦਾ ਫੰਕਸ਼ਨ ਹੋਇਆ ਸੀ। ਗਹਿਲੋਤ ਸਾਹਿਬ ਮੇਰੇ ਨਾਲ ਹੀ ਬੈਠੇ ਹੋਏ ਸਨ। ਮੈਂ ਉਨ੍ਹਾਂ ਨਾਲ ਗੱਲ ਕੀਤੀ ਕਿ ਭੁੱਕੀ ਦੇ ਕਾਰਨ ਸਾਡੇ ਪੰਜਾਬ ਦੇ ਨੌਜਵਾਨ ਬਰਬਾਦ ਹੋ ਰਹੇ ਹਨ। ਤੁਸੀਂ ਇਸ ਨੂੰ ਬੰਦ ਕਰ ਦਿਉ। ਉਹ ਕਹਿਣ ਲੱਗੇ ਕਿ ਸਾਡਾ ਰੈਵੇਨਿਊ ਲਾਸ ਬਹੁਤ ਜ਼ਿਆਦਾ ਹੋ ਜਾਵੇਗਾ। ਸਾਡੇ ਦੇਸ਼ ਵਿਚ ਡਰੱਗਜ਼ ਕਾਰਨ ਰੈਵੇਨਿਊ ਲਾਸ ਬਾਰੇ ਸੋਚਣਾ ਸਹੀ ਗੱਲ ਨਹੀਂ ਹੈ। ਮੈਂ ਜਾਖੜ ਸਾਹਿਬ ਨੂੰ ਵੀ ਕਹਾਂਗਾ ਕਿ ਆਪਾਂ ਇਕੱਠੇ ਜਾ ਕੇ ਪ੍ਰਧਾਨ ਮੰਤਰੀ ਸਾਹਿਬ ਨਾਲ ਗੱਲ ਕਰੀਏ। ਹੁਣ ਵੀ ਅਤੇ ਅੱਗੇ ਨੂੰ ਜਿਹੜੀ ਵੀ ਸਰਕਾਰ ਬਣਦੀ ਹੈ, ਆਪਾਂ ਇਸ ਬਾਬਤ ਜੁਆਇੰਟਲੀ ਗੱਲ ਕਰੀਏ ਕਿ ਸਾਡੇ ਰਾਜ ਵਿਚ ਭੁੱਕੀ ਦੀ ਬਿਮਾਰੀ ਸਭ ਤੋਂ ਵੱਧ ਹੈ। ਪਹਿਲਾਂ ਤਾਂ ਟਰੱਕਾਂ ਦੇ ਟਰੱਕ ਆਉਂਦੇ ਹੁੰਦੇ ਸਨ। ਹੁਣ ਅਸੀਂ ਕਾਫੀ ਠੱਲ੍ਹ ਪਾਈ ਹੈ।

ਸਪੀਕਰ ਸਾਹਿਬ, ਮੈਂ ਡੀ.ਜੀ.ਪੀ. ਨੂੰ ਕਲੀਅਰ ਇੰਸਟਰੱਕਸ਼ਨਾਂ ਦਿੱਤੀਆਂ ਹਨ ਕਿ no tolerance to drugs, zero tolerance to drugs. ਮੈਂ ਡੀ.ਜੀ.ਪੀ. ਦੀ ਅਤੇ ਐਸ.ਐਸ.ਪੀਜ਼. ਦੀ ਮੀਟਿੰਗ ਵਿਚ ਕਲੀਅਰਲੀ ਕਿਹਾ ਹੈ ਕਿ ਜੇਕਰ ਕੋਈ ਪੁਲੀਟੀਕਲ ਵਿਅਕਤੀ ਡਰੱਗਜ਼ ਦੇ ਦੋਸ਼ੀਆਂ ਨੂੰ ਛਡਾਉਣ ਦੀ ਸਿਫਾਰਸ਼ ਕਰਦਾ ਹੈ ਤਾਂ please let me know and I told my party also ਭਾਵੇਂ ਕੋਈ ਵੀ ਵੱਡਾ ਹੋਵੇ ਜਾਂ ਛੋਟਾ ਹੋਵੇ ਜਾਂ ਕਿਸੇ ਵੀ ਪਾਰਟੀ ਦਾ ਹੋਵੇ irrespective of his party links we will not tolerate. ਸਪੀਕਰ ਸਾਹਿਬ, ਪਿਛਲੇ 9 ਮਹੀਨਿਆਂ ਵਿਚ ਅਸੀਂ ਤਕਰੀਬਨ ਸਾਢੇ ਗਿਆਰਾਂ ਹਜ਼ਾਰ ਕੇਸ ਰਜਿਸਟਰ ਕੀਤੇ ਹਨ ਅਤੇ ਤਕਰੀਬਨ 13270 ਲੋਕਾਂ ਨੂੰ ਅਸੀਂ ਗ੍ਰਿਫਤਾਰ ਕੀਤਾ

ਹੈ। ਪਿਛਲੇ ਦੋ ਸਾਲਾਂ ਵਿੱਚ ਜੇਕਰ ਆਪਾਂ ਦੇਖੀਏ ਤਾਂ ਪੰਜਾਬ ਵਿੱਚ 25000 ਡਰੱਗ ਪੈਡਲਰ ਸਨ। ਮੈਂ ਪੁਲਿਸ ਨੂੰ ਇੰਸਟ੍ਰਕਸ਼ਨਜ਼ ਦਿੱਤੀਆਂ ਹਨ ਕਿ go upward and downward. ਡਰੱਗ ਪਹਿਲਾਂ ਜਿਥੋਂ ਆਇਆ, ਉਸ ਦੇ ਮਗਰ ਲੱਗੋ ਫਿਰ ਜਿੱਥੇ ਜਾਣਾ ਹੈ, ਉਸ ਦੇ ਮਗਰ ਲੱਗੋ। ਮੈਨੂੰ ਬੜੀ ਖੁਸ਼ੀ ਹੈ ਕਿ ਇਸ ਦੇ ਬੜੇ ਅੱਛੇ ਰਿਜ਼ਲਟ ਆਏ ਹਨ। ਜਿਹੜੇ ਇਥੇ ਚੇਨ ਸਨੈਚਿੰਗ ਜਾਂ ਪੈਟੀ ਕ੍ਰਾਈਮ ਹੁੰਦੇ ਸੀ, 100% were done by drug addicts ਕਿਉਂਕਿ ਉਨ੍ਹਾਂ ਦੇ ਪੈਸੇ ਖਤਮ ਹੋ ਜਾਂਦੇ ਸਨ। ਮੋਗੇ ਵਿੱਚ ਪੁਲਿਸ ਦਾ ਐਸ.ਐਚ.ਓ. ਅਤੇ ਹੌਲਦਾਰ ਡਰੱਗਜ਼ ਦੇ ਕੇਸ ਵਿੱਚ ਇਨਵਾਲਡ ਸਨ, we dismissed them from service immediately. I have given clear instructions ਕਿ ਪੁਲਿਸ ਮੁਲਾਜ਼ਮ ਚਾਹੇ ਸ਼ੱਕ ਦੇ ਘੇਰੇ ਵਿੱਚ ਹੋਵੇ, ਸਸਪੈਂਡ ਨਹੀਂ ਕਰਨਾ, ਇਹ ਤਾਂ ਸੌਖਾ ਕੰਮ ਹੈ ਕਿਉਂਕਿ ਜਿਸ ਨੂੰ ਸਸਪੈਂਡ ਕਰੋ, ਉਹ ਦੋ-ਚਾਰ ਮਹੀਨੇ ਵਿੱਚ ਆਪਣੇ ਆਪ ਨੂੰ ਬਹਾਲ ਕਰਵਾ ਲੈਂਦਾ ਹੈ। ਇਸ ਵਾਸਤੇ we are saying, dismiss from service.

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਜਦੋਂ ਬਲਾਕ ਸੰਮਤੀ ਦੇ ਇਲੈਕਸ਼ਨ ਸੀ, ਮੇਰੇ ਹਲਕੇ ਦੇ ਸਰਦਾਰ ਮਹਿੰਦਰ ਸਿੰਘ ਦਾ ਭਤੀਜਾ ਬਲਜੀਤ ਸਿੰਘ, ਪਿੰਡ ਠਸਕਾ ਨੂੰ ਰਾਤ ਦੇ ਸਮੇਂ ਧੱਕੇ ਨਾਲ ਚੁੱਕ ਲਿਆ ਗਿਆ ਅਤੇ ਪੁਲਿਸ ਨੇ ਉਸ ਉੱਪਰ ਪੋਸਤ ਦੀਆਂ ਤਿੰਨ ਬੋਰੀਆਂ ਦਾ ਕੇਸ ਪਾ ਦਿੱਤਾ। ਇਹ ਗੱਲ ਤੁਹਾਡੀ ਨਾਲੇਜ ਵਿੱਚ ਵੀ ਰਾਤ ਨੂੰ ਆ ਗਈ ਸੀ ਕਿ ਅਸੀਂ ਜਾਮ ਲਗਾਇਆ ਹੈ। ਉਹ ਗੁਰਸਿੱਖ ਮੁੰਡਾ ਹੈ ਪਰੰਤੂ ਪਿਕ ਐਂਡ ਚੂਜ਼ ਕਰਕੇ ਉਸ ਨੂੰ ਚੁੱਕਿਆ ਗਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਪੁਲਿਸ ਵਾਲੇ ਇਸ ਤਰ੍ਹਾਂ ਝੂਠੇ ਪਰਚੇ ਪਾਉਂਦੇ ਹਨ, ਉਨ੍ਹਾਂ ਨੂੰ ਵੀ ਰੋਕਿਆ ਜਾਵੇ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਐਮ.ਐਲ.ਏ. ਸਾਹਿਬ ਨੇ ਜਿਹੜਾ ਇਸ਼ੂ ਰੇਜ਼ ਕੀਤਾ ਹੈ ਇਸ ਵਾਸਤੇ ਮੈਂ ਇਨ੍ਹਾਂ ਨੂੰ ਐਸ਼ਿਓਰ ਕਰਦਾ ਹਾਂ ਕਿ ਮੇਰੀ ਕਲੀਅਰ ਡਾਇਰੈਕਸ਼ਨ ਹੈ ਕਿ ਕਿਸੇ ਤੇ ਵੀ ਝੂਠਾ ਪਰਚਾ ਦਰਜ ਨਹੀਂ ਕੀਤਾ ਜਾਵੇਗਾ। ਜੇ ਕਿਤੇ ਕੋਈ ਅਜਿਹਾ ਕੇਸ ਆਵੇ you can contact me. I assure you I will take action against the officers ਕਿਉਂਕਿ ਮੈਨੂੰ ਪਤਾ ਹੈ, ਅਸੀਂ ਆਪ ਝੂਠੇ ਪਰਚੇ ਭੁਗਤੇ ਹਨ। ਜੇ ਕਿਸੇ ਨੇ ਅਜਿਹਾ ਕੀਤਾ ਤਾਂ ਉਸ ਨੂੰ ਬਖਸ਼ਿਆ ਨਹੀਂ ਜਾਵੇਗਾ। ਇਸੇ ਕਰਕੇ ਹੀ ਅਸੀਂ ਪੁਲਿਸ ਵਿੱਚ ਰਿਫਾਰਮਜ਼ ਲਿਆ ਰਹੇ ਹਾਂ। ਇਹ ਬਿਮਾਰੀ ਠੀਕ ਕਰਨੀ ਇੰਨੀ ਸੌਖੀ ਨਹੀਂ ਹੈ। ਇਹ ਪਾਸੀਬਲ ਨਹੀਂ ਹੈ ਕਿ ਹੋਮ ਮਨਿਸਟਰ ਡਰੱਗਜ਼ ਦੀ ਪ੍ਰਾਬਲਮ ਨੂੰ ਇੱਕ ਮਿੰਟ ਵਿੱਚ ਹੀ ਖਤਮ ਕਰ ਦੇਵੇ। ਅੱਜ ਸਭ ਤੋਂ ਵੱਧ ਡਰੱਗਜ਼ ਦੀ ਪ੍ਰਾਬਲਮ ਅਮਰੀਕਾ ਵਿੱਚ ਹੈ, ਉੱਥੇ ਕਾਲਜਾਂ ਵਿੱਚ ਡਰੱਗਜ਼ ਮਿਲਦੀ ਹੈ ਅਤੇ ਅਮਰੀਕਾ ਇਸ ਪ੍ਰਾਬਲਮ ਨੂੰ ਖਤਮ ਨਹੀਂ ਕਰ ਸਕਿਆ। ਇਹ ਪ੍ਰਾਬਲਮ ਸਾਰੀ ਦੁਨੀਆ ਵਿੱਚ ਹੈ। ਸਭ ਜਗ੍ਹਾ ਇਹ ਪ੍ਰਾਬਲਮ ਮਿਲਦੀ ਹੈ। ਲੰਡਨ ਚਲੇ ਜਾਓ, ਉਥੇ ਡਰੱਗਜ਼ ਬਾਰੇ ਕਿਹਾ ਜਾਂਦਾ ਹੈ ਕਿ drugs has become an international phenomena ਪਰ ਜੇ ਆਪਣੀ ਕਮਿਟਮੈਂਟ ਹੋਵੇ we can make a difference.

I assure the House that as a mission I made it that we have to eliminate this. Even if we cannot eliminate it, atleast reduce it to the

[ ਉਪ ਮੁੱਖ ਮੰਤਰੀ ]

minimum. ਆਪਾਂ ਸਦਨ ਵਿੱਚ ਯੂਨਾਨੀਮਸਲੀ ਰੈਜ਼ੋਲਿਊਸ਼ਨ ਪਾਸ ਕਰੀਏ ਕਿ we all strongly condemn it irrespective of whoever is doing it. The House strongly may condemn it. ਅਸੀਂ ਇੱਥੇ ਰੈਜ਼ੋਲਿਊਸ਼ਨ ਪਾਸ ਕਰੀਏ ਅਤੇ ਰਾਜਸਥਾਨ ਗੌਰਮਿੰਟ ਨੂੰ ਵੀ ਲਿਖੀਏ। ਰਾਜਸਥਾਨ ਵਿੱਚ ਬਹੁਤ ਘੱਟ ਲੋਕ ਅਫੀਮ ਖਾਂਦੇ ਹਨ। ਸਾਰਾ ਹੀ ਪੰਜਾਬ ਵਿੱਚ ਆਉਂਦਾ ਹੈ ਜਾਂ ਹਰਿਆਣੇ ਵਿੱਚ ਆਉਂਦਾ ਹੈ। ਉੱਥੇ ਇਸ ਨੂੰ ਕੋਈ ਨਹੀਂ ਖਾਂਦਾ। ਸਾਰਾ ਇੱਧਰ ਹੀ ਆਉਂਦਾ ਹੈ ਅਤੇ ਇਸ ਨਾਲ ਉਨ੍ਹਾਂ ਦੀ ਸਰਕਾਰ ਤਕਰੀਬਨ 90 ਕਰੋੜ ਰੈਵੀਨਿਊ ਪ੍ਰਾਪਤ ਕਰਦੀ ਹੈ। ਇਹ ਓਪਨ ਬਾਰਡਰ ਹੈ। ਸਾਡੇ ਲੰਬੀ ਹਲਕੇ ਵਿੱਚ ਕਦੀ ਜਾ ਕੇ ਦੇਖੋ, ਉਥੇ ਹਜ਼ਾਰਾਂ ਬੰਦੇ ਬੈਠੇ ਹੋਣਗੇ ਕਿਉਂਕਿ ਬਾਰਡਰ ਦੇ ਪਰਲੇ ਪਾਸੇ ਤਾਂ ਅਸੀਂ ਰੋਕ ਨਹੀਂ ਸਕਦੇ। ਇੱਥੇ ਸਖਤਾਈ ਹੋਣ ਕਰਕੇ ਉਹ ਉੱਥੇ ਬੈਠ ਕੇ ਖਾਣ ਲੱਗ ਜਾਂਦੇ ਹਨ ਅਤੇ ਅਸੀਂ ਉਸ ਪਾਸੇ ਕੁਝ ਨਹੀਂ ਕਰ ਸਕਦੇ। ਸਪੀਕਰ ਸਾਹਿਬ, ਮੈਂ ਜ਼ਿਆਦਾ ਟਾਈਮ ਨਹੀਂ ਲੈਣਾ ਚਾਹੁੰਦਾ। ਬੜੇ ਅਹਿਮ ਮੁੱਦਿਆਂ ਤੇ ਡਿਸਕਸ਼ਨ ਹੋਈ ਹੈ ਅਤੇ ਸਭ ਤੋਂ ਅਹਿਮ ਮੁੱਦਾ ਇਹ ਹੈ ਕਿ ਅਸੀਂ ਆਪਣੀ ਜਵਾਨੀ ਨੂੰ ਬਚਾਉਣਾ ਹੈ। As a Home Minister, I assure you zero tolerance against anybody who is supporting it irrespective of whoever he is. I assure you ਕੋਈ ਸਿਫਾਰਸ਼ ਨਹੀਂ ਮੰਨੀ ਜਾਵੇਗੀ। ਮੋਫਰ ਸਾਹਿਬ, ਜੇ ਤੁਹਾਡੀ ਨਾਲਿਜ ਵਿੱਚ ਕੋਈ ਕੇਸ ਹੈ ਕਿ ਕੌਣ ਅਜਿਹਾ ਕਰ ਰਿਹਾ ਹੈ, let me know, I will take action immediately. ਜਿਹੜਾ ਤੁਸੀਂ ਕਹਿ ਰਹੇ ਸੀ ਕਿ ਕਿਸੇ ਨੇ ਚਰਸ ਦਾ ਟਰੱਕ ਕੱਢਿਆ ਹੈ it is not in my knowledge ਜੇ ਤੁਹਾਡੇ ਕੋਲ ਇਸ ਸਬੰਧੀ ਕੋਈ ਇਨਫਰਮੇਸ਼ਨ ਹੈ, give me information after this. I will take action immediately. If the police is involved, I assure you, we will dismiss the concerned official from service. Thanks. ਮੈਂ ਇਸ ਦੇ ਨਾਲ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ we all are together.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮਤੇ ਦੀ ਵਰਡਿੰਗ ਚੇਂਜ ਕਰਵਾ ਦਿਓ। We agree with the spirit. We are blaming the B.S.F. that we don't agree.

**ਮਾਨਯੋਗ ਸਪੀਕਰ :** ਨਹੀਂ, ਇਸ ਵਿੱਚ ਕੋਈ ਐਸੀ ਗੱਲ ਨਹੀਂ ਹੈ।

(ਇਸ ਸਮੇਂ ਸਰਦਾਰ ਜਗਮੋਹਨ ਸਿੰਘ ਕੰਗ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਮੈਂ ਕਿਹਾ ਜੀ, ਪਲੀਜ਼। ਕੰਗ ਸਾਹਿਬ, ਮੈਂ ਪੰਜ ਕੁ ਮਿੰਟ ਹੀ ਲੈਣੇ ਹਨ। ਮੈਨੂੰ ਥੋੜ੍ਹੀ ਜਿਹੀ ਕਾਰਵਾਈ ਕਰ ਲੈਣ ਦਿਓ । (ਵਿਘਨ) ਹਾਂ ਜੀ, ਮਿੱਤਲ ਸਾਹਿਬ ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਮੈਂ ਆਪਣੀ ਡਿਊਟੀ ਪੂਰੀ ਨਿਭਾਉਣੀ ਚਾਹੁੰਦਾ ਹਾਂ। ਮੈਂ ਸਿਰਫ ਇੰਨੀ ਗੱਲ ਕਹਿਣੀ ਹੈ ਕਿ

ਜਿਹੜੀ ਅਸੀਂ ਪੰਜ ਦਿਨ ਦੀ ਕਾਰਵਾਈ ਕੀਤੀ ਹੈ, ਉਹ ਬਹੁਤ ਅੱਛੇ ਮਾਹੌਲ ਵਿੱਚ ਹੋਈ ਹੈ। ਮੇਰੇ ਸਾਥੀਆਂ ਨੇ ਪਾਰਟੀਸੀਪੇਟ ਕੀਤਾ ਹੈ, ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ। ਦੀਵਾਲੀ ਦੇ ਸ਼ੁਭ ਅਵਸਰ ਤੇ ਮੈਂ ਸਾਰਿਆਂ ਵਾਸਤੇ ਸ਼ੁਭ ਕਾਮਨਾਵਾਂ ਕਰਦਾ ਹਾਂ। ਇਹ ਰੈਜ਼ੋਲਿਊਸ਼ਨ ਸਰਬਸੰਮਤੀ ਨਾਲ ਪਾਸ ਹੋਵੇ, ਇਸ ਵਾਸਤੇ ਵੀ ਸਭ ਦਾ ਧੰਨਵਾਦ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ ਕਿ -

"ਇਹ ਸਦਨ ਮਹਿਸੂਸ ਕਰਦਾ ਹੈ ਕਿ ਸਰਹੱਦ ਰਾਹੀਂ ਸਮੱਗਲ ਹੋ ਕੇ ਪਹੁੰਚ ਰਹੇ ਮਾਰੂ ਨਸ਼ਿਆਂ ਨੇ ਹਿੰਦੁਸਤਾਨ, ਖਾਸ ਕਰਕੇ ਪੰਜਾਬ ਦੀ ਜਵਾਨੀ ਉਤੇ ਬਹੁਤ ਮਾੜਾ ਅਸਰ ਪਾਇਆ ਹੈ। ਇੰਟਰਨੈਸ਼ਨਲ ਬਾਰਡਰ ਉਤੇ ਤਾਇਨਾਤ ਬੀ.ਐਸ.ਐਫ. ਅਤੇ ਹੋਰ ਕੇਂਦਰੀ ਏਜੰਸੀਆਂ ਵੱਲੋਂ ਆਪਣੀ ਡਿਊਟੀ ਜ਼ਿੰਮੇਵਾਰੀ ਨਾਲ ਨਹੀਂ ਨਿਭਾਈ ਜਾ ਰਹੀ। ਭਾਰਤ ਸਰਕਾਰ ਖਾਸ ਕਰਕੇ ਭਾਰਤ ਦੇ ਗ੍ਰਹਿ ਵਿਭਾਗ ਵੱਲੋਂ ਵੀ ਇਸ ਸਬੰਧੀ ਯੋਗ ਉਪਰਾਲੇ ਨਹੀਂ ਕੀਤੇ ਜਾ ਰਹੇ ਹਨ।

ਇਸ ਲਈ ਇਹ ਸਦਨ ਇਸ ਗੰਭੀਰ ਮਾਮਲੇ ਤੇ ਬਹਿਸ ਕਰਨ ਦੀ ਪੁਰਜ਼ੋਰ ਸਿਫਾਰਸ਼ ਕਰਦਾ ਹੈ।"

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਮੈਂ ਸਦਨ ਦੇ ਨੇਤਾ ਮਾਨਯੋਗ ਮੁੱਖ ਮੰਤਰੀ ਜੀ ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਮਾਨਯੋਗ ਉਪ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਜੀ ਬਾਦਲ, ਮਾਨਯੋਗ ਵਿਰੋਧੀ ਧਿਰ ਦੇ ਨੇਤਾ ਸ਼੍ਰੀ ਸੁਨੀਲ ਜਾਖੜ ਜੀ ਅਤੇ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਦਾ ਬਹੁਤ ਧੰਨਵਾਦੀ ਹਾਂ, ਜਿਨ੍ਹਾਂ ਨੇ ਮੈਨੂੰ ਸਦਨ ਦੀ ਕਾਰਵਾਈ ਸੁਚੱਜੇ ਢੰਗ ਨਾਲ ਚਲਾਉਣ ਲਈ ਆਪਣਾ ਪੂਰਨ ਸਹਿਯੋਗ ਦਿੱਤਾ। ਆਪ ਸਾਰਿਆਂ ਦੇ ਸਹਿਯੋਗ ਨਾਲ ਇਸ ਸੈਸ਼ਨ ਦੀ ਕਾਰਵਾਈ ਵਧੀਆ ਤਰੀਕੇ ਨਾਲ ਚਲਾਈ ਜਾ ਸਕੀ ਹੈ।

ਮਹਾਂਮਹਿਮ ਰਾਜਪਾਲ ਜੀ ਨਾਲ ਗਰੁੱਪ ਫੋਟੋ ਅਤੇ ਮੇਰੇ ਵੱਲੋਂ ਦਿੱਤੇ ਗਏ ਅੱਜ ਦੇ ਦੁਪਹਿਰ ਦੇ ਖਾਣੇ ਦੇ ਸੱਦੇ ਨੂੰ ਪ੍ਰਵਾਨ ਕਰਨ ਅਤੇ ਸਦਨ ਦੀ ਕਾਰਵਾਈ ਵਧੀਆ ਤਰੀਕੇ ਨਾਲ ਚਲਾਉਣ ਲਈ ਦਿੱਤੇ ਸਹਿਯੋਗ ਲਈ ਮੈਂ ਆਪ ਸਭਨਾਂ ਦਾ ਧੰਨਵਾਦ ਕਰਦਾ ਹਾਂ। ਮੈਨੂੰ ਪੂਰਨ ਆਸ ਹੈ ਕਿ ਅੱਗੋਂ ਵੀ ਆਪ ਸਭਨਾਂ ਦਾ ਮੈਨੂੰ ਪੂਰਨ ਸਹਿਯੋਗ ਮਿਲੇਗਾ ਅਤੇ ਸਦਨ ਵਿੱਚ ਚੰਗੀਆਂ ਰਵਾਇਤਾਂ ਕਾਇਮ ਕੀਤੀਆਂ ਜਾਣਗੀਆਂ।

ਪ੍ਰੈਸ ਦੇ ਨੁਮਾਇੰਦਿਆਂ, ਅਫ਼ਸਰ ਸਾਹਿਬਾਨ ਅਤੇ ਸਮੂਹ ਸਟਾਫ ਵੱਲੋਂ ਦਿੱਤੇ ਗਏ ਸਹਿਯੋਗ ਲਈ ਵੀ ਮੈਂ ਧੰਨਵਾਦੀ ਹਾਂ। ਇਸ ਦੇ ਨਾਲ ਹੀ ਮੈਂ ਆਪ ਸਭਨਾਂ ਨੂੰ ਦੀਵਾਲੀ ਦੀਆਂ ਬਹੁਤ ਬਹੁਤ ਵਧਾਈਆਂ ਦਿੰਦਾ ਹਾਂ।

**ਮਾਨਯੋਗ ਸਪੀਕਰ :** ਹੁਣ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੁੰਦਾ ਹੈ।

*7.17 ਵਜੇ ਸ਼ਾਮ

(*ਇਸ ਉਪਰੰਤ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੋ ਗਿਆ।)

-----

# APPENDIX

# TO

# PUNJAB VIDHAN SABHA DEBATES

Friday, 1st November, 2013

Vol. VI - No.5

## STARRED QUESTIONS AND ANSWERS

### ਨਗਰ ਕੌਂਸਲਾਂ ਵਿੱਚ ਸ਼ਾਮਲ ਕੀਤੇ ਗਏ ਪਿੰਡ

* **1142. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਜ਼ੀਰਕਪੁਰ ਅਤੇ ਖਰੜ ਮਿਉਂਸਪਲ ਕੌਂਸਲਾਂ ਵਿੱਚ ਸ਼ਾਮਲ ਕੀਤੇ ਗਏ ਪਿੰਡਾਂ ਦੇ ਕੀ ਕੀ ਨਾਂ ਹਨ;

(ਅ) ਉਪਰੋਕਤ ਵਰਣਿਤ ਪਿੰਡਾਂ ਦੀ ਸ਼ਾਮਲਾਟ/ ਪੰਚਾਇਤੀ ਜਮੀਨ ਦੇ ਵੇਰਵੇ ਕੀ ਹਨ ਅਤੇ ਅੱਜ ਦੀ ਤਰੀਕ ਵਿੱਚ ਉਸ ਜ਼ਮੀਨ ਦਾ ਕੀ ਸਟੇਟਸ ਹੈ?

**ਸ਼੍ਰੀ ਅਨਿਲ ਜੋਸ਼ੀ :** (ੳ) ਨਗਰ ਕੌਂਸਲ, ਖਰੜ ਦੀ ਹਦੂਦ ਅੰਦਰ ਸ਼ਾਮਲ ਕੀਤੇ ਗਏ ਪਿੰਡਾਂ ਦੇ ਨਾਮ ਮੁੰਡੀ ਖਰੜ, ਖਾਨਪੁਰ, ਔਜਲਾਂ, ਸੰਤੇਮਾਜਰਾ, ਝੂੰਗੀਆਂ, ਦੇਸੂਮਾਜਰਾ, ਫਤਿਹਉੱਲਾਪੁਰ, ਛੱਜੂਮਾਜਰਾ, ਖੂਨੀਮਾਜਰਾ, ਨਿਆਂ ਸ਼ਹਿਰ ਬਡਾਲਾ, ਹਰਲਾਲਪੁਰ, ਜੰਡਪੁਰ, ਬਡਾਲੀ, ਭਾਗੋਮਾਜਰਾ ਅਤੇ ਪਿੰਡ ਦਾਉਂਮਾਜਰਾ (ਕੁਝ ਰਕਬਾ) ਹਨ।

(ਅ) ਉਪਰੋਕਤ ਵਰਣਿਤ ਪਿੰਡਾਂ ਦੀ ਸ਼ਾਮਲਾਤ/ ਪੰਚਾਇਤੀ ਜ਼ਮੀਨ ਦੇ ਵੇਰਵੇ ਅਤੇ ਜ਼ਮੀਨ ਦਾ ਸਟੇਟਸ ਹੇਠ ਲਿਖੇ ਅਨੁਸਾਰ ਹੈ:

ਨਗਰ ਕੌਂਸਲ ਜ਼ੀਰਕਪੁਰ ਵਿੱਚ ਸ਼ਾਮਲ ਪਿੰਡਾਂ ਦੇ ਨਾਂ ਅਤੇ ਪੰਚਾਇਤੀ/ਸ਼ਾਮਲਾਤ ਜ਼ਮੀਨਾਂ ਦਾ ਵੇਰਵਾ

| ਲੜੀ ਨੰ: | ਪਿੰਡ ਦਾ ਨਾਂ | ਸ਼ਾਮਲਾਤ ਜ਼ਮੀਨ ਦਾ ਕੁੱਲ ਰਕਬਾ (ਸਾਲਮ ਖੇਵਟ) | ਰਕਬਾ ਏਕੜਾਂ ਵਿੱਚ (ਲਗਭਗ) | ਮੌਜੂਦਾ ਸਟੇਟਸ | ਵਿਸ਼ੇਸ਼ ਕਥਨ |
|---|---|---|---|---|---|
| 1. | ਬਰਟਾਣਾ | 157 ਵਿਘੇ 7 ਬਿਸਵੇ(ਇਸ ਵਿਚੋਂ ਕੁਝ ਰਕਬਾ ਸੁਖਨਾ ਨਦੀ ਵਿਚ ਪੈਂਦਾ ਹੈ) | 33 | ਮਾਲ ਰਿਕਾਰਡ ਮੁਤਾਬਿਕ ਇਨ੍ਹਾ ਪੰਚਾਇਤੀ ਜ਼ਮੀਨਾ ਦਾ ਇੰਤਕਾਲ | 15-0 ਵਿਘੇ ਦਾ ਮਾਨਯੋਗ ਹਾਈ ਕੋਰਟ ਵਿਚ ਕੇਸ ਚਲ |

| | | | | | |
|---|---|---|---|---|---|
| | | | | ਨਗਰ ਕੌਂਸਲ, ਜ਼ੀਰਕਪੁਰ ਦੇ ਨਾਮ ਹੋ ਚੁੱਕਾ ਹੈ। | ਰਿਹਾ ਹੈ। |
| 2 | ਜ਼ੀਰਕਪੁਰ | 25 ਕਨਾਲ 8 ਮਰਲੇ (ਪੰਚਾਇਤੀ ਜ਼ਮੀਨ) | 3 | ਉਕਤ | -- |
| | ਜ਼ੀਰਕਪੁਰ | 0 ਕਨਾਲ 17 ਮਰਲੇ (ਸ਼ਾਮਲਾਤ ਦੇਹ) | 17 ਮਰਲੇ | ਉਕਤ | -- |
| 3 | ਲੋਹਗੜ੍ਹ | 390 ਕਨਾਲ 7 ਮਰਲੇ | 49 | ਉਕਤ | -- |
| 4 | ਢਕੋਲੀ | 106 ਵਿਘੇ 6 ਬਿਸਵੇ | 22 | ਉਕਤ | -- |
| 5 | ਬਿਸ਼ਨਗੜ੍ਹ | 139 ਵਿਘੇ 15 ਬਿਸਵੇ (ਇਸ ਰਕਬੇ ਵਿਚੋਂ ਕੁਝ ਰਕਬਾ ਸੁਖਨਾ ਨਦੀ ਵਿਚ ਪੈਂਦਾ ਹੈ।) | 29 | ਉਕਤ | -- |
| 6 | ਬਿਸ਼ਨਪੁਰਾ | -- | 0 | ਉਕਤ | -- |
| 7 | ਹਿੰਮਤਗੜ੍ਹ | 61 ਵਿਘੇ 11 ਵਿਸਵੇ | 13 | ਉਕਤ | -- |
| 8 | ਭਬਾਤ | 405 ਕਨਾਲ 16 ਮਰਲੇ (ਪੰਚਾਇਤੀ ਜ਼ਮੀਨ) | 50 | ਉਕਤ | -- |
| 9 | ਗਾਜ਼ੀਪੁਰ | 672 ਵਿਘੇ 14 ਬਿਸਵੇ (ਇਸ ਵਿਚੋਂ ਕਾਫੀ ਰਕਬਾ ਗੈਰ ਮੁਮਕਿਨ ਨਦੀ ਵਿਚ ਲਗਦਾ ਹੈ) (ਪੰਚਾਇਤੀ ਜ਼ਮੀਨ) | 140 | ਉਕਤ | 142 ਵਿਘੇ ਦਾ ਕੋਰਟ ਕੇਸ ਮਾਨਯੋਗ ਸੁਪਰੀਮ ਕੋਰਟ ਵਿਖੇ ਪੈਂਡਿੰਗ ਹੈ ਅਤੇ ਕਾਬਜ਼ਕਾਰਾਂ ਦੇ ਹੱਕ ਵਿਚ ਸਟੇਅ ਕੀਤਾ ਹੋਇਆ ਹੈ। |
| | ਗਾਜ਼ੀਪੁਰ | 397 ਵਿਘੇ 10 ਬਿਸਵੇ (ਸ਼ਾਮਲਾਤ ਦੇਹ) | 82 | ਉਕਤ | |
| 10 | ਪੀਰ ਮੁਛੱਲਾ | 347 ਵਿਘੇ 18 ਬਿਸਵੇ | 72 | ਉਕਤ | -- |

| | | | | | |
|---|---|---|---|---|---|
| 11 | ਕਿਸ਼ਨਪੁਰਾ | 58 ਵਿਘੇ 13 ਬਿਸਵੇ | 12 | ਉਕਤ | -- |
| 12 | ਸਿੰਘਪੁਰਾ | 257 ਵਿਘੇ 13 ਬਿਸਵੇ | 53 | ਉਕਤ | ਮਾਨਯੋਗ ਸੁਪਰੀਮ ਕੋਰਟ ਵੱਲੋਂ ਖੇਵਟਦਾਰਾਂ ਦੇ ਹੱਕ ਵਿਚ ਲਗਭਗ 210 ਵਿਘੇ ਰਕਬਾ ਦਾ ਸਟੇਟ ਕੋ ਕੀਤਾ ਹੋਇਆ ਹੈ। |
| 13 | ਨਾਭਾ | 125 ਵਿਘੇ 8 ਬਿਸਵੇ (ਪੰਚਾਇਤੀ ਜ਼ਮੀਨ) | 26 | ਉਕਤ | -- |
| | ਨਾਭਾ | 14 ਵਿਘੇ 5 ਬਿਸਵੇ (ਸ਼ਾਮਲਾਤ ਦੇਹ) | 3 | ਉਕਤ | -- |
| 14 | ਰਾਮਗੜ੍ਹ ਭੁੱਡਾ | 109 ਵਿਘੇ 4 ਬਿਸਵੇ | 23 | ਉਕਤ | -- |
| 15 | ਦਿਆਲਪੁਰਾ | 335 ਵਿਘੇ 18 ਬਿਸਵੇ | 70 | ਉਕਤ | -- |

ਉਪਰੋਕਤ ਰਕਬੇ ਵਿਚ ਪੰਚਾਇਤੀ ਰਕਬੇ ਦਾ ਜੋੜ 595 ਏਕੜ ਵਾ ਸ਼ਾਮਲਾਤ ਰਕਬੇ ਦਾ ਜੋੜ 115 ਏਕੜ ਬਣਦਾ ਹੈ। ਨੋਟ: ਉਪਰੋਕਤ ਪਿੰਡਾਂ ਦੀਆਂ ਗਲੀਆਂ ਸੜਕਾਂ, ਪੰਚਾਇਤ ਘਰ, ਰੂੜੀਆਂ, ਸ਼ਮਸ਼ਾਨ ਘਾਟ, ਟਿਊਬਵੈਲ, ਪਾਰਕ ਅਤੇ ਸਕੂਲ ਆਦਿ ਇਨ੍ਹਾਂ ਸਾਲਮ ਖੇਵਟਾਂ ਵਿਚ ਹੀ ਪੈਂਦੇ ਹਨ।

ਕਾਰਜ ਸਾਧਕ ਅਫਸਰ,
ਨਗਰ ਕੌਂਸਲ, ਜ਼ੀਰਕਪੁਰ

**ਖਰੜ ਨਗਰ ਕੌਂਸਲ ਵਿਚ ਸ਼ਾਮਲ ਕੀਤੇ ਗਏ ਪਿੰਡ**

| ਪਿੰਡ ਦਾ ਨਾਂ | ਪੰਚਾਇਤੀ ਜ਼ਮੀਨ ਦਾ ਵੇਰਵਾ (ਕ੍ਰਮ) | ਸ਼ਾਮਲਾਤ ਦੇਹ ਜ਼ਮੀਨ ਦਾ ਵੇਰਵਾ (ਕ੍ਰਮ) | ਜ਼ਮੀਨ ਦਾ ਸਟੇਟਸ |
|---|---|---|---|
| ਮੁੰਡੀ ਖਰੜ | 218-5 | - | ਇਸ ਰਕਬੇ ਵਿਚੋਂ 38ਕ-14ਮ ਰਕਬੇ ਸਬੰਧੀ ਸਿਵਲ ਰਿਟ ਪਟੀਸ਼ਨ ਨੰ: 12205 ਆਫ 2004 ਲਕਸ਼ਮੀ ਦੇਵੀ ਅਤੇ ਹੋਰ ਬਨਾਮ ਐਮ.ਸੀ. ਖਰੜ ਦਾ ਕੇਸ ਮਾਨਯੋਗ ਪੰਜਾਬ ਅਤੇ ਹਰਿਆਣਾ |

| | | | |
|---|---|---|---|
| | | | ਹਾਈ ਕੋਰਟ ਵਿੱਚ ਐਡਮਿਟਡ ਹੈ। ਬਾਕੀ ਰਕਬੇ ਉੱਤੇ ਨਗਰ ਕੌਂਸਲ ਖਰੜ ਕਾਬਜ ਹੈ। |
| ਖਾਨਪੁਰ | 686-13 | - | (1) ਇਸ ਰਕਬੇ ਵਿਚੋਂ 7ਕ12ਮ ਰਕਬੇ ਸਬੰਧੀ ਪੀ.ਪੀ. ਐਕਟ ਅਧੀਨ ਮਾਨਯੋਗ ਕੁਲੈਕਟਰ-ਕਮ- ਡਿਪਟੀ ਡਾਇਰੈਕਟਰ, ਅਰਬਨ ਲੋਕਲ ਬਾਡੀਜ਼ ਪਟਿਆਲਾ ਜੀ ਦੀ ਅਦਾਲਤ ਵਿੱਚ ਨਗਰ ਕੌਂਸਲ ਖਰੜ ਬਨਾਮ ਇੰਦਰਜੀਤ ਕੁਮਾਰ ਨਾਂ ਤੇ ਕੇਸ ਚੱਲ ਰਿਹਾ ਹੈ, ਜਿਸਦੀ ਅਗਲੀ ਪੇਸ਼ੀ ਮਿਤੀ 30-10-2013 ਹੈ। ਬਾਕੀ ਰਕਬੇ ਉੱਤੇ ਨਗਰ ਕੌਂਸਲ ਖਰੜ ਕਾਬਜ ਹੈ।<br><br>(2) ਇਸ ਰਕਬੇ ਵਿਚੋਂ 6ਕ2ਮ ਰਕਬੇ ਦੇ ਕੇਸ ਰਣਬੀਰ ਕੈਮੀਕਲ ਬਨਾਮ ਐਮ.ਸੀ. ਖਰੜ ਦਾ ਫੈਸਲਾ ਉਪ ਮੰਡਲ ਮੈਜਿਸਟਰੇਟ, ਖਰੜ ਜੀ ਵਲੋਂ ਨਗਰ ਕੌਂਸਲ ਖਰੜ ਦੇ ਹੱਕ ਵਿੱਚ ਕਰ ਦਿੱਤਾ ਗਿਆ ਸੀ। ਇਸ ਉਪਰੰਤ ਨਜਾਇਜ਼ ਕਾਬਜਕਾਰ ਵਲੋਂ ਮਾਨਯੋਗ ਡਿਪਟੀ ਕਮਿਸ਼ਨਰ, ਐਸ.ਏ.ਐਸ. ਨਗਰ ਜੀ ਦੀ ਅਦਾਲਤ ਵਿੱਚ ਅਪੀਲ ਫਾਈਲ ਕੀਤੀ ਗਈ ਸੀ। ਇਹ ਕੇਸ ਮਾਨਯੋਗ ਡਿਪਟੀ ਕਮਿਸ਼ਨਰ, ਐਸ.ਏ.ਐਸ. ਨਗਰ ਜੀ ਵਲੋਂ ਰੀਮਾਂਡ ਕਰਕੇ ਉਪ ਮੰਡਲ ਮੈਜਿਸਟਰੇਟ ਖਰੜ ਜੀ ਪਾਸ ਵਾਪਸ ਭੇਜਿਆ ਗਿਆ ਹੈ। ਇਸ ਕੇਸ ਦੀ ਅਗਲੀ ਕੋਈ ਪੇਸ਼ੀ ਮਿਤੀ ਨਿਸਚਿਤ ਨਹੀਂ ਹੈ। |
| ਔਜਲਾਂ | 266-11 | - | (1) ਇਸ ਰਕਬੇ ਵਿਚੋਂ 5ਕ-15ਮ ਰਕਬੇ ਦਾ ਕੇਸ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਦੇ ਆਰ.ਐਸ.ਏ. ਨੰ. 615/98 ਬਾਬੂ ਰਾਮ ਬਨਾਮ ਐਮ.ਸੀ. ਖਰੜ ਦੇ ਨਾਂ ਤੇ ਐਡਮਿਟਡ ਹੈ। ਇਸ |

| | | | |
|---|---|---|---|
| | | | ਕੇਸ ਸਬੰਧੀ ਰਕਬਾ, ਪਿੰਡ ਔਜਲਾਂ ਦੇ ਨਗਰ ਕੌਂਸਲ ਖਰੜ ਦੀ ਹਦੂਦ ਅੰਦਰ ਆਉਣ ਤੋਂ ਪਹਿਲਾਂ ਦਾ ਹੈ।<br>(2) ਇਸ ਰਕਬੇ ਵਿਚੋਂ 46ਕ-7ਮ ਰਕਬੇ ਦੇ ਕੇਸ ਅਜੀਤ ਸਿੰਘ ਅਤੇ ਹੋਰ ਬਨਾਮ ਐਮ.ਸੀ. ਖਰੜ ਦਾ ਫੈਸਲਾ ਮਾਨਯੋਗ ਐਡੀਸ਼ਨਲ ਸੈਸ਼ਨ ਜੱਜ ਐਸ.ਏ.ਐਸ. ਨਗਰ ਵਲੋਂ ਮਿਤੀ 6-9-13 ਨੂੰ ਨਗਰ ਕੌਂਸਲ ਖਰੜ ਦੇ ਹੱਕ ਵਿੱਚ ਕਰ ਦਿੱਤਾ ਗਿਆ ਹੈ। |
| ਸੰਤੇਮਾਜਰਾ | 243-16 | - | (1) ਇਸ ਰਕਬੇ ਵਿਚੋਂ 0ਕ.17ਮ ਰਕਬੇ ਸਬੰਧੀ ਪੀ.ਪੀ. ਐਕਟ ਅਧੀਨ ਮਾਨਯੋਗ ਕੁਲੈਕਟਰ-ਕਮ-ਡਿਪਟੀ ਡਾਇਰੈਕਟਰ, ਅਰਬਨ ਲੋਕਲ ਬਾਡੀਜ਼ ਪਟਿਆਲਾ ਜੀ ਦੀ ਅਦਾਲਤ ਵਿੱਚ ਨਗਰ ਕੌਂਸਲ ਖਰੜ ਬਨਾਮ ਬਲਬੀਰ ਸਿੰਘ ਨਾਂ ਤੇ ਕੇਸ ਚੱਲ ਰਿਹਾ ਹੈ, ਜਿਸਦੀ ਅਗਲੀ ਪੇਸ਼ੀ ਮਿਤੀ 30-10-2013 ਹੈ। |
| ਝੂੰਗੀਆਂ | 301-12 | - | ਇਸ ਰਕਬੇ ਵਿਚੋਂ 11ਕ-17ਮ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਗੁਰਦੁਆਰਾ ਸਾਹਿਬ ਝੂੰਗੀਆਂ, 7ਕ-0ਮ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਨਸੀਬ ਸਿੰਘ ਅਤੇ ਹੋਰ, 2ਕ-0ਮ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਗਰਜਾ ਸਿੰਘ ਅਤੇ ਹੋਰ, 1ਕ-2ਮ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਦਿਆਲ ਸਿੰਘ ਅਤੇ ਹੋਰ, 73ਕ-14ਮ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਮੱਖਣ ਸਿੰਘ ਵਗੈਰਾ, 17ਕ-5ਮ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਹਜੂਰਾ ਸਿੰਘ ਦੇ ਨਾਂ ਤੇ ਮਾਨਯੋਗ ਕੁਲੈਕਟਰ-ਕਮ-ਡਿਪਟੀ ਡਾਇਰੈਕਟਰ, ਅਰਬਨ ਲੋਕਲ ਬਾਡੀਜ਼ |

| | | | |
|---|---|---|---|
| | | | ਪਟਿਆਲਾ ਜੀ ਦੀ ਅਦਾਲਤ ਵਿੱਚ ਪੀ.ਪੀ. ਐਕਟ ਅਧੀਨ ਕੇਸ ਚੱਲ ਰਹੇ ਹਨ, ਜਿਨ੍ਹਾਂ ਦੀ ਅਗਲੀ ਪੇਸ਼ੀ ਮਿਤੀ 30.10.2013 ਹੈ। ਬਾਕੀ ਸਾਰੇ ਰਕਬੇ ਉੱਤੇ ਨਗਰ ਕੌਂਸਲ ਖਰੜ ਕਾਬਜ ਹੈ। |
| ਦੇਸੂਮਾਜਰਾ/ ਫਤਿਹਉੱਲਾਪੁਰ ਕੁੱਲ ਰਕਬਾ | 109-17 187-6 297-03 | 204-11 | (1) ਪੰਚਾਇਤੀ ਰਕਬੇ 297ਕ-03ਮ ਵਿਚੋਂ 48ਕ-06ਮ ਰਕਬੇ ਸਬੰਧੀ ਪੀ.ਪੀ. ਐਕਟ ਅਧੀਨ ਮਾਨਯੋਗ ਕੁਲੈਕਟਰ-ਕਮ-ਡਿਪਟੀ ਡਾਇਰੈਕਟਰ, ਅਰਬਨ ਲੋਕਲ ਬਾਡੀਜ਼ ਪਟਿਆਲਾ ਜੀ ਦੀ ਅਦਾਲਤ ਵਿੱਚ ਨਗਰ ਕੌਂਸਲ ਖਰੜ ਬਨਾਮ ਬਾਜਵਾ ਡਿਵੈਲਪਰਜ਼ ਪ੍ਰਾਈ: ਲਿਮ: ਨਾਂ ਤੇ ਕੇਸ ਚੱਲ ਰਿਹਾ ਹੈ, ਜਿਸਦੀ ਅਗਲੀ ਪੇਸ਼ੀ ਮਿਤੀ 30.10.2013 ਹੈ। ਬਾਕੀ ਰਕਬੇ ਉੱਤੇ ਨਗਰ ਕੌਂਸਲ ਖਰੜ ਕਾਬਜ ਹੈ।<br><br>(2) ਪੰਚਾਇਤੀ ਰਕਬੇ ਵਿਚੋਂ 23ਕ-12ਮ ਰਕਬੇ ਸਬੰਧੀ ਕੇਸ ਵਿੱਚ ਮਾਨਯੋਗ ਐਡੀਸ਼ਨਲ ਸੈਸ਼ਨ ਜੱਜ, ਐਸ.ਏ.ਐਸ. ਨਗਰ ਜੀ ਵਲੋਂ ਮਿਤੀ 16.7.13 ਨੂੰ Sine die ਦੇ ਹੁਕਮ ਜਾਰੀ ਕੀਤੇ ਗਏ ਹਨ।<br><br>(3) ਪੰਚਾਇਤੀ ਰਕਬੇ ਵਿਚੋਂ 7ਕ੍13ਮ ਰਕਬੇ ਸਬੰਧੀ ਕੇਸ ਆਰ.ਐਸ.ਏ. ਨੰ. 3528/2003 ਨਗਰ ਕੌਂਸਲ ਖਰੜ ਬਨਾਮ ਅਰਜਨ ਸਿੰਘ ਅਤੇ ਹੋਰ ਦੇ ਨਾਂ ਤੇ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿੱਚ ਐਡਮਿਟਡ ਹੈ।<br><br>(4) ਸ਼ਾਮਲਾਤ ਦੇਹ ਜ਼ਮੀਨ ਦੇ 204ਕ-11ਮ ਰਕਬੇ ਵਿਚੋਂ 176ਕ-12ਮ ਜ਼ਮੀਨ ਦੇ ਇੰਤਕਾਲ ਨਾਇਬ ਤਹਿਸੀਲਦਾਰ ਖਰੜ ਵਲੋਂ ਮਿਤੀ 19.3.12 ਨੂੰ ਖੇਵਟਦਾਰਾਂ ਦੇ ਹੱਕ ਵਿੱਚ |

| | | | |
|---|---|---|---|
| | | | ਕਰ ਦਿੱਤੇ ਗਏ ਸਨ। ਇਸ ਵਿਰੁੱਧ ਨਗਰ ਕੌਂਸਲ ਖਰੜ ਵਲੋਂ ਉਪ ਮੰਡਲ ਮੈਜਿਸਟਰੇਟ-ਕਮ-ਕੁਲੈਕਟਰ ਖਰੜ ਜੀ ਦੀ ਅਦਾਲਤ ਵਿੱਚ ਅਪੀਲ ਦਾਇਰ ਕੀਤੀ ਗਈ ਸੀ, ਜਿਸ ਅਧੀਨ ਮਿਤੀ 22-2-13 ਨੂੰ ਅਪੀਲ ਪ੍ਰਵਾਨ ਕਰਦੇ ਹੋਏ ਇੰਤਕਾਲ ਨੰ. 4368-4384 ਨੂੰ ਸਹਾਇਕ ਕੁਲੈਕਟਰ ਦਰਜਾ-1 ਤਹਿਸੀਲਦਾਰ ਖਰੜ ਨੂੰ ਰੀਮਾਂਡ ਕਰਕੇ ਦੋਨੋਂ ਧਿਰਾਂ ਨੂੰ ਸੁਣਨ ਅਤੇ ਮੈਰਿਟ ਅਨੁਸਾਰ ਫੈਸਲਾ ਕਰਨ ਦੇ ਹੁਕਮ ਜਾਰੀ ਕੀਤੇ ਗਏ ਹਨ। ਉਕਤ ਇੰਤਕਾਲਾਂ ਸਬੰਧੀ ਕੇਸ ਕੁਲੈਕਟਰ-ਕਮ- ਤਹਿਸੀਲਦਾਰ ਖਰੜ ਜੀ ਪਾਸ ਲੰਬਿਤ ਹੈ। |
| ਛੱਜੂਮਾਜਰਾ | 135-2 | - | ਇਸ ਰਕਬੇ ਵਿਚੋਂ 11ਕ-0ਮ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਜਸਪਾਲ ਸਿੰਘ ਅਤੇ ਜਸਵਿੰਦਰ ਸਿੰਘ ਅਤੇ 1ਕ-0ਮ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਦਿਆਲ ਸਿੰਘ ਪੁੱਤਰ ਮੇਵਾ ਸਿੰਘ ਨਾਂ ਤੇ ਮਾਨਯੋਗ ਕੁਲੈਕਟਰ-ਕਮ-ਡਿਪਟੀ ਡਾਇਰੈਕਟਰ, ਅਰਬਨ ਲੋਕਲ ਬਾਡੀਜ਼ ਪਟਿਆਲਾ ਜੀ ਦੀ ਅਦਾਲਤ ਵਿੱਚ ਪੀ.ਪੀ. ਐਕਟ ਅਧੀਨ ਕੇਸ ਚੱਲ ਰਹੇ ਹਨ, ਜਿਨ੍ਹਾਂ ਦੀ ਅਗਲੀ ਪੇਸ਼ੀ ਮਿਤੀ 30.10.2013 ਹੈ। ਬਾਕੀ ਸਾਰੇ ਰਕਬੇ ਉੱਤੇ ਨਗਰ ਕੌਂਸਲ ਖਰੜ ਕਾਬਜ ਹੈ। |
| ਖੂਨੀਮਾਜਰਾ | 132-12 | - | ਇਸ ਰਕਬੇ ਵਿਚੋਂ 0ਕ-19ਮ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਅਜੈਬ ਸਿੰਘ, 1ਕ-5ਮ ਰਕਬੇ ਸਬੰਧੀ ਨਗਰ ਕੌਂਸਲ, ਖਰੜ ਬਨਾਮ ਬਾਵਾ ਸਿੰਘ, 1ਕ-6ਮ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਗੁਰਦੁਆਰਾ |

| | | | |
|---|---|---|---|
| | | | ਸਾਹਿਬ ਅਤੇ 2ਕ-0ਮ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਗੁਰਦੁਆਰਾ ਸਾਹਿਬ ਨਾਂ ਤੇ ਮਾਨਯੋਗ ਕੁਲੈਕਟਰ-ਕਮ-ਡਿਪਟੀ ਡਾਇਰੈਕਟਰ, ਅਰਬਨ ਲੋਕਲ ਬਾਡੀਜ਼ ਪਟਿਆਲਾ ਜੀ ਦੀ ਅਦਾਲਤ ਵਿੱਚ ਪੀ.ਪੀ. ਐਕਟ ਅਧੀਨ ਕੇਸ ਚੱਲ ਰਹੇ ਹਨ, ਜਿਨ੍ਹਾਂ ਦੀ ਅਗਲੀ ਪੇਸ਼ੀ ਮਿਤੀ 30-10-2013 ਹੈ। ਬਾਕੀ ਸਾਰੇ ਰਕਬੇ ਉੱਤੇ ਨਗਰ ਕੌਂਸਲ ਖਰੜ ਕਾਬਜ ਹੈ। |
| ਨਵਾਂ ਸ਼ਹਿਰ ਬਡਾਲਾ | 318-11 | - | ਇਸ ਰਕਬੇ ਵਿਚੋਂ 7ਕ-7ਮ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਕਿਰਪਾਲ ਸਿੰਘ, 9ਕ-15ਮ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਪਰਮਜੀਤ ਸਿੰਘ, 6ਕ-14ਮ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਸਾਧੂ ਰਾਮ, 6ਕ-14ਮ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਅਜਮੇਰ ਕੌਰ, 6ਕ-14ਮ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਸੁਖਵਿੰਦਰ ਸਿੰਘ, 8ਕ-5ਮ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਰਾਮ ਸਰੂਪ, 4ਕ-7ਮ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਗਰਜਾ ਸਿੰਘ, 7ਕ-10ਮ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਸੋਢੀ, 0ਕ-3ਮ-7ਬ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਧਨੀ ਰਾਮ ਅਤੇ 0ਕ-8ਮ-7ਬ ਰਕਬੇ ਸਬੰਧੀ ਨਗਰ ਕੌਂਸਲ ਖਰੜ ਬਨਾਮ ਜਸਵਿੰਦਰ ਸਿੰਘ ਦੇ ਨਾਂ ਤੇ ਮਾਨਯੋਗ ਕੁਲੈਕਟਰ-ਕਮ-ਡਿਪਟੀ ਡਾਇਰੈਕਟਰ, ਅਰਬਨ ਲੋਕਲ ਬਾਡੀਜ਼ ਪਟਿਆਲਾ ਜੀ ਦੀ ਅਦਾਲਤ ਵਿੱਚ ਪੀ.ਪੀ. ਐਕਟ ਅਧੀਨ ਕੇਸ ਚੱਲ ਰਹੇ ਹਨ, ਜਿਨ੍ਹਾਂ ਦੀ ਅਗਲੀ |

| | | | |
|---|---|---|---|
| | | | ਪੇਸ਼ੀ ਮਿਤੀ 30.10.2013 ਹੈ। ਬਾਕੀ ਸਾਰੇ ਰਕਬੇ ਉੱਤੇ ਨਗਰ ਕੌਂਸਲ ਖਰੜ ਕਾਬਜ ਹੈ। |
| ਦਾਊਂਮਾਜਰਾ | - | - | - |
| ਹਰਲਾਲਪੁਰ | 59-11 | - | ਨਗਰ ਕੌਂਸਲ ਖਰੜ ਵਲੋਂ ਇਹ ਚਾਰ ਪਿੰਡ ਪੰਜਾਬ ਸਰਕਾਰ ਦੇ ਨੋਟੀਫਿਕੇਸ਼ਨ ਨੰ. 10/9/2012-3ਸਸ3/1094 ਮਿਤੀ 29.4.2013 ਅਨੁਸਾਰ ਨਗਰ ਕੌਂਸਲ ਦੀ ਹੱਦ ਵਿੱਚ ਸ਼ਾਮਲ ਕੀਤੇ ਗਏ ਸਨ। ਇਨ੍ਹਾਂ ਪਿੰਡਾਂ ਦੇ ਰਕਬੇ ਅੰਦਰ ਪੈਂਦੀਆਂ ਗ੍ਰਾਮ ਪੰਚਾਇਤਾਂ ਦੀਆਂ ਜ਼ਮੀਨਾਂ ਅਤੇ ਸ਼ਾਮਲਾਤ ਦੇਹ ਜਮੀਨਾਂ ਦੇ ਇੰਤਕਾਲ ਨਗਰ ਕੌਂਸਲ ਖਰੜ ਦੇ ਨਾਂ ਤਬਦੀਲ ਕਰਨ ਸਬੰਧੀ ਨਗਰ ਕੌਂਸਲ ਵਲੋਂ ਪੱਤਰ ਨੰ. 104 ਮਿਤੀ 3.5.13, ਪੱਤਰ ਨੰ. 188 ਮਿਤੀ 4.6.13, ਪੱਤਰ ਨੰ. 337 ਮਿਤੀ 25.7.13 ਰਾਹੀਂ ਕੁਲੈਕਟਰ-ਕਮ-ਤਹਿਸੀਲਦਾਰ ਖਰੜ ਨੂੰ, ਪੱਤਰ ਨੰ. 106 ਮਿਤੀ 3.5.13, ਪੱਤਰ ਨੰ. 338 ਮਿਤੀ 25.7.13 ਰਾਹੀਂ ਉਪ ਮੰਡਲ ਮੈਜਿਸਟਰੇਟ ਅਤੇ ਪੱਤਰ ਨੰ. 105 ਮਿਤੀ 3.5.13, ਪੱਤਰ ਨੰ. 339 ਮਿਤੀ 27.5.13, ਪੱਤਰ ਨੰ. 490 ਮਿਤੀ 4.9.13 ਅਤੇ ਪੱਤਰ ਨੰ. 636 ਮਿਤੀ 24.6.13 ਰਾਹੀਂ ਮਾਨਯੋਗ ਡਿਪਟੀ ਕਮਿਸ਼ਨਰ ਐਸ.ਏ.ਐਸ. ਨਗਰ ਜੀ ਨੂੰ ਲਿਖਿਆ ਗਿਆ ਹੈ, ਪ੍ਰੰਤੂ ਉਕਤ ਪਿੰਡਾਂ ਦੀਆਂ ਗ੍ਰਾਮ ਪੰਚਾਇਤਾਂ ਦੀਆਂ ਜ਼ਮੀਨਾਂ ਅਤੇ ਸ਼ਾਮਲਾਤ ਦੇਹ ਜ਼ਮੀਨਾਂ ਦਾ ਇੰਤਕਾਲ ਹਾਲੇ ਤੱਕ ਨਗਰ ਕੌਂਸਲ ਖਰੜ ਦੇ ਨਾਂ ਤੇ ਦਰਜ ਨਹੀਂ ਹੋਏ ਹਨ। |
| ਜੰਡਪੁਰ | 247-4 | - | |
| ਬਡਾਲੀ | 784-0 | - | |
| ਭਾਗੋਮਾਜਰਾ | 3-3 | - | |

ਕਾਰਜ ਸਾਧਕ ਅਫਸਰ,
ਨਗਰ ਕੌਂਸਲ ਖਰੜ।

